ੴ

# ਅੰਮ੍ਰਿਤ ਬੂੰਦ ਸੁਹਾਵਣੀ

(ਭਾਗ ਪਹਿਲਾ)



ਗੁਰਬਚਨ ਸਿੰਘ ਮਾਕਿਨ

ੴ

# ਅੰਮ੍ਰਿਤ ਬੂੰਦ ਸੁਹਾਵਣੀ

(ਭਾਗ ਪਹਿਲਾ)

ਗੁਰਬਚਨ ਸਿੰਘ ਮਾਕਿਨ

ਗੁਰੂ ਤੇਗ ਬਹਾਦਰ ਐਜੂਕੇਸ਼ਨਲ ਸੈਂਟਰ
ਚੰਡੀਗੜ੍ਹ

## ਉਹਨਾਂ ਗੁਰਮੁਖਾਂ ਦੀ ਭੇਟਾ

ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ "ਗੁਰਬਾਣੀ ਚਾਨਣ" ਨੂੰ ਆਪ ਮਾਣ ਰਹੇ ਹਨ ਤੇ ਗੁਰਮਤਿ ਦੀ ਸਿਖਿਆ ਨੂੰ ਆਪ ਧਾਰਨ ਕਰਨ ਵਿਚ ਤੇ ਹੋਰਨਾਂ ਨੂੰ ਵੀ ਪ੍ਰੇਰਨਾ ਦੇਣ ਵਿਚ ਆਪਣਾ ਯੋਗਦਾਨ ਦੇ ਰਹੇ ਹਨ।

# ਮੁਖ ਬੰਦ

ਸਿੱਖ ਧਰਮ ਦੀ ਇਕ ਵੱਡੀ ਵਿਸ਼ੇਸ਼ਤਾ ਇਹ ਭੀ ਹੈ ਕਿ ਪੰਜ ਸੌ ਵਰ੍ਹੇ ਤੋਂ ਵਧ ਬੀਤ ਚੁਕੇ ਹਨ, ਪਰ ਸਿੱਖ ਪੰਥ ਦੇ ਬਾਨੀ, ਗੁਰੂ ਜਾਂ ਸੰਚਾਲਕ ਚਲੇ ਨਹੀਂ ਗਏ, ਹਾਲੀ ਵੀ ਸਾਡੇ ਪਾਸ ਹਨ, ਸ਼ਬਦ ਦੇ ਰੂਪ ਵਿਚ ਤੇ ਗੁਰਬਾਣੀ ਦੀ ਸ਼ਕਲ ਵਿਚ। ਪਹਿਲਾਂ ਸ਼ਖ਼ਸੀ ਰੂਪ ਵਿਚ ਵਿਚਰਦੇ ਰਹੇ ਸਨ, ਫਿਰ ੧੭੦੮ (1708) ਉਪਰੰਤ ਗੁਰੂ ਗ੍ਰੰਥ ਜੀ ਦੇ ਰੂਪ ਵਿਚ। ਹੁਣ ਤਾਂ ਸੁਪਰੀਮ ਕੋਰਟ ਨੇ ਵੀ ਇਸ ਮਨੌਤ ਨੂੰ ਸਵੀਕਾਰ ਕਰ ਲਿਆ ਹੈ। ਵੇਖਣ ਵਿਚ ਇੰਜ ਦਿਸਦਾ ਹੈ ਕਿ ਇਸ ਸੁਚੀਤੇ ਸਰਬੋਤਮ ਉਪਦੇਸ਼ ਲਈ ਸਤਿਕਾਰ ਤਾਂ ਹੈ, ਪਰਚਾਰ ਵੀ ਹੈ, ਤੇ ਖੋਜ ਦੇ ਤਜਰਬੇ ਵੀ ਹੋ ਰਹੇ ਹਨ- ਕਿਥੇ ਤੇ ਪ੍ਰਦੇਸ ਵਿਚ ਚੇਅਰਜ਼ ਅਸਥਾਪਨ ਹਨ। ਆਨਮਤ ਵਾਲੇ ਵਿਦਵਾਨ ਵੀ ਗੁਰਬਾਣੀ ਦੀ ਸਰਬ ਉੱਚਤਾ ਨੂੰ ਸਵੀਕਾਰ ਕਰਦੇ ਹਨ। ਅਨੇਕਾਂ ਸਮਾਗਮਾਂ, ਕਾਨਫਰੰਸਾਂ, ਦੀਵਾਨ ਰੈਣਿ ਸਬਾਈ ਕੀਰਤਨ, ਪਾਠਾਂ ਦੀਆਂ ਲੜੀਆਂ, ਸਹਜ ਤੇ ਅਖੰਡ ਪਾਠ ਅਤੇ ਸੰਪਟ ਪਾਠ ਵੀ ਵੱਖ ਵੱਖ ਥਾਵਾਂ ਤੇ ਹੋ ਰਹੇ ਹਨ ਪਰ ਜੋਰ ਗਿਣਤੀ ਤੇ ਹੈ, ਬਾਣੀ ਵਿਚ ਜੋ ਗੁਣਾਂ ਨੂੰ ਧਾਰਨ ਲਈ ਤਾਕੀਦ ਹੈ, ਉਸ ਪੱਖ ਤੋਂ ਥਿੜਕ ਗਏ ਹਾਂ, ਪਛੜ ਗਏ ਹਾਂ ਤੇ ਪਰਨਾਲਾ ਉਥੇ ਹੀ ਰਿਹਾ ਹੈ। ਜੋ ਪ੍ਰੀਵਰਤਨ ਜੀਵਨ ਵਿਚ ਆਉਣਾ ਚਾਹੀਦਾ ਸੀ, ਨਹੀਂ ਆਇਆ। ਮਾਨਸ ਤੋਂ ਦੇਵਤੇ, ਮਨੂਰਹੁ ਕੰਚਨ ਹੋਏ, ਕਾਗੋ ਹੰਸ ਕਰੇ - ਇਸ ਪਖੋਂ ਨਿਰਾਸਤਾ ਹੀ ਪੱਲੇ ਪਈ ਹੈ। ਕੁਝ ਕੁ ਗੁਰ ਫੁਰਮਾਨ ਇਸ ਪਰਥਾਇ ਪੇਸ਼ ਹਨ :

(੧) ਮਨਮੁਖ ਕਥਨੀ ਹੈ ਪਰ ਰਹਿਤ ਨ ਹੋਈ । (ਪੰਨਾ ੮੩੧)

(੨) ਸਤਿਗੁਰ ਕੀ ਬਾਣੀ ਸਤਿ ਸਰੂਪ ਹੈ ਗੁਰਬਾਣੀ ਬਣੀਐ । (ਪੰਨਾ ੩੦੪)

(੩) ਗੁਰ ਕਾ ਦਰਸਨ ਸੰਚਹੁ ਹਰਿ ਧਨ । ਗੁਰ ਕੈ ਸਬਦ ਬਨਾਵਹੁ ਇਹ ਮਨ ॥
(ਪੰਨਾ ੩੭੭)

(੪) ਇਤ ਮਾਰਗ ਚਲੈ ਭਾਈਅੜੇ ਗੁਰ ਕਹੈ ਸੁ ਕਾਰ ਕਮਾਏ ਜੀਉ । (ਪੰਨਾ ੭੬੩)

(੫) ਗੁਰ ਕੀ ਕਾਰ ਕਮਾਏ ਲਾਹਾ ਘਰ ਆਨਿਆ ।
ਗੁਰਬਾਣੀ ਨਿਰਬਾਨ ਸਬਦ ਪਛਾਨਿਆ । (ਪੰਨਾ ੭੫੨)

ਆਉ ਜ਼ਰਾ ਅੰਤਰ ਮੁਖੀ ਬਿਰਤੀ ਦੀ ਵਰਤੋਂ ਕਰਕੇ ਵੇਖੀਏ, ਕੀ ਕਾਰਨ ਹੈ। ਪਛੜਨ ਦੀ ਵਜਾਹ ਕੀ ਹੈ। ਇਲਮ, ਗਿਆਨ ਤਾਂ ਅਮਲੀ ਰੂਪ ਵਿਚ ਪਲਟੇ, ਤਦ ਹੀ ਸਮਾਜ ਵਿਚ ਸੰਸਾਰ ਵਿਚ ਤਬਦੀਲੀ ਆਵੇ। ਇਥੇ ਤਾਂ ਹੋ ਇਹ ਰਿਹਾ ਹੈ :

(੧) ਕਰਤੂਤ ਪਸੂ ਕੀ ਮਾਨਸ ਜਾਤ । (ਪੰਨਾ ੨੬੧)

(੨) ਗਲੀ ਅਸੀ ਚੰਗੀਆ ਆਚਾਰੀ ਬੁਰੀਆਹ ॥ (ਪੰਨਾ ੮੫)

(੩) ਅਵਰ ਉਪਦੇਸੈ ਆਪ ਨ ਕਰੈ । (ਪੰਨਾ ੨੬੯)

(੪) ਕਹਹੁ ਗੁਸਾਈ ਮਿਲੀਐ ਕੇਹ । ਜੋ ਬਿਬਰਜਤ ਤਿਸ ਸਿਉ ਨੇਹ ॥ (ਪੰਨਾ; ੧੮੫)

(੫) ਪਸੂ ਮਾਣਸ ਚੰਮਿ ਪਲੇਟੇ, ਅੰਦਰਹੁ ਕਾਲਿਆ ॥ (ਪੰਨਾ ੧੨੮੪)

ਸੋ ਜੇ ਅਮਲੀ ਤੌਰ ਤੇ ਕੋਰੇ ਹੀ ਰਹੇ ਤਾਂ ਕੀ ਖਟਿਆ। ਸਚੀ ਸ਼ਾਂਤੀ, ਸਹਿਜ ਸੁਖ, ਅਨੰਦਤਾ, ਖੇੜੇ ਤੇ ਵਿਗਾਸ ਤੋਂ ਵਾਂਝੇ ਰਹੇ। ਗੁਰਬਾਣੀ ਵਿਚ ਰਹਾਉ ਦੀ ਬੜੀ ਮਹੱਤਤਾ ਹੈ। ਸਭ ਵਿਦਵਾਨ ਇਸ ਵਿਸ਼ੇ ਤੇ ਸਹਿਮਤ ਹਨ। ਇਸ ਹਥਲੀ ਪੁਸਤਕ - "ਅੰਮ੍ਰਿਤ ਬੂੰਦ ਸੁਹਾਵਣੀ" ਵਿਚ ਸਮੁਚੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਖਜ਼ਾਨੇ ਵਿਚੋਂ ਵੱਧ ਤੋਂ ਵੱਧ "ਅਮੁਲੀਕ ਲਾਲ ਇਹ ਰਤਨ" ਨੂੰ ਚੁਣ ਕੇ ਪਾਠਕਾਂ ਨੂੰ ਲਿਖਾਰੀ ਨੇ ਪੇਸ਼ ਕੀਤੇ ਹਨ। ਇਸ ਸੇਵਾ ਦਾ ਉੱਦਮ ਬਹੁਤ ਹੀ ਪ੍ਰਸੰਸਾ ਯੋਗ ਹੈ। ਸ਼ਾਇਦ ਇਸ ਵੱਡੇ ਪੈਮਾਨੇ ਤੇ ਇਸ ਹੰਭਲੇ ਦੀ ਪਹਿਲ ਦਾ ਸਿਹਰਾ ਵੀ ਇਨ੍ਹਾਂ ਨੂੰ ਹੈ, ਹੋਵੇ ਵੀ ਕਿਉਂ ਨਾਂ ? ਆਖ਼ਰ ਸਿੱਖ ਆਪਣੇ ਨਾਮ ਦੀ ਚੋਣ ਗੁਰੂ ਗ੍ਰੰਥ ਸਾਹਿਬ ਤੋਂ ਹੀ ਪਰਵਾਨ ਕਰਾਂਦਾ ਹੈ ਤੇ ਗੁਰਬਚਨ ਦਾ ਦਰਜਾ ਕਿੱਡਾ ਉੱਚਾ ਹੈ।

(੧) ਗੁਰ ਕਾ ਬਚਨ ਬਸੈ ਜੀਅ ਨਾਲੇ ।
ਜਲ ਨਹੀ ਡੂਬੈ ਤਸਕਰ ਨਹੀ ਲੇਵੈ ਭਾਹਿ ਨ ਸਾਕੈ ਜਾਲੈ ॥ (ਪੰਨਾ ੬੭੯)

(੨) ਸਤਿਗੁਰ ਬਚਨ, ਬਚਨ ਹੈ ਸਤਿਗੁਰ ਪਾਧਰ ਮੁਕਤ ਜਨਾਵੈਗੋ । (ਪੰਨਾ ੧੩੧੦)

ਸ੍ਵਾਂਤ ਬੂੰਦ ਲਈ ਚਾਤ੍ਰਿਕ ਤੜਪਦਾ ਹੈ, ਅੰਮ੍ਰਿਤ ਬੂੰਦ ਲਈ ਗੁਰਸਿਖ ਦੀ ਸਦੀਵੀ ਮੰਗ ਰਹੀ ਹੈ। ਇਸ ਦੀ ਪ੍ਰਾਪਤੀ ਲਈ ਕਥਨੀ ਨਹੀਂ ਕਰਨੀ ਦੀ ਆਵਸ਼ਕਤਾ ਹੈ। ਨਹੀਂ ਤਾਂ ਸ਼ੁਭ ਅਮਲਾਂ ਬਾਝੋਂ ਦੋਵੇ ਰੋਈ - ਇਸ ਕਰਕੇ ਬਾਣੀ ਵਿਚੋਂ ਜੋ ਤਾਕੀਦ ਹੈ ਉਸ ਦੀ ਸਾਂਝ ਕਰਕੇ ਨਿਮਾਣੇ ਜਿਹੇ ਮੁਖ ਬੰਦ ਨੂੰ ਸਮਾਪਤ ਕਰਨ ਦੀ ਆਗਿਆ ਮੰਗਦਾ ਹਾਂ।

"ਮੂਲਿ ਮਤਿ ਪਰਵਾਨਾ ਏਹੋ ਨਾਨਕ ਆਖਿ ਸੁਣਾਏ ॥
ਕਰਣੀ ਉਪਰਿ ਹੋਇ ਤਪਾਵਸੁ ਜੇ ਕੋ ਕਹੈ ਕਹਾਏ ॥" (ਪੰਨਾ ੧੨੩੮)
ਸਭਨਾ ਕਾ ਦਰਿ ਲੇਖਾ ਹੋਇ ॥ ਕਰਣੀ ਬਾਝਹੁ ਨ ਤਰੈ ਨ ਕੋਇ ॥ (ਪੰਨਾ ੯੫੧)

**ਪ੍ਰਿੰਸੀਪਲ ਤਨਜੀਤ ਸਿੰਘ**

# ਦੋ ਸ਼ਬਦ

ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਐਸਾ ਅਥਾਹ ਸਮੁੰਦ੍ਰ ਹੈ ਜਿਸ ਵਿਚ ਅਸੀਂ ਸਿਰਫ਼ ਚੁੱਭੀ ਮਾਰਨ ਦਾ ਯਤਨ ਕਰ ਸਕਦੇ ਹਾਂ। ਗੁਰੂ ਸਾਹਿਬਾਨ ਤੇ ਹੋਰ ਭਗਤਾਂ ਦੀ ਬਾਣੀ ਦੀ ਸਹੀ ਵੀਚਾਰ ਕਿਸੇ ਮਨੁੱਖ ਲਈ ਤਾਂ ਮੁਮਕਿਨ ਨਹੀਂ ਪਰ ਫਿਰ ਭੀ ਕੁਝ ਕੁ ਕੋਸ਼ਿਸ਼ ਕਰਨਾ ਸਾਡਾ ਫ਼ਰਜ਼ ਬਣਦਾ ਹੈ। "ਪਿਉ ਦਾਦੇ ਦਾ ਖੋਲ੍ਹ ਡਿਠਾ ਖ਼ਜ਼ਾਨਾ" ਦੇ ਮਹਾਂਵਾਕ ਅਨੁਸਾਰ ਸਾਨੂੰ ਆਪਣੇ ਅਮੋਲਕ ਖ਼ਜ਼ਾਨੇ ਤੇ ਵਿਰਸੇ ਦਾ ਗਿਆਨ ਹੀ ਨਹੀਂ ਤੇ ਨਾ ਹੀ ਕਦੀਂ ਅਸੀਂ ਇਸ ਵਡ-ਮੁੱਲੇ ਖ਼ਜ਼ਾਨੇ ਦੀ ਸੰਭਾਲ ਕੀਤੀ ਹੈ। ਨਾ ਸਮਝਿਆ ਹੈ ਤੇ ਨਾ ਹੀ ਸਾਰੇ ਸੰਸਾਰ ਨੂੰ ਦੱਸਣ ਦੀ ਕੋਸ਼ਿਸ਼ ਕੀਤੀ ਹੈ।

ਫਿਰ ਵੀ ਪੂਰੀ ਬਾਣੀ ਸੰਗ੍ਰਹਿ ਕਰਕੇ ਇਕ ਛੋਟੀ ਜਿਹੀ ਪੁਸਤਕ ਵਿਚ ਨਹੀਂ ਦਰਸਾਇਆ ਜਾ ਸਕਦਾ। ਸੋ 'ਰਹਾਉ' ਦੀਆਂ ਤੁਕਾਂ ਨੂੰ ਇਕਠਿਆਂ ਕਰਕੇ, ਸਾਰੇ ਗੁਰੂ ਗ੍ਰੰਥ ਸਾਹਿਬ ਵਿਚੋਂ, ਇਕ ਥਾਂ ਲਿਆਂਦਾ ਗਿਆ ਹੈ। ਫਿਰ ਉਨ੍ਹਾਂ ਤੁਕਾਂ ਨੂੰ ਸਾਰੇ ਸ਼ਬਦ ਦੇ ਆਸ਼ੇ ਨੂੰ ਮੁਖ ਰਖ ਕੇ (explain) ਸਮਝਾਉਣ ਦਾ ਯਤਨ ਕੀਤਾ ਗਿਆ ਹੈ। ਇਸ ਤਰ੍ਹਾਂ ਸਿਰਫ਼ ਉਨ੍ਹਾਂ ਸ਼ਬਦਾਂ ਦਾ ਹੀ ਸੰਗ੍ਰਹਿ ਬਣਿਆ ਹੈ ਜਿਨ੍ਹਾਂ ਸ਼ਬਦਾਂ ਵਿਚ 'ਰਹਾਉ' ਦੀ ਵਰਤੋਂ ਕੀਤੀ ਗਈ ਹੈ। ਪਰ ਉਹ ਸਾਰੀਆਂ ਬਾਣੀਆਂ, ਜਿਵੇਂ ਸਿਧ ਗੋਸ਼ਟ, ਵਾਰਾਂ ਤੇ ਹੋਰ ਕਈ ਸ਼ਬਦ, ਜਿਨ੍ਹਾਂ ਵਿਚ ਰਹਾਉ ਨਹੀਂ ਦਿੱਤਾ ਗਿਆ ਉਹ ਨਹੀਂ ਦਰਜ ਕੀਤੀਆਂ ਗਈਆਂ। ਸੋ ਇਸ ਪੁਸਤਕ "ਅੰਮ੍ਰਿਤ ਬੂੰਦ ਸੁਹਾਵਣੀ" ਵਿਚ ਰਹਾਉ ਦੀਆਂ ਤੁਕਾਂ, ਮਿਠੀਆਂ ਤੇ ਅੰਮ੍ਰਿਤ-ਮਈ ਬੂੰਦਾਂ, ਇਕਠੀਆਂ ਕਰਕੇ ਉਨ੍ਹਾਂ ਦਾ ਮਤਲਬ ਸੌਖੀ ਬੋਲੀ ਵਿਚ ਦਸ ਕੇ ਸਾਰੇ ਸ਼ਬਦ ਦਾ ਅੰਤ੍ਰੀਵ-ਭਾਵ ਹੀ ਦਰਸਾਇਆ ਗਿਆ ਹੈ। ਇਸ ਤਰ੍ਹਾਂ ਉਹ ਸਾਰੇ ਸ਼ਬਦ, ਸਾਰਿਆਂ ਰਾਗਾਂ ਵਿਚੋਂ, ਜਿਨ੍ਹਾਂ ਵਿਚੋਂ 'ਰਹਾਉ' ਦਿਤਾ ਗਿਆ ਹੈ, ਇਸ ਸੰਗ੍ਰਹਿ ਵਿਚ ਦਰਜ ਕੀਤੇ ਗਏ ਹਨ। ਕੁਲ ੨੫੮੩ ਸ਼ਬਦਾਂ ਦਾ ਸੰਗ੍ਰਹਿ ਹੈ।

ਆਮ ਤੌਰ ਤੇ ਇਕ ਹੀ 'ਰਹਾਉ' ਹਰ ਸ਼ਬਦ ਵਿਚ ਆਉਂਦਾ ਹੈ, ਜਿਸ ਦਾ ਮਤਲਬ ਹੁੰਦਾ ਹੈ ਕਿ ਇਥੇ ਟਿਕ ਕੇ ਸ਼ਬਦ ਦਾ ਮੁੱਖ ਮੰਤਵ ਗ੍ਰਹਿਣ ਕਰਨ ਦਾ ਯਤਨ ਕੀਤਾ ਜਾਵੇ। ਕਈ ਸ਼ਬਦਾਂ ਵਿਚ ਇਕ ਰਹਾਉ ਸ਼ੁਰੂ ਵਿਚ ਦਰਜ ਕੀਤਾ ਗਿਆ ਹੈ ਤੇ ਦੂਜਾ ਰਹਾਉ ਅੰਤ ਵ੍ਰਿਚ (ਰਹਾਉ ਦੂਜਾ) ਦਰਜ ਕੀਤਾ ਗਿਆ ਹੈ। ਇਸ ਤਰ੍ਹਾਂ ਪਹਿਲੇ ਰਹਾਉ ਵਿਚ ਤਾਂ ਸੁਆਲ ਕੀਤਾ ਗਿਆ ਹੈ, ਜਿਸਦਾ ਉੱਤਰ ਦੂਜੇ ਰਹਾਉ ਦੀਆਂ ਤੁਕਾਂ ਵਿਚ ਦਰਸਾਇਆ ਗਿਆ ਹੈ। ਕੁਝ ਥੋੜੇ ਜਿਹੇ ਸ਼ਬਦ ਐਸੇ ਵੀ ਹਨ, ਜਿਨ੍ਹਾਂ ਵਿਚ ਦੋ ਰਹਾਉ ਤੋਂ ਵੀ ਵਧੀਕ ਰਹਾਉ (ਤਿੰਨ ਜਾਂ ਚਾਰ) ਦਰਜ ਕੀਤੇ ਗਏ ਹਨ। ਪ੍ਰੰਤੂ ਮੁਖ ਮੰਤਵ ਤਾਂ ਸ਼ਬਦ ਦਾ ਕੇਂਦਰੀ ਭਾਵ ਇਨ੍ਹਾਂ ਤੁਕਾਂ ਵਿਚ ਦਸਿਆ ਗਿਆ ਹੈ। ਸੋ ਉਹ ਸਾਰੇ ਸ਼ਬਦ ਇਸ ਸੰਗ੍ਰਹਿ ਵਿਚ ਦਰਜ ਹਨ ਜਿਥੇ 'ਰਹਾਉ' ਆਉਂਦਾ ਹੈ ਪਰ ਉਹ ਵੀ ਕਾਫ਼ੀ ਸ਼ਬਦ ਹਨ ਜਿਨ੍ਹਾਂ ਵਿਚ 'ਰਹਾਉ' ਨਹੀਂ ਦਰਜ ਕੀਤਾ ਗਿਆ ਜਿਵੇਂ 'ਛੰਤਾਂ ਦੇ ਸ਼ਬਦ' ਹਨ। ਸੋ ਸਾਰੀ ਬਾਣੀ ਦਾ ਸਮੁੱਚਾ ਭਾਵ ਨਹੀਂ ਦਰਜ (cover) ਹੋਇਆ। ਇਸ ਘਾਟੇ ਦੇ ਬਾਵਜੂਦ ਇਹ ਪੁਸਤਕ ਮੁਤਲਾਸ਼ੀ ਗੁਰਸਿਖਾਂ ਲਈ ਚਾਨਣ ਮੁਨਾਰੇ ਦਾ ਕੰਮ ਕਰੇਗੀ ਤੇ ਗੁਰਮਤ ਦੇ ਸਿਧਾਂਤਾਂ ਨੂੰ ਸਮਝਣ ਵਿਚ ਮੱਦਦਗਾਰ ਹੋਵੇਗੀ।

'ਗੁਰਬਚਨ ਸਿੰਘ ਮਾਕਿਨ'

# ਭੂਮਿਕਾ

"ਸਿਖੀ ਸਿਖਿਆ ਗੁਰ ਵੀਚਾਰ" ਦੇ ਆਸ਼ੇ ਅਧੀਨ ਸਿਖੀ ਦਾ ਮਤਲਬ ਕੋਈ ਚਿੰਨ ਜਾਂ ਕਰਮ ਕਾਂਡ ਨਹੀਂ, ਸਗੋਂ ਗੁਰੂ ਦੇ ਸ਼ਬਦ ਦੀ ਵੀਚਾਰ ਕਰਨੀ ਤੇ ਗੁਰੂ ਦੀ ਸਿਖਿਆ ਨੂੰ ਮੰਨ ਕੇ ਉਸ ਦੇ ਮੁਤਾਬਕ ਜੀਵਨ ਨੂੰ ਢਾਲਣ ਦੀ ਲੋੜ ਦਾ ਨਾਮ ਹੀ 'ਸਿਖੀ' ਕਹੀ ਜਾ ਸਕਦੀ ਹੈ। ਭਾਵੇਂ ਗੁਰਬਾਣੀ ਬੜੀ ਸਰਲ ਤੇ ਆਸਾਨੀ ਨਾਲ ਸਮਝਣ ਵਾਲੀ ਬੋਲੀ ਵਿਚ ਲਿਖੀ ਗਈ ਹੈ, ਫਿਰ ਵੀ ਗੁਰਬਾਣੀ ਦੀ ਡੂੰਘਾਈ ਤੇ ਗੁਰੂ ਦੇ ਆਸ਼ੇ ਨੂੰ ਸਮਝਣ ਲਈ ਕਾਫ਼ੀ ਤਰੱਦਦ ਦੀ ਲੋੜ ਹੈ।

ਦੂਜੇ ਗੁਰਬਾਣੀ ਦਾ ਭੰਡਾਰ, ਜੋ ਸਾਨੂੰ ਵਿਰਾਸਤ ਵਿਚ ਮਿਲਿਆ ਹੈ, ਉਹ ਐਨਾ ਵੱਡਾ ਹੈ, ਕਿ ਇਕ ਜੀਵਨ ਵਿਚ ਤਾਂ ਇਸ ਬਾਣੀ ਦੀ ਤਹਿ ਤੱਕ ਪਹੁੰਚਣਾ ਮੁਸ਼ਕਲ ਹੈ। ਪਰ ਇਹ ਮਨੁੱਖੀ ਜੀਵਨ ਤਾਂ ਇਕ ਵਾਰ ਹੀ ਨਸੀਬ ਹੁੰਦਾ ਹੈ, ਸੋ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਜਿੰਨੀ ਵੀ ਖੋਜ ਕਰ ਸਕੀਏ, ਉਹ ਕਰੀਏ ਤੇ ਜੀਵਨ ਨੂੰ ਸਿੱਖੀ ਦੇ ਆਸ਼ੇ ਅਧੀਨ, ਗੁਰੂ ਦੀ ਅਗਵਾਈ ਲੈ ਕੇ ਢਾਲੀਏ। ਇਸ ਵਾਸਤੇ ਜਿੰਨੀ ਵੀ ਗੁਰਬਾਣੀ ਦੀ ਖੋਜ, ਸ਼ਬਦ ਨੂੰ ਸੁਰਤ ਨਾਲ ਜੋੜਨ ਲਈ ਕਰੀਏ ਉਹ ਥੋੜੀ ਹੈ। ਫਿਰ ਭੀ ਹਰ ਤਰ੍ਹਾਂ ਦੀ ਕੋਸ਼ਿਸ਼ ਕੀਤੀ ਜਾਣੀ ਚਾਹੀਦੀ ਹੈ। ਸੋ ਇਹ ਵੀ ਇਹ ਛੋਟਾ ਜਿਹਾ ਉਪਰਾਲਾ ਕੀਤਾ ਗਿਆ ਹੈ ਭਾਵੇਂ ਇਹ ਸਮੁੰਦ੍ਰ ਦੀ ਇਕ ਬੂੰਦ ਬਰਾਬਰ ਹੀ ਹੈ।

**'ਗੁਰਬਚਨ ਸਿੰਘ ਮਾਕਿਨ'**

# ਧੰਨਵਾਦ

ਮੈਂ ਉਨ੍ਹਾਂ ਸਾਰਿਆਂ ਸੱਜਣਾਂ ਮਿਤ੍ਰਾਂ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਕਾਰਜ ਵਿਚ ਸਹਾਇਤਾ ਕੀਤੀ ਹੈ। ਖ਼ਾਸ ਕਰਕੇ ਸ੍ਰ: ਨਵਨੀਤ ਸਿੰਘ ਤੇ ਬੀਬੀ ਤਰਨਜੀਤ ਕੌਰ ਦਾ ਜਿਨ੍ਹਾਂ ਨੇ ਇਸ ਸਾਰੇ ਸੰਗ੍ਰਹਿ ਦੀ ਕੰਮਪੋਜ਼ਿੰਗ ਕੀਤੀ ਹੈ ਤੇ ਇਸ ਕੰਮ ਨੂੰ ਸਿਰੇ ਚਾੜ੍ਹਿਆ ਹੈ।

ਫਿਰ ਸ੍ਰ: ਜਰਨੈਲ ਸਿੰਘ ਚੈਹਲ (ਡੀ. ਜੀ. ਪੀ.) ਚੇਅਰਮੈਨ ਪੀ. ਆਰ. ਟੀ. ਸੀ. ਦੇ ਜਿਨ੍ਹਾਂ ਦੇ ਉਤਸ਼ਾਹ ਨਾਲ ਇਹ ਪੂਰਾ ਕਾਰਜ ਸੰਪੰਨ ਹੋਇਆ ਹੈ।

ਮੇਰੇ ਵੱਡੇ ਭਰਾਤਾ ਸ੍ਰ: ਪ੍ਰੀਤਮ ਸਿੰਘ ਮਾਕਿਨ (Mining Engineer) ਦਾ ਵੀ ਬਹੁਤ ਵਡਮੁੱਲਾ ਹਿੱਸਾ ਹੈ ਸੋ ਉਨ੍ਹਾਂ ਦਾ ਵੀ ਧੰਨਵਾਦ ਹੈ।

ਮੇਰੀ ਧਰਮ ਪਤਨੀ ਸਰਦਾਰੀ ਪ੍ਰਸ਼ੋਤਮ ਕੌਰ ਮਾਕਿਨ ਦਾ ਵੀ ਬਹੁਤ ਹਿੱਸਾ ਹੈ ਜੋ ਇਸ ਕਾਰਜ ਵਿਚ ਮੇਰੀ ਹਰ ਤਰ੍ਹਾਂ ਨਾਲ ਸਹਾਇਤਾ ਕਰਦੇ ਰਹੇ ਤਾਂ ਜੋ ਇਹ ਸੰਗ੍ਰਹਿ ਛਪ ਕੇ ਤਿਆਰ ਹੋਇਆ।

ਇਸ ਪੁਸਤਕ ਦੀ ਡਿਸਟ੍ਰੀਬਿਊਸ਼ਨ ਵਿਚ ਜਿਨ੍ਹਾਂ ਸੱਜਣਾਂ ਨੇ ਕਿਸੇ ਤਰ੍ਹਾਂ ਦੀ ਵੀ ਸਹਾਇਤਾ ਕੀਤੀ ਹੈ, ਉਨ੍ਹਾਂ ਦੇ ਵੀ ਅਸੀਂ ਰਿਣੀ ਹਾਂ।

ਅੰਤ ਵਿਚ ਮੈਂ ਪ੍ਰਿੰਸੀਪਲ ਤਨਜੀਤ ਸਿੰਘ ਜੀ ਦਾ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਦੀ ਅਗਵਾਈ ਹੇਠ ਤੇ ਮੁਖ ਬੰਦ ਲਿਖਣ ਵਿਚ ਕਾਫ਼ੀ ਸਹਿਯੋਗ ਦਿੱਤਾ ਹੈ।

'ਗੁਰਬਚਨ ਸਿੰਘ ਮਾਕਿਨ'

# ਤਤਕਰਾ


| ਲੜੀ ਨੰ: | ਰਾਗ | ਪੰਨਾ |
|---|---|---|
| ੧ | ਸਿਰੀ ਰਾਗੁ | ੧ - ੪੪ |
| ੨ | ਰਾਗੁ ਮਾਝ | ੪੪ - ੫੬ |
| ੩ | ਰਾਗੁ ਗਉੜੀ | ੫੭ - ੧੬੪ |
| ੪ | ਰਾਗੁ ਆਸਾ | ੧੬੪ - ੨੫੬ |
| ੫ | ਰਾਗੁ ਗੂਜਰੀ | ੨੫੬ - ੨੭੪ |
| ੬ | ਰਾਗੁ ਦੇਵਗੰਧਾਰੀ | ੨੭੪ - ੨੮੫ |
| ੭ | ਰਾਗੁ ਬਿਹਾਗੜਾ | ੨੮੫ - ੨੮੬ |
| ੮ | ਰਾਗੁ ਵਡਹੰਸੁ | ੨੮੬ - ੨੯੨ |
| ੯ | ਰਾਗੁ ਸੋਰਠਿ | ੨੯੨ - ੩੩੭ |
| ੧੦ | ਰਾਗੁ ਧਨਾਸਰੀ | ੩੩੭ - ੩੬੭ |
| ੧੧ | ਰਾਗੁ ਜੈਤਸਰੀ | ੩੬੭ - ੩੭੨ |
| ੧੨ | ਰਾਗੁ ਟੋਡੀ | ੩੭੨ - ੩੮੧ |
| ੧੩ | ਰਾਗੁ ਬੈਰਾੜੀ | ੩੮੧ - ੩੮੨ |
| ੧੪ | ਰਾਗੁ ਤਿਲੰਗ | ੩੮੩ - ੩੮੮ |

# "ਅੰਮ੍ਰਿਤ ਬੂੰਦ ਸੁਹਾਵਣੀ"

**ਰਾਗੁ ਸਿਰੀ ਰਾਗੁ ਮਹਲਾ ੧ ਘਰ ੧ ॥ (ਪੰਨਾ ੧੪)**

**ਹਰਿ ਬਿਨੁ ਜੀਉ ਜਲਿ ਬਲਿ ਜਾਉ ॥**

**ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ ॥੧॥ਰਹਾਉ॥**

ਹੇ ਭਾਈ ! ਜੇ ਤੇਰੇ ਪਾਸ ਦੁਨੀਆਵੀ ਸਭ ਤਰ੍ਹਾਂ ਦੀਆਂ ਨਿਆਮਤਾਂ, ਸੁੰਦਰ ਮਕਾਨ, ਹੀਰੇ ਜਵਾਹਰਾਤ ਨਾਲ ਜੜੇ ਤੇ ਚੰਦਨ ਦੀ ਸੁਗੰਧੀ ਵਾਲੇ ਵੀ ਹੋਣ, ਤਾਂ ਜੋ ਮਨ ਖ਼ੁਸ਼ੀ ਨਾਲ ਇਨ੍ਹਾਂ ਵਿਚ ਮਸਤ ਹੋਵੇ ਪ੍ਰੰਤੂ ਪ੍ਰਭੂ ਪਿਆਰੇ ਦੀ ਯਾਦ ਭੁਲ ਜਾਵੇ ਤਾਂ ਇਹ ਸਭ ਕਿਸ ਕੰਮ ਦੇ ? ਵਾਹਿਗੁਰੂ ਦੀ ਯਾਦ (ਨਾਮ) ਬਿਨਾਂ ਮਨੁੱਖ ਦੀ ਆਤਮਾ ਸੁਆਹ ਹੋ ਜਾਂਦੀ ਹੈ (ਤੇ ਓਹ ਪਸ਼ੂ ਬਿਰਤੀ ਵਾਲਾ ਹੋ ਜਾਂਦਾ ਹੈ) । ਮੇਰੇ ਗੁਰੂ ਨੇ ਮੈਨੂੰ ਭਲੀ ਭਾਂਤ ਦਸਿਆ ਹੈ ਕਿ ਜੀਆਂ ਨੂੰ ਪ੍ਰਭੂ ਤੋਂ ਬਿਨਾਂ ਸੁਖ ਦੀ ਥਾਂ ਹੋਰ ਕੋਈ ਨਹੀਂ ਹੈ । ਭਾਵੇਂ ਦੁਨੀਆਂ ਦੀਆਂ ਰਿਧੀਆਂ ਸਿਧੀਆਂ ਵੀ ਮਿਲ ਜਾਣ ਤੇ ਇਹ ਮਨੁੱਖ ਪਾਤਸ਼ਾਹ (ਲਸ਼ਕਰਾਂ ਵਾਲਾ) ਬਣ ਜਾਏ ਫਿਰ ਵੀ ਹੇ ਵਾਹਿਗੁਰੂ ! ਐਸਾ ਨਾ ਹੋ ਜਾਵੇ ਕਿ ਇਹ ਇਨਸਾਨ ਹੁਕਮ ਵਾਲਾ (ਤਾਕਤ ਵਾਲਾ) ਹੋ ਕੇ ਭਰਮਾ ਜਾਵੇ ਤੇ ਪ੍ਰਭੂ ਦੇ ਨਾਮ ਨੂੰ ਵੀ ਭੁਲ ਜਾਵੇ ॥੪॥੧॥

**ਸਿਰੀ ਰਾਗੁ ਮਹਲਾ ੧ ॥ (ਪੰਨਾ ੧੪)**

**ਸਾਚਾ ਨਿਰੰਕਾਰੁ ਨਿਜ ਥਾਇ ॥**

**ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤ ਮਾਇ ॥੧॥ਰਹਾਉ॥**

ਹੇ ਸਚੇ ਨਿਰੰਕਾਰ ! ਤੂੰ ਆਪਣੀ ਥਾਂ ਤੇ ਆਪ ਹੀ ਬਿਰਾਜਮਾਨ ਹੈਂ ਤੇ ਹਰ ਜੀਵ ਦੇ ਅੰਦਰ ਆਪਣਾ ਥਾਂ ਹੈ ਜੋ ਮਨੁਖ ਨੂੰ ਗੁਰੂ ਦੀ ਸਿਖਿਆ ਦੁਆਰਾ ਆਪਣੇ ਨਿਜ ਅੰਦਰ ਝਾਤੀ ਮਾਰਨ ਤੇ ਦਿਸਦਾ ਹੈ (ਸਹਜਿ ਦੀ ਅਵਸਥਾ ਵਿਚ) ਜਦ ਗਿਆਨ ਦਾ ਚਾਨਣਾ ਹੁੰਦਾ ਹੈ । ਹੇ ਪ੍ਰਭੂ ! ਜੀਵ ਤਾਂ ਸੁਣ ਸੁਣ ਕੇ ਹੀ ਤੇਰੀ ਉਪਮਾ ਕਰਦੇ ਹਨ ਪਰ ਜਿਸ ਮਨੁਖ ਉਤੇ ਤੇਰੀ ਕਿਰਪਾ ਤੇ ਖ਼ੁਸ਼ੀ ਹੋਵੇ ਉਸ ਨੂੰ ਹੀ ਇਹ ਦਾਤ ਬਖ਼ਸ਼ਦਾ ਹੈ ਤੇ ਉਸਨੂੰ ਆਪਣੇ ਆਪ ਦੀ ਪਛਾਣ ਹੋ ਜਾਂਦੀ ਹੈ॥ (Self realisation) ॥੪॥੨॥

**ਸਿਰੀ ਰਾਗੁ ਮਹਲਾ ੧ ॥ (ਪੰਨਾ ੧੫)**

**ਬਾਬਾ ਮਾਇਆ ਰਚਨਾ ਧੋਹੁ ॥**

**ਅੰਧੈ ਨਾਮੁ ਵਿਸਾਰਿਆ ਨਾ ਤਿਸੁ ਏ ਨ ਓਹੁ ॥੧॥ਰਹਾਉ॥**

ਹੇ ਭਾਈ ! ਇਸ ਸੰਸਾਰ ਵਿਚ ਮਾਇਆ ਦੀ ਰਚਨਾ ਛਲ ਸਰੂਪ ਹੈ (ਕਿਉਂ ਕਿ ਮਾਇਆ ਮਨੁਖ ਦੀ ਦਾਸੀ ਸੀ ਪਰ ਇਸ ਮਨੁਖ ਨੇ ਇਸ ਮਾਇਆ ਨੂੰ ਮਾਲਕ ਹੀ ਬਣਾ ਲਿਆ ਹੈ) ਸੋ ਜੀਵ ਇਸ ਮਾਇਆ ਦੇ ਮੋਹ ਕਰਕੇ ਛਲਿਆ ਜਾ ਰਿਹਾ ਹੈ ਜਦ ਕਿ ਇਸ ਦੀ ਰਚਨਾ ਚੰਗੇ ਪਾਸੇ ਲਗਾਣ ਲਈ ਬਣਾਈ ਗਈ ਸਹੀ । ਪਰ ਇਸ ਅੰਨ੍ਹੇ ਮਨੁਖ ਨੇ, ਅਗਿਆਨਤਾ ਦੇ ਹਨੇਰੇ ਵਿਚ ਭਟਕਣ ਕਰਕੇ, ਪ੍ਰਭੂ ਦੇ ਅਮੋਲਕ ਨਾਮ ਨੂੰ ਵਿਸਾਰ ਦਿਤਾ ਹੈ (ਮਾਇਆ ਦੇ ਮੋਹ ਕਰਕੇ) ਜਿਸ ਦੀ ਬਦੌਲਤ ਮਨੁਖ ਦਾ ਨਾ ਇਹ ਲੋਕ ਤੇ ਨਾ ਹੀ ਪ੍ਰਲੋਕ ਸੰਵਰਿਆ ਹੈ ਤੇ ਓਹ ਚੁਰਾਸੀ ਦੇ ਗੇੜ ਵਿਚ ਹੀ ਭਟਕਦਾ ਰਹਿੰਦਾ ਹੈ॥੪॥੩॥

## ਅੰਮ੍ਰਿਤ ਬੂੰਦ ਸੁਹਾਵਣੀ

**ਸਿਰੀ ਰਾਗੁ ਮਹਲਾ ੫ ॥ (ਪੰਨਾ ੧੫)**

**ਬਾਬਾ ਬੋਲੀਐ ਪਤਿ ਹੋਇ ॥**

**ਊਤਮ ਸੇ ਦਰਿ ਊਤਮ ਕਹੀਅਹਿ ਨੀਚ ਕਰਮ ਬਹਿ ਰੋਇ ॥੧॥ਰਹਾਉ॥**

ਹੇ ਭਾਈ ! ਸਾਨੂੰ ਐਸੇ ਮਿਠੇ ਬੋਲ ਬੋਲਣੇ ਚਾਹੀਦੇ ਹਨ ਤੇ ਪ੍ਰਭੂ ਦੇ ਗੁਣ ਤੇ ਸਿਫ਼ਤ ਸਲਾਹ ਕਰਨੀ ਚਾਹੀਦੀ ਹੈ, ਜਿਸ ਕਰਕੇ ਸਾਡੀ ਹਰ ਪਾਸੇ ਸੋਭਾ ਤੇ ਇਜ਼ਤ ਹੋਵੇ । ਜਿਹੜੇ ਮਨੁਖ ਚੰਗੇ ਗੁਣਾਂ ਤੇ ਕਰਮਾਂ ਕਰਕੇ ਸੰਸਾਰ ਵਿਚ ਉਤਮ ਬਣੇ ਹਨ ਓਹ ਹੀ ਪ੍ਰਭੂ ਦੀ ਦਰਗਾਹ ਵਿਚ ਭੀ ਉਤਮ ਤੇ ਸੋਭਨੀਕ ਮੰਨੇ ਜਾਂਦੇ ਹਨ । ਪ੍ਰੰਤੂ ਜੋ ਮਨੁਖ ਦੁਨੀਆਵੀ ਰਸਾਂ ਕਸਾਂ ਤੇ ਲੋਭ ਵਿਚ ਖਚਤ ਰਹਿੰਦੇ ਹਨ ਓਹ ਨੀਚ ਕਰਮਾਂ ਵਾਲੇ ਇਥੇ ਵੀ ਤੇ ਪ੍ਰਭੂ ਦੇ ਦਰ ਤੇ ਵੀ ਬੈਠੇ ਰੋਂਦੇ ਤੇ ਦੁਖੀ ਹੁੰਦੇ ਹਨ ॥੪॥੪॥

**ਸਿਰੀ ਰਾਗੁ ਮਹਲਾ ੧ ॥ (ਪੰਨਾ ੧੫)**

**ਨਾਨਕ ਸਾਚੇ ਕਉ ਸਚੁ ਜਾਣੁ ॥**

**ਜਿਤੁ ਸੇਵਿਐ ਸੁਖੁ ਪਾਈਐ ਤੇਰੀ ਦਰਗਹ ਚਲੈ ਮਾਣੁ ॥੧॥ਰਹਾਉ॥**

ਹੇ ਨਾਨਕ ! ਸਚੇ ਪ੍ਰਭੂ ਨੂੰ ਹਮੇਸ਼ਾ ਸਚਾ ਤੇ ਅਬਿਨਾਸ਼ੀ ਜਾਣਨਾ ਚਾਹੀਦਾ ਹੈ ਕਿਉਂ ਕਿ ਓਹ ਇਕ ਐਸੀ ਸਚਾਈ ਹੈ ਜੋ ਹਮੇਸ਼ਾਂ ਕਾਇਮ ਰਹਿਣ ਵਾਲੀ ਹੈ । ਹੇ ਪ੍ਰਭੂ ! ਤੇਰਾ ਨਾਮ ਸਿਮਰਨ ਤੇ ਤੇਰੀ ਸੇਵਾ ਕਰਨ ਨਾਲ ਅਸੀਂ ਸੁਖ ਮਾਣਦੇ ਹਾਂ ਅਤੇ ਤੇਰੀ ਦਰਗਾਹ ਵਿਚ ਗਿਆਂ ਵੀ ਮਾਣ ਤੇ ਸੋਭਾ ਪਾਈਦੀ ਹੈ । ਇਸ ਲਈ ਉਸ ਮਾਲਕ ਦੀ ਹੋਂਦ ਤੇ ਸਚਾਈ ਨੂੰ ਹਮੇਸ਼ਾਂ ਕਾਇਮ ਤੇ ਬਖ਼ਸ਼ਸ਼ਾਂ ਕਰਨ ਵਾਲਾ ਹੀ ਸਮਝਣਾ ਚਾਹੀਦਾ ਹੈ ॥੪॥੫॥

**ਸਿਰੀ ਰਾਗ ਮਹਲਾ ੧ ॥ (ਪੰਨਾ ੧੬)**

**ਬਾਬਾ ਏਹੁ ਲੇਖਾ ਲਿਖਿ ਜਾਣੁ ॥**

**ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ ॥੧॥ ਰਹਾਉ॥**

ਹੇ ਭਾਈ ! ਐਸਾ ਲੇਖਾ ਲਿਖਣਾ ਸਿਖ ਜੋ ਕਿ ਵਕਤ ਸਿਰ ਤੇਰੇ ਕੰਮ ਆਵੇ । ਜਦੋਂ ਤੇਰੇ ਜੀਵਨ ਦੇ ਲੇਖੇ ਦਾ ਹਿਸਾਬ ਹੋਵੇਗਾ ਤਾਂ ਉਦੋਂ ਤੇਰੇ ਕਰਮਾਂ ਦਾ ਲੇਖਾ ਐਸਾ ਸਾਫ਼ ਤੇ ਨਿਰਮਲ (ਚੰਗਾ) ਦਿਸੇ ਕਿ ਉਥੇ ਤੈਨੂੰ ਸਚੀ ਪਰਵਾਨਗੀ ਦਾ ਨਿਸ਼ਾਨ ਜਾਂ ਦਰਗਾਹ ਵਿਚ ਜਾਣ ਦੀ ਰਾਹਦਾਰੀ (ਪਰਵਾਨਾ) ਮਿਲ ਜਾਵੇ ॥੪॥੬॥

(ਗੁਰੂ ਨਾਨਕ ਦੇਵ ਜੀ ਗੁਪਾਲ ਪਾਂਧੇ ਨੂੰ ਉਪਦੇਸ਼ ਦੇ ਰਹੇ ਹਨ)

**ਸਿਰੀ ਰਾਗੁ ਮਹਲਾ ੧ ॥ (ਪੰਨਾ ੧੬)**

**ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥**

**ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ਰਹਾਉ॥**

ਹੇ ਭਾਈ ! ਵਾਹਿਗੁਰੂ ਦੇ ਪ੍ਰੇਮ ਤੇ ਸਿਮਰਨ ਤੋਂ ਬਗ਼ੈਰ ਦੁਨੀਆਂ ਦੇ ਜਿਤਨੇ ਵੀ ਚੰਗੇ ਤੇ ਰਸ ਭਰੇ ਖਾਣੇ ਹਨ, ਜਿੰਨਾਂ ਨੂੰ ਖਾ ਕੇ ਮਨੁਖ ਖ਼ੁਸ਼ੀ ਮਹਿਸੂਸ ਕਰਦਾ ਹੈ ਪਰ ਮਗਰੋਂ ਖੁਆਰੀ ਦਾ ਸਾਮਨਾ ਕਰਦਾ ਹੈ, ਕਿਉਂਕਿ ਉਨ੍ਹਾਂ ਦੇ ਖਾਣ ਨਾਲ ਤਨ ਪੀੜਿਆ ਜਾਂਦਾ ਹੈ ਤੇ ਮਨ ਵਿਚ ਵਿਕਾਰ ਚਲ ਪੈਂਦੇ ਹਨ, ਉਨ੍ਹਾਂ ਤੋਂ ਇਨਸਾਨ ਨੂੰ ਪ੍ਰਹੇਜ਼ ਕਰਨਾ

ਚਾਹੀਦਾ ਹੈ । ਐਸੇ ਖਾਣੇ ਖਾਣ ਤੋਂ, ਜਿਨ੍ਹਾਂ ਦੇ ਖਾਣ ਕਰਕੇ ਮਨ ਚੰਚਲ ਤੇ ਵਿਕਾਰਾਂ ਦੀ ਪ੍ਰੇਰਨਾ ਦੇਂਦਾ ਹੋਵੇ ਤੇ ਮਗਰੋਂ ਖਜਲ ਖੁਆਰ ਹੋਣਾ ਪਵੇ (ਭਾਵੇਂ ਖਾਣੇ ਸੁਆਦੀ ਲਗਣ) ਇਨਸਾਨ ਨੂੰ ਇਨ੍ਹਾਂ ਖਾਣਿਆਂ ਤੋਂ ਹਮੇਸ਼ਾਂ ਗੁਰੇਜ਼ ਕਰਨਾ ਚਾਹੀਦਾ ਹੈ ।੪॥੭॥

**ਸਿਰੀ ਰਾਗੁ ਮਹਲਾ ੧ ॥ (ਪੰਨਾ ੧੭)**

**ਬਾਬਾ ਹੋਰ ਮਤਿ ਹੋਰ ਹੋਰ ॥**

**ਜੇ ਸਉ ਵੇਰ ਕਮਾਈਐ ਕੂੜੈ ਕੂੜਾ ਜੋਰੁ ॥੧॥ਰਹਾਉ॥**

ਹੇ ਭਾਈ ! ਇਨਸਾਨ ਦੀ ਕਿਨੀ ਹੀ ਵਡੀ ਹਸਤੀ ਹੋਵੇ ਤੇ ਕਰਮ ਕਾਂਡੀ ਵੀ ਬਹੁਤ ਵਡਾ ਹੋਵੇ, ਪਰ ਨਾਮ ਤੋਂ ਬਿਨਾਂ ਇਨ੍ਹਾਂ ਸਿਆਣਪਾਂ ਦਾ ਕੀ ਲਾਭ? ਹੇ ਨਾਨਕ ! ਨਾਮ ਨੂੰ ਭੁਲ ਕੇ ਅਸੀਂ ਪ੍ਰਭੂ ਦੀ ਦਰਗਾਹ ਵਿਚ ਸੋਭਾ ਨਹੀਂ ਪਾ ਸਕਦੇ ਕਿਉਂ ਕਿ ਅਸੀਂ ਆਪਣੀ ਸਿਆਣਪਾ ਕਰਕੇ ਮਨਮਤਿ ਦੇ ਅਧੀਨ ਜੀਵਨ ਬਤੀਤ ਕਰਦੇ ਹਾਂ । ਪ੍ਰੰਤੂ ਇਸ ਝੂਠੀ ਅਕਲ ਕਰਕੇ ਝੂਠੀ ਅਕਲ ਦਾ ਝੂਠਾ ਹੀ ਜ਼ੋਰ ਹੈ । ਜੇ ਵਾਹਿਗੁਰੂ ਦੀ ਦਰਗਾਹ ਵਿਚ ਸਾਡੀ ਪੂਜਾ ਕਬੂਲ ਨਹੀਂ ਹੁੰਦੀ ਤਾਂ ਓਹ ਸਾਡੀ ਖੁਆਰੀ ਦਾ ਹੀ ਕਾਰਨ ਬਣਦੀ ਹੈ । ਅਸਲ ਵਿਚ ਓਹ ਉਤਮ ਪੁਰਸ਼ ਹਨ ਜੋ ਨਾਮ ਨੂੰ ਹੀ ਪੂਜਦੇ ਹਨ ਤੇ ਨਾਮ ਨੂੰ ਹੀ ਮੰਨਦੇ ਹਨ ॥੪॥੮॥

**ਸਿਰੀ ਰਾਗ ਮਹਲਾ ੧ ॥ (ਪੰਨਾ ੧੭)**

**ਮੇਰੇ ਠਾਕੁਰ ਪੂਰੈ ਤਖਤਿ ਅਡੋਲੁ ॥**

**ਗੁਰਮੁਖਿ ਪੂਰਾ ਜੇ ਕਰੇ ਪਾਈਐ ਸਾਚੁ ਅਤੋਲੁ ॥੧॥ ਰਹਾਉ॥**

ਇਹ ਸਰੀਰ ਵਾਹਿਗੁਰੂ ਦਾ ਸੁੰਦਰ ਮੰਦਰ ਜਾਂ ਟਿਕਾਣਾ (ਘਰ) ਹੈ ਅਤੇ ਇਸ ਮਨੁਖੀ ਸਰੀਰ ਦੇ ਅੰਦਰ ਅਨੇਕਾਂ ਗੁਣ ਜਿਵੇਂ ਮੋਤੀ ਤੇ ਹੀਰਿਆਂ ਵਾਂਗ ਭਰੇ ਪਏ ਹਨ । ਪ੍ਰੰਤੂ ਇਸ ਕਿਲੇ ਅੰਦਰ ਦਾਖਲ ਹੋਣ ਲਈ ਗੁਰੂ ਦੀ ਸਿਖਿਆ ਹੀ ਪ੍ਰਭੂ ਦਾ ਧਿਆਨ ਲਗਾ ਕੇ ਸਹਾਇਤਾ ਕਰ ਸਕਦੀ ਹੈ । ਮੇਰੇ ਪ੍ਰਭੂ ਠਾਕੁਰ ਦਾ ਤਖਤ ਤਾਂ ਇਸ ਸਰੀਰ ਅੰਦਰ ਅਡੋਲ ਟਿਕਿਆ ਹੋਇਆ ਹੈ ਪ੍ਰੰਤੂ ਜੇ ਪੂਰਾ ਗੁਰੂ ਸਹਾਇਤਾ ਕਰੇ ਤਾਂ ਹੀ ਉਸ ਸਚੇ ਅਤੋਲ ਵਾਹਿਗੁਰੂ (ਜੋ ਗਿਣਤੀ ਮਿਣਤੀ ਤੋਂ ਪਰੇ ਹੈ) ਨੂੰ ਪਾ ਸਕੀਦਾ ਹੈ । ਹੇ ਨਾਨਕ ! ਜੇ ਪੂਰੇ ਪ੍ਰਭੂ ਦਾ ਮੇਲ ਹੋ ਜਾਵੇ ਤਾਂ ਉਸ ਮਾਲਕ ਦੇ ਗੁਣ ਵੀ ਘਟਦੇ ਨਹੀਂ ਸਗੋਂ ਨਿਰਾਸਿਆਂ ਦੀ ਆਸ ਵੀ ਪੂਰੀ ਹੋ ਜਾਂਦੀ ਹੈ ।੪॥੯॥

**ਸਿਰੀ ਰਾਗੁ ਮਹਲਾ ੧ ॥ (ਪੰਨਾ ੧੭)**

**ਕਰਤਾ ਸਭੁ ਕੋ ਤੇਰੈ ਜੋਰਿ ॥**

**ਏਕੁ ਸਬਦੁ ਬੀਚਾਰੀਐ ਜਾ ਤੂ ਤਾ ਕਿਆ ਹੋਰ ॥੧॥ ਰਹਾਉ॥**

ਹੇ ਪ੍ਰਭੂ ! ਸਾਰਾ ਸੰਸਾਰ ਤੇਰੇ ਜੋਰ (ਤਾਕਤ) ਕਰ ਕੇ ਹੀ ਚਲ ਰਿਹਾ ਹੈ ਕਿਉਂ ਕਿ ਤੂੰ ਸਭ ਪਾਸੇ ਇਕੋ ਜਿਹਾ ਰਵ ਰਿਹਾ ਹੈ । ਪਰ ਇਸ ਗਲ ਦੀ ਸੋਝੀ ਤਾਂ ਹੀ ਹੋ ਸਕਦੀ ਹੈ ਜੇ ਗੁਰੂ ਦੇ ਸ਼ਬਦ ਦੀ ਵੀਚਾਰ ਕਰੀਏ ਤੇ ਇਕੋ ਮਾਲਕ ਦੇ ਗੁਣਾਂ ਦੀ ਵੀਚਾਰ ਕਰਕੇ ਸਿਮਰਨ ਕਰੀਏ । ਸੁਹਾਗਵੰਤੀਆਂ ਸਖੀਆਂ ਨੇ ਸਹਜ, ਸੰਤੋਖ ਤੇ ਮਿਠਾ ਬੋਲਣ ਨਾਲ ਪ੍ਰਭੂ-ਪਤੀ ਨੂੰ ਪਾਇਆ ਹੈ । ਹੇ ਨਾਨਕ ! ਜਦੋਂ ਗੁਰਮਤਿ ਦੁਆਰਾ ਗੁਰੂ ਦਾ ਗਿਆਨ ਵੀਚਾਰੀਏ ਤਾਂ ਪ੍ਰਭੂ ਦੇ ਪ੍ਰੇਮ ਨੂੰ ਧਾਰਨ ਕਰਨ ਨਾਲ ਓਹ ਸਚਾ ਪਾਤਸ਼ਾਹ ਆਪ ਹੀ ਆਪਣੇ ਨਾਲ ਮਿਲਾ ਲੈਂਦਾ ਹੈ ॥੪॥੧੦॥

## ਅੰਮ੍ਰਿਤ ਬੂੰਦ ਸੁਹਾਵਣੀ

### ਸਿਰੀ ਰਾਗੁ ਮਹਲਾ ੧ ॥ (ਪੰਨਾ ੧੮)

**ਮਨ ਰੇ ਸਚੁ ਮਿਲੈ ਭਉ ਜਾਇ ॥**

**ਭੈ ਬਿਨੁ ਨਿਰਭਉ ਕਿਉ ਥੀਐ ਗੁਰਮੁਖਿ ਸਬਦਿ ਸਮਾਇ ॥੧॥ ਰਹਾਉ॥**

ਜਦੋਂ ਗੁਰੂ ਤੇ ਭਰੋਸਾ ਤੇ ਯਕੀਨ (ਸਿਦਕ) ਹੋ ਗਿਆ ਤਦੋਂ ਮੈਂ ਮਨ ਦੀਆਂ ਵਿਅਰਥ ਕਲਪਣਾ ਤਿਆਗ ਦਿਤੀਆਂ । ਹੇ ਮੇਰੇ ਮਨ ! ਜਦੋਂ ਸੱਚ ਦੀ ਪ੍ਰਾਪਤੀ ਹੋ ਗਈ ਤਾਂ ਮੇਰਾ ਸਾਰਾ ਡਰ (ਮੌਤ ਆਦਿ ਦਾ) ਜਾਂਦਾ ਰਿਹਾ ਅਤੇ ਫਿਰ ਪ੍ਰਭੂ ਦੇ ਡਰ ਤੇ ਅਦਬ ਸਦਕਾ ਅਸੀਂ ਨਿਰਭੈ ਹੋ ਗਏ । ਫਿਰ ਗੁਰੂ ਦੀ ਸਿੱਖਿਆ ਤੇ ਗੁਰਮਤਿ ਧਾਰਨ ਕਰਨ ਨਾਲ ਅਸੀਂ ਸਚੇ ਵਾਹਿਗੁਰੂ ਵਿਚ ਸ਼ਬਦ ਦੁਆਰਾ ਲੀਨ ਹੋ ਗਏ । ਸਭ ਕੁਝ ਪ੍ਰਭੂ ਦੇ ਹੁਕਮ ਤੇ ਭਾਣੇ ਵਿਚ ਹੋ ਰਿਹਾ ਹੈ ਅਤੇ ਸਾਡੇ ਆਪਣੇ ਜ਼ੋਰ ਨਾਲ ਕੁਝ ਨਹੀਂ ਹੋ ਸਕਦਾ । ਜਿਨ੍ਹਾਂ ਮਨੁਖਾਂ ਨੇ ਗੁਰੂ ਦੀ ਸਿਖਿਆ ਦੁਆਰਾ ਨਾਮ ਦਾ ਸੱਚਾ ਸੌਦਾ ਖਰੀਦ ਲਿਆ ਹੈ ਉਨ੍ਹਾਂ ਨੂੰ ਸਚ ਦੀ ਪ੍ਰਾਪਤੀ ਹੋ ਜਾਂਦੀ ਹੈ ॥੪॥੧੧॥

### ਸਿਰੀ ਰਾਗੁ ਮਹਲਾ ੧ ॥ (ਪੰਨਾ ੧੮)

**ਭਾਈ ਰੇ ਸੰਤ ਜਨਾ ਕੀ ਰੇਣੁ ॥**

**ਸੰਤ ਸਭਾ ਗੁਰੁ ਪਾਈਐ ਮੁਕਤਿ ਪਦਾਰਥੁ ਧੇਣੁ ॥੧॥ਰਹਾਉ॥**

ਹੇ ਭਾਈ ! ਜੋ ਗੁਰਮੁਖ ਸਚੇ ਵਾਹਿਗੁਰੂ ਦਾ ਆਸਰਾ ਲੈ ਕੇ ਨਾਮ ਸਿਮਰਨ ਵਿਚ ਲਗਦੇ ਹਨ ਓਹ ਨਾਮ ਜਪ ਕੇ ਵਾਹਿਗੁਰੂ ਦੀ ਪ੍ਰਾਪਤੀ ਕਰ ਲੈਂਦੇ ਹਨ । ਸਾਨੂੰ ਵੀ ਸੋਭਦਾ ਹੈ ਕਿ ਅਸੀਂ ਗੁਰੂ ਜਾਂ ਸੰਤ ਜਨਾਂ ਦੀ ਧੂੜ ਹੋ ਕੇ ਮਨ ਵਿਚ ਨਿਮਰਤਾ ਧਾਰਨ ਕਰੀਏ ਕਿਉਂਕਿ ਸੰਗਤ ਦੁਆਰਾ ਹੀ ਪ੍ਰਭੂ (ਗੁਰੂ) ਦਾ ਮੇਲ ਪ੍ਰਾਪਤ ਹੁੰਦਾ ਹੈ । ਜੋ ਮੁਕਤੀ ਦਾ ਦਾਤਾ ਅਤੇ ਕਾਮਧੇਨ ਗਊ ਵਾਂਗ ਇਸ ਸੰਸਾਰ ਤੋਂ ਮੁਕਤੀ ਪਰਦਾਨ ਕਰਾ ਸਕਦਾ ਹੈ । ਗੁਰੂ ਦੁਆਰਾ ਸਾਨੂੰ ਵੀ ਇਸ ਮਨ ਨੂੰ ਸਮਝਾਣਾ ਚਾਹੀਦਾ ਹੈ । ਹੇ ਨਾਨਕ ! ਮੈਂ ਤਾਂ ਉਨ੍ਹਾ ਗੁਰਮੁਖਾਂ ਤੋਂ ਕੁਰਬਾਨ ਜਾਂਦਾ ਹਾਂ ਜੋ ਆਪ ਨਾਮ ਜਪਦੇ ਹਨ ਤੇ ਵਾਹਿਗੁਰੂ ਦੀ ਪ੍ਰਾਪਤੀ ਕਰਕੇ ਹੋਰਨਾਂ ਨੂੰ ਵੀ ਮਾਲਕ ਦੇ (ਪਾਣ ਤੇ) ਰਸਤੇ ਵਲ ਲਾਂਦੇ ਹਨ ॥੪॥੧੨॥

### ਸਿਰੀ ਰਾਗੁ ਮਹਲਾ ੧ ॥ (ਪੰਨਾ ੧੯)

**ਮੁੰਧੇ ਪਿਰ ਬਿਨੁ ਕਿਆ ਸੀਗਾਰੁ ॥**

**ਦਰਿ ਘਰਿ ਢੋਈ ਨ ਲਹੈ ਦਰਗਹ ਝੂਠੁ ਖੁਆਰੁ ॥੧॥ਰਹਾਉ॥**

ਹੇ ਭਾਈ ! ਓਹ ਜੀਵ ਰੂਪੀ ਇਸਤਰੀਆਂ ਧਨ ਹਨ ਜਿਨ੍ਹਾਂ ਨੇ ਪ੍ਰਭੂ-ਪਤੀ ਦਾ ਪਿਆਰ ਪਾਇਆ ਹੈ ਪ੍ਰੰਤੂ ਜੋ ਮਨਮੁਖ ਦ੍ਵੈਤ-ਭਾਵਨਾ ਵਿਚ ਗਲਤਾਨ ਹੋਣ ਕਰਕੇ ਇਹ ਜੀਵਨ ਲੁਟਾ ਕੇ (ਗੁਆ ਕੇ) ਸੰਸਾਰ ਤੋਂ ਜਾਂਦੇ ਹਨ, ਉਨ੍ਹਾਂ ਦਾ ਜੀਵਨ ਧ੍ਰਿਗ ਜਾਂ ਲਾਨਤਾਂ ਯੋਗ ਹੈ ਕਿਉਂ ਕਿ ਗੁਰੂ ਦੇ ਸ਼ਬਦ (ਗੁਰੂ ਦੀ ਸਿਖਿਆ) ਬਗ਼ੈਰ ਸੁਖ ਦੀ ਪ੍ਰਾਪਤੀ ਨਹੀਂ ਹੋ ਸਕਦੀ । ਪ੍ਰਭੂ ਦੀ ਪ੍ਰਾਪਤੀ ਜਾਂ ਪ੍ਰਭੂ-ਮੇਲ ਬਿਨਾਂ ਇਹ ਦੁਨੀਆਵੀ ਸ਼ਿੰਗਾਰ (ਠਾਟ ਬਾਠ) ਕਿਸ ਕੰਮ ਦੀ ਹੈ ਕਿਉਂ ਪ੍ਰਭੂ ਦੇ ਪ੍ਰੇਮ ਬਿਨਾਂ ਨਾਂ ਤਾਂ ਮਨੁਖ ਨੂੰ ਇਸ ਸੰਸਾਰ ਵਿਚ ਸੋਭਾ ਮਿਲਦੀ ਹੈ ਤੇ ਨਾ ਹੀ ਅਗੇ ਦਰਗਾਹ ਵਿਚ, ਸਗੋਂ ਝੂਠ ਦੇ ਪਿਆਰ ਵਿਚ ਇਥੇ ਅਤੇ ਅਗੇ (ਲੋਕ ਤੇ ਪ੍ਰਲੋਕ ਵਿਚ) ਖੁਆਰ ਹੀ ਹੋਣਾ ਪੈਂਦਾ ਹੈ ॥੫॥੧੩॥

**ਸਿਰੀ ਰਾਗੁ ਮਹਲਾ ੧ ॥ (ਪੰਨਾ ੧੯)**

**ਮੂੜੇ ਰਾਮੁ ਜਪਹੁ ਗੁਣ ਸਾਰਿ ॥**

**ਹਉਮੈ ਮਮਤਾ ਮੋਹਣੀ ਸਭ ਮੁਠੀ ਅਹੰਕਾਰਿ ॥ ੧॥ ਰਹਾਉ॥**

ਹੇ ਮੂਰਖ ਇਨਸਾਨ ! ਇਹ ਹੀ ਇਕ ਚੰਗਾ ਗੁਣ ਜਾਂ ਚੰਗੀ ਰੀਤੀ ਹੈ ਕਿ ਪ੍ਰਭੂ ਦੇ ਨਾਮ ਸਿਮਰਨ ਵਿਚ ਜੀਵਨ ਬਤੀਤ ਕੀਤਾ ਜਾਵੇ । ਇਹ ਸਾਰਾ ਸੰਸਾਰ ਆਪਣੇ ਹੰਕਾਰ ਵਿਚ ਗ਼ਲਤਾਨ ਹੋ ਕੇ ਲੁਟਿਆ ਜਾ ਰਿਹਾ ਹੈ ਕਿਉਂਕਿ ਇਹ ਮਾਇਆ ਦਾ ਪਿਆਰ ਤੇ ਹਉਮੈ ਬਹੁਤ ਹੀ ਸੁੰਦਰ ਦਿਸਦੇ ਹਨ । ਅਸਲ ਵਿਚ ਮਨੁਖ ਦ੍ਵੈਤ-ਭਾਵਨਾ ਕਰਕੇ ਜਨਮ ਮਰਨ ਦੇ ਵਿਚ ਫਸਿਆ ਰਹਿੰਦਾ ਹੈ ਕਿਉਂ ਕਿ ਇਸ ਨੇ ਪ੍ਰਭੂ ਦੇ ਨਾਮ ਨੂੰ ਵਿਸਾਰ ਦਿੱਤਾ ਹੈ । ਜਿਹੜਾ ਮਨੁਖ ਗੁਰੂ ਦੀ ਸਿਖਿਆ (ਗੁਰਮਤਿ) ਧਾਰਨ ਕਰਕੇ ਸਚੇ ਪ੍ਰਮਾਤਮਾ ਦੀ ਸੇਵਾ ਵਿਚ ਲਗਦਾ ਹੈ, ਓਹ ਪ੍ਰਭੂ ਦੀ ਦਰਗਾਹ ਵਿਚ ਵੀ ਸੋਭਾ ਪਾਂਵਦਾ ਹੈ ॥੪॥੧੪॥

**ਸਿਰੀ ਰਾਗੁ ਮਹਲਾ ੧ ॥ (ਪੰਨਾ ੧੯)**

**ਮਨ ਰੇ ਸਬਦਿ ਤਰਹੁ ਚਿਤੁ ਲਾਇ ॥**

**ਜਿਨਿ ਗੁਰਮੁਖਿ ਨਾਮੁ ਨ ਬੂਝਿਆ ਮਰਿ ਜਨਮੈ ਆਵੈ ਜਾਇ ॥੧॥ ਰਹਾਉ॥**

ਹੇ ਮੇਰੇ ਮਨ ! ਜੇ ਤੂੰ ਗੁਰੂ ਦੇ ਸ਼ਬਦ ਵਿਚ ਸੁਰਤੀ ਨੂੰ ਜੋੜ ਸਕੇਂ ਤਾਂ ਨਾਮ ਵਿਚ ਲੀਨ ਹੋ ਕੇ ਅਤੇ ਮਨ (ਹਿਰਦਾ) ਇਕਾਗਰ ਕਰਕੇ ਤੂੰ ਇਸ ਭਵ ਸਾਗਰ (ਸੰਸਾਰ) ਨੂੰ ਪਾਰ ਕਰਕੇ (ਤਰ ਕੇ) ਮੁਕਤੀ ਦਾ ਪਾਤਰ ਬਣ ਸਕਦਾ ਹੈਂ । ਪ੍ਰੰਤੂ ਜਿਨ੍ਹਾਂ ਮਨੁਖਾਂ ਨੇ ਗੁਰੂ ਦੀ ਸਿਖਿਆ ਦੁਆਰਾ ਨਾਮ ਸਿਮਰਨ ਦੀ ਮਹੱਤਤਾ ਨੂੰ ਨਹੀਂ ਸਮਝਿਆ ਓਹ ਹਮੇਸ਼ਾਂ ਜੰਮਦੇ ਮਰਦੇ ਰਹਿੰਦੇ ਹਨ, ਤੇ ਮਨ ਦੀ ਭਟਕਣਾ ਵਿਚ ਹੀ ਦੁਖ ਭੋਗਦੇ ਹਨ । ਓਹ ਸਰੀਰ ਸੋਹਣਾ ਤੇ ਸਚਾ ਸੁਚਾ ਹੈ ਜਿਸ ਦੇ ਹਿਰਦੇ ਵਿਚ ਵਾਹਿਗੁਰੂ ਦਾ ਸਚਾ ਨਾਮ ਦ੍ਰਿੜ ਹੋ ਗਿਆ ਹੈ । ਜਿਸ ਮਨੁਖ ਦੇ ਔਗੁਣ ਗੁਰੂ ਦੇ ਸ਼ਬਦ ਰਾਹੀਂ ਦੂਰ ਹੋ ਗਏ ਹਨ ਤੇ ਓਹ ਪ੍ਰਭੂ ਦੇ ਪਿਆਰ ਵਿਚ ਰੰਗਿਆ ਗਿਆ ਹੈ, ਗੁਰੂ ਉਸਦੀ ਰਖਿਆ ਹਮੇਸ਼ਾ ਕਰਦਾ ਹੈ ॥੪॥੧੫॥

**ਸਿਰੀ ਰਾਗੁ ਮਹਲਾ ੧ ॥ (ਪੰਨਾ ੨੦)**

**ਗੁਰ ਬਿਨੁ ਕਿਉ ਤਰੀਐ ਸੁਖੁ ਹੋਇ ॥**

**ਜਿਉ ਭਾਵੈ ਤਿਉ ਰਾਖੁ ਤੂ ਮੈ ਅਵਰੁ ਨ ਦੂਜਾ ਕੋਇ ॥੧॥ਰਹਾਉ॥**

ਹੇ ਭਾਈ ! ਅਸੀਂ ਗੁਰੂ ਦੀ ਸਿਖਿਆ ਤੇ ਕਿਰਪਾ ਬਿਨਾਂ ਕਿਵੇਂ ਇਸ ਸੰਸਾਰ ਰੂਪੀ ਸਾਗਰ ਤੋਂ ਤਰ ਕੇ ਪਾਰ ਹੋ ਸਕਦੇ ਹਾਂ ਤੇ ਸੁਖ ਭੁੰਚ ਸਕਦੇ ਹਾਂ? ਹੇ ਗੁਰੂ ਜੀ ! ਆਪ ਦੀ ਓਟ ਤੇ ਆਸਰੇ ਬਿਨਾਂ ਮੈਨੂੰ ਹੋਰ ਕੋਈ ਮੇਰੀ ਰਖਿਆ ਕਰਨ ਵਾਲਾ ਨਜ਼ਰ ਨਹੀਂ ਆਂਵਦਾ ਪ੍ਰੰਤੂ ਜਿਸ ਤਰ੍ਹਾਂ ਆਪ ਨੂੰ ਭਾਂਵਦਾ ਹੈ ਤੇ ਆਪ ਦਾ ਹੁਕਮ ਹੈ ਸਾਡੀ ਰਖਿਆ ਉਸੇ ਤਰ੍ਹਾਂ ਕਰ ਲਵੋ । ਅਸੀਂ ਤਾਂ ਸਚ ਦੀ ਬੇੜੀ ਜਾਂ ਗੁਰੂ ਦੇ ਸ਼ਬਦ ਦੀ ਵੀਚਾਰ ਦੁਆਰਾ ਹੀ ਤਰ ਸਕਦੇ ਹਾਂ । ਮਨਮੁਖ ਤਾਂ ਮਨਮਤਿ ਕਰਕੇ ਹੀ ਡੁਬ ਜਾਂਦਾ ਹੈ । ਗੁਰਮੁਖ ਤਾਂ ਨਾਮ ਸਿਮਰਨ ਵਿਚ ਲਗ ਕੇ ਅਪਨਾ ਸਰੀਰ ਤੇ ਜੀਅ ਸਭ ਪ੍ਰਭੂ ਦੇ ਅਰਪਨ ਕਰ ਦੇਂਦੇ ਹਨ ਜਿਸ ਕਰਕੇ ਓਹ ਸੰਤੋਖ ਦੀ ਪ੍ਰਾਪਤੀ ਕਰਦੇ ਹਨ ॥੫॥੧੬॥

## ਅੰਮ੍ਰਿਤ ਬੂੰਦ ਸੁਹਾਵਣੀ

### ਸਿਰੀ ਰਾਗੁ ਮਹਲਾ ੧ ॥ (ਪੰਨਾ ੨੦)

**ਮੇਰੇ ਮਨ ਲੈ ਲਾਹਾ ਘਰਿ ਜਾਹਿ ॥**

**ਗੁਰਮੁਖਿ ਨਾਮੁ ਸਲਾਹੀਐ ਹਉਮੈ ਨਿਵਰੀ ਭਾਹਿ ॥੧॥ਰਹਾਉ॥**

ਹੇ ਮੇਰੇ ਮਨ ! ਇਸ ਸੰਸਾਰ ਵਿਚ ਅਸੀਂ ਵਣਜ ਵਪਾਰ ਕਰਨ ਵਾਸਤੇ ਆਏ ਸੀ, ਸੋ ਇਥੋਂ ਕੁਝ ਲਾਹਾ ਲੈ ਕੇ ਹੀ ਜਾਣਾ ਸਾਨੂੰ ਸੋਭਦਾ ਹੈ । ਅਸੀਂ ਗੁਰੂ ਦੀ ਸਿਖਿਆ ਨੂੰ ਧਾਰਨ ਕਰਕੇ ਹੀ ਤੇ ਪ੍ਰਭੂ ਦੀ ਸਿਫ਼ਤ ਸਾਲਾਹ ਵਿਚ ਲਗ ਕੇ ਹਉਮੈਂ (ਅਹੰਕਾਰ) ਤੇ ਤ੍ਰਿਸ਼ਨਾ ਦੀ ਅੱਗ ਨੂੰ ਅੰਦਰੋਂ ਦੂਰ ਕਰ ਸਕਦੇ ਹਾਂ । ਹੇ ਮਿਤ੍ਰ ! ਇਹ ਸਰੀਰ ਤਾਂ ਚੰਗੇ ਗੁਣਾਂ ਤੋਂ ਬਿਨਾਂ ਕਿਸੇ ਕੰਮ ਨਹੀਂ ਆਂਵਦਾ ਤੇ ਇਕ ਦਿਨ ਨਾਸ ਹੋ ਕੇ ਸੁਆਹ ਵਾਂਗੂ ਢਹਿ ਢੇਰੀ ਹੋ ਜਾਵੇਗੀ ਸੋ ਜਿਤਨੀ ਜਲਦੀ ਹੋ ਸਕੇ ਇਸ ਸਰੀਰ ਨੂੰ ਪ੍ਰਭੂ ਦੇ ਅਰਪਨ ਕਰ ਦੇਣਾ ਚਾਹੀਦਾ ਹੈ । ਅਸੀਂ ਸਾਧ ਸੰਗਤ ਤੇ ਨਾਮ ਤੋਂ ਬਗ਼ੈਰ ਆਪਣਾ ਆਪ ਨਹੀਂ ਪਛਾਣ ਸਕਦੇ ਪ੍ਰੰਤੂ ਇਹ ਤਾਂ ਗੁਰੂ ਦੀ ਕਿਰਪਾ ਦੁਆਰਾ ਹੀ (ਮਨ ਨੂੰ ਮਾਰ ਕੇ) ਪ੍ਰਾਪਤ ਹੋ ਸਕਦਾ ਹੈ ॥੪॥੧੭॥

### ਸਿਰੀ ਰਾਗੁ ਮਹਲਾ ੧ ॥ (ਪੰਨਾ ੨੧)

**ਜੀਅਰੇ ਰਾਮ ਜਪਤ ਮਨੁ ਮਾਨੁ ॥**

**ਅੰਤਰਿ ਲਾਗੀ ਜਲਿ ਬੁਝੀ ਪਾਇਆ ਗੁਰਮੁਖਿ ਗਿਆਨੁ ॥੧॥ਰਹਾਉ॥**

ਹੇ ਜੀਵ ! ਵਾਹਿਗੁਰੂ ਦਾ ਨਾਮ ਸਿਮਰਨ ਕਰਕੇ ਹੀ ਅਸੀਂ ਜੀਵਨ ਦਾ ਭੇਦ ਸਮਝ ਸਕਦੇ ਹਾਂ ਤਾਂ ਪ੍ਰਭੂ ਨੂੰ ਮਿਲਣ ਲਈ ਮਨ ਨੂੰ ਤਿਆਰ ਕਰ ਸਕਦੇ ਹਾਂ । ਫਿਰ ਗੁਰੂ ਦੀ ਸਿੱਖਿਆ ਦੁਆਰਾ ਜਦੋਂ ਗਿਆਨ ਦੀ ਪ੍ਰਾਪਤੀ ਹੁੰਦੀ ਹੈ, ਸਾਡੀ ਤ੍ਰਿਸ਼ਨਾ ਦੀ ਅਗ ਬੁਝ ਜਾਂਦੀ ਹੈ । ਅਸੀਂ ਆਪਣੇ ਅਸਲੇ ਦੀ ਪਹਿਚਾਨ ਇਸ ਤ੍ਰੈ-ਗੁਣੀ ਮਾਇਆ ਤੋਂ ਉਪਰ ਉਠਕੇ ਤੇ ਜੀਵਤ ਭਾਵ ਤੋਂ ਮਰ ਕੇ ਹੀ ਕਰ ਸਕਦੇ ਹਾਂ । ਬਾਕੀ ਮਨਮੁਖ ਤਾਂ ਪ੍ਰਭੂ ਤੋਂ ਵਿਛੜਕੇ ਹੀ ਦੁਖ ਭੋਗਦੇ ਹਨ ਪ੍ਰੰਤੂ ਜਦੋਂ ਗੁਰੂ ਦੀ ਸਿਖਿਆ ਦੁਆਰਾ ਗੁਰੂ ਦੇ ਗਿਆਨ ਦਾ ਪ੍ਰਕਾਸ਼ ਹੁੰਦਾ ਹੈ ਤਾਂ ਮਨ ਸਚੇ ਪ੍ਰਭੂ ਦੇ ਰੰਗ ਵਿਚ ਰੰਗਿਆ ਜਾਂਦਾ ਹੈ ਤੇ ਸਾਡੀ ਭੁਖ ਵੀ ਮਿਟ ਜਾਂਦੀ ਹੈ ॥੫॥੧੯॥

### ਸਿਰੀ ਰਾਗੁ ਮਹਲਾ ੧ ॥ (ਪੰਨਾ ੨੧)

**ਮਨ ਰੇ ਹਉਮੈ ਛੋਡਿ ਗੁਮਾਨੁ ॥**

**ਹਰਿ ਗੁਰੁ ਸਰਵਰੁ ਸੇਵਿ ਤੂ ਪਾਵਹਿ ਦਰਗਹ ਮਾਨੁ ॥੧॥ ਰਹਾਉ॥**

ਹੇ ਮੇਰੇ ਮਨ ! ਜੇ ਤੂੰ ਪ੍ਰਭੂ ਦੀ ਦਰਗਾਹ ਵਿਚ ਆਦਰ ਤੇ ਮਾਨ ਪਾਵਣਾ ਚਾਹੁੰਦਾ ਹੈ ਤਾਂ ਗੁਰੂ ਰੂਪ ਸਰੋਵਰ (ਪ੍ਰਭੂ) ਦੀ ਸੇਵਾ ਕਰਿਆ ਕਰ ਤੇ ਗੁਰੂ ਦੀ ਸਿਖਿਆ ਧਾਰਨ ਕਰ ਪ੍ਰੰਤੂ ਆਪਣਾ ਅਹੰਕਾਰ ਤਿਆਗ ਦੇਹ । ਅਸਲ ਵਿਚ ਮੂਰਖ ਮਨ ਤਾਂ ਲਾਲਚ ਤੇ ਲੋਭ ਵਿਚ ਲਗਾ ਰਹਿੰਦਾ ਹੈ ਪਰ ਸਤ ਸੰਗਤ ਰਾਹੀਂ ਇਹ ਸਚਾ ਗਿਆਨ ਤੇ ਨਾਮ ਪ੍ਰਾਪਤ ਕਰ ਸਕਦਾ ਹੈ । ਜੇ ਗੁਰੂ ਦੀ ਮੇਹਰ ਤੇ ਬਖ਼ਸ਼ਸ਼ ਹੋ ਜਾਏ ਤਾਂ ਪ੍ਰਭੂ ਦਾ ਨਾਮ ਕਦੀ ਨਹੀਂ ਭੁਲਦਾ ॥੪॥੧੯॥

# ਅੰਮ੍ਰਿਤ ਬੂੰਦ ਸੁਹਾਵਣੀ

## ਸਿਰੀ ਰਾਗੁ ਮਹਲਾ ੧॥ (ਪੰਨਾ ੨੧)

**ਮਨ ਰੇ ਅਹਿਨਿਸਿ ਹਰਿ ਗੁਣ ਸਾਰਿ॥**

**ਜਿਨ ਖਿਨੁ ਪਲੁ ਨਾਮੁ ਨ ਵੀਸਰੈ ਤੇ ਜਨ ਵਿਰਲੇ ਸੰਸਾਰਿ ॥ ੧॥ ਰਹਾਉ॥**

ਹੇ ਮੇਰੇ ਮਨ ! ਵਾਹਿਗੁਰੂ ਦੇ ਗੁਣਾਂ ਤੇ ਸਿਫ਼ਤ ਸਾਲਾਹ ਨੂੰ ਦਿਨ ਰਾਤ ਨਾ ਭੁਲ, ਭਾਵੇਂ ਐਸੇ ਮਨੁਖ ਸੰਸਾਰ ਵਿਚ ਵਿਰਲੇ ਹੀ ਹਨ ਜੋ ਇਕ ਪਲ ਵੀ ਪ੍ਰਭੂ ਨੂੰ ਨਹੀਂ ਭੁਲਦੇ। ਪ੍ਰਭੂ ਦੇ ਪਿਆਰ ਤੇ ਸਿਮਰਨ ਬਿਨਾਂ ਮਨ ਨੂੰ ਬਹੁਤ ਰੋਗ ਲਗ ਜਾਂਦੇ ਹਨ ਅਤੇ ਦਰਗਾਹ ਵਿਚ ਵੀ ਆਦਰ ਨਹੀਂ ਮਿਲਦਾ। ਜਿਸ ਮਨੁਖ ਦੇ ਚੰਗੇ ਪੂਰਬਲੇ ਕਰਮ ਹੋਣ ਉਸ ਨੂੰ ਪ੍ਰਭੂ ਸਚਾ ਗੁਰੂ ਮਿਲਾ ਦੇਂਦਾ ਹੈ ਜਿਸ ਦੇ ਸਦਕੇ ਓਹ ਵਾਹਿਗੁਰੂ ਦਾ ਮੇਲ ਤੇ ਨਾਮ ਰਸ ਮਾਣਦਾ ਹੈ। ਸੋ ਸਾਨੂੰ ਸਤਿਗੁਰੂ ਨੂੰ ਆਪਣਾ ਮਿਤ੍ਰ ਬਣਾਨਾ ਚਾਹੀਦਾ ਹੈ। ਜਿਸ ਦੀ ਬਦੌਲਤ ਸਚ ਦੀ ਪ੍ਰਾਪਤੀ ਹੋ ਜਾਏ ਗੀ ॥੪॥੨੦॥

## ਸਿਰੀ ਰਾਗੁ ਮਹਲਾ ੧ ॥ (ਪੰਨਾ ੨੨)

**ਭਾਈ ਰੇ ਹਰਿ ਹੀਰਾ ਗੁਰ ਮਾਹਿ ॥**

**ਸਤ ਸੰਗਤਿ ਸਤਗੁਰੁ ਪਾਈਐ ਅਹਿਨਿਸਿ ਸਬਦਿ ਸਲਾਹਿ ॥੧॥ਰਹਾਉ॥**

ਹੇ ਭਾਈ ! ਹੀਰੇ ਵਰਗੇ ਅਮੋਲਕ ਵਾਹਿਗੁਰੂ ਦੀ ਪ੍ਰਾਪਤੀ ਗੁਰੂ ਦੇ ਮੇਲ ਕਰਕੇ ਤੇ ਗੁਰੂ ਦੇ ਸ਼ਬਦ ਰਾਹੀਂ ਗੁਰੂ ਦੀ ਸਿਖਿਆ ਧਾਰਨ ਕਰਨ ਨਾਲ ਹੀ ਹੁੰਦੀ ਹੈ। ਫਿਰ ਸਚਾ ਗੁਰੂ ਤਾਂ ਸਾਧ ਸੰਗਤ ਵਿਚ ਮਿਲ ਕੇ ਰਾਤ ਦਿਨ ਵਾਹਿਗੁਰੂ ਦੀ ਸਿਫ਼ਤ ਸਾਲਾਹ ਗੁਰੂ ਦੇ ਸ਼ਬਦ (ਗੁਰਬਾਣੀ) ਦੁਆਰਾ ਕਰਨ ਨਾਲ ਹੀ ਪਾਈਦਾ ਹੈ। ਇਸ ਤਰ੍ਹਾਂ ਗੁਰਮਤ ਧਾਰਨ ਕਰਕੇ ਉਸ ਪ੍ਰਭੂ ਦਾ ਨਾਮ ਸਿਮਰਨ ਕਰਨਾ ਚਾਹੀਦਾ ਹੈ। ਤਦੋਂ ਸਾਡੇ ਹਿਰਦੇ ਵਿਚ ਜੋ ਨਾਮ ਰੂਪੀ ਮਾਣਕ ਹੀਰਾ ਪ੍ਰਗਟ ਹੋਵੇਗਾ ਉਸ ਦੀ ਕੀਮਤ ਨਹੀਂ ਪਾਈ ਜਾ ਸਕਦੀ। ਇਹ ਨਾਮ ਰੂਪੀ ਸਚੀ ਰਾਸ ਲੈ ਕੇ ਅਸੀਂ ਗੁਰੂ ਦੇ ਗਿਆਨ ਦਾ ਚਾਨਣਾ ਤੇ ਪ੍ਰਭੂ-ਪ੍ਰੇਮ ਨੂੰ ਪਾ ਸਕਦੇ ਹਾਂ ਤੇ ਅੰਤ ਨੂੰ ਸਚੇ ਪ੍ਰਭੂ ਵਿਚ ਹੀ ਸਮਾ ਸਕਦੇ ਹਾਂ। ਪ੍ਰੰਤੂ ਇਹ ਸਭ ਕੁਝ ਗੁਰੂ ਦੀ ਕਿਰਪਾ ਰਾਹੀਂ ਹੀ ਹੋ ਸਕਦਾ ਹੈ ॥੪॥੨੧॥

## ਸਿਰੀ ਰਾਗ ਮਹਲਾ ੧ ॥ (ਪੰਨਾ ੨੨)

**ਮਨ ਰੇ ਗੁਰਮੁਖਿ ਅਗਨਿ ਨਿਵਾਰਿ ॥**

**ਗੁਰ ਕਾ ਕਹਿਆ ਮਨਿ ਵਸੈ ਹਉਮੈ ਤ੍ਰਿਸਨਾ ਮਾਰਿ ॥੧॥ ਰਹਾਉ॥**

ਹੇ ਮੇਰੇ ਮਨ ! ਗੁਰਾਂ ਦੀ ਸਿਖਿਆ ਧਾਰਨ ਕਰਕੇ ਇਸ ਤ੍ਰਿਸ਼ਨਾ ਦੀ ਅੱਗ (ਹੋਰ ਹੋਰ ਦੀ ਭੁਖ) ਨੂੰ ਦੂਰ ਕਰੋ। ਜਦੋਂ ਗੁਰਾਂ ਦੀ ਮਤ ਗੁਰੂ ਦੀ ਸ਼ਬਦ ਰਾਹੀਂ ਮਨ ਵਿਚ ਵਸ ਜਾਂਦੀ ਹੈ ਤਾਂ ਹਊਮੈਂ ਤੇ ਤ੍ਰਿਸ਼ਨਾ ਆਪ ਮੁਹਾਰੇ ਹੀ ਖ਼ਤਮ ਹੋ ਜਾਂਦੀਆਂ ਹਨ। ਸੋ ਮਨਮੁਖ ਤਾਂ ਨਾਮ ਸਿਮਰਨ ਬਿਨਾਂ ਜਨਮ ਮਰਨ ਦੇ ਗੇੜ ਵਿਚ ਭਟਕਦੇ ਰਹਿੰਦੇ ਹਨ ਜਦ ਕਿ ਗੁਰਮੁਖਾਂ ਦੇ ਮੁਖ ਦਰਗਾਹ ਵਿਚ ਵੀ ਉਜਲੇ ਹੁੰਦੇ ਹਨ ਤੇ ਸੰਸਾਰ ਸਮੁੰਦ੍ਰ ਨੂੰ ਤਰ ਕੇ ਪ੍ਰਭੂ ਦੇ ਦਰਬਾਰ ਵਿਚ ਓਹ ਸੋਭਾ ਪਾਉਂਦੇ ਹਨ ॥੪॥੨੨॥

## ਸਿਰੀ ਰਾਗੁ ਮਹਲਾ ੧ ॥ (ਪੰਨਾ ੨੨)

**ਭਾਈ ਰੇ ਰਾਮੁ ਕਹਹੁ ਚਿਤੁ ਲਾਇ ॥**

**ਹਰਿ ਜਸੁ ਵਖਰੁ ਲੈ ਚਲਹੁ ਸਹੁ ਦੇਖੈ ਪਤੀਆਇ ॥੧॥ਰਹਾਉ॥**

ਹੇ ਭਾਈ ! ਸਾਨੂੰ ਇਸ ਜੀਵਨ ਵਿਚ ਚਿਤ ਲਾ ਕੇ ਤੇ ਮਨ ਇਕਾਗਰ ਕਰਕੇ ਉਸ ਪ੍ਰਭੂ ਦਾ ਨਾਮ ਸਿਮਰਨ ਕਰਨਾ ਚਾਹੀਦਾ ਹੈ । ਜਦੋਂ ਵਾਹਿਗੁਰੂ ਦਾ ਜਸ ਜਾਂ ਸਿਫ਼ਤ ਸਾਲਾਹ ਦਾ ਤੋਸ਼ਾ ਲੈ ਕੇ ਅਸੀਂ ਪ੍ਰਭੂ ਦੀ ਦਰਗਾਹ ਵਿਚ ਜਾਂਵਾਂਗੇ ਤਾਂ ਮਾਲਕ ਸਾਡਾ ਸੌਦਾ ਦੇਖ ਕੇ ਪ੍ਰਸੰਨ ਹੋ ਕੇ ਸਾਨੂੰ ਆਦਰ ਨਾਲ ਬਿਠਾਏਗਾ । ਦੁਨੀਆਂ ਦੀ ਮਾਇਆ ਇਕਠੀ ਕਰਨ ਨਾਲ ਤੇ ਝੂਠਾ ਵਪਾਰ ਕਰਨ ਨਾਲ ਦੁਖਾਂ ਦਾ ਸ੍ਹਾਮਣਾ ਕਰਨਾ ਪੈਂਦਾ ਹੈ ਤੇ ਗੁਰੂ ਦੇ ਉਪਦੇਸ਼ ਰਾਹੀਂ ਪ੍ਰਭੂ ਦੇ ਨਾਮ ਦੀ ਰੰਗਣ ਵਿਚ ਲੀਨ ਹੋਣ ਕਰਕੇ ਪ੍ਰਭੂ ਦੀ ਦਰਗਾਹ ਵਿਚ ਵੀ ਸੋਭਾ ਦੇ ਪਾਤਰ ਬਣ ਸਕਦੇ ਹਾਂ ॥੪॥੨੩॥

## ਸਿਰੀ ਰਾਗੁ ਮਹਲਾ ੧ ਘਰੁ ੨ ॥ (ਪੰਨਾ ੨੩)

**ਰੰਗ ਮਾਣਿ ਲੈ ਪਿਆਰਿਆ ਜਾ ਜੋਬਨੁ ਨਉਹੁਲਾ ॥**

**ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ ॥੧॥ਰਹਾਉ॥**

ਹੇ ਪਿਆਰੇ ਮਿਤ੍ਰ ! ਜਿਨਾਂ ਚਿਰ ਤੇਰਾ ਜੀਵਨ ਤੇ ਸ੍ਵਾਸ ਕਾਇਮ ਹਨ ਤੇ ਇਸ ਜੁਆਨੀ ਵਿਚ ਤੂੰ ਹੁਲਾਰੇ ਲੈ ਰਿਹਾ ਹੈਂ (ਅਹੰਕਾਰ ਵਿਚ ਮਸਤ ਹੈ) ਓਨਾਂ ਚਿਰ ਤੂੰ ਪ੍ਰਭੂ ਪ੍ਰੇਮ ਤੇ ਨਾਮ ਸਿਮਰਨ ਦਾ ਅਨੰਦ ਤੇ ਖ਼ੁਸ਼ੀ (ਰੰਗ) ਮਾਣ ਲੈ । ਫਿਰ ਇਸ ਸਰੀਰ ਦਾ ਚੋਲਾ ਦਿਨ ਬਦਿਨ ਪੁਰਾਣਾ ਹੋਂਦਾ ਜਾਂਦਾ ਹੈ ਤੇ ਥੋੜੇ ਦਿਨ ਰੀ ਤੇਰਾ ਸਾਥ ਦੇਵੇਗਾ ਤੇ ਤੂੰ ਬੁਢਾਪੇ ਦਾ ਦੁਖ ਭੋਗ ਕੇ ਸੰਸਾਰ ਤੋਂ ਤੁਰ ਜਾਣਾ ਹੈ । ਹੇ ਜੀਵ-ਇਸਤ੍ਰੀ ! ਤੂੰ ਕੰਨਾਂ ਨਾਲ ਇਹ ਰੋਜ਼ ਨਹੀਂ ਸੁਣਦੀ ਕਿ ਜਲਦੀ ਹੀ ਤੂੰ ਮੌਤ ਨੂੰ ਗਲੇ ਲਗਾਣਾ ਹੈ ? ਫਿਰ ਇਹ ਮਨੁਖ ਔਗੁਣਾਂ ਨੂੰ ਬੰਨ੍ਹ ਕੇ ਨਾਲ ਲੈ ਕੇ ਤੁਰ ਪੈਂਦਾ ਹੈ । ਸੋ ਇਸ ਜੋਬਨ ਧਨ ਨੂੰ ਸੰਭਾਲ ਕੇ ਮਨੁਖ ਨੂੰ ਜੀਵਨ ਦਾ ਲਾਭ, ਪ੍ਰਭੂ ਦਾ ਮੇਲ, ਮਾਣ ਕੇ ਪ੍ਰਭੂ ਦੀ ਦਰਗਾਹ ਵਿਚ ਜਾਣਾ ਚਾਹੀਦਾ ਹੈ ॥੪॥੨੪॥

## ਸਿਰੀ ਰਾਗੁ ਮਹਲਾ ੧ ਘਰੁ ਦੂਜਾ ੨ ॥ (ਪੰਨਾ ੨੩)

**ਰੰਗਿ ਰਤਾ ਮੇਰਾ ਸਾਹਿਬ ਰਵਿ ਰਹਿਆ ਭਰਪੂਰਿ ॥੧॥ਰਹਾਉ॥**

ਹੇ ਭਾਈ ! ਮੇਰਾ ਮਾਲਕ ਪ੍ਰਭੂ ਆਪਣੇ ਹੀ ਰੰਗ ਵਿਚ ਰਤਾ ਹੋਇਆ ਹਰ ਇਕ ਜਗ੍ਹਾ ਭਰਪੂਰ ਹੋ ਕੇ ਵਿਚਰ ਰਿਹਾ ਹੈ । ਅਸਲ ਵਿਚ ਪ੍ਰਭੂ ਆਪ ਹੀ ਦੁਨੀਆਂ ਦੇ ਰਸ, ਰਸਾਂ ਦੇ ਲੈਣ ਵਾਲਾ ਤੇ ਰਸੀਆ ਹੈ ਤੇ ਸਭ ਕੁਝ ਭੋਗਣ ਵਾਲਾ ਹੈ । ਓਹ ਸਭ ਕੁਝ ਆਪ ਹੀ ਹੈ ਜਿਵੇਂ ਓਹ ਆਪ ਹੀ ਮਛੀ, ਪਾਣੀ ਤੇ ਜਾਲ ਹੈ । ਓਹ ਆਪ ਹੀ ਸੰਸਾਰ ਦੀ ਸੇਜਾ ਨੂੰ ਮਾਣਦਾ ਹੈ ਤੇ ਭੋਗਦਾ ਹੈ ਅਤੇ ਆਪ ਹੀ ਕਈ ਰੰਗ ਵਿਚ ਅਨੰਦ ਦੇਣ ਵਾਲਾ ਤੇ ਫਿਰ ਅਨੰਦ ਮਾਣਨ ਵਾਲਾ ਹੈ । ਓਹ ਮਾਲਕ ਆਪ ਹੀ ਸਰੋਵਰ ਹੈ ਤੇ ਆਪ ਹੀ ਹੰਸ ਹੈ । ਪ੍ਰਭੂ ਸਾਡੇ ਉਤੇ ਵੀ ਕਿਰਪਾ ਕਰੇ ਤੇ ਆਪਣੇ ਮੇਲ ਦਾ ਅਨੰਦ ਬਖ਼ਸ਼ਸ਼ ਕਰੇ ਕਿਉਂ ਕਿ ਮਾਲਕ ਆਪ ਹੀ ਸਭ ਕੁਝ ਕਰਨ ਵਾਲਾ ਤੇ ਕਰਾਵਣ ਵਾਲਾ ਹੈ ॥੪॥੨੫॥

## ਅੰਮ੍ਰਿਤ ਬੂੰਦ ਸੁਹਾਵਣੀ

**ਸਿਰੀ ਰਾਗੁ ਮਹਲਾ ੧ ਘਰੁ ੩ ॥ (ਪੰਨਾ ੨੩)**

**ਕਾਹੇ ਗਰਬਸਿ ਮੂੜੇ ਮਾਇਆ ॥**

**ਪਿਤ ਸੋਤ ਸਗਲ ਕਾਲਤ੍ਰ ਮਾਤਾ ਤੇਰੇ ਹੋਹਿ ਨ ਅੰਤਿ ਸਖਾਇਆ ॥ ਰਹਾਉ॥**

ਹੇ ਮੂਰਖ ਮਨੁਖ ! ਤੂੰ ਮਾਇਆ ਦਾ ਛਲਿਆ ਹੋਇਆ ਤੇ ਮਾਇਆ ਵਿਚ ਗ੍ਰਸਤ ਕਿਸ ਗਲ ਦਾ ਹੰਕਾਰ ਕਰਦਾ ਹੈ ? ਇਹ ਸਾਰਾ ਪ੍ਰਵਾਰ ਪਿਤਾ, ਪੁਤ੍ਰ, ਸਨਬੰਧੀ, ਇਸਤ੍ਰੀ ਜਾਂ ਮਾਤਾ ਕਿਸੇ ਨੇ ਵੀ ਅੰਤ ਵੇਲੇ ਕੰਮ ਨਹੀਂ ਆਵਣਾ ਤੇ ਸਾਥ ਦੇਣਾ । ਇਸ ਸਰੀਰ ਨੂੰ ਧਰਤੀ ਜਾਣਕੇ ਚੰਗੇ ਕਰਮਾਂ ਦਾ ਬੀਜ ਬੀਜਣਾ ਚਾਹੀਦਾ ਹੈ ਤੇ ਨਾਮ ਸਿਮਰਨ ਦਾ ਪਾਣੀ ਪਾ ਕੇ ਹਿਰਦੇ ਵਿਚ ਪ੍ਰਭੂ ਨੂੰ ਵਸਾਣਾ ਚਾਹੀਦਾ ਹੈ ਤੇ ਪ੍ਰਭੂ ਨਾਲ ਅਭੇਦ ਹੋਣਾ ਹੈ । ਇਹ ਸਰੀਰ ਤਿੰਨ ਅਵਸਥਾ (ਬਾਲ, ਜੁਆਨੀ ਤੇ ਬ੍ਰਿਧ) ਵਿਚੋਂ ਲੰਘਦਾ ਹੈ ਪਰ ਪਤਾ ਨਹੀਂ ਕਾਲ ਨੇ ਕਦ ਆ ਕੇ ਖ਼ਤਮ ਕਰ ਦੇਣਾ ਹੈ ਸੋ ਪ੍ਰਭੂ ਦੇ ਜਪ ਤਪ ਨੂੰ ਹੀ ਰਾਖਾ ਬਣਾ ਕੇ ਇਸ ਸੰਸਾਰ ਤੋਂ ਤਰਨਾ ਹੋ ਸਕਦਾ ਹਾਂ ॥੩॥੨੬॥

**ਸਿਰੀ ਰਾਗੁ ਮਹਲਾ ੨ ਘਰ ੩ ॥ (ਪੰਨਾ ੨੩)**

**ਮਤੁ ਜਾਣ ਸਹਿ ਗਲੀ ਪਾਇਆ ॥**

**ਮਾਣ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆ ॥੨॥ਰਹਾਉ॥**

ਹੇ ਮੂਰਖ ਮਨੁਖ ! ਤੂੰ ਇਹ ਨ ਸਮਝ ਕਿ ਕਦੀ ਕੋਈ ਇਨਸਾਨ ਨਿਰੀਆਂ ਗਲਾਂ ਬਾਤਾਂ ਨਾਲ ਪ੍ਰਭੂ ਦੀ ਪ੍ਰਾਪਤੀ ਕਰ ਸਕਦਾ ਹੈ । ਤੂੰ ਤਾਂ ਮਾਲ ਦੌਲਤ ਦੇ ਹੰਕਾਰ ਵਿਚ ਜਾਂ ਸਰੀਰ ਦੀ ਖ਼ੂਬਸੂਰਤੀ ਤੇ ਰੂਪ ਦੀ ਸੋਭਾ ਕਰਕੇ ਹੰਕਾਰ ਵਿਚ ਮਸਤ ਹੈਂ । ਇਸ ਤਰ੍ਹਾਂ ਤੂੰ ਇਸ ਅਮੋਲਕ ਜੀਵਨ ਨੂੰ ਅਜਾਂਈ ਗਵਾ ਲਿਆ ਹੈ । ਵਾਹਿਗੁਰੂ ਦੀ ਸੋਝੀ ਬਿਨਾਂ ਅਸੀਂ ਮਾਇਆ ਵਿਚ ਗ਼ਲਤਾਨ ਹੋ ਕੇ ਗੁਰੂ ਦੇ ਉਪਦੇਸ਼ ਨੂੰ ਨਹੀਂ ਸਮਝਦੇ।

ਕਰਮ ਕਾਂਡ ਕਰਨ ਨਾਲੋਂ ਤੇ ਮਾਇਆ ਨੂੰ ਇਕਠਾ ਕਰਨ ਦੀ ਬਜਾਏ ਵਾਹਿਗੁਰੂ ਦੀ ਕਿਰਪਾ ਦੇ ਪਾਤਰ ਬਣੀਏ ਤੇ ਪ੍ਰਭੂ ਦੀ ਯਾਦ ਵਿਚ ਜੀਵਨ ਬਿਤਾਣ ਦਾ ਉਪਰਾਲਾ ਕਰੀਏ ॥੪॥੨੭॥

**ਸਿਰੀ ਰਾਗੁ ਮਹਲਾ ੧ ਘਰੁ ੪ ॥ (ਪੰਨਾ ੨੪)**

**ਮਰਣਾ ਮੁਲਾ ਮਰਣਾ ॥**

**ਭੀ ਕਰਤਾਰਹੁ ਡਰਣਾ ॥੧॥ਰਹਾਉ॥**

ਹੇ ਮੁਲਾਂ ! ਜਦ ਸਾਨੂੰ ਇਹ ਨਿਸਚਾ ਪਕਾ ਹੈ ਕਿ ਸਭ ਨੇ ਅੰਤ ਵਿਚ ਮਰ ਜਾਣਾ ਹੈ ਤਾਂ ਫਿਰ ਕਰਤਾਰ ਪ੍ਰਭੂ ਤੋਂ ਡਰਨਾ ਚਾਹੀਦਾ ਹੈ ਤੇ ਮਾਲਕ ਵਾਸਤੇ ਰਿਦੇ ਵਿਚ ਅਦਬ ਤੇ ਸਤਿਕਾਰ ਹੋਣਾ ਚਾਹੀਦਾ ਹੈ । ਅਸਲ ਕਾਜੀ ਤਾਂ ਓਹ ਹੈ ਜਿਸ ਨੇ ਹੰਕਾਰ ਨੂੰ ਤਿਆਗ ਕੇ ਨਾਮ ਦਾ ਆਸਰਾ ਲਿਆ ਹੈ ਪ੍ਰੰਤੂ ਜਿਹੜਾ ਮੁਲਾਂ ਪੰਜੇ ਵਕਤ ਨਿਮਾਜ਼ ਤੇ ਕੁਰਾਨ ਆਦਿ ਪੜ੍ਹਦਾ ਹੋਵੇ ਤਾਂ ਉਸ ਨੂੰ ਮੌਤ ਨੂੰ ਯਾਦ ਰਖਕੇ ਪ੍ਰਭੂ ਦੀ ਯਾਦ ਵਿਚ ਜੀਵਨ ਬਤੀਤ ਕਰਨਾ ਚਾਹੀਦਾ ਹੈ ॥੪॥੨੯॥

## ਅੰਮ੍ਰਿਤ ਬੂੰਦ ਸੁਹਾਵਣੀ

### ਸਿਰੀ ਰਾਗੁ ਮਹਲਾ ੧ ਘਰੁ ੪ ॥ (ਪੰਨਾ ੨੪)

**ਮੈਂ ਪਤਿ ਕੀ ਪੰਦਿ ਨ ਕਰਣੀ ਕੀ ਸਾਰ॥ ਹਉ ਬਿਗੜੈ ਰੂਪਿ ਰਹਾ ਬਿਕਰਾਲ ॥**

**ਤੇਰਾ ਏਕੁ ਨਾਮੁ ਤਾਰੇ ਸੰਸਾਰੁ॥ ਮੈ ਏਹਾ ਆਸ ਏਹੋ ਆਧਾਰ ॥੧॥ਰਹਾਉ॥**

ਹੇ ਪ੍ਰਭੂ ! ਮੈਨੂੰ ਚੰਗੇ ਕੰਮ ਕਰਨ ਦੀ ਸੋਝੀ ਨਹੀਂ ਪ੍ਰੰਤੂ ਇਕ ਹੀ ਆਸ ਹੈ ਕਿ ਭੈੜੇ ਤੇ ਭਟਕਿਆਂ ਨੂੰ ਵੀ ਤੇਰਾ ਇਕ ਨਾਮ ਸਿਮਰਨ ਹੀ ਤਾਰ ਲੈਂਦਾ ਹੈ। ਇਸ ਮਨੁੱਖ ਦੇ ਲੋਭ, ਭੁੱਖ, ਤ੍ਰਿਸ਼ਨਾ (ਕੁਤੇ ਵਾਂਗ) ਮਗਰ ਲਗੀਆਂ ਹੋਈਆਂ ਹਨ ਜਿਸ ਕਰਕੇ ਠੱਗੀ ਤੇ ਝੂਠ ਇਸ ਮਨੁੱਖ ਦੇ ਕਰਤੱਵ ਬਣ ਗਏ ਹਨ। ਦਿਨ ਰਾਤ ਨਿੰਦਿਆ, ਕਾਮ ਕ੍ਰੋਧ ਚੰਡਾਲ ਅੰਦਰ ਹੋਣ ਕਰਕੇ ਮੈਂ ਮਾਇਆ ਵਿਚ ਠਗਿਆ ਜਾ ਰਿਹਾ ਹਾਂ। ਮੈਂ ਤੇਰੇ ਉਪਕਾਰ ਭੁਲ ਕੇ ਆਪਣੀ ਸਿਆਣਪ ਦਾ ਭਾਰ ਸਿਰ ਤੇ ਚੁਕੀ ਫਿਰਦਾ ਹਾਂ। ਸੋ ਫਿਰ ਪ੍ਰਭੂ ਅਗੇ ਕੀ ਮੂੰਹ ਲੈ ਕੇ ਮੈਂ (ਦੁਸ਼ਟ ਚੋਰ) ਜਾਂਵਾਗਾ ? ॥੪॥੨੯॥

### ਸਿਰੀ ਰਾਗੁ ਮਹਲਾ ੧ ਘਰੁ ੪ ॥ (ਪੰਨਾ ੨੪)

**ਕਾਹੇ ਜੀਅ ਕਰਹਿ ਚਤੁਰਾਈ ॥**

**ਲੇਵੈ ਦੇਵੈ ਢਿਲ ਨ ਪਾਈ ॥੧॥ਰਹਾਉ॥**

ਹੇ ਜੀਵ ! ਜਦ ਸਭ ਕੁਝ ਪ੍ਰਭੂ ਦੇ ਹੁਕਮ ਤੇ ਭਾਣੇ ਵਿਚ ਹੀ ਹੋ ਰਿਹਾ ਹੈ ਤਾਂ ਤੂੰ ਆਪਣੀ ਚਤਰਾਈ ਤੇ ਲਿਆਕਤ ਦਾ ਆਸਰਾ ਕਿਉਂ ਲੈਂਦਾ ਹੈ? ਓਹ ਮਾਲਕ ਹੀ ਜੀਵਾਂ ਨੂੰ ਸੂਝ ਬੂਝ ਦੇਂਦਾ ਹੈ ਤੇ ਫਿਰ ਵਾਪਸ ਵੀ ਲੈ ਲੈਂਦਾ ਹੈ। ਹੇ ਪ੍ਰਭੂ ! ਸਾਰੇ ਮਨੁੱਖ ਤੇਰੇ ਦਸੇ ਰਾਹ ਤੇ ਆਪਣੇ ਕਰਮਾਂ ਅਨੁਸਾਰ ਜੰਮਦੇ ਮਰਦੇ ਰਹਿੰਦੇ ਹਨ। ਜੀਆਂ ਦੀ ਕਰਣੀ ਸਿਰਫ਼ ਗੁਰਾਂ ਦੇ ਉਪਦੇਸ਼ ਨਾਲ ਚੰਗੀ ਹੋ ਸਕਦੀ ਹੈ। ਜੇ ਮਨੁੱਖ ਆਪਾ ਪਛਾਣ ਲਵੇ ਤੇ ਗੁਰੂ ਦੀ ਕਿਰਪਾ ਦੁਆਰਾ ਪ੍ਰਭੂ ਦੀ ਵੀਚਾਰ ਕਰੇ (ਨਾਮ ਜਪੇ) ਤਾਂ ਓਹ ਪ੍ਰਭੂ ਦੀ ਦਰਗਾਹ ਵਿਚ ਸੋਭਾ ਦਾ ਪਾਤਰ ਬਣ ਸਕਦਾ ਹੈ ॥੪॥੩੦॥

### ਸਿਰੀ ਰਾਗੁ ਮਹਲਾ ੧ ਘਰ ੪ ॥ (ਪੰਨਾ ੨੫)

**ਨਾ ਜਾਣਾ ਮੇਉ ਨਾ ਜਾਣਾ ਜਾਲੀ ॥**

**ਜਾ ਦੁਖੁ ਲਾਗੈ ਤਾ ਤੁਝੈ ਸਮਾਲੀ ॥੧॥ਰਹਾਉ॥**

ਹੇ ਪ੍ਰਭੂ ! ਮੈਂ ਤਾਂ ਇਕ ਨਿਮਾਣੀ ਮਛਲੀ ਦੀ ਤਰ੍ਹਾਂ ਹਾਂ ਸੋ ਤੇਰੇ ਦਰਿਆ ਵਰਗੇ ਵਡੇ ਤੇ ਉਚੇ ਸਰੂਪ ਨੂੰ ਕਿਵੇਂ ਸਮਝ ਸਕਦਾ ਹਾਂ ? ਮੈਂ ਜਿਧਰ ਵੀ ਵੇਖਦਾ ਹਾਂ ਸਭ ਪਾਸੇ ਤੇਰਾ ਹੀ ਨੂਰ ਨਜ਼ਰ ਆਂਵਦਾ ਹੈ। ਮੈਨੂੰ ਜਦੋਂ ਵੀ ਦੁਖ ਲਗਦਾ ਹੈ ਮੈਂ ਤੈਨੂੰ ਹੀ ਮਦਦ ਵਾਸਤੇ ਯਾਦ ਕਰਦਾ ਹਾਂ ਕਿਉਂਕਿ ਮੈਨੂੰ ਤੇਰੇ ਉਤੇ ਹੀ ਭਰੋਸਾ ਹੈ। ਮੈਂ ਤੇਰੇ ਆਸਰੇ ਨਿਡਰ ਹਾਂ (ਮੈਨੂੰ ਮਲਾਹ ਜਾਂ ਜਾਲ ਦੀ ਫਾਹੀ ਦਾ ਕੋਈ ਡਰ ਨਹੀਂ)। ਹੇ ਪ੍ਰਭੂ ! ਜੋ ਤੈਨੂੰ ਭਾਂਵਦਾ ਹੈ ਸਾਨੂੰ ਓਹ ਹੀ ਖ਼ੁਸ਼ੀ ਨਾਲ ਮੰਨਣਾ ਚਾਹੀਦਾ ਹੈ ਤੇ ਇਹ ਜੀਵ ਤੇ ਸਰੀਰ ਤੈਨੂੰ ਹੀ ਅਰਪਨ ਕਰ ਦੇਣਾ ਚਾਹੀਦਾ ਹੈ ॥੪॥੩੧॥

## ਅੰਮ੍ਰਿਤ ਬੂੰਦ ਸੁਹਾਵਣੀ

**ਸਿਰੀ ਰਾਗੁ ਮਹਲਾ ੧ ਘਰ ੪ ॥ (ਪੰਨਾ ੨੫)**

**ਆਪੇ ਸਚੁ ਭਾਵੈ ਤਿਸੁ ਸਚੁ ॥**

**ਅੰਧਾ ਕਚਾ ਕਚੁ ਨਿਕਚੁ ॥੧॥ਰਹਾਉ॥**

ਓਹ ਪ੍ਰਭੂ ਸਦਾ ਥਿਰ ਰਹਿਣ ਵਾਲਾ ਪੂਰਨ ਸੱਚ ਹੈ । ਉਸਨੂੰ ਸਦਾ ਕਾਇਮ ਰਹਿਣ ਵਾਲਾ ਆਪਣਾ ਨਾਮ ਹੀ ਚੰਗਾ ਲਗਦਾ ਹੈ । ਪਰ ਇਹ ਅਗਿਆਨੀ ਜੀਵ ਮਾਇਆ ਵਿਚ ਗ਼ਲਤਾਨ ਹੋਣ ਕਰਕੇ ਝੂਠੇ ਤੇ ਹੋਛੇ-ਪਨ ਵਾਲੀਆਂ ਚੀਜ਼ਾਂ ਵਿਚ ਮਸਤ ਰਹਿੰਦਾ ਹੈ । ਜੋ ਅਸੀਂ ਬੀਜਦੇ ਹਾਂ ਵੈਸਾ ਹੀ ਫਲ ਖਾਂਦੇ ਹਾਂ । ਜਿਸ ਮਨੁੱਖ ਨੂੰ ਨਾਮ ਦੀ ਸੋਝੀ ਆ ਜਾਵੇ ਓਹ ਚੰਗੇ ਗੁਣ ਧਾਰਨ ਕਰਕੇ ਤਰ ਜਾਂਦਾ ਹੈ ਤੇ ਪ੍ਰਭੂ ਦੀ ਦਰਗਾਹ ਵਿਚ ਸੋਭਨੀਕ ਹੁੰਦਾ ਹੈ ॥੪॥੩੨॥

**ਸਿਰੀ ਰਾਗੁ ਮਹਲਾ ੧ ਘਰੁ ੫ ॥ (ਪੰਨਾ ੨੫)**

**ਬਿਨੁ ਤੇਲ ਦੀਵਾ ਕਿਉ ਜਲੈ ॥੧॥ਰਹਾਉ॥**

**ਇਹੁ ਤੇਲੁ ਦੀਵਾ ਇਉ ਜਲੈ॥ ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ਰਹਾਉ॥**

ਹੇ ਭਾਈ ! ਜਿਵੇਂ ਤੇਲ ਤੋਂ ਬਿਨਾਂ ਦੀਵਾ ਕਿਵੇਂ ਜਲ ਸਕਦਾ ਹੈ ਤਿਵੇਂ ਹੀ ਸਿਮਰਨ ਦੇ ਤੇਲ ਤੋਂ ਬਿਨਾਂ ਆਤਮਕ ਜੀਵਨ ਦਾ ਦੀਵਾ ਕਿਵੇਂ ਜਲ ਸਕਦਾ ਹੈ? ਇਸ ਲੋਭੀ ਇਨਸਾਨ ਦਾ ਮਨ ਮਾਇਆ ਦੇ ਮੋਹ ਵਿਚ ਹੀ ਫਸ ਜਾਂਦਾ ਹੈ ਤੇ ਪ੍ਰਭੂ ਜਿਸ ਤਰ੍ਹਾਂ ਜੀਵ ਨੂੰ ਰਖੇ, ਰਹਿਣਾ ਪੈਂਦਾ ਹੈ । ਇਸ ਸਰੀਰ ਰੂਪੀ ਦੀਵੇ ਵਿਚ ਗਿਆਨ ਦਾ ਤੇਲ ਪਾਈਐ ਤੇ ਪ੍ਰਭੂ ਦੇ ਡਰ ਦੀ ਵਟੀ ਪਾ ਕੇ, ਗੁਰੂ ਪਾਸੋਂ ਗਿਆਨ ਲੈ ਕੇ ਇਸ ਦੀਵੇ ਨੂੰ ਜਲਾਈਏ ਤਾਂ ਫਿਰ ਪ੍ਰਭੂ ਦਾ ਮੇਲ ਹੁੰਦਾ ਹੈ । ਗੁਰਾਂ ਦੁਆਰਾ ਉਪਦੇਸ਼ ਲੈ ਕੇ ਸੇਵਾ ਕਰੇ ਤਾਂ ਮਨੁੱਖ ਸੁਖ ਭੁੰਚ ਸਕਦਾ ਹੈ ਅਤੇ ਪ੍ਰਭੂ ਦੀ ਦਰਗਾਹ ਵਿਚ ਆਦਰ ਪਾਂਦਾ ਹੈ ॥

**ਸਿਰੀ ਰਾਗੁ ਮਹਲਾ ੩ ਘਰੁ ੧ ॥ (ਪੰਨਾ ੨੬)**

**ਮਨ ਮੇਰੇ ਹਰਿ ਰਸੁ ਚਾਖੁ ਤਿਖ ਜਾਇ ॥**

**ਜਿਨੀ ਗੁਰਮੁਖਿ ਚਾਖਿਆ ਸਹਜੇ ਰਹੇ ਸਮਾਇ ॥੧॥ਰਹਾਉ॥**

ਹੇ ਮੇਰੇ ਮਨ ! ਜੇ ਤੂੰ ਵਾਹਿਗੁਰੂ ਦੇ ਨਾਮ-ਰੂਪੀ ਅੰਮ੍ਰਿਤ ਦਾ ਸਵਾਦ ਚਖ ਲਵੇਂ ਤਾਂ ਤੇਰੀ ਦੁਨੀਆਵੀ ਤ੍ਰਿਸ਼ਨਾ ਦੀ ਅਗ ਬੁਝ ਜਾਏਗੀ ਤੇ ਦੁਨੀਆਵੀ ਰਸਾਂ ਦੀ ਪਿਆਸ ਮਿਟ ਜਾਏਗੀ । ਜਿਨ੍ਹਾਂ ਗੁਰੂ ਪਿਆਰਿਆਂ ਨੇ ਗੁਰੂ ਦੇ ਉਪਦੇਸ਼ ਰਾਹੀਂ ਇਸ ਨਾਮ ਰਸ ਦਾ ਸੁਆਦ ਚਖਿਆ ਹੈ ਓਹ ਸਹਜ ਸੁਭਾਇ ਹੀ (ਸਹਜ ਅਵਸਥਾ ਵਿਚ) ਮਾਲਕ ਦੇ ਨਾਮ ਸਿਮਰਨ ਵਿਚ ਲੀਨ ਹੋ ਜਾਂਦੇ ਹਨ ਤੇ ਪ੍ਰਭੂ ਵਿਚ ਅਭੇਦ ਹੋ ਜਾਂਦੇ ਹਨ । ਨਾਮ ਦੀ ਪ੍ਰਾਪਤੀ ਨਾਲ ਸਾਡਾ ਕੰਵਲ-ਰੂਪੀ ਹਿਰਦਾ (ਜੋ ਉਲਟਾ ਸੀ) ਸਿਧਾ ਹੋ ਕੇ ਖਿੜ ਪੈਂਦਾ ਹੈ ਤੇ ਅਸੀਂ ਪ੍ਰਭੂ ਦੀ ਦਰਗਾਹ ਵਿਚ ਸੋਭਾ ਦੇ ਪਾਤਰ ਬਣਦੇ ਹਾਂ । ਪਰ ਪ੍ਰਭੂ ਦੀ ਕਿਰਪਾ ਹੋਵੇ ਤਾਂ ਹੀ ਪ੍ਰਭੂ ਵਿਚ ਗੁਰ ਉਪਦੇਸ਼ ਦੁਆਰਾ ਅਸੀਂ ਲੀਨ ਹੋ ਸਕਦੇ ਹਾਂ ॥੪॥੧॥੩੪॥

## ਅੰਮ੍ਰਿਤ ਬੂੰਦ ਸੁਹਾਵਣੀ

**ਸਿਰੀ ਰਾਗੁ ਮਹਲਾ ੩ ॥ (ਪੰਨਾ ੨੬)**

**ਮਨ ਰੇ ਗ੍ਰਿਹੀ ਹੀ ਮਾਹਿ ਉਦਾਸੁ ॥**

**ਸਚ ਸੰਜਮੁ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਆਪਣੇ ਅੰਦਰ ਮਨ ਨੂੰ ਟਿਕਾਓ ਵਿਚ ਲਿਆ ਕੇ ਆਸਾ ਅੰਦੇਸਾਂ ਤੋਂ ਉਪਰ ਉਠ ਕੇ ਪ੍ਰਭੂ ਦੇ ਮੇਲ ਦੀ ਉਮੰਗ ਪੈਦਾ ਕਰ ਤੇ ਜਾਚਨਾ ਕਰਦਿਆਂ ਉਦਾਸ ਰਹੁ ਜਦ ਤਕ ਮੇਲ ਨਹੀਂ ਹੁੰਦਾ। ਐਸਾ ਮਨੁੱਖ ਸਚੀ ਕਰਣੀ ਕਰਕੇ, ਇਕ ਨਿਯਮ ਵਿਚ (with disciplined mind) ਜੀਵਨ ਬਤੀਤ ਕਰਕੇ ਗੁਰਾਂ ਦਾ ਉਪਦੇਸ਼ ਧਾਰਨ ਕਰਦਾ ਹੈ ਤੇ ਚੰਗੇ ਅਮਲੀ ਜੀਵਨ ਕਰਕੇ ਉਸ ਦੇ ਅੰਦਰ ਪ੍ਰਭੂ ਦੇ ਗਿਆਨ ਦਾ ਚਾਨਣਾ ਹੋ ਜਾਂਦਾ ਹੈ ਪ੍ਰੰਤੂ ਆਪਣੀ ਚਤੁਰਾਈਆਂ ਕਰਕੇ ਜਾਂ ਛਲ ਕਰਕੇ ਤੇ ਵਿਸ਼ੇ ਵਿਕਾਰਾਂ ਵਿਚ ਮਸਤ ਹੋ ਕੇ (ਮਾਇਆ ਦੇ ਅਧੀਨ) ਪ੍ਰਭੂ ਦਾ ਮੇਲ ਨਹੀਂ ਪ੍ਰਾਪਤ ਹੋ ਸਕਦਾ ਅਤੇ ਗੁਰੂ ਦੀ ਸਿੱਖਿਆ ਬਿਨਾਂ ਸੁਖ ਦੀ ਪ੍ਰਾਪਤੀ ਨਹੀਂ ਕਰ ਸਕਦੇ। ਹੇ ਨਾਨਕ ! ਦਾਸ ਤਾਂ ਨਾਮ ਸਿਮਰਕੇ ਜੀਂਵਦਾ ਹੈ ਤੇ ਪ੍ਰਭੂ ਅੱਗੇ ਨਾਮ ਦੀ ਦਾਤ ਦੀ ਜਾਚਨਾ ਕਰਦਾ ਹੈ ॥੫॥੨॥੩੫॥

**ਸਿਰੀ ਰਾਗੁ ਮਹਲਾ ੩ ਘਰੁ ੧ ॥ (ਪੰਨਾ ੨੭)**

**ਮੇਰੇ ਰਾਮ ਮੈ ਹਰਿ ਬਿਨੁ ਅਵਰੁ ਨ ਕੋਇ ॥**

**ਸਤਿਗੁਰੁ ਸਚੁ ਪ੍ਰਭੁ ਨਿਰਮਲਾ ਸਬਦਿ ਮਿਲਾਵਾ ਹੋਇ ॥੧॥ਰਹਾਉ॥**

ਹੇ ਮੇਰੇ ਪ੍ਰਭੂ ! ਮੈਨੂੰ ਤਾਂ ਤੇਰੇ ਬਿਨਾਂ ਹੋਰ ਕੋਈ ਆਸਰਾ ਜਾਂ ਟਿਕਾਣਾ ਨਹੀਂ ਹੈ। ਉਸ ਮਾਲਕ ਪ੍ਰਭੂ ਦਾ ਮੇਲ ਗੁਰੂ ਦੇ ਸ਼ਬਦ ਰਾਹੀਂ ਤੇ ਗੁਰਾਂ ਦੇ ਉਪਦੇਸ਼ ਧਾਰਨ ਕਰਨ ਨਾਲ ਹੀ ਪ੍ਰਾਪਤ ਹੁੰਦਾ ਹੈ ਕਿਉਂਕਿ ਉਸ ਪ੍ਰਭੂ ਦੇ ਮੇਲ ਕਰਕੇ ਇਹ ਮਨ ਨਿਰਮਲ ਹੁੰਦਾ ਹੈ ਤੇ ਸਚੇ ਗੁਰੂ ਦੀ ਕਿਰਪਾ ਦੁਆਰਾ ਅਸਲ ਸੱਚ (ਪ੍ਰਭੂ) ਨਾਲ ਮੇਲ ਹੁੰਦਾ ਹੈ। ਗੁਰਮੁਖ ਤਾਂ ਐਸੇ ਕੰਮ ਕਰਦੇ ਹਨ ਜਿਸ ਨਾਲ ਵਾਹਿਗੁਰੂ ਦੇ ਗਿਆਨ ਦਾ ਚਾਨਣਾ ਆਪਣੇ ਅਸਲੇ ਦੀ ਪਹਿਚਾਣ ਕਰਾਂਦਾ ਹੈ ਤੇ ਫਿਰ ਸਚੇ ਮਾਲਕ ਨਾਲ ਅਭੇਦ ਹੋ ਜਾਂਦੇ ਹਨ। ਸਾਡੀ ਵੀ ਇਹ ਹੀ ਅਰਦਾਸ ਹੈ ਕਿ ਦਇਆਲ ਪ੍ਰਭੂ ਸਾਡੇ ਉਤੇ ਵੀ ਆਪਣੀ ਰਹਿਮਤ ਦੀ ਬਖ਼ਸ਼ਿਸ਼ ਕਰੇ ਤਾਂ ਜੋ ਅਸੀਂ ਵੀ ਮੁਕਤੀ ਦੇ ਪਾਤਰ ਬਣੀਏ ॥੫॥੩॥੩੬॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੨੭)**

**ਮਨ ਮੇਰੇ ਹਰਿ ਹਰਿ ਨਿਰਮਲੁ ਧਿਆਇ ॥**

**ਧੁਰਿ ਮਸਤਕਿ ਜਿਨ ਕਉ ਲਿਖਿਆ ਸੇ ਗੁਰਮੁਖਿ ਰਹੇ ਲਿਵ ਲਾਇ ॥੧॥ਰਹਾਉ॥**

ਹੇ ਮੇਰੇ ਮਨ ! ਉਸ ਵਾਹਿਗੁਰੂ ਦੇ ਨਾਮ ਸਿਮਰਨ ਵਿਚ, ਜੋ ਸਚਾ ਤੇ ਸੁਚਾ ਹੈ, ਮਨ ਨੂੰ ਟਿਕਾ ਕੇ, ਆਪਣੇ ਆਪ ਨੂੰ ਲਗਾਓ ਪ੍ਰੰਤੂ ਸਿਰਫ਼ ਓਹ ਗੁਰਮੁਖ ਹੀ ਪ੍ਰਭੂ ਦੇ ਧਿਆਨ ਵਿਚ ਜੀਵਨ ਬਤੀਤ ਕਰਦੇ ਹਨ ਜਿੰਨ੍ਹਾਂ ਦੇ ਵਡੇ ਭਾਗ ਹੁੰਦੇ ਹਨ ਤੇ ਜਿਨ੍ਹਾਂ ਦੇ ਮਥੇ ਤੇ ਐਸੇ ਲੇਖ ਧੁਰ ਤੋਂ ਹੀ ਲਿਖੇ ਹੁੰਦੇ ਹਨ। ਗੁਰਾਂ ਦੇ ਉਪਦੇਸ਼ ਸੁਣ ਕੇ ਸਾਨੂੰ ਗੁਰੂ ਦੀ ਸਿਖਿਆ ਨੂੰ ਜੀਵਨ ਵਿਚ ਅਸਲੀ ਤੌਰ ਤੇ ਮੰਨਣਾ ਚਾਹੀਦਾ ਹੈ। ਜਿਹੜੇ ਮਨੁਖ ਗੁਰੂ ਦੇ ਸ਼ਬਦ ਵਿਚ ਰੰਗੇ ਗਏ ਹਨ ਓਹ ਪਵਿਤ੍ਰ ਤੇ ਨਿਰਮਲ ਹੋ ਜਾਂਦੇ ਹਨ। ਅਸੀਂ ਉਨ੍ਹਾਂ ਤੋਂ ਕੁਰਬਾਨ ਜਾਂਦੇ ਹਾਂ ਜੋ ਹਿਰਦੇ ਵਿਚ ਪ੍ਰਭੂ ਨੂੰ ਵਸਾ ਕੇ ਗਿਆਨ ਦਾ ਚਾਨਣਾ ਪਾਂਦੇ ਹਨ ਤੇ ਮਾਲਕ ਵਿਚ ਲਿਵ ਲੀਨ ਰਹਿੰਦੇ ਹਨ ॥੫॥੪॥੩੭॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੨੭)**

**ਭਾਈ ਰੇ ਗੁਰਮੁਖਿ ਸਦਾ ਪਤਿ ਹੋਇ ॥**

**ਹਰਿ ਹਰਿ ਸਦਾ ਧਿਆਈਐ ਮਲੁ ਹਉਮੈ ਕਢੈ ਧੋਇ ॥੧॥ਰਹਾਉ॥**

ਹੇ ਭਾਈ ! ਗੁਰਾਂ ਦੀ ਸਿਖਿਆ ਧਾਰਨ ਕਰਨ ਨਾਲ ਸਦਾ ਹੀ ਇੱਜ਼ਤ ਮਿਲਦੀ ਹੈ । ਜੋ ਮਨੁੱਖ ਵਾਹਿਗੁਰੂ ਦਾ ਨਾਮ ਜਪਦੇ ਹਨ ਓਹ ਆਪਣੇ ਅੰਦਰੋਂ ਹਉਮੈਂ ਜਾਂ ਹੰਸਤਾ ਦੀ ਮੈਲ ਧੋ ਕੇ ਕਢ ਦੇਂਦੇ ਹਨ । ਐਸੇ ਗੁਰਮੁਖ ਜੋ ਗੁਰੂ ਦੀ ਮਤ ਧਾਰਨ ਕਰਕੇ ਸਚੇ ਨਾਮ ਰੂਪੀ ਅੰਮ੍ਰਿਤ ਨੂੰ ਪੀਂਦੇ ਹਨ ਓਹ ਪ੍ਰਭੂ ਦੀ ਦਰਗਾਹ ਵਿਚ ਪਰਵਾਣ ਹੁੰਦੇ ਹਨ ॥੪॥੫॥੨੮॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੨੮)**

**ਭਾਈ ਰੇ ਇਸ ਮਨ ਕਉ ਸਮਝਾਇ ॥**

**ਏ ਮਨ ਆਲਸਿ ਕਿਆ ਕਰਹਿ ਗੁਰਮੁਖਿ ਨਾਮੁ ਧਿਆਇ ॥੧॥ਰਹਾਉ॥**

ਹੇ ਭਾਈ ! ਇਸ ਮਨ ਨੂੰ ਚੰਗੀ ਤਰ੍ਹਾਂ ਸਮਝਾਣਾ ਚਾਹੀਦਾ ਹੈ ਕਿ ਇਹ ਮਨ ਆਲਸ (ਸੁਸਤੀ) ਕਿਉਂ ਕਰਦਾ ਹੈ ਤੇ ਗੁਰ ਉਪਦੇਸ਼ ਨੂੰ ਧਾਰਨ ਕਰਕੇ ਨਾਮ ਸਿਮਰਨ ਵਿਚ ਕਿਉਂ ਨਹੀਂ ਲਗਦਾ? ਭਗਤਾਂ ਨੂੰ ਤਾਂ ਪੂਰੇ ਗੁਰਾਂ ਨੇ ਪ੍ਰਭੂ ਦਾ ਨਾਮ ਸਿਮਰਨ ਦ੍ਰਿੜ ਕਰਵਾ ਦਿਤਾ ਹੈ । ਓਹ ਗੁਰਮੁਖ ਧੰਨ ਹਨ ਜੋ ਮਨ ਤਨ ਗੁਰੂ ਨੂੰ ਸੌਂਪ ਕੇ ਨਾਮ ਸਿਮਰਨ ਵਿਚ ਲੀਨ ਰਹਿੰਦੇ ਹਨ ॥੪॥੬॥੨੯॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੨੮)**

**ਭਾਈ ਰੇ ਜਗੁ ਦੁਖੀਆ ਦੂਜੈ ਭਾਇ ॥**

**ਗੁਰ ਸਰਣਾਈ ਸੁਖੁ ਲਹਹਿ ਅਨਦਿਨੁ ਨਾਮੁ ਧਿਆਇ ॥੧॥ਰਹਾਉ॥**

ਹੇ ਭਾਈ ! ਇਹ ਸਾਰਾ ਸੰਸਾਰ ਦ੍ਵੈਤ-ਭਾਵਨਾ ਕਰਕੇ, ਮਾਇਆ ਵਿਚ ਗ੍ਰਸਤ ਰਹਿੰਦਾ ਹੈ ਤੇ ਦੁਖ ਭੋਗਦਾ ਹੈ । ਪ੍ਰੰਤੂ ਜੇ ਗੁਰਾਂ ਦੀ ਸ਼ਰਨ ਵਿਚ ਆ ਜਾਵੇ ਤਾਂ ਦਿਨ ਰਾਤ ਨਾਮ ਸਿਮਰਨ ਵਿਚ ਲਗ ਕੇ ਆਤਮਕ ਅਨੰਦ ਮਾਣ ਸਕਦਾ ਹੈ ਤੇ ਸੁਖ ਭੁੰਚ ਸਕਦਾ ਹੈ । ਗੁਰੂ ਦੇ ਗਿਆਨ ਰਾਹੀਂ ਅਗਿਆਨਤਾ ਦਾ ਅੰਧੇਰਾ ਦੂਰ ਹੋ ਜਾਂਦਾ ਹੈ ਤੇ ਗਿਆਨ ਦਾ ਚਾਨਣਾ ਪ੍ਰਗਟ ਹੁੰਦਾ ਹੈ ਤੇ ਮਨੁੱਖ ਨਾਮ-ਰੂਪੀ ਅੰਮ੍ਰਿਤ ਵਿਚ ਹੀ ਸਮਾ ਜਾਂਦਾ ਹੈ ॥੪॥੭॥੪੦॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੨੯)**

**ਮੇਰੇ ਮਨ ਅਹਿਨਿਸਿ ਪੂਰਿ ਰਹੀ ਨਿਤ ਆਸਾ ॥**

**ਸਤਿਗੁਰੁ ਸੇਵਿ ਮੋਹੁ ਪਰ ਜਲੈ ਘਰ ਹੀ ਮਾਹਿ ਉਦਾਸਾ ॥੧॥ਰਹਾਉ॥**

ਹੇ ਮੇਰੇ ਮਨ ! ਗੁਰਮੁਖਾਂ ਨੇ ਸਤਗੁਰਾਂ ਦੀ ਸੇਵਾ ਕਰਕੇ ਦੁਨੀਆਵੀ ਮੋਹ ਨੂੰ ਸਾੜ ਦਿਤਾ ਹੈ (ਮਾਇਆ ਦੇ ਮੋਹ) ਇਸ ਲਈ ਓਹ ਆਪਣੇ ਹਿਰਦੇ ਵਿਚ ਹੀ (ਮਨ ਨੂੰ ਟਿਕਾਓ ਵਿਚ) ਉਦਾਸ ਰਹਿੰਦੇ ਹਨ ਤੇ ਉਨ੍ਹਾ ਦੀ ਰਾਤ ਪ੍ਰਭੂ ਦੇ ਮੇਲ ਦੀ ਆਸਾ ਪੂਰੀ ਹੋ ਰਹੀ ਹੈ । ਐਸੇ ਗੁਰਮੁਖ ਗੁਰਾਂ ਦੇ ਉਪਦੇਸ਼ ਰਾਹੀਂ ਆਪਣੀ ਹਉਮੈ ਨੂੰ ਦੂਰ ਕਰਕੇ ਨਾਮ ਸਿਮਰਨ ਵਿਚ ਲਗਦੇ ਹਨ ਤੇ ਸੁਖ ਤੇ ਆਤਮਕ ਆਨੰਦ ਮਾਣਦੇ ਹਨ ਜਦ ਕਿ ਮਨਮੁਖ ਤਾਂ ਮਾਇਆ ਦੇ ਮੋਹ ਵਿਚ ਲਗ ਕੇ ਦੁਖ ਭੋਗਦੇ ਹਨ ॥੪॥੯॥੪੧॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੨੯)**

**ਮੇਰੇ ਮਨਿ ਤਜਿ ਨਿੰਦਾ ਹਉਮੈ ਅਹੰਕਾਰ ॥**

**ਹਰਿ ਜੀਉ ਸਦਾ ਧਿਆਇ ਤੂ ਗੁਰਮੁਖਿ ਏਕੰਕਾਰ ॥੧॥ਰਹਾਉ॥**

ਹੇ ਮਰੇ ਮਨ ! ਤੂੰ ਆਪਣਾ ਹੰਕਾਰ ਤੇ ਲੋਕਾਂ ਦੀ ਨਿੰਦਿਆ ਕਰਨੀ ਛਡ ਦੇਹ ਤੇ ਗੁਰੂ ਦੀ ਸਿਖਿਆ ਧਾਰਨ ਕਰਕੇ ਪ੍ਰਭੂ ਦੇ ਨਾਮ ਸਿਮਰਨ ਵਿਚ ਸਦਾ ਲੀਨ ਹੋ ਕੇ ਵਾਹਿਗੁਰੂ ਨੂੰ ਯਾਦ ਕਰਿਆ ਕਰ । ਇਸ ਨਾਮ ਖ਼ਜ਼ਾਨੇ ਦੀ ਪ੍ਰਾਪਤੀ ਵਡੇ ਭਾਗਾਂ ਨਾਲ ਹੁੰਦੀ ਹੈ ਜੋ ਕਦੀ ਘਟਦੀ ਜਾਂ ਮੁਕਦਾ ਨਹੀਂ । ਐਸੇ ਗੁਰਮੁਖ ਹਿਰਦੇ ਵਿਚ ਗੁਰੂ ਸ਼ਬਦ ਨੂੰ ਵਿਚਾਰ ਕੇ ਪ੍ਰਭੂ ਦੀ ਦਰਗਾਹ ਵਿਚ ਨਾਮ ਸਿਮਰਨ ਰਾਹੀਂ ਸੁਖ ਭੋਗਦੇ ਹਨ ਕਿਉਂਕਿ ਉਨ੍ਹਾਂ ਉਤੇ ਪ੍ਰਭੂ ਦੀ ਮੇਹਰ ਤੇ ਬਖ਼ਸ਼ਸ਼ ਹੁੰਦੀ ਹੈ ॥੪॥੯॥੪੨॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੨੯)**

**ਭਾਈ ਰੇ ਗੁਰਮੁਖਿ ਹਰਿ ਨਾਮੁ ਧਿਆਇ ॥**

**ਨਾਮੁ ਨਿਧਾਨੁ ਸਦ ਮਨਿ ਵਸੈ ਮਹਲੀ ਪਾਵੈ ਥਾਉ ॥੧॥ਰਹਾਉ॥**

ਹੇ ਭਾਈ ! ਗੁਰਾਂ ਦੇ ਉਪਦੇਸ਼ ਤੇ ਸਿਖਿਆ ਨੂੰ ਹਿਰਦੇ ਵਿਚ ਧਾਰਨ ਕਰਕੇ ਪ੍ਰਭੂ ਦਾ ਨਾਮ ਸਿਮਰਨ ਜਪਿਆ ਕਰ । ਜਿਨ੍ਹਾਂ ਦੇ ਮਨ ਵਿਚ ਸਦਾ ਹੀ ਨਾਮ ਖ਼ਜ਼ਾਨਾ ਵਸਦਾ ਹੈ ਓਹ ਵਾਹਿਗੁਰੂ ਦੀ ਦਰਗਾਹ ਵਿਚ ਸੋਭਾ ਪਾਂਦੇ ਹਨ । ਪ੍ਰੰਤੂ ਗੁਰੂ ਦੀ ਕਿਰਪਾ ਦੁਆਰਾ ਹੀ ਹਉਮੈਂ ਨੂੰ ਦੂਰ ਕਰਕੇ ਐਸੀ ਵਡਿਆਈ ਪ੍ਰਾਪਤ ਹੁੰਦੀ ਹੈ । ਮਨਮੁਖ ਤਾਂ ਅਗਿਆਨਤਾ ਕਰਕੇ ਕਿਤੇ ਵੀ ਸੁਖ ਨਾਲ ਨਹੀਂ ਰਹਿੰਦਾ ਕਿਉਂਕਿ ਓਹ ਮਾਇਆ ਵਿਚ ਮਸਤ ਰਹਿੰਦਾ ਹੈ ॥੪॥੧॥੪੩॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੩੦)**

**ਭਾਈ ਰੇ ਗੁਰਮਤਿ ਸਾਚਿ ਰਹਾਉ ॥**

**ਸਾਚੋ ਸਾਚ ਕਮਾਵਣਾ ਸਾਚੈ ਸਬਦਿ ਮਿਲਾ ॥੧॥ਰਹਾਉ॥**

ਹੇ ਭਾਈ ! ਗੁਰਾਂ ਦੀ ਸਿਖਿਆ (ਗੁਰਮਤ) ਨੂੰ ਧਾਰਨ ਕਰਕੇ ਸਚੇ ਪ੍ਰਭੂ ਦੇ ਪ੍ਰੇਮ ਵਿਚ ਟਿਕਿਆ ਰਹੋ । ਜਦੋਂ ਤੁਸੀਂ ਸਚੇ ਪ੍ਰਭੂ ਦਾ ਸਚਾ ਨਾਮ ਜਪੋਗੇ (ਸਿਮਰਨ ਕਰੋਗੇ) ਤਾਂ ਗੁਰਾਂ ਦੇ ਉਪਦੇਸ਼ ਰਾਹੀਂ ਵਾਹਿਗੁਰੂ ਦਾ ਮੇਲ ਪ੍ਰਾਪਤ ਕਰ ਲਵੋਗੇ । ਐਸੇ ਗੁਰਮੁਖ ਮਾਇਆ ਦੇ ਤਿੰਨਾਂ ਗੁਣਾਂ ਤੋਂ ਉਪਰ ਉਠ ਕੇ ਚਉਥੀ ਪਦਵੀ (ਪਰਮ ਪਦ) ਪ੍ਰਾਪਤ ਕਰ ਲੈਂਦੇ ਹਨ ਅਤੇ ਸਤ ਸੰਗਤ ਵਿਚ ਮਿਲ ਕੇ ਪ੍ਰਭੂ ਦੀ ਕਿਰਪਾ ਦੁਆਰਾ ਨਾਮ ਸਿਮਰਨ ਵਿਚ ਲੀਨ ਰਹਿੰਦੇ ਹਨ ॥੪॥੧੧॥੪੪॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੩੧)**

**ਮਨ ਰੇ ਸਦਾ ਭਜਹੁ ਹਰਿ ਸਰਣਾਈ ॥**

**ਗੁਰ ਕਾ ਸਬਦੁ ਅੰਤਰਿ ਵਸੈ ਤਾ ਹਰਿ ਵਿਸਰਿ ਨਾ ਜਾਈ ॥੧॥ਰਹਾਉ॥**

ਹੇ ਮੇਰੇ ਮਨ ! ਜੇ ਅਸੀਂ ਗੁਰਾਂ ਦੀ ਸ਼ਰਨ ਵਿਚ ਆਉਣ ਦਾ ਉਦਮ ਕਰੀਏ ਤੇ ਫਿਰ ਪ੍ਰਭੂ ਦਾ ਨਾਮ ਸਿਮਰਨ

ਕਰੀਏ ਤੇ ਗੁਰਾਂ ਦਾ ਸ਼ਬਦ ਹਿਰਦੇ ਵਿਚ ਵਸਾਈਏ ਤਾਂ ਵਾਹਿਗੁਰੂ ਨੂੰ ਕਦੀ ਵੀ ਨਹੀਂ ਭੁਲਾਂਗੇ। ਪ੍ਰੰਤੂ ਸਾਡੇ ਵਰਗੇ ਮਨਮੁਖ ਤਾਂ ਅਗਿਆਨਤਾ ਦੇ ਅੰਧੇਰੇ ਕਰਕੇ ਪ੍ਰਭੂ ਦੇ ਸਿਮਰਨ ਬਿਨਾਂ ਸੰਸਾਰ ਸਮੁੰਦ੍ਰ ਵਿਚ ਡੁਬ ਮਰਦੇ ਹਨ। ਪ੍ਰੰਤੂ ਗੁਰਾਂ ਦੇ ਉਪਦੇਸ਼ ਰਾਹੀਂ ਅਸੀਂ ਪ੍ਰਭੂ ਨਾਲ ਮਿਲਕੇ ਸੁਖ ਮਾਣ ਸਕਦੇ ਹਾਂ। ਜੇ ਵਾਹਿਗੁਰੂ ਦੀ ਕਿਰਪਾ ਹੋਵੇ ॥੪॥੧੨॥੪੫॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੩੧)**

**ਭਾਈ ਰੇ ਇਕ ਮਨਿ ਨਾਮੁ ਧਿਆਇ ॥**

**ਸੰਤਾ ਸੰਗਤਿ ਮਿਲਿ ਰਹੈ ਜਪਿ ਰਾਮ ਨਾਮੁ ਸੁਖੁ ਪਾਇ ॥੧॥ਰਹਾਉ॥**

ਹੇ ਭਾਈ ! ਸਾਨੂੰ ਇਕ ਮਨ ਇਕ ਚਿਤ ਹੋ ਕੇ ਪ੍ਰਭੂ ਦਾ ਧਿਆਨ ਧਰ ਕੇ ਨਾਮ ਸਿਮਰਨ ਵਿਚ ਲਗਣਾ ਚਾਹੀਦਾ ਹੈ। ਜਿਹੜੇ ਮਨੁੱਖ ਸੰਤਾਂ ਦੀ ਸੰਗਤਿ ਵਿਚ ਮਿਲਕੇ ਪ੍ਰਭੂ ਦਾ ਨਾਮ ਸਿਮਰਨ ਕਰਦੇ ਹਨ ਓਹ ਸੁਖ ਭੋਗਦੇ ਹਨ। ਪ੍ਰੰਤੂ ਮਨਮੁਖ ਤਾਂ ਪ੍ਰਭੂ-ਪਿਆਰ ਤੇ ਮਿਲਾਪ ਤੋਂ ਵਾਂਝੇ ਹੋ ਕੇ ਦੋਹਾਗਣ ਇਸਤ੍ਰੀ ਦੀ ਤਰ੍ਹਾਂ ਜੀਵਨ ਬਤੀਤ ਕਰਦੇ ਹਨ। ਗੁਰੂ ਦਾ ਹੁਕਮ ਮੰਨਣ ਨਾਲ ਸਹਜ ਅਵਸਥਾ ਵਿਚ ਨਾਮ-ਰੂਪੀ ਅੰਮ੍ਰਿਤ ਦਾ ਸੁਆਦ ਚਖਣ ਨੂੰ ਮਿਲਦਾ ਹੈ ਤੇ ਅੰਤ ਵਿਚ ਪ੍ਰਭੂ ਦਾ ਮੇਲ ਹੋ ਜਾਂਦਾ ਹੈ ॥੪॥੧੩॥੪੬॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੩੨)**

**ਭਾਈ ਰੇ ਗੁਰ ਬਿਨੁ ਭਗਤਿ ਨ ਹੋਇ ॥**

**ਬਿਨੁ ਗੁਰ ਭਗਤਿ ਨ ਪਾਈਐ ਜੇ ਲੋਚੈ ਸਭੁ ਕੋਇ ॥੧॥ਰਹਾਉ॥**

ਹੇ ਭਾਈ ! ਕੋਈ ਮਨੁੱਖ ਗੁਰੂ ਦੀ ਸਿੱਖਿਆ ਤੇ ਉਪਦੇਸ਼ ਤੋਂ ਬਿਨਾਂ ਕਦੀ ਭਗਤੀ ਜਾਂ ਪ੍ਰਭੂ ਦੀ ਅਰਾਧਨਾ ਨਹੀਂ ਕਰ ਸਕਦਾ। ਜੇ ਸਭ ਲੋਕ ਇਸ ਗਲ ਦੀ ਖ਼ਾਹਸ਼ ਭੀ ਕਰਨ ਤਾਂ ਭੀ ਗੁਰੂ ਦੀ ਕਿਰਪਾ ਬਿਨਾਂ ਭਗਤੀ ਨਹੀਂ ਕਰ ਸਕਦੇ। ਜੇ ਅਸੀਂ ਮਨ ਤੇ ਤਨ ਉਸ ਪ੍ਰਭੂ ਦੇ ਅਰਪਨ ਕਰ ਦੇਵੀਏ ਤਾਂ ਸਚੀ ਵਡਿਆਈ ਤੇ ਪ੍ਰਭੂ ਦਾ ਮੇਲ ਪ੍ਰਾਪਤ ਕਰ ਸਕਦੇ ਹਾਂ ॥੪॥੧੪॥੪੭॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੩੨)**

**ਭਾਈ ਰੇ ਭਗਤਿ ਹੀਣੁ ਕਾਹੇ ਜਗਿ ਆਇਆ ॥**

**ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ ॥੧॥ਰਹਾਉ॥**

ਹੇ ਭਾਈ ! ਪ੍ਰਭੂ ਦੀ ਭਗਤੀ (ਅਰਾਧਨਾ) ਬਿਨਾਂ ਇਸ ਸੰਸਾਰ ਵਿਚ ਜਨਮ ਲੈਣ ਦਾ ਕੀ ਲਾਭ ਹੈ ? ਜੇ ਕੋਈ ਇਨਸਾਨ ਪੂਰੇ ਗੁਰੂ ਦੀ ਸੇਵਾ ਤੇ ਗੁਰੂ ਦੀ ਸਿਖਿਆ ਨੂੰ ਧਾਰਨ ਨਹੀਂ ਕਰਦਾ ਤਾਂ ਓਹ ਮਨੁੱਖਾਂ ਜਨਮ ਅਜਾਂਈ ਹੀ ਗਵਾ ਕੇ ਚਲਾ ਜਾਂਦਾ ਹੈ। ਜਿਸ ਮਨੁੱਖ ਉਤੇ ਗੁਰੂ ਦੀ ਕਿਰਪਾ ਦੁਆਰਾ ਗੁਰੂ ਦੇ ਸ਼ਬਦ ਦੀ ਸੋਝੀ ਹੋ ਜਾਂਦੀ ਹੈ ਓਹ ਸਚੀ ਬਾਣੀ ਨੂੰ ਸੁਣ ਕੇ ਤੇ ਮੰਨ ਕੇ ਸਚੇ ਪ੍ਰਭੂ ਨਾਲ ਅਭੇਦ ਹੋ ਜਾਂਦਾ ਹੈ ਅਤੇ ਸੋਭਾ ਪਾਂਦਾ ਹੈ ॥੪॥੧੫॥੪੮॥

## ਅੰਮ੍ਰਿਤ ਬੂੰਦ ਸੁਹਾਵਣੀ

**ਸਿਰੀ ਰਾਗੁ ਮਹਲਾ ੩ ॥ (ਪੰਨਾ ੩੨)**

**ਮੇਰੇ ਮਨ ਗੁਰਮੁਖਿ ਧਿਆਇ ਹਰਿ ਸੋਇ ॥**

**ਗੁਰ ਕਾ ਸਬਦੁ ਮਨਿ ਵਸੈ ਮਨੁ ਤਨੁ ਨਿਰਮਲੁ ਹੋਇ ॥੧॥ਰਹਾਉ॥**

ਹੇ ਮੇਰੇ ਮਨ ! ਗੁਰਾਂ ਦੇ ਉਪਦੇਸ ਰਾਹੀਂ ਉਸ ਪ੍ਰਭੂ ਦਾ ਨਾਮ ਸਿਮਰਨ ਕਰਿਆ ਕਰ । ਜੇ ਤੂੰ ਗੁਰੂ ਦਾ ਸ਼ਬਦ ਹਿਰਦੇ ਵਿਚ ਵਸਾਏਂਗਾ ਤਾਂ ਤੇਰਾ ਮਨ ਤੇ ਤਨ ਪਵਿਤ੍ਰ ਤੇ ਸੁਧ ਹੋ ਜਾਏਗਾ । ਓਹ ਮਾਤਾ ਪਿਤਾ ਵੀ ਧਨਤਾ ਯੋਗ ਹਨ ਜਿਨ੍ਹਾਂ ਨੇ ਐਸੇ ਗੁਰਮੁਖਾਂ ਨੂੰ ਜਨਮ ਦਿਤਾ ਹੈ । ਜਿਸ ਮਨੁੱਖ ਤੇ ਪ੍ਰਭੂ ਦੀ ਕ੍ਰਿਪਾ ਦ੍ਰਿਸ਼ਟੀ ਹੁੰਦੀ ਹੈ ਓਹ ਸਹਜੇ ਹੀ ਗੁਰੂ ਦੇ ਸ਼ਬਦ ਰਾਹੀਂ ਪ੍ਰਭੂ ਦੀ ਸਿਫ਼ਤ ਸਲਾਹ ਵਿਚ ਲਗਦਾ ਹੈ ਤੇ ਪ੍ਰਭੂ ਦੇ ਨਾਮ ਰਸ ਨੂੰ ਮਾਣਦਾ ਹੈ ਪ੍ਰੰਤੂ ਇਹ ਸਭ ਕੁਝ ਮਾਲਕ ਦੇ ਹੁਕਮ ਵਿਚ ਹੁੰਦਾ ਹੈ ॥੪॥੧੬॥੪੯॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੩੨)**

**ਭਾਈ ਰੇ ਗੁਰਮੁਖਿ ਬੂਝੈ ਕੋਇ ॥**

**ਬਿਨੁ ਬੂਝੈ ਕਰਮ ਕਮਾਵਣੇ ਜਨਮੁ ਪਦਾਰਥ ਖੋਇ ॥੧॥ਰਹਾਉ॥**

ਹੇ ਭਾਈ ! ਕੋਈ ਵਿਰਲਾ ਗੁਰਮੁਖ ਹੀ ਗੁਰਾਂ ਦੀ ਕਿਰਪਾ ਤੇ ਉਪਦੇਸ਼ ਰਾਹੀਂ ਉਸ ਪ੍ਰਭੂ ਦੇ ਭੇਦਾਂ ਨੂੰ ਸਮਝਦਾ ਹੈ ਪ੍ਰੰਤੂ ਵਾਹਿਗੁਰੂ ਦੀ ਕਾਇਆਨਾਤ ਤੇ ਕੁਦਰਤ ਦੀ ਸਹੀ ਸੂਝ ਬਿਨਾਂ ਮਨੁੱਖ ਕਰਮ ਕਾਂਡਾਂ ਵਿਚ ਲਗ ਕੇ ਇਸ ਅਮੋਲਕ ਜਨਮ ਨੂੰ ਗਵਾ ਕੇ ਚਲਾ ਜਾਂਦਾ ਹੈ । ਪ੍ਰਭੂ ਤਾਂ ਬੇਅੰਤ ਹੈ ਜੋ ਸਿਰਫ਼ ਗਲਾਂ ਕਰਨ ਨਾਲ ਤੇ ਹਉਮੈਂ ਨੂੰ ਤਿਆਗਣ ਬਿਨਾਂ ਨਹੀਂ ਪਾਇਆ ਜਾ ਸਕਦਾ ਬਲਕਿ ਗੁਰੂ ਉਪਦੇਸ਼ ਰਾਹੀਂ ਪ੍ਰਭੂ ਦਾ ਅਦਬ ਸਤਿਕਾਰ (ਡਰ) ਮਨ ਵਿਚ ਧਾਰਨ ਕਰਕੇ ਓਹ ਮਾਲਕ ਆਪ ਹੀ ਮਨ ਵਿਚ ਆ ਵਸਦਾ ਹੈ ਤੇ ਨਾਮ-ਰੂਪੀ ਅੰਮ੍ਰਿਤ ਦਾ ਸ੍ਵਾਦ ਚਖ ਕੇ ਪ੍ਰਭੂ ਨਾਲ ਮੇਲ ਹੋ ਜਾਂਦਾ ਹੈ ॥੪॥੧੭॥੫੦॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੩੩)**

**ਸੁਣਿ ਮਨ ਮੇਰੇ ਭਜੁ ਸਤਗੁਰ ਸਰਣਾ ॥**

**ਗੁਰ ਪਰਸਾਦੀ ਛੁਟੀਐ ਬਿਖੁ ਭਵਜਲੁ ਸਬਦਿ ਗੁਰ ਤਰਣਾ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਧਿਆਨ ਨਾਲ ਮੇਰੀ ਗਲ ਸੁਣ ਤੇ ਭਜ ਕੇ (ਛੇਤੀ ਨਾਲ) ਸਤਗੁਰਾਂ ਦੀ ਸ਼ਰਨ ਵਿਚ ਢਹਿ ਪਵੋ । (ਆਪਣੇ ਆਪ ਨੂੰ ਗੁਰੂ ਸ਼ਰਨ ਵਿਚ ਅਰਪਨ ਕਰੋ) । ਕਿਉਂ ਕਿ ਗੁਰਾਂ ਦੀ ਕਿਰਪਾ ਦੁਆਰਾ ਹੀ ਸੰਸਾਰ ਵਿਚ ਤੂੰ ਵਿਸ਼ੇ ਵਿਕਾਰਾਂ ਤੋਂ ਛੁਟਕਾਰਾ ਪਾ ਸਕਦਾ ਹੈ ਤੇ ਗੁਰਾਂ ਦੇ ਸ਼ਬਦ (ਉਪਦੇਸ਼ ਰਾਹੀਂ) ਵਿਚ ਮਨ ਟਿਕਾ ਕੇ ਤੂੰ ਇਸ ਸੰਸਾਰ ਸਮੁੰਦ੍ਰ ਤੋਂ ਤਰ ਸਕਦਾ ਹੈ । ਜਪ ਤਪ ਕਰਨ ਨਾਲ ਜਾਂ ਸਰੀਰ ਨੂੰ ਦੁਖ ਦੇਣ ਨਾਲ ਹੰਕਾਰ ਤੋਂ ਕਦੀ ਮੁਕਤੀ ਨਹੀਂ ਮਿਲਦੀ ਅਤੇ ਪ੍ਰਭੂ ਦਾ ਮੇਲ ਪਾਣ ਲਈ ਗੁਰਾਂ ਦਾ ਉਪਦੇਸ਼ ਕਮਾ ਕੇ ਜੀਵਤ ਭਾਵ ਤੋਂ ਮਰਨਾ ਪੈਂਦਾ ਹੈ ਤੇ ਨਾਮ ਸਿਮਰਨ ਵਿਚ ਲੀਨ ਹੋਣਾ ਚਾਹੀਦਾ ਹੈ । ਫਿਰ ਮਾਇਆ ਦੇ ਤਿੰਨਾ ਗੁਣਾਂ ਤੋਂ ਉਪਰ ਉਠਕੇ ਆਤਮਕ ਅਡੋਲਤਾ ਮਿਲਦੀ ਹੈ ਤੇ ਮਾਇਆ ਤੋਂ ਖਲਾਸੀ ਹੁੰਦੀ ਹੈ ॥੪॥੧੮॥੫੧॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੩੩)**

**ਮਨ ਰੇ ਦੂਜਾ ਭਾਉ ਚੁਕਾਇ ॥**

**ਅੰਤਰਿ ਤੇਰੈ ਹਰਿ ਵਸੈ ਗੁਰ ਸੇਵਾ ਸੁਖੁ ਪਾਇ ॥੧॥ਰਹਾਉ॥**

ਹੇ ਮੇਰੇ ਮਨ ! ਇਸ ਸੰਸਾਰ ਵਿਚ ਦ੍ਵੈਤ-ਭਾਵਨਾ ਨੂੰ ਤਿਆਗ ਕੇ ਹੀ ਪ੍ਰਭੂ ਹੀ ਹਿਰਦੇ ਵਿਚ ਆ ਕੇ ਵਸ ਸਕਦਾ ਹੈ ਤੇ ਤੂੰ ਗੁਰਾਂ ਦੀ ਸੇਵਾ ਵਿਚ ਲਗ ਕੇ ਸੁਖ ਅਨੰਦ ਮਾਣ ਸਕਦਾ ਹੈ । ਅਸਲ ਵਿਚ ਸਮਝਣਾ ਤਾਂ ਇਹ ਹੈ ਕਿ ਗੁਰੂ ਦੀ ਕਿਰਪਾ ਬਿਨਾਂ ਨਾਮ ਦੀ ਪ੍ਰਾਪਤੀ ਨਹੀਂ ਹੋ ਸਕਦੀ ਤੇ ਮਨੁੱਖਾਂ ਜਨਮ ਅਜਾਂਈ ਜ਼ਾਇਆ ਜਾਂਦਾ ਹੈ । ਪਵਿਤ੍ਰ ਤੇ ਨਿਰਮਲ ਮਨ ਨਾਲ ਨਾਮ ਸਿਮਰਨ ਕਰਕੇ ਅਸੀਂ ਗਿਆਨ ਦੀ ਪ੍ਰਾਪਤੀ ਕਰ ਸਕਦੇ ਹਾਂ ॥੪॥੧੯॥੫੨॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੩੪)**

**ਮਨ ਮੇਰੇ ਸਦਾ ਹਰਿ ਵੇਖੁ ਹਦੂਰਿ ॥**

**ਜਨਮ ਮਰਨ ਦੁਖੁ ਪਰਹਰੈ ਸਬਦਿ ਰਹਿਆ ਭਰਪੂਰਿ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਪ੍ਰਭੂ ਨੂੰ ਗੁਰਾਂ ਦੁਆਰਾ ਹਮੇਸ਼ਾ ਹੀ ਆਪਣੇ ਪਾਸ ਜਾਂ ਸ੍ਹਾਮਣੇ ਦੇਖਿਆ ਕਰ । ਜਦੋਂ ਤੂੰ ਹਰੀ ਨੂੰ ਗੁਰੂ ਦੇ ਸ਼ਬਦ (ਉਪਦੇਸ਼) ਰਾਹੀਂ ਪ੍ਰਗਟ ਹੀ ਸਭ ਪਾਸੇ ਰਵਿਆ ਦੇਖੇਂਗਾ ਤਾਂ ਤੇਰੇ ਜਨਮ ਮਰਨ ਦੇ ਸਾਰੇ ਦੁਖ (੮੪ ਦੇ ਗੇੜ) ਕਟੇ ਜਾਣਗੇ । ਜਿਨ੍ਹਾਂ ਨੇ (ਮਨਮੁਖਾਂ ਨੇ) ਆਪਣੇ ਹਿਰਦੇ ਵਿਚ ਪਰਮਾਤਮਾ (ਪਰਮ-ਆਤਮਾ) ਨੂੰ ਨਹੀਂ ਪਛਾਣਿਆ ਉਹ ਆਪਣੇ ਹੰਕਾਰ ਕਰਕੇ ਲੁਟੇ ਜਾ ਰਹੇ ਹਨ ਕਿਉਂ ਕਿ ਉਨ੍ਹਾਂ ਨੇ ਸਚੇ ਗੁਰੂ ਦੀ ਸਿਖਿਆ ਧਾਰਨ ਨਹੀਂ ਕੀਤੀ । ਪਰ ਜਿਹੜੇ ਗੁਰਮੁਖ ਸਚੇ ਨਾਮ ਤੇ ਬਾਣੀ ਰਾਹੀਂ ਪ੍ਰਭੂ ਦੀ ਉਸਤਤ ਵਿਚ ਲਗੇ ਹਨ ਉਹ ਪ੍ਰਭੂ ਪ੍ਰੇਮ ਵਿਚ ਰੰਗੇ ਜਾਣ ਕਰਕੇ ਪ੍ਰਭੂ ਵਿਚ ਹੀ ਲੀਨ ਰਹਿੰਦੇ ਹਨ ॥੫॥੨੦॥੫੩॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੩੪)**

**ਮਨ ਮੇਰੇ ਅਨਦਿਨੁ ਜਾਗੁ ਹਰਿ ਚੇਤਿ ॥**

**ਆਪਣੀ ਖੇਤੀ ਰਖਿ ਲੈ ਕੂੰਜ ਪੜੈਗੀ ਖੇਤਿ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਦਿਨ ਰਾਤ ਆਪਣੀ ਅਗਿਆਨਤਾ ਤੇ ਗਫ਼ਲਤ ਦੀ ਨੀਂਦ ਤੋਂ ਜਾਗਕੇ ਪ੍ਰਭੂ ਦੇ ਸਿਮਰਨ ਵਿਚ ਲੱਗ ਕੇ ਵਾਹਿਗੁਰੂ ਨੂੰ ਯਾਦ ਕਰਿਆ ਕਰ । ਇਸ ਤਰ੍ਹਾਂ ਤੂੰ ਆਪਣੇ ਪ੍ਰਾਣਾਂ ਰੂਪ ਖੇਤੀ ਨੂੰ ਨਾਮ ਜਪ ਕੇ ਬਚਾ ਲੈ, ਨਹੀਂ ਤਾਂ ਅਚਾਨਕ ਹੀ ਮੌਤ ਰੂਪ ਕੂੰਜ ਤੇਰੇ ਸਰੀਰ ਰੂਪੀ ਖੇਤੀ ਨੂੰ ਆ ਕੇ ਬਰਬਾਦ ਕਰ ਦੇਵੇਗੀ । ਸਤਿਗੁਰਾਂ ਦਾ ਭਾਣਾ (ਹੁਕਮ) ਮੰਨ ਕੇ ਗੁਰਾਂ ਦੀ ਸੇਵਾ ਕਰਨ ਨਾਲ ਨਾਮ ਦੀ ਪ੍ਰਾਪਤੀ ਹੁੰਦੀ ਹੈ ਤੇ ਆਤਮਕ ਆਨੰਦ (ਸੁਖ) ਮਾਣੀਦਾ ਹੈ ॥੪॥੨੬॥੫੪॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੩੫)**

**ਮੇਰੇ ਮਨ ਹਰਿ ਕਾ ਨਾਮੁ ਧਿਆਇ ॥**

**ਸਾਚੀ ਭਗਤਿ ਤਾ ਥੀਐ ਜਾ ਹਰਿ ਵਸੈ ਮਨਿ ਆਇ ॥੧॥ਰਹਾਉ॥**

ਹੇ ਮੇਰੇ ਮਨ ! ਹਰੀ ਦਾ ਧਿਆਨ ਧਰ ਕੇ (ਮਨ ਟਿਕਾਓ ਵਿਚ ਰਖ ਕੇ) ਨਾਮ ਦਾ ਜਾਪ ਕਰ ਕਿਉਂਕਿ ਸਚੀ ਤੇ ਲਾਭਦਾਇਕ ਭਗਤੀ ਤਾਂ ਹੀ ਹੁੰਦੀ ਹੈ ਜਦੋਂ ਨਾਮ ਸਿਮਰਨ ਨਾਲ ਪ੍ਰਭੂ ਮਨ ਵਿਚ ਆ ਕੇ ਵਸ ਜਾਂਦਾ ਹੈ ਤੇ ਨਾਮ ਵਿਚ ਲੀਨ ਹੋ ਕੇ ਪ੍ਰਭੂ ਨਾਲ ਅਭੇਦ ਹੋ ਜਾਈਦਾ ਹੈ । ਨਾਲ ਹੀ ਦਿਨ ਰਾਤ ਹੀ ਹਰੀ ਦੇ ਨਾਮ ਵਿਚ ਰੰਗੇ ਰਹਿਣ ਕਰਕੇ ਸਚੀ ਭਗਤੀ ਹੁੰਦੀ ਹੈ॥ ਅਤੇ ਗੁਰੂ ਦਾ ਸ਼ਬਦ ਹੀ ਐਸਾ ਅੰਮ੍ਰਿਤ ਹੈ ਜਿਸ ਦੀ ਪੀਣ ਨਾਲ (ਨਾਮ ਜਾਪ ਕਰਕੇ) ਤ੍ਰਿਸ਼ਨਾ ਤੇ ਹੋਰ ਹੋਰ ਦੀ ਭੁਖ ਮਿਟ ਜਾਂਦੀ ਹੈ ॥੪॥੨੨॥੫੫॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੩੫)**

**ਮਨ ਮੇਰੇ ਹਉਮੈ ਮੈਲੁ ਭਰ ਨਾਲਿ ॥**

**ਹਰ ਨਿਰਮਲੁ ਸਦਾ ਸੋਹਣਾ ਸਬਦਿ ਸਵਾਰਣ ਹਾਰੁ ॥੧॥ਰਹਾਉ॥**

ਹੇ ਮੇਰੇ ਮਨ ! ਇਹ ਜੀਵ ਤਾਂ ਹੰਗਤਾ ਮਮਤਾ ਰੂਪ (ਹਉਮੈਂ ਦੀ) ਮੈਲ ਨਾਲ ਭਰਿਆ ਹੋਇਆ ਹੈ ਪ੍ਰੰਭੂ ਹਰੀ ਪ੍ਰਮਾਤਮਾ ਤਾਂ ਉਸ ਮੈਲ ਤੋਂ ਰਹਿਤ ਹੋਣ ਕਰਕੇ ਸਦਾ ਸੋਹਣਾ ਹੈ ਤੇ ਮਨੁੱਖ ਨੂੰ ਗੁਰੂ ਦੇ ਉਪਦੇਸ਼ ਰਾਹੀਂ ਸਵਾਰ ਲੈਂਦਾ ਹੈ ਅਤੇ ਉਸਨੂੰ ਵੀ ਮੈਲ ਤੋਂ ਰਹਿਤ ਤੇ ਨਿਰਮਲ ਕਰ ਦੇਂਦਾ ਹੈ । ਪ੍ਰੰਤੂ ਜਿਨ੍ਹਾਂ ਮਨੁਖਾਂ ਦੇ ਮਥੇ ਪੂਰਬਲੇ ਚੰਗੇ ਲੇਖ ਲਿਖੇ ਹੋਏ ਹਨ ਤੇ ਚੰਗੇ ਭਾਗਾਂ ਵਾਲੇ ਹਨ ਉਨ੍ਹਾਂ ਨੂੰ ਸਚੇ ਗੁਰੂ ਦਾ ਮੇਲ ਪ੍ਰਾਪਤ ਹੁੰਦਾ ਹੈ । ਨਾਮ ਤੋਂ ਬਿਨਾਂ ਤਾਂ ਸਾਰਾ ਸੰਸਾਰ ਦ੍ਵੈਤ-ਭਾਵਨਾ ਕਰਕੇ ਭੁਲਿਆ ਹੋਇਆ ਭਰਮਾਂ ਵਿਚ ਭਟਕ ਰਿਹਾ ਹੈ ॥੪॥੨੩॥੫੬॥

**ਸ੍ਰੀ ਰਾਗੁ ਮਹਲਾ ੩ ॥ (ਪੰਨਾ ੩੬)**

**ਮਨ ਰੇ ਨਿਜ ਘਰਿ ਵਾਸਾ ਹੋਇ ॥**

**ਰਾਮ ਨਾਮੁ ਸਾਲਾਹਿ ਤੂ ਫਿਰਿ ਆਵਣ ਜਾਣੁ ਨ ਹੋਇ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਆਪਣੇ ਆਪ ਦੀ ਜਾਂ ਆਪਣੇ ਅਸਲੇ ਦੀ ਪਛਾਣ ਤਾਂ ਹੀ ਕਰ ਸਕਦਾ ਹੈ ਤੇ ਆਪਣੇ ਆਪ ਨੂੰ ਟਿਕਾਓ ਵਿਚ ਰਖ ਸਕਦਾ ਹੈ (Self realisation ਦੀ) ਜੇ ਤੂੰ ਰਾਮ ਨਾਮ ਦਾ ਸਿਮਰਨ ਕਰੇਂ ਅਤੇ ਪ੍ਰਭੂ ਦੀ ਸਿਫ਼ਤ ਸਾਲਾਹ ਵਿਚ ਲਗਿਆ ਰਵ੍ਹੇਂ । ਫਿਰ ਤੇਰਾ ਜਨਮ ਮਰਣ ਦਾ ਗੇੜ ਵੀ ਖ਼ਤਮ ਹੋ ਜਾਏਗਾ । ਇਹ ਤਦੋਂ ਹੀ ਹੁੰਦਾ ਹੈ ਜਦ ਤੇਰੇ ਉਤੇ ਗੁਰੂ ਦੀ ਕਿਰਪਾ ਹੋਵੇ ਅਤੇ ਤੇਰੇ ਹਿਰਦੇ ਵਿਚ ਨਾਮ ਦਾ ਵਾਸਾ ਹੋ ਜਾਏ ਕਿਉਂਕਿ ਬਿਨਾਂ ਗੁਰੂ ਦੀ ਸਿੱਖਿਆ ਦੇ ਹਉਮੈਂ ਰੋਗ ਦਾ ਦੁਖ ਨਹੀਂ ਕਟਿਆ ਜਾਂਦਾ । ਫਿਰ ਪ੍ਰਭੂ ਦੀ ਮੇਹਰ ਹੋਵੇ ਤਾਂ ਮੁਕਤੀ ਦਾ ਦਰ ਖੁਲ੍ਹ ਜਾਂਦਾ ਹੈ ॥੪॥੨੪॥੫੭॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੩੬)**

**ਮਨ ਰੇ ਸਦਾ ਅਨੰਦੁ ਗੁਣ ਗਾਇ॥**

**ਸਚੀ ਬਾਣੀ ਹਰਿ ਪਾਈਐ ਹਰਿ ਸਿਉ ਰਹੈ ਸਮਾਇ ॥੧॥ਰਹਾਉ॥**

ਹੇ ਮੇਰੇ ਮਨ ! ਜੇ ਤੂੰ ਸਦਾ ਹੀ ਆਤਮਕ ਅਨੰਦ ਮਾਣਨਾ ਚਾਹੁੰਦਾ ਹੈ ਤਾਂ ਹਮੇਸ਼ਾਂ ਪ੍ਰਭੂ ਦੇ ਗੁਣ ਗਾਇਆ ਕਰ ਤੇ ਮਾਲਕ ਦੀ ਸਿਫ਼ਤ ਸਾਲਾਹ ਵਿਚ ਲਗਿਆ ਰਹੁ । ਹਰੀ ਦੀ ਪ੍ਰਾਪਤੀ ਤਾਂ ਗੁਰੂ ਦੀ ਬਾਣੀ ਰਾਹੀਂ ਸਹੀ

ਅਗਵਾਈ ਲੈ ਕੇ ਹੋ ਸਕਦੀ ਹੈ। ਪ੍ਰੰਤੂ ਜਿਸ ਉਤੇ ਗੁਰੂ ਦੀ ਕਿਰਪਾ ਹੋਵੇ ਉਹ ਪ੍ਰਭੂ ਦੀ ਭਗਤੀ ਵਿਚ ਲਗ ਕੇ ਸਚੇ ਨਾਮ ਵਿਚ ਲਿਵ ਲੀਨ ਰਹਿੰਦਾ ਹੈ। ਸਾਰਾ ਸੰਸਾਰ ਮਾਇਆ ਦੇ ਮੋਹ ਵਿਚ ਮਸਤ ਜੀਵਨ ਸੁਤਿਆਂ ਹੀ ਗੁਆ ਦੇਂਦਾ ਹੈ ਪ੍ਰੰਤੂ ਪ੍ਰਭੂ ਦੀ ਮੇਹਰ ਸਦਕਾ ਗਿਆਨ ਦਾ ਚਾਨਣਾ ਹੋਵੇ ਤਾਂ ਇਹ ਜੀਵ ਪ੍ਰਭੂ ਵਿਚ ਸਮਾ ਜਾਂਦਾ ਹੈ ॥੪॥੨੫॥੫੮॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੩੭)**

**ਮਨ ਮੇਰੇ ਸਤਿਗੁਰ ਕੈ ਭਾਣੈ ਚਲੁ ॥**

**ਨਿਜ ਘਰਿ ਵਸਹਿ ਅੰਮ੍ਰਿਤ ਪੀਵਹਿ ਤਾ ਸੁਖ ਲਹਹਿ ਮਹਲੁ ॥੧॥ਰਹਾਉ॥**

ਹੇ ਮੇਰੇ ਮਨ ! ਜੇ ਮਨੁੱਖ ਨੇ ਸਹੀ ਜੀਵਨ ਬਤੀਤ ਕਰਨਾ ਹੈ ਤਾਂ ਇਸ ਨੂੰ ਪ੍ਰਭੂ ਦੇ ਹੁਕਮ ਤੇ ਭਾਣੈ ਵਿਚ ਚਲਣਾ ਚਾਹੀਦਾ ਹੈ। ਫਿਰ ਇਸ ਜੀਵ ਨੂੰ ਆਪਣੇ ਆਪ ਦੀ ਪਹਿਚਾਣ ਹੋ ਜਾਏਗੀ ਤੇ ਮਨ ਟਿਕ ਜਾਏਗਾ, ਫਿਰ ਨਾਮ ਅੰਮ੍ਰਿਤ ਨੂੰ ਪੀ ਕੇ (ਨਾਮ ਜਪ ਕੇ) ਪ੍ਰਭੂ ਦੇ ਹਜ਼ੂਰ ਇਹ ਪ੍ਰਵਾਨ ਹੋ ਜਾਏਗਾ ਤੇ ਆਤਮਕ ਸੁਖ ਮਾਣੇਗਾ। ਪ੍ਰੰਤੂ ਬਿਨਾਂ ਗੁਰੂ ਦੀ ਕਿਰਪਾ ਦੇ ਵਿਕਾਰਾਂ ਦੀ ਮੈਲ ਨਹੀਂ ਜਾਂਦੀ ਤੇ ਮਾਲਕ ਦੀ ਪ੍ਰਾਪਤੀ ਨਹੀਂ ਹੋ ਸਕਦੀ ॥੪॥੨੬॥੫੯॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੩੭)**

**ਮਨ ਮੇਰੇ ਗੁਰ ਕੀ ਮੰਨਿ ਲੈ ਰਜਾਇ ॥**

**ਮਨੁ ਤਨੁ ਸੀਤਲੁ ਸਭੁ ਥੀਐ ਨਾਮੁ ਵਸੈ ਆਇ ॥੧॥ਰਹਾਉ॥**

ਹੇ ਮੇਰੇ ਮਨ ! ਗੁਰੂ ਦੀ ਆਗਿਆ ਤੇ ਭਾਣੇ ਅਨੁਸਾਰ ਜੀਵਨ ਬਤੀਤ ਕਰਿਆ ਕਰ ਤੇ ਗੁਰੂ ਦੀ ਰਜ਼ਾ ਵਿਚ ਚਲਣ ਨਾਲ ਮਨ ਅਤੇ ਤਨ ਸੀਤਲ ਤੇ ਸ਼ਾਂਤ ਹੋ ਜਾਂਦਾ ਹੈ ਕਿਉਂਕਿ ਨਾਮ ਸਿਮਰਨ ਨਾਲ ਮਨ ਟਿਕਾਓ ਵਿਚ ਆ ਜਾਂਦਾ ਹੈ। ਓਹ ਪ੍ਰਭੂ ਤਾਂ ਆਪ ਹੀ ਸੰਸਾਰ ਦੀ ਉਤਪਤੀ ਕਰਕੇ ਸਭ ਪਾਸੇ ਰਵ ਰਿਹਾ ਹੈ ਪਰ ਗੁਰੂ ਦੀ ਮਤ (ਸਿੱਖਿਆ) ਧਾਰਨ ਕਰਨ ਨਾਲ ਉਹ ਮਾਲਕ ਮਨ ਵਿਚ ਵਸ ਜਾਂਦਾ ਹੈ। ਜਦੋਂ ਉਸ ਪ੍ਰਭੂ ਦੀ ਮੇਹਰ ਹੁੰਦੀ ਹੈ ਉਹ ਗੁਰਮੁਖਾਂ ਨੂੰ ਸਚੇ ਸ਼ਬਦ ਵਿਚ ਰੰਗ ਕੇ ਆਪਣੇ ਨਾਲ ਮਿਲਾ ਲੈਂਦਾ ਹੈ ॥੪॥੨੭॥੬੦॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੩੮)**

**ਮੁੰਧੇ ਕੂੜਿ ਮੁਠੀ ਕੂੜਿਆਰਿ ॥**

**ਪਿਰੁ ਪ੍ਰਭੁ ਸਾਚਾ ਸੋਹਣਾ ਪਾਈਐ ਗੁਰ ਬੀਚਾਰਿ ॥੧॥ਰਹਾਉ॥**

ਹੇ ਮੂਰਖ ਜੀਵ-ਰੂਪੀ ਇਸਤ੍ਰੀ। ਤੂੰ ਇਸ ਝੂਠੀ ਤੇ ਨਾਸਵੰਤ ਦੁਨੀਆ ਦੇ ਪਿਆਰ ਵਿਚ ਮਸਤ ਰਹਿੰਦੀ ਹੈਂ ਤੇ ਇਸ ਝੂਠੇ ਮੋਹ ਕਰਕੇ ਲੁੱਟੀ ਜਾ ਰਹੀ ਹੈਂ। ਤੈਨੂੰ ਸਚੇ ਤੇ ਸੋਹਣੇ ਪ੍ਰਭੂ-ਪਤੀ ਦੀ ਸੋਝੀ ਨਹੀਂ ਕਿਉਂਕਿ ਉਹ ਤਾਂ ਗੁਰਾਂ ਦੇ ਉਪਦੇਸ਼ ਦੁਆਰਾ ਵੀਚਾਰ ਕਰਨ ਨਾਲ ਹੀ ਪ੍ਰਾਪਤ ਹੁੰਦਾ ਹੈ। ਅਸੀਂ ਸਾਧ ਸੰਗਤ ਵਿਚ ਮਿਲਕੇ ਹੀ ਪ੍ਰਭੂ-ਪਤੀ ਨੂੰ ਪਛਾਣ ਸਕਦੇ ਹਾਂ। ਇਸ ਲਈ ਗਿਆਨਵਾਨ (ਸਖੀਆਂ) ਸਤਸੰਗੀਆਂ ਦੇ ਚਰਨੀ ਲੱਗਦੇ ਹਾਂ। ਪ੍ਰੰਤੂ ਬਿਨਾਂ ਭਾਗਾਂ ਦੇ ਸੱਚੇ ਗੁਰੂ ਦਾ ਮੇਲ ਵੀ ਨਹੀਂ ਹੁੰਦਾ ਜੋ ਹਉਮੈਂ ਨੂੰ ਦੂਰ ਕਰਕੇ ਪ੍ਰਭੂ-ਪਤੀ ਨਾਲ ਅਭੇਦ ਕਰਾਂਦਾ ਹੈ ॥੪॥੨੮॥੬੧॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੩੮)**

**ਮੁੰਧੇ ਤੂ ਚਲੁ ਗੁਰ ਕੈ ਭਾਇ ॥**

**ਅਨਦਿਨੁ ਰਾਵਹਿ ਪਿਰੁ ਆਪਣਾ ਸਹਜੇ ਸਚਿ ਸਮਾਇ ॥੧॥ਰਹਾਉ॥**

ਹੇ ਮੂਰਖ ਜੀਵ-ਰੂਪੀ ਇਸਤ੍ਰੀ ! ਜੇ ਤੈਂ ਸੁਖੀ ਜੀਵਨ ਬਤੀਤ ਕਰਨਾ ਹੈ ਤਾਂ ਗੁਰੂ ਦੀ ਆਗਿਆ (ਹੁਕਮ) ਅਨੁਸਾਰ ਚਲ । ਇਸ ਤਰ੍ਹਾਂ ਪ੍ਰਭੂ-ਪਤੀ ਨੂੰ ਦਿਨ ਰਾਤ (ਹੁਕਮ ਮੰਨ ਕੇ) ਖ਼ੁਸ਼ ਰਖ ਸਕੇਂਗੀ ਤੇ ਸੁਭਾਵਕ ਹੀ ਸਚ ਸਰੂਪ ਵਾਹਿਗੁਰੂ ਨਾਲ ਮੇਲ ਹੋ ਜਾਏਗਾ । ਜੇ ਅਸੀਂ ਪਿਆਰੇ ਪ੍ਰੀਤਮ ਨੂੰ ਮਨ ਵਿਚ ਵਸਾਈਏ ਤਾਂ ਅਸੀਂ ਗੁਰੂ ਦੀ ਸੇਵਾ ਕਰਕੇ ਤੇ ਗੁਰੂ ਨਾਲ ਪ੍ਰੇਮ ਕਰਕੇ ਪ੍ਰਭੂ ਨਾਲ ਮਿਲ ਸਕਦੇ ਹਾਂ । ਐਸੇ ਗੁਰਮੁਖ ਦ੍ਵੈਤ-ਭਾਵਨਾ ਦੂਰ ਕਰਕੇ ਨਾਮ ਸਿਮਰਨ ਵਿਚ ਲਗਕੇ ਸਚ ਸਰੂਪ ਮਾਲਕ ਵਿਚ ਸਮਾ ਜਾਂਦੇ ਹਨ ॥੩॥੨੯॥੬੨॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੩੮)**

**ਮਨ ਮੇਰੇ ਨਾਮਿ ਰਤੇ ਸੁਖੁ ਹੋਇ ॥**

**ਗੁਰਮਤੀ ਨਾਮੁ ਸਲਾਹੀਐ ਦੂਜਾ ਅਵਰ ਨ ਕੋਇ ॥੧॥ਰਹਾਉ॥**

ਹੇ ਮੇਰੇ ਮਨ ! ਪ੍ਰਭੂ ਨੇ ਨਾਮ ਸਿਮਰਨ ਵਿਚ (ਰੰਗੇ ਜਾਣ ਨਾਲ) ਹਮੇਸ਼ਾਂ ਲਗਣ ਨਾਲ ਇਹ ਮਨੁਖ ਆਤਮਕ ਸੁਖ ਮਾਣਦਾ ਹੈ । ਗੁਰੂ ਦੀ ਮਤ ਧਾਰਨ ਕਰਨ ਨਾਲ ਤੇ ਗੁਰੂ ਦੇ ਉਪਦੇਸ਼ ਨੂੰ ਕਮਾਵਣ ਨਾਲ ਹੀ ਇਸ ਨਾਮ ਦੀ ਸੋਝੀ ਹੁੰਦੀ ਹੈ ਫਿਰ ਨਾਮ ਜਪ ਕੇ ਅਨੰਦ ਮਾਣੀਦਾ ਹੈ । ਅਸਲ ਵਿਚ ਉਸ ਮਾਲਕ ਵਰਗੀ ਦੂਜੀ ਹੋਰ ਕੋਈ ਤਾਕਤ ਨਹੀਂ ਹੈ ਅਤੇ ਉਸ ਪ੍ਰਭੂ ਤੋਂ ਇਲਾਵਾ ਬਾਕੀ ਸਭ ਝੂਠ ਤੇ ਨਾਸਵੰਤ ਹੈ । ਇਸ ਕਰਕੇ ਗੁਰੂ ਦੀ ਕਿਰਪਾ ਦੁਆਰਾ ਪ੍ਰਭੂ ਦੀ ਸੇਵਾ ਵਿਚ ਲਗਣਾ ਚਾਹੀਦਾ ਹੈ । ਨਾਮ ਜਾਪ ਕਰਕੇ ਸੁਖ ਭੋਗਣ ਨੂੰ ਮਿਲਦਾ ਹੈ ॥੪॥੩੦॥੬੩॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੩੯)**

**ਮਨ ਮੇਰੇ ਗੁਰ ਸਰਣਿ ਆਵੈ ਤਾ ਨਿਰਮਲ ਹੋਇ ॥**

**ਮਨਮੁਖ ਹਰਿ ਹਰਿ ਕਰਿ ਥਕੇ ਮੈਲੁ ਨ ਸਕੀ ਧੋਇ ॥੧॥ਰਹਾਉ॥**

ਹੇ ਮੇਰੇ ਮਨ ! ਜਦ ਤੂੰ ਗੁਰਾਂ ਦੀ ਸ਼ਰਨ ਵਿਚ ਆਵੇਂਗਾ ਤੇ ਗੁਰੂ ਦੇ ਆਸਰੇ ਕੰਮ ਕਰੇਂਗਾ ਤਾਂ ਤੂੰ ਪਵਿਤ੍ਰ ਮਨ ਤੇ ਨਿਰਮਲ (ਸੁਚਾ) ਹੋ ਸਕੇਂਗਾ । ਮਨਮੁਖ ਤਾਂ ਹਰੀ ਨਾਮ ਨੂੰ ਉਚਾਰ ਉਚਾਰ ਕੇ ਥਕ ਗਏ ਹਨ ਪ੍ਰੰਤੂ ਉਹ ਬਿਨਾਂ ਸਿਦਕ ਦੇ ਹੰਕਾਰ ਰੂਪ ਮੈਲ ਨੂੰ ਨਹੀਂ ਧੋ ਸਕੇ । ਗੁਰਾਂ ਦੀ ਕਿਰਪਾ ਹੋਵੇ ਤਾਂ ਨਾਮ ਮਨ ਵਿਚ ਵਸਦਾ ਹੈ ਤੇ ਮੈਲ ਧੁਪ ਜਾਂਦੀ ਹੈ ॥੪॥੩੩॥੬੪॥

**ਸਿਰੀ ਰਾਗੁ ਮਹਲਾ ੪ ॥ (ਪੰਨਾ ੩੯)**

**ਮੇਰੇ ਸਤਿਗੁਰਾ ਮੈ ਤੁਝ ਬਿਨੁ ਅਵਰੁ ਨ ਕੋਇ ॥**

**ਹਮ ਮੂਰਖ ਮੁਗਧ ਸਰਣਾਗਤੀ ਕਰਿ ਕਿਰਪਾ ਮੇਲੇ ਹਰਿ ਸੋਇ ॥੧॥ਰਹਾਉ॥**

ਹੇ ਮੇਰੇ ਸਤਿਗੁਰੂ ! ਮੇਰਾ ਤੇਰੇ ਤੋਂ ਬਿਨਾਂ ਹੋਰ ਕੋਈ ਦੂਜਾ ਆਸਰਾ ਜਾਂ ਠਿਕਾਣਾ ਨਹੀਂ ਹੈ । ਅਸੀਂ ਮੂਰਖ

ਜੀਵ ਆਪ ਦੀ ਸ਼ਰਨ ਆਏ ਹਾਂ ਸੋ ਅਪ ਸਾਡੇ ਉਤੇ ਕਿਰਪਾ ਕਰੋ ਤਾਂ ਜੋ ਪ੍ਰਭੂ ਸਾਨੂੰ ਵੀ ਆਪਣੇ ਨਾਲ ਮੇਲ ਲਵੇ। ਹੇ ਪ੍ਰਭੂ ! ਮੈਂ ਆਪਣੇ ਮਿਤ੍ਰਾਂ ਸੱਜਣਾਂ ਤੋਂ ਆਪ ਦੇ ਬਾਰੇ ਪੁੱਛਦਾ ਰਹਿੰਦਾ ਹਾਂ ਕਿ ਮੈਨੂੰ ਵੀ ਆਪ ਦਾ ਮੇਲ ਕਰਾ ਦੇਣ। ਅਸਲ ਵਿਚ ਸਤਿਗੁਰੂ ਹੀ ਹਰੀ ਨਾਮ ਦਾ ਦਾਤਾ ਹੈ ਜੋ ਕਿਰਪਾ ਕਰਕੇ ਪ੍ਰਭੂ ਨਾਲ ਮਿਲਾਉਂਦਾ ਹੈ ਸੋ ਮੈਂ ਗੁਰਾਂ ਦੀ ਸ਼ਰਨ ਵਿਚ ਆਇਆ ਹਾਂ। ਤਾਂ ਜੋ ਇਸ ਸੰਸਾਰ ਸਮੁੰਦ੍ਰ ਤੋਂ ਆਪਣੀ ਕਿਰਪਾ ਕਰਕੇ ਸਾਨੂੰ ਵੀ ਕਢ ਲਵੇ ॥੪॥੧॥੬੫॥

**ਸਿਰੀ ਰਾਗੁ ਮਹਲਾ ੪ ॥ (ਪੰਨਾ ੪੦)**

**ਮੇਰੇ ਪ੍ਰੀਤਮਾ ਹਉ ਜੀਵਾ ਨਾਮੁ ਧਿਆਇ ॥**

**ਬਿਨੁ ਨਾਵੈ ਜੀਵਣੁ ਨਾ ਥੀਐ ਮੇਰੈ ਸਤਿਗੁਰ ਨਾਮੁ ਦ੍ਰਿੜਾਇ ॥੧॥ਰਹਾਉ॥**

ਹੇ ਮੇਰੇ ਪਿਆਰੇ ਪ੍ਰੀਤਮ (ਗੁਰੂ ਜੀ) ! ਮੈਂ ਤਾਂ ਆਪਦਾ ਨਾਮ ਸਿਮਰਨ ਕਰਕੇ ਹੀ ਜੀਂਵਦਾ ਹਾਂ ਕਿਉਂਕਿ ਨਾਮ ਬਿਨਾਂ ਮੇਰੇ ਜੀਵਣ ਦਾ ਕੀ ਲਾਭ? ਹੇ ਮੇਰੇ ਸਤਿਗੁਰੂ ! ਮੇਰੀ ਇਹ ਹੀ ਬੇਨਤੀ ਹੈ ਕਿ ਮੈਨੂੰ ਆਪਣਾ ਨਾਮ ਦ੍ਰਿੜ ਕਰਵਾ ਦਿਉ ਤਾਂ ਜੋ ਨਾਮ ਸਿਮਰਨ ਕਰਕੇ ਮਨ ਤ੍ਰਿਪਤ ਤੇ ਸ਼ਾਂਤ ਹੋ ਜਾਵੇ। ਮੈਂ ਤਾਂ ਉਸ ਗੁਰਮੁਖ ਤੋਂ ਕੁਰਬਾਨ ਜਾਂਦਾ ਹਾਂ ਜੋ ਮੈਨੂੰ ਨਾਮ ਦਾ ਚਾਨਣਾ ਕਰਵਾ ਦੇਵੇ ਪ੍ਰੰਤੂ ਐਸੇ ਮਨਮੁਖਾਂ ਦੀ ਸੰਗਤ ਨ ਕਰੀਏ ਜੋ ਵਿਸ਼ੇ ਵਿਕਾਰਾਂ ਵਿਚ ਗ੍ਰਸਤ ਹਨ। ਗੁਰਮੁਖਾਂ ਨੇ ਗੁਰਾਂ ਦੀ ਸਿਖਿਆ ਦੁਆਰਾ ਨਾਮ ਜਾਪ ਕਰਕੇ ਪ੍ਰਭੂ ਵਿਚ ਬ੍ਰਿਤੀ ਜੋੜੀ ਹੈ ਤੇ ਪਰਮ ਪਦਵੀ ਪ੍ਰਾਪਤ ਕੀਤੀ ਹੈ ॥੪॥੨॥੬੬॥

**ਸਿਰੀ ਰਾਗੁ ਮਹਲਾ ੪ ॥ (ਪੰਨਾ ੪੦)**

**ਮੇਰੇ ਗੋਵਿੰਦਾ ਗੁਣ ਗਾਵਾ ਤ੍ਰਿਪਤਿ ਮਨ ਹੋਇ ॥**

**ਅੰਤਰਿ ਪਿਆਸ ਹਰਿ ਨਾਮ ਕੀ ਗੁਰੁ ਤੁਸਿ ਮਿਲਾਵੈ ਸੋਇ ॥੧॥ਰਹਾਉ॥**

ਹੇ ਮੇਰੇ ਗੋਬਿੰਦ (ਪ੍ਰਭੂ) ! ਜਦੋਂ ਮੈਂ ਵਾਹਿਗੁਰੂ ਦੇ ਗੁਣਾਂ ਨੂੰ ਗਾਂਵਦਾ ਹਾਂ ਤੇ ਪ੍ਰਭੂ ਦੀ ਸਿਫ਼ਤ ਸਾਲਾਹ ਵਿਚ ਲਗਦਾ ਹਾਂ ਤਾਂ ਮੇਰਾ ਮਨ (ਦੁਨੀਆਵੀ ਭੁਖਾਂ) ਤ੍ਰਿਸ਼ਨਾ ਵਜੋਂ ਤ੍ਰਿਪਤ ਹੋ ਜਾਂਦਾ ਹੈ। ਮੇਰੇ ਹਿਰਦੇ ਵਿਚ ਹਰੀ ਦੇ ਨਾਮ ਦੀ ਪਿਆਸ ਲਗੀ ਹੋਈ ਹੈ, ਪਰ ਜਦੋਂ ਗੁਰੂ ਪ੍ਰਸੰਨ ਹੋ ਕੇ ਕਿਰਪਾ ਕਰਦਾ ਹੈ ਤਾਂ ਨਾਮ ਨਾਲ ਜੋੜ ਲੈਂਦਾ ਹੈ। ਸੋ ਇਹ ਹੀ ਚਾਉ ਹੈ ਕਿ ਮੈਂ ਵੀ ਐਸੇ ਗਿਆਨਵਾਨ ਉਪਕਾਰੀ ਸਜਣਾਂ ਨਾਲ ਮਿਲਕੇ ਪ੍ਰਭੂ ਦੇ ਗੁਣਾਂ ਨੂੰ ਗਾਂਵਾਂ ਤੇ ਨਾਮ ਜਪ ਕੇ ਪ੍ਰਭੂ ਦੇ ਪ੍ਰੇਮ ਰੰਗ ਵਿਚ ਰੰਗਿਆ ਜਾਵਾਂ। ਉਹ ਵਡੇ ਭਾਗਾਂ ਵਾਲੇ ਮਨੁੱਖ ਹਨ ਜੋ ਗੁਰਾਂ ਦੇ ਭਾਣੇ ਵਿਚ ਚਲਕੇ ਪ੍ਰਭੂ ਦਾ ਮੇਲ ਪ੍ਰਾਪਤ ਕਰਦੇ ਹਨ ॥੪॥੩॥੬੭॥

**ਸਿਰੀ ਰਾਗੁ ਮਹਲਾ ੪ ॥ (ਪੰਨਾ ੪੧)**

**ਮੇਰੇ ਭਾਈ ਜਨਾਂ ਕੋਈ ਮੋਕਉ ਹਰਿ ਪ੍ਰਭੁ ਮੇਲਿ ਮਿਲਾਇ ॥**

**ਹਉ ਸਤਿਗੁਰ ਵਿਟਹੁ ਵਾਰਿਆ ਜਿਨਿ ਹਰਿ ਪ੍ਰਭੁ ਦੀਆ ਦਿਖਾਇ ॥੧॥ਰਹਾਉ॥**

ਹੇ ਪਿਆਰੇ ਭਾਈਓ ! ਕੋਈ ਐਸਾ ਉਪਕਾਰੀ ਪੁਰਖ ਹੈ ਜੋ ਮੈਨੂੰ ਵੀ ਸਰਬ ਸ਼ਕਤੀਮਾਨ ਪ੍ਰਭੂ ਨਾਲ ਮੇਲ ਕਰਾ ਦੇਵੇ? ਮੈਂ ਤਾਂ ਸਚੇ ਗੁਰਾਂ ਤੋਂ ਬਲਿਹਾਰ ਜਾਂਦਾ ਹਾਂ ਜਿਨ੍ਹਾਂ ਨੇ ਹਰੀ ਪ੍ਰਭੂ ਦੇ ਦਰਸ਼ਨ (ਆਪਣੇ ਰੂਪ ਵਿਚ)

ਕਰਵਾ ਦਿਤੇ ਹਨ । ਮੈਂ ਉਨ੍ਹਾਂ ਤੋਂ ਪ੍ਰਭੂ ਮੇਲ ਦਾ ਰਸਤਾ ਪੁੱਛਦਾ ਹਾਂ ਤੇ ਉਨ੍ਹਾਂ ਦੇ ਚਰਨੀ ਡਿੱਗ ਪਿਆ ਹਾਂ, ਪ੍ਰੰਤੂ ਭਾਗਾਂ ਬਿਨਾਂ ਸਤਿਗੁਰਾਂ ਦਾ ਦਰਸ਼ਨ ਨਹੀਂ ਹੁੰਦਾ । ਗੁਰਸਿਖਾਂ ਨੂੰ ਆਪਣੀ ਕਿਰਪਾ ਦੁਆਰਾ ਗੁਰੂ ਦਾ ਉਪਦੇਸ਼ ਬਖ਼ਸ਼ਕੇ ਪ੍ਰਭੂ ਆਪਣੇ ਨਾਲ ਮਿਲਾ ਲੈਂਦਾ ਹੈ ॥੪॥੪॥੬੮॥

**ਸਿਰੀ ਰਾਗੁ ਮਹਲਾ ੪ ॥ (ਪੰਨਾ ੪੧)**

**ਭਾਈ ਰੇ ਮਿਲਿ ਸਜਣ ਹਰਿ ਗੁਣ ਸਾਰਿ ॥**

**ਸਜਣੁ ਸਤਗੁਰੁ ਪੁਰਖੁ ਹੈ ਦੁਖੁ ਕਢੈ ਹਉਮੈ ਮਾਰਿ ॥੧॥ਰਹਾਉ॥**

ਹੇ ਭਾਈ ! ਪਿਆਰੇ ਮਿਤ੍ਰਾਂ ਨੂੰ ਮਿਲ ਕੇ ਹਰੀ ਦੇ ਗੁਣਾਂ ਦੀ ਸੋਝੀ ਹੁੰਦੀ ਹੈ ਸੋ ਉਨ੍ਹਾ ਨਾਲ (ਸਾਧ ਸੰਗਤ ਵਿਚ) ਮਿਲਕੇ ਉਸ ਪ੍ਰਭੂ ਦੀ ਸਿਫ਼ਤ ਸਾਲਾਹ ਕਰਕੇ ਉਸ ਮਾਲਕ ਨੂੰ ਯਾਦ ਕਰਿਆ ਕਰੋ । ਐਸਾ ਸਜਣ ਤਾਂ ਸਤਿਗੁਰੂ ਹੀ ਹੈ ਜੋ ਮਨ ਦੀ ਹਉਮੈ ਮੈਲ ਨੂੰ ਗਿਆਨ ਰੂਪ ਖੜਗ ਮਾਰ ਕੇ ਕਢ ਦਿੰਦਾ ਹੈ । ਸਭ ਰਸਾਂ ਤੋਂ ਉਤਮ ਨਾਮ ਰੂਪੀ ਅੰਮ੍ਰਿਤ ਰਸ ਹੈ ਜਿਸ ਦੀ ਮੈਨੂੰ ਚਾਹ ਲਗੀ ਹੋਈ ਹੈ । ਕੁਝ ਸੋਹਾਗਣਾਂ ਨੇ ਮੇਹਰ ਕਰਕੇ ਦਸਿਆ ਕਿ ਗੁਰਾਂ ਦਾ ਉਪਦੇਸ਼ ਹੀ ਅਮੋਲਕ ਰਤਨ ਹੈ ਜਿਸ ਨੂੰ ਕਮਾ ਕੇ ਉਸ ਰਸ ਦਾ ਸੁਆਦ ਲੈ ਸਕਦੇ ਹਾਂ, ਪ੍ਰੰਤੂ ਮੰਦਭਾਗੀਆਂ ਨੂੰ ਇਹ ਰਸ ਨਹੀਂ ਮਿਲਦਾ । ਪ੍ਰਭੂ ਆਪਣੀ ਦਯਾ ਕਰਕੇ ਗੁਰਮੁਖਾਂ ਨੂੰ ਐਸੀ ਬਖ਼ਸ਼ਸ਼ ਕਰਦਾ ਹੈ ॥੪॥੫॥੬੯॥

**ਸਿਰੀ ਰਾਗੁ ਮਹਲਾ ੪ ॥ (ਪੰਨਾ ੪੨)**

**ਭਾਈ ਰੇ ਮੈ ਮੀਤੁ ਸਖਾ ਪ੍ਰਭੁ ਸੋਇ ॥**

**ਪੁਤੁ ਕਲਤੁ ਮੋਹੁ ਬਿਖੁ ਹੈ ਅੰਤਿ ਬੇਲੀ ਕੋਇ ਨ ਹੋਇ ॥੧॥ਰਹਾਉ॥**

ਹੇ ਭਾਈ ! ਮੇਰਾ ਤਾਂ ਮਿਤ੍ਰ ਤੇ ਸਜਣ ਉਹ ਮਾਲਕ ਪ੍ਰਭੂ ਆਪ ਹੀ ਹੈ । ਜਿਹੜਾ ਪੁਤ੍ਰ ਤੇ ਇਸਤ੍ਰੀ ਦਾ ਮੋਹ ਪਿਆਰ ਹੈ ਉਹ ਵਿਸ਼ ਰੂਪ ਹੈ ਕਿਉਂਕਿ ਅੰਤ ਸਮੇਂ ਇਹ ਕੋਈ ਵੀ ਸਹਾਇਤਾ ਨਹੀਂ ਕਰਦਾ । ਮਨਮੁਖ ਤਾਂ ਮਾਇਆ ਗ੍ਰਸਤ ਹੋ ਕੇ ਜੀਵਨ ਗੁਆ ਦੇਂਦਾ ਹੈ ਜਦ ਕਿ ਗੁਰਮੁਖ ਜਨ ਗੁਰਾਂ ਦੀ ਮਤ ਧਾਰਨ ਕਰਕੇ ਪ੍ਰਭੂ ਦੀ ਦਰਗਾਹ ਵਿਚ ਸੋਭਾ ਪਾਂਦੇ ਹਨ । (ਨਾਮ ਸਿਮਰਨ ਵਿਚ ਲਗਕੇ) । ਅਸੀਂ ਵੀ ਗੁਰਮੁਖਾਂ ਦੀ ਸੰਗਤ ਹੀ ਲੋਚਦੇ ਹਾਂ ਤਾਂ ਜੋ ਪ੍ਰਭੂ ਦੀ ਸਿਫ਼ਤ ਸਾਲਾਹ ਕਰਕੇ ਨਾਮ ਜਾਪ ਕਰੀਏ ॥੪॥੩੩॥੩੧॥੬॥੭੦॥

**ਸਿਰੀ ਰਾਗੁ ਮਹਲਾ ੫ ਘਰੁ ੧॥ (ਪੰਨਾ ੪੨)**

**ਮੇਰੇ ਮਨ ਸੁਖ ਦਾਤਾ ਹਰਿ ਸੋਇ ॥**

**ਗੁਰ ਪਰਸਾਦੀ ਪਾਈਐ ਕਰਮਿ ਪਰਾਪਤਿ ਹੋਇ ॥੧॥ਰਹਾਉ॥**

ਹੇ ਮੇਰੇ ਮਨ ! ਉਹ ਮਾਲਕ ਸੁਖਾਂ ਦਾ ਦਾਤਾ ਹੈ ਪ੍ਰੰਤੂ ਉਹ ਪ੍ਰਭੂ ਗੁਰੂ ਦੀ ਕਿਰਪਾ ਨਾਲ ਹੀ ਪਾਈਦਾ ਹੈ ਅਤੇ ਗੁਰੂ ਦਾ ਮੇਲ ਤਦੋਂ ਹੁੰਦਾ ਹੈ ਜਦ ਪ੍ਰਭੂ ਦੀ ਬਖ਼ਸ਼ਸ਼ ਹੁੰਦੀ ਹੈ ਤੇ (ਅਨੇਕ ਜਨਮਾਂ ਦੇ ਚੰਗੇ ਕਰਮਾਂ ਕਰਕੇ) ਮਾਲਕ ਦੀ ਰਹਿਮਤ ਹੁੰਦੀ ਹੈ । ਇਸ ਮੂਰਖ ਇਨਸਾਨ ਨੂੰ ਪੁਤ੍ਰ, ਇਸਤ੍ਰੀ ਦੇ ਮੋਹ ਪਿਆਰ, ਤੇ ਹੰਕਾਰ ਵਿਚ ਮਸਤ ਹੋਣ ਕਰਕੇ ਪੈਦਾ ਕਰਨ ਵਾਲਾ ਕਰਤਾਰ ਚੇਤੇ ਨਹੀਂ ਆਂਵਦਾ ਕਿਉਂਕਿ ਇਹ ਅੰਧੇਰੇ ਵਿਚ ਭਟਕ ਰਿਹਾ

ਹੈ । ਜਿਹੜਾ ਪ੍ਰਭੂ ਪ੍ਰੇਮ ਦੇ ਰੰਗ ਵਿਚ ਰੰਗਿਆ ਗਿਆ ਹੈ ਉਸ ਨੂੰ ਗਿਆਨ ਦਾ ਚਾਨਣਾ ਹੋ ਜਾਂਦਾ ਹੈ ॥੪॥੧॥੭੧॥

**ਸਿਰੀ ਰਾਗੁ ਮਹਲਾ ੫ ॥ (ਪੰਨਾ ੪੨)**

**ਭਾਈ ਰੇ ਸੁਖੁ ਸਾਧ ਸੰਗਿ ਪਾਇਆ ॥**

**ਲਿਖਿਆ ਲੇਖੁ ਤਿਨਿ ਪੁਰਖਿ ਬਿਧਾਤੈ ਦੁਖੁ ਸਹਸਾ ਮਿਟਿ ਗਇਆ ॥੧॥ਰਹਾਉ॥**

ਹੇ ਭਾਈ ! ਜੋ ਮਨੁੱਖ ਸਾਧ ਸੰਗਤ ਵਿਚ ਮਿਲਕੇ ਪ੍ਰਭੂ ਨੂੰ ਯਾਦ ਕਰਦੇ ਹਨ ਉਹ ਆਤਮਕ ਸੁਖ ਮਾਣਦੇ ਹਨ । ਮਾਲਕ ਨੇ ਉਨ੍ਹਾਂ ਦੇ ਮਥੇ ਤੇ ਚੰਗੇ ਲੇਖ ਲਿਖ ਕੇ ਸਾਧ ਸੰਗਤ ਬਖ਼ਸ਼ੀ ਹੈ ਤੇ ਦੁਖ ਤੇ ਸੰਸਾ ਦੂਰ ਕਰ ਦਿਤਾ ਹੈ । ਮਨਮੁਖ ਤਾਂ ਨਾਮ ਤੋਂ ਬਿਨਾਂ ਮਿਟੀ ਵਿਚ ਰੁਲ ਜਾਂਦੇ ਹਨ ਤੇ ਪ੍ਰਭੂ ਦੀ ਮੇਹਰ ਤੇ ਨਦਰਿ ਤੋਂ ਵਾਂਝੇ ਨਾਸ ਹੋ ਜਾਂਦੇ ਹਨ ॥੪॥੨॥੭੨॥

**ਪ੍ਰਾਣੀ ਤੰੂ ਆਇਆ ਲਾਹਾ ਲੈਣਿ ॥**

**ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ ॥੧॥ਰਹਾਉ॥**

ਹੇ ਪ੍ਰਾਣੀ ! ਤੂੰ ਤਾਂ ਸੰਸਾਰ ਵਿਚ ਮਨੁੱਖਾ ਜਨਮ ਦਾ ਲਾਭ ਲੈਣ ਵਾਸਤੇ ਤੇ ਪ੍ਰਭੂ ਦੀ ਪ੍ਰਾਪਤੀ ਵਾਸਤੇ ਆਇਆ ਸੀ ਪਰ ਤੂੰ ਤਾਂ ਮਾੜੇ ਕੰਮਾਂ ਤੇ ਵਿਸ਼ੇ ਵਿਕਾਰਾਂ ਵਿਚ ਲਗਾ ਹੋਇਆ ਹੈ । ਜਿਸ ਕਰਕੇ ਇਹ ਉਮਰ ਰੂਪੀ ਰਾਤ ਖ਼ਤਮ ਹੋਣ ਤੇ ਆ ਰਹੀ ਹੈ ਤੇ ਪ੍ਰਭੂ ਨੂੰ ਵਿਸਾਰ ਕੇ ਇਹ ਮਨੁੱਖਾ ਜਨਮ ਅਜਾਂਈ ਗੁਆ ਦਿੱਤਾ ਹੈ । ਤੂੰ ਪਸ਼ੂ ਪੰਛੀਆਂ ਦੀ ਤਰ੍ਹਾਂ ਨੱਚਦਾ ਟੱਪਦਾ ਹੈ ਤੇ ਮੌਤ ਚੇਤੇ ਨਹੀਂ, ਕਿਉਂਕਿ ਤੂੰ ਮਾਇਆ ਜਾਲ ਵਿਚ ਫਸਿਆ ਹੋਇਆ ਹੈਂ । ਗੁਰੂ ਤੋਂ ਬਿਨਾਂ ਹੋਰ ਕੋਈ ਇਸ ਇਨਸਾਨ ਨੂੰ ਬਚਾ ਨਹੀਂ ਸਕਦਾ । ਜੇ ਮਾਲਕ ਦੀ ਕਿਰਪਾ ਹੋਵੇ ਤਾਂ ਇਸ ਡੁਬਦੇ ਮਨੁੱਖ ਨੂੰ ਵੀ ਪ੍ਰਭੂ ਬਚਾ ਲੈਂਦਾ ਹੈ ॥੪॥੩॥੭੩॥

**ਸਿਰੀ ਰਾਗੁ ਮਹਲਾ ੫ ॥ (ਪੰਨਾ ੪੩)**

**ਅੰਧੇ ਤੂੰ ਬੈਠਾ ਕੰਧੀ ਪਾਹਿ ॥**

**ਜੇ ਹੋਵੀ ਪੂਰਬਿ ਲਿਖਿਆ ਤਾ ਗੁਰ ਕਾ ਬਚਨੁ ਕਮਾਹਿ ॥੧॥ਰਹਾਉ॥**

ਹੇ ਅਗਿਆਨੀ (ਅੰਨ੍ਹੇ) ਮੂਰਖ ਇਨਸਾਨ ! ਤੂੰ ਮੌਤ ਰੂਪੀ ਨਦੀ ਦੇ ਕੰਢੇ ਉਤੇ ਬੈਠਾ ਹੋਇਆ ਹੈਂ ਪ੍ਰੰਤੂ ਜੇ ਪੂਰਬਲੇ ਕਰਮਾਂ ਕਰਕੇ ਤੇਰੇ ਮਥੇ ਉਤੇ ਚੰਗੇ ਲੇਖ ਲਿਖੇ ਹੋਏ ਹਨ ਤਾਂ ਤੂੰ ਗੁਰ ਉਪਦੇਸ਼ ਨੂੰ ਕਮਾ ਕਾ (ਗੁਰੂ ਦੀ ਸਿਖਿਆ ਮੰਨ ਕੇ) ਚੰਗਾ ਜੀਵਨ ਬਤੀਤ ਕਰ ਸਕਦਾ ਹੈਂ । ਇਹ ਇਨਸਾਨ ਸਮਝਦਾ ਨਹੀਂ ਕਿ ਇਹ ਦੋ ਦਿਨਾਂ ਦਾ ਪ੍ਰਾਹੁਣਾ ਹੈ ਤੇ ਫਿਰ ਭੀ ਮਾਇਆ ਵਿਚ ਗ੍ਰਸਤ ਹੋ ਕੇ ਦੁਨੀਆਵੀ ਰੰਗਾਂ ਵਿਚ ਲਗਾ ਹੋਇਆ ਹੈ ਜਿਸ ਕਰਕੇ ਅੰਤ ਨੂੰ ਪਛਤਾਂਦਾ ਹੈ । ਇਸ ਮੂਰਖ ਨੂੰ ਪ੍ਰਭੂ ਕਦੀ ਚੇਤੇ ਨਹੀਂ ਆਂਵਦਾ ਤੇ ਸਾਰੀ ਉਮਰ ਧੰਧਿਆਂ ਵਿਚ ਜਾਂ ਵਿਸ਼ੇ ਵਿਕਾਰਾਂ ਵਿਚ ਗੁਜ਼ਾਰ ਦੇਂਦਾ ਹੈ ਪਰ ਸਾਧ ਸੰਗਤ ਕਰਕੇ ਇਹ ਆਤਮ ਗਿਆਨ ਰਾਹੀਂ ਪ੍ਰਭੂ ਨੂੰ ਆਪਣੇ ਅੰਦਰ ਹੀ ਵੇਖ ਸਕਦਾ ਹੈ ॥੪॥੪॥੭੪॥

**ਸਿਰੀ ਰਾਗੁ ਮਹਲਾ ੫ ॥ (ਪੰਨਾ ੪੩)**

**ਮਨ ਮੇਰੇ ਕਰਤੇ ਨੋ ਸਾਲਾਹਿ ॥**

**ਸਭੇ ਛਡਿ ਸਿਆਣਪਾ ਗੁਰ ਕੀ ਪੈਰੀ ਪਾਹਿ ॥੧॥ਰਹਾਉ॥**

ਹੇ ਮੇਰੇ ਮਨ ! ਤੂੰ (ਕਰਤੇ) ਪ੍ਰਭੂ ਦੀ ਸਿਫ਼ਤ ਸਾਲਾਹ ਵਿਚ ਜੀਵਨ ਬਤੀਤ ਕਰ, ਪਰ ਇਸ ਲਈ ਤੈਨੂੰ ਆਪਣੀਆਂ ਸਾਰੀਆਂ ਸਿਆਣਪਾਂ ਤੇ ਚਤੁਰਾਈਆਂ ਨੂੰ ਤਿਆਗ ਕੇ ਗੁਰਾਂ ਦੀ ਚਰਨੀਂ ਲਗਣਾ ਪਵੇਗਾ । ਬਾਕੀ ਸਭ ਆਸਰੇ ਛਡ ਕੇ, ਪ੍ਰਭੂ ਦੀ ਓਟ ਲੈਣ ਨਾਲ ਹਰੀ ਨਾਮ ਦੀ ਬਖ਼ਸ਼ਸ਼ ਹੋਂਦੀ ਹੈ ਤੇ ਗੁਰੂ ਨਾਲ ਮੇਲ ਹੁੰਦਾ ਹੈ । ਫਿਰ ਗੁਰੂ ਦੀ ਕਿਰਪਾ ਨਾਲ ਨਾਮ ਦੁਆਰਾ ਪ੍ਰਭੂ ਦਾ ਮੇਲ ਪ੍ਰਾਪਤ ਹੁੰਦਾ ਹੈ ਤੇ ਆਤਮਕ ਅਨੰਦ ਮਿਲਦਾ ਹੈ ॥੪॥੫॥੭੫॥

**ਸਿਰੀ ਰਾਗੁ ਮਹਲਾ ੫ ॥ (ਪੰਨਾ ੪੪)**

**ਮੇਰੇ ਮਨ ਏਕਸ ਸਿਉ ਚਿਤੁ ਲਾਇ ॥**

**ਏਕਸ ਬਿਨੁ ਸਭ ਧੰਧੁ ਹੈ ਸਭ ਮਿਥਿਆ ਮੋਹੁ ਮਾਇ ॥੧॥ਰਹਾਉ॥**

ਹੇ ਮੇਰੇ ਮਨ ! ਚਿਤ ਇਕਾਗਰ ਕਰਕੇ ਇਕ ਪ੍ਰਭੂ ਦੇ ਨਾਮ ਸਿਮਰਨ ਵਿਚ ਲਗਾ ਰਹੋ । ਜਿੰਨੇ ਵੀ ਮਾਇਆ ਦੇ ਮੋਹ ਵਿਚ ਲਗ ਕੇ ਦੁਨੀਆਵੀ ਧੰਧੇ ਹਨ, ਉਹ ਸਭ ਝੂਠੇ ਤੇ ਨਾਸਵੰਤ ਜਾਂ ਵਿਅਰਥ ਹਨ । ਜੇ ਚੰਗੇ ਭਾਗ ਹੋਣ ਤਾਂ ਨਾਮ ਸਿਮਰਨ ਦੀ ਦਾਤ ਪਾ ਕੇ ਮਨੁੱਖਾ ਜਨਮ ਸਫਲ ਹੋ ਜਾਂਦਾ ਹੈ, ਗੁਰ ਉਪਦੇਸ਼ ਨੂੰ ਮੰਨ ਕੇ । ਜਿਸ ਮਨੁੱਖ ਨੂੰ ਨਾਮ ਦੀ ਦਾਤ ਮਿਲਦੀ ਹੈ ਉਹੋ ਲੱਖਾਂ ਖ਼ੁਸ਼ੀਆਂ ਭੋਗ ਕੇ,ਮਨ ਅਤੇ ਤਨ ਸੀਤਲ ਤੇ ਸ਼ਾਂਤ ਕਰਕੇ ਨਾਮ ਦੇ ਆਸਰੇ ਸੰਸਾਰ ਤੋਂ ਤਰ ਜਾਂਦਾ ਹੈ ॥੪॥੬੫॥੭੬॥

**ਸਿਰੀ ਰਾਗੁ ਮਹਲਾ ੫ ॥ (ਪੰਨਾ ੪੪)**

**ਮਨ ਮੇਰੇ ਸੁਖ ਸਹਜ ਸੇਤੀ ਜਪਿ ਨਾਉ ॥**

**ਆਠ ਪਹਰ ਪ੍ਰਭੁ ਧਿਆਇ ਤੂ ਗੁਣ ਗੋਬਿੰਦ ਨਿਤ ਗਾਉ ॥੧॥ਰਹਾਉ॥**

ਹੇ ਮੇਰੇ ਮਨ ! ਜੇ ਤੂੰ ਨਾਮ ਸਿਮਰਨ ਵਿਚ ਜੁੜੇਂਗਾ ਤਾਂ ਸਹਜ ਅਵਸਥਾ ਵਿਚ (ਸਹਜ ਸੁਭਾਇ ਹੀ) ਸਾਰੇ ਆਤਮਕ ਸੁਖ ਮਾਣੇਗਾ । ਇਸ ਲਈ ਅਠੇ ਪਹਰ ਹੀ (੨੪ ਘੰਟੇ) ਤੈਨੂੰ ਪ੍ਰਭੂ ਦੀ ਯਾਦ ਵਿਚ ਧਿਆਨ ਧਰ ਕੇ ਹਮੇਸ਼ਾਂ ਪ੍ਰਭੂ ਗੋਬਿੰਦ ਦੇ ਗੁਣ ਗਾਇਨ ਕਰਨੇ ਚਾਹੀਦੇ ਹਨ । ਸਾਰੀਆਂ ਸਿਆਣਪਾਂ ਤੇ ਮਨਮਤ ਨੂੰ ਤਿਆਗ ਕੇ ਤੂੰ ਉਸ ਮਾਲਕ ਦੀ ਸਿਫ਼ਤ ਸਾਲਾਹ ਤੇ ਨਾਮ ਸਿਮਰਨ ਕਰਿਆ ਕਰ । ਮਾਲਕ ਦੀ ਸੇਵਾ ਕਰਦਿਆਂ ਸਾਰੇ ਸੁਖਾਂ ਦੀ ਪ੍ਰਾਪਤੀ ਹੋ ਜਾਏਗੀ । ਜੇ ਪ੍ਰਭੂ ਕਿਰਪਾ ਕਰੇ ਤਾਂ ਸਤ ਸੰਗਤ ਵਿਚ ਮਿਲਕੇ ਅਸੀਂ ਪਵਿਤ੍ਰ ਹੋ ਸਕਦੇ ਹਾਂ ॥੪॥੭॥੭੭॥

**ਸਿਰੀ ਰਾਗੁ ਮਹਲਾ ੫ ॥ (ਪੰਨਾ ੪੫)**

**ਮੇਰੇ ਮਨ ਹਰਿ ਹਰਿ ਨਾਮੁ ਧਿਆਇ ॥**

**ਨਾਮੁ ਸਹਾਈ ਸਦਾ ਸੰਗਿ ਆਗੈ ਲਏ ਛਡਾਇ ॥੧॥ਰਹਾਉ॥**

ਹੇ ਮੇਰੇ ਮਨ ! ਪ੍ਰਭੂ ਦਾ ਨਾਮ ਜਾਪ ਹੀ ਇਸ ਲੋਕ ਵਿਚ ਸਹਾਇਤਾ ਕਰਦਾ ਹੈ ਤੇ ਪ੍ਰਲੋਕ ਵਿਚ ਵੀ ਸਾਥ

ਦੇਂਦਾ ਹੈ ਤੇ ਦੁਖਾਂ ਤੋਂ ਛੁਡਾ ਲੈਂਦਾ ਹੈ । ਇਹ ਨਿਰਮੋਲਕ ਨਾਮ ਗੁਰੂ ਦੀ ਕਿਰਪਾ ਤੇ ਸਾਧ ਸੰਗਤ ਕਰਨ ਨਾਲ ਹੀ ਪ੍ਰਾਪਤ ਹੁੰਦਾ ਹੈ । ਦੁਨੀਆਂ ਦੀਆਂ ਵਡਿਆਈਆਂ ਤੇ ਮਾਇਆ ਦਾ ਰੰਗ ਫਿਕਾ ਹੁੰਦਾ ਹੈ ਸੋ ਸਾਨੂੰ ਆਪਣਾ ਹੰਕਾਰ ਤੇ ਸਿਆਣਪ ਛੱਡ ਕੇ ਸੰਤਾਂ ਦੇ ਚਰਨਾਂ ਦੀ ਧੂੜ ਦੀ ਜਾਚਨਾ ਕਰਨੀ ਚਾਹੀਦੀ ਹੈ ॥੪॥੮॥੭੮॥

**ਸਿਰੀ ਰਾਗੁ ਮਹਲਾ ੫ ॥ (ਪੰਨਾ ੪੫)**

**ਮਨ ਮੇਰੇ ਸਗਲ ਉਪਾਵ ਤਿਆਗੁ ॥**

**ਗੁਰ ਪੂਰਾ ਆਰਾਧਿ ਨਿਤ ਇਕਸੁ ਕੀ ਲਿਵ ਲਾਗੁ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਹੋਰ ਸਾਰੇ ਉਪਾਵ ਤੇ ਹੀਲੇ ਛਡ ਕੇ ਪੂਰੇ ਗੁਰਾਂ ਕੀ ਸੇਵਾ ਵਿਚ ਲਗਿਆ ਰਹੋ ਅਤੇ ਗੁਰਾਂ ਦਾ ਉਪਦੇਸ਼ ਕਮਾ ਕੇ ਵਾਹਿਗੁਰੂ ਦੇ ਨਾਮ ਸਿਮਰਨ ਵਿਚ ਪ੍ਰੀਤੀ ਲਗਾ, ਕਿਉਂਕਿ ਪ੍ਰਭੂ ਹੀ ਦੁਖਾਂ ਤੋਂ ਛੁਟਕਾਰਾ ਦਿਲਾਵੇਗਾ । ਜਿਨ੍ਹਾਂ ਗੁਰਮੁਖਾਂ ਨੇ ਸਚੇ ਮਾਲਕ ਦਾ ਨਾਮ ਜਪਿਆ ਹੈ (ਗੁਰੂ ਦੁਆਰਾ) ਉਹ ਪ੍ਰਭੂ ਵਿਚ ਹੀ ਅਭੇਦ ਹੋ ਜਾਂਦੇ ਹਨ ॥੪॥੯॥੭੯॥

**ਸਿਰੀ ਰਾਗੁ ਮਹਲਾ ੫ ॥ (ਪੰਨਾ ੪੫)**

**ਮਨ ਮੇਰੇ ਏਕੋ ਨਾਮੁ ਧਿਆਇ ॥**

**ਸਰਬ ਸੁਖਾ ਸੁਖ ਊਪਜਹਿ ਦਰਗਹ ਪੈਧਾ ਜਾਇ ॥੧॥ਰਹਾਉ॥**

ਹੇ ਮੇਰੇ ਮਨ ! ਇਸ ਜੀਵਨ ਵਿਚ ਪ੍ਰਮੇਸ਼ਰ ਦਾ ਨਾਮ ਸਿਮਰਨ ਹੀ ਸਾਡਾ ਮੰਤਵ ਹੋਣਾ ਚਾਹੀਦਾ ਹੈ ਤਾਂ ਜੋ ਹਿਰਦੇ ਵਿਚ ਆਤਮਕ ਸੁਖ ਪ੍ਰਗਟ ਹੋ ਜਾਏ ਤੇ ਪ੍ਰਭੂ ਦੀ ਦਰਗਾਹ ਵਿਚ ਵੀ ਸੋਭਾ ਹੋਵੇ । ਪਰ ਗਿਆਨ ਦਾ ਚਾਨਣਾ ਤਾਂ ਪ੍ਰਭੂ ਦੀ ਕਿਰਪਾ ਤੇ ਗੁਰੂ ਦੇ ਉਪਦੇਸ਼ ਰਾਹੀਂ ਹੀ ਪ੍ਰਾਪਤ ਹੋ ਸਕਦਾ ਹੈ । ਫਿਰ ਬੰਧਨਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ ॥੪॥੧੦॥੮੦॥

**ਸਿਰੀ ਰਾਗੁ ਮਹਲਾ ੫ ॥ (ਪੰਨਾ ੪੬)**

**ਮੇਰੇ ਮਨ ਗੁਰ ਸਬਦੀ ਸੁਖੁ ਹੋਇ ॥**

**ਗੁਰ ਪੂਰੇ ਕੀ ਚਾਕਰੀ ਬਿਰਥਾ ਜਾਇ ਨ ਕੋਇ ॥੧॥ਰਹਾਉ॥**

ਹੇ ਮੇਰੇ ਮਨ ! ਜੇ ਅਸੀਂ ਗੁਰਾਂ ਦੇ ਸ਼ਬਦ (ਗੁਰ ਉਪਦੇਸ਼) ਮੁਤਾਬਿਕ ਜੀਵਨ ਬਤੀਤ ਕਰੀਏ ਤਾਂ ਸੁਖਾਂ ਦੀ ਪ੍ਰਾਪਤੀ ਹੋ ਸਕਦੀ ਹੈ । ਜਿਸ ਨੇ ਪੂਰੇ ਗੁਰੂ ਦੀ ਸੇਵਾ ਕੀਤੀ ਹੈ ਉਹ ਸੰਸਾਰ ਤੋਂ ਖਾਲੀ ਹਥ ਨਹੀਂ ਜਾਂਦੇ (ਜਨਮ ਅਜਾਂਈ ਨਹੀਂ ਗਵਾਂਦੇ) । ਜੇ ਚੰਗੇ ਭਾਗ ਹੋਣ ਤਾਂ ਸਚੇ ਗੁਰੂ ਦੇ ਉਪਦੇਸ਼ ਰਾਹੀਂ ਗਿਆਨ ਦਾ ਚਾਨਣਾ ਪਾ ਕੇ ਸੁਖ ਤੇ ਅਨੰਦ ਮਾਣ ਸਕਦੇ ਹਾਂ । ਪ੍ਰਭੂ ਦੇ ਗੁਣ ਗਾ ਕੇ ਤੇ ਨਾਮ ਜਪ ਕੇ ਅਸੀਂ ਚੁਰਾਸੀ ਦੇ ਗੇੜ ਤੋਂ ਮੁਕਤ ਹੋ ਸਕਦੇ ਹਾਂ ॥੪॥੧੧॥੮੧॥

**ਸਿਰੀ ਰਾਗੁ ਮਹਲਾ ੫ ॥ (ਪੰਨਾ ੪੬)**

**ਮੇਰੇ ਮਨ ਪ੍ਰਭ ਸਰਣਾਈ ਪਾਇ ॥**

**ਹਰਿ ਬਿਨੁ ਦੂਜਾ ਕੋ ਨਹੀਂ ਏਕੋ ਨਾਮੁ ਧਿਆਇ ॥੧॥ਰਹਾਉ॥**

ਹੇ ਮੇਰੇ ਮਨ ! ਪ੍ਰਭੂ ਦੀ ਸ਼ਰਣ ਤੇ ਓਟ ਲੈ ਕੇ ਤੇ ਗੁਰੂ ਦੀ ਸ਼ਬਦ ਰਾਹੀਂ ਨਾਮ ਸਿਮਰਨ ਵਿਚ ਲਗ ਕੇ

ਅਸੀਂ ਸੁਖਾਂ ਦੇ ਸਾਗਰ, ਪ੍ਰਭੂ ਦੀ ਭਗਤੀ ਵਿਚ ਲਗ ਸਕਦੇ ਹਾਂ। ਅਸਲ ਵਿਚ ਉਸ ਮਾਲਕ ਤੋਂ ਬਿਨਾਂ ਹੋਰ ਕੋਈ ਦੂਜੀ ਤਾਕਤ ਹੈ ਹੀ ਨਹੀਂ। ਉਹ ਪਾਰਬ੍ਰਹਮ ਬਖਸ਼ਿੰਦ ਹੈ ਜੋ ਆਪਣੇ ਭਗਤਾਂ ਦੇ ਦੁਖ ਦੂਰ ਕਰਕੇ, ਆਪਣੀ ਕਿਰਪਾ ਦੁਆਰਾ, ਉਨ੍ਹਾਂ ਦੀ ਰਖਿਆ ਕਰਦਾ ਹੈ ॥੪॥੧੨॥੮੨॥

**ਸਿਰੀ ਰਾਗੁ ਮਹਲਾ ੫ ॥ (ਪੰਨਾ ੪੭)**

**ਭਾਈ ਰੇ ਮੀਤੁ ਕਰਹੁ ਪ੍ਰਭੁ ਸੋਇ ॥**

**ਮਾਇਆ ਮੋਹ ਪਰੀਤਿ ਧ੍ਰਿਗੁ ਸੁਖੀ ਨ ਦੀਸੈ ਕੋਇ ॥੧॥ਰਹਾਉ॥**

ਹੇ ਭਾਈ ! ਉਸ ਮਾਲਕ ਪ੍ਰਭੂ ਨਾਲ ਪਿਆਰ ਤੇ ਮਿਤ੍ਰਤਾਈ ਪੈਦਾ ਕਰੋ ਕਿਉਂ ਕਿ ਮਾਇਆ ਦੇ ਮੋਹ ਵਿਚ ਲਗ ਕੇ ਜੋ ਦੁਨੀਆਂ ਦੇ ਲੋਕਾਂ ਨਾਲ ਪ੍ਰੀਤ ਕਰਦੇ ਹਨ ਉਹ ਸੁਖੀ ਨਹੀਂ ਰਹਿੰਦੇ ਤੇ ਉਨ੍ਹਾਂ ਦਾ ਜੀਵਨ ਧ੍ਰਿਕਾਰ ਹੈ। ਜੋ ਸਚੇ ਮਾਲਕ ਨਾਲ ਪ੍ਰੀਤ ਲਗਾਂਦੇ ਹਨ, ਗੁਰੂ ਦੇ ਸ਼ਬਦ ਰਾਹੀਂ, ਉਹ ਫਿਰ ਪ੍ਰਭੂ ਤੋਂ ਵਿਛੋੜਾ ਨਹੀਂ ਪਾਂਦੇ ਤੇ ਉਸ ਨੂੰ ਮਿਲ ਕੇ ਉਨ੍ਹਾਂ ਦਾ ਮਨ ਤਨ ਸ਼ਾਂਤ ਹੋ ਜਾਂਦਾ ਹੈ ॥੪॥੧੩॥੮੩॥

**ਸਿਰੀ ਰਾਗੁ ਮਹਲਾ ੫ ॥ (ਪੰਨਾ ੪੭)**

**ਮੇਰੇ ਮਨ ਹਰਿ ਬਿਨੁ ਅਵਰੁ ਨ ਕੋਇ ॥**

**ਪ੍ਰਭ ਸਰਣਾਈ ਸਦਾ ਰਹੁ ਦੂਖੁ ਨ ਵਿਆਪੈ ਕੋਇ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਹਮੇਸ਼ਾਂ ਪ੍ਰਭੂ ਦੀ ਸ਼ਰਣ ਵਿਚ ਪਿਆ ਰਿਹਾ ਕਰ ਕਿਉਂਕਿ ਉਸ ਮਾਲਕ ਤੋਂ ਬਿਨਾਂ ਸਾਡਾ ਹੋਰ ਕੋਈ ਆਸਰਾ ਜਾਂ ਠਿਕਾਣਾ ਨਹੀਂ। ਉਸ ਪ੍ਰਭੂ ਦੀ ਓਟ ਲੈਣ ਵਾਲੇ ਨੂੰ ਕਦੀ ਕੋਈ ਦੁਖ ਛੋਹ ਨਹੀਂ ਸਕਦਾ। ਐਸੇ ਪ੍ਰਭੂ ਦਾ ਨਾਮ ਸਿਮਰਨ (ਨਾਮ ਜਾਪ) ਹਮੇਸ਼ਾਂ ਕਰਨਾ ਚਾਹੀਦਾ ਹੈ ਜਿਸ ਨੇ ਮਨ ਤਨ ਤੇ ਧਨ ਬਖ਼ਸ਼ਸ਼ ਕੀਤਾ ਹੈ ਤੇ ਸਾਡੀ ਰਖਿਆ ਕੀਤੀ ਹੈ। ਮਨਮੁਖ ਇਨਸਾਨ ਤਾਂ ਪਸ਼ੂ ਵਾਂਗ ਹੈ ਜਿਸ ਨੂੰ ਮਾਲਕ ਦੀ ਰਹਿਮਤ ਦੀ ਸਮਝ ਨਹੀਂ ਤੇ ਮਾਇਆ ਦੇ ਪਦਾਰਥਾਂ ਨਾਲ ਪਿਆਰ ਪਾ ਕੇ ਮਸਤ ਰਹਿੰਦਾ ਹੈ। ਅਸੀਂ ਵੀ ਪ੍ਰਭੂ ਅਗੇ ਇਹ ਹੀ ਬੇਨਤੀ ਕਰੀਏ ਕਿ ਕਿਰਪਾ ਕਰੇ ਸਾਡੇ ਉਤੇ ਵੀ ਤੇ ਅਸੀਂ ਉਸ ਨੂੰ ਕਦੀ ਨਾ ਭੁਲੀਏ ॥੪॥੧੪॥੮੪॥

**ਸਿਰੀ ਰਾਗੁ ਮਹਲਾ ੫ ॥ (ਪੰਨਾ ੪੯)**

**ਮੇਰੇ ਮਨ ਹਰਿ ਹਰਿ ਨਾਮੁ ਧਿਆਇ ॥**

**ਕਰਿ ਸੰਗਤਿ ਨਿਤ ਸਾਧ ਕੀ ਗੁਰ ਚਰਣੀ ਚਿਤੁ ਲਾਇ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਹਮੇਸ਼ਾਂ ਹਰੀ ਨਾਮ ਦਾ ਧਿਆਨ ਧਰਿਆ ਕਰ ਤੇ ਨਾਮ ਸਿਮਰਨ ਵਿਚ ਲਗਿਆ ਰਹੋ। ਸਾਧ ਜਨਾਂ (ਗੁਰਮੁਖਾਂ) ਦੀ ਹਮੇਸ਼ਾਂ ਸੰਗਤ ਕਰ ਕੇ ਗੁਰਾਂ ਦੇ ਚਰਨਾਂ ਵਿਚ ਆਪਣੇ ਹਿਰਦੇ ਨੂੰ ਪਰੋਤਾ ਜਾਂ ਜੁੜਿਆ ਰਖ। ਤੇਰਾ ਮਨ ਤੇ ਤਨ ਹਮੇਸ਼ਾਂ ਦੁਨੀਆਂ ਦੇ ਰੰਗਾਂ ਵਿਚ ਲਗਾ ਰਹਿੰਦਾ ਹੈ ਪ੍ਰੰਤੂ ਜੇ ਚੰਗੇ ਭਾਗ ਹੋਣ

ਤਾਂ ਨਾਮ ਖ਼ਜ਼ਾਨਾ ਮਿਲਦਾ ਹੈ । ਸਾਨੂੰ ਉਸ ਮਾਲਕ ਦੀ ਸ਼ਰਨ ਲੈ ਕੇ ਸਤ ਸੰਗਤ ਕਰਨੀ ਚਾਹੀਦਾ ਹੈ ਕਿਉਂਕਿ ਉਹ ਮਾਲਕ ਤੋਂ ਸਭ ਕੁਝ ਆਪ ਹੀ ਕਰਨ ਤੇ ਕਰਾਵਣ ਵਾਲਾ ਹੈ ॥੪॥੧੫॥੮੫॥

**ਸਿਰੀ ਰਾਗੁ ਮਹਲਾ ੫ ॥ (ਪੰਨਾ ੪੯)**

**ਮਨ ਮੇਰੇ ਸਤਿਗੁਰ ਸੇਵਾ ਸਾਰੁ ॥**

**ਕਰੇ ਦਇਆ ਪ੍ਰਭੁ ਆਪਣੀ ਇਕ ਨਿਮਖ ਨ ਮਨਹੁ ਵਿਸਾਰੁ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਸਤਗੁਰਾਂ ਦੀ ਸੇਵਾ ਵਿਚ ਲਗਿਆ ਰਿਹਾ ਕਰ ਤੇ ਗੁਰੂ ਦੀ ਸਿਖਿਆ ਨੂੰ ਧਾਰਨ ਕਰ ਜੋ ਬਹੁਤ ਲਾਭਦਾਇਕ ਹੈ । ਜੇ ਪ੍ਰਭੂ ਆਪਣੀ ਮਿਹਰ ਤੇ ਕਿਰਪਾ ਕਰੇ ਤਾਂ ਅਸੀਂ ਇਕ ਪਲ ਵਾਸਤੇ ਵੀ ਉਸ ਮਾਲਕ ਨੂੰ ਨਾ ਭੁਲੀਏ । ਗੁਰ ਉਪਦੇਸ਼ ਰਾਹੀਂ ਸਾਡੇ ਮਾਇਆ ਦੇ ਬੰਧਨ ਕੱਟੇ ਜਾਂਦੇ ਹਨ ਤੇ ਅਸੀਂ ਨਾਮ ਜਾਪ ਵਿਚ ਲਗ ਸਕਦੇ ਹਾਂ ਤੇ ਪ੍ਰਭੂ ਦੀ ਸਿਫ਼ਤ ਸਾਲਾਹ ਕਰਕੇ ਸੁਖ ਭੁੰਚ ਸਕਦੇ ਹਾਂ ॥੪॥੧੬॥੮੬॥

**ਸਿਰੀ ਰਾਗੁ ਮਹਲਾ ੫ ॥ (ਪੰਨਾ ੪੮)**

**ਮਨ ਮੇਰੇ ਰਾਮ ਨਾਮੁ ਜਪਿ ਜਾਪੁ ॥**

**ਮਨ ਇਛੇ ਫਲ ਭੁੰਚਿ ਤੂ ਸਭੁ ਚੂਕੈ ਸੋਗੁ ਸੰਤਾਪੁ ॥ਰਹਾਉ॥**

ਹੇ ਮੇਰੇ ਮਨ ! ਤੂੰ ਹਮੇਸ਼ਾਂ ਰਾਮ ਨਾਮ ਦੇ ਸਿਮਰਨ (ਜਾਪੁ) ਵਿਚ ਜੁੜਿਆ ਰਿਹਾ ਕਰ ਜਿਸ ਦੇ ਯਾਦ ਕਰਨ ਨਾਲ ਤੇਰੇ ਸਾਰੇ ਦੁਖ ਤੇ ਕਲੇਸ਼ ਕਟੇ ਜਾਣਗੇ ਅਤੇ ਮਨ ਦੀਆਂ ਇਛਿਆ ਪੂਰੀਆਂ ਕਰਕੇ ਸੁਖ (ਆਤਮਕ) ਮਾਣੇਗਾ । ਇਸ ਵਾਸਤੇ ਉਦਮ ਕਰਨ ਦੀ ਲੋੜ ਹੈ ਸੋ ਸਤ ਸੰਗਤ ਵਿਚ ਨਾਮ ਜਪ ਕੇ ਜਨਮਾਂ ਦੀ ਮੈਲ ਧੋਤੀ ਜਾਂਦੀ ਹੈ ਕਿਉਂਕਿ ਮਨ ਤਨ ਨਿਰਮਲ ਹੋਣ ਨਾਲ ਪ੍ਰਭੂ ਆਪਣੇ ਪਾਸ ਹੀ ਦਿਖਦਾ ਹੈ । ਸੋ ਹਰੀ ਦੇ ਗੁਣ ਗਾ ਕੇ ਸਹਜ ਅਵਸਥਾ ਵਿਚ ਆਤਮਕ ਸੁਖ ਤੇ ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ ॥੪॥੧੭॥੮੭॥

**ਸਿਰੀ ਰਾਗੁ ਮਹਲਾ ੫ ॥ (ਪੰਨਾ ੪੨)**

**ਮੇਰੇ ਮਨ ਹਰਿ ਭਜੁ ਸਦਾ ਇਕ ਰੰਗਿ ॥**

**ਘਟ ਘਟ ਅੰਤਰਿ ਰਵਿ ਰਹਿਆ ਸਦਾ ਸਹਾਈ ਸੰਗਿ ॥੧॥ਰਹਾਉ॥**

ਹੇ ਮੇਰੇ ਮਨ ! ਪ੍ਰਭੂ ਦੇ ਰੰਗ ਵਿਚ ਆਪਣੇ ਹਿਰਦੇ ਨੂੰ ਰੰਗ ਕੇ ਤੂੰ ਆਪਣੇ ਮਾਲਕ ਹਰੀ ਦਾ ਭਜਨ ਕਰ ਤੇ ਨਾਮ ਸਿਮਰਨ ਵਿਚ ਲਿਵ ਲੀਨ ਰਹੋ । ਉਹ ਪ੍ਰਭੂ ਤਾਂ ਹਰ ਇਕ ਸਰੀਰ ਤੇ ਹਰ ਥਾਂ ਵਿਚ ਰੰਮਿਆ ਹੋਇਆ ਹੈ ਤੇ ਹਮੇਸ਼ਾਂ ਹੀ ਸਾਡੇ ਨਾਲ ਹੋ ਕੇ ਸਾਡੀ ਸਹਾਇਤਾ ਕਰਦਾ ਹੈ । ਗੁਰਾਂ ਦੇ ਉਪਦੇਸ਼ ਰਾਹੀਂ (ਚਰਨ ਕਮਲਾਂ ਵਿਚ ਲਗ ਕੇ) ਨਾਮ ਜਾਪ ਕਰਕੇ ਅਸੀਂ ਪ੍ਰਭੂ ਦੇ ਅਠੇ ਪਹਰ ਗੁਣ ਗਾ ਕੇ ਤੇ ਪ੍ਰਭੂ ਦੀ ਸੇਵਾ ਵਿਚ ਲਗ ਕੇ ਪ੍ਰਭੂ ਨਾਲ ਅਭੇਦ ਹੋ ਸਕਦੇ ਹਾਂ ॥੪॥੧੮॥੮੮॥

**ਸਿਰੀ ਰਾਗੁ ਮਹਲਾ ੫ ॥ (ਪੰਨਾ ੪੯)**

**ਮਨ ਮੇਰੇ ਸਾਚਾ ਸੇਵਿ ਜਿਚਰੁ ਸਾਸੁ ॥**

**ਬਿਨੁ ਸਚੇ ਸਭ ਕੂੜੁ ਹੈ ਅੰਤੇ ਹੋਇ ਬਿਨਾਸੁ ॥੧॥ਰਹਾਉ॥**

ਹੇ ਮੇਰੇ ਮਨ ! ਜਿਨਾਂ ਚਿਰ ਤੇਰੇ ਸਰੀਰ ਵਿਚ ਸ੍ਵਾਸ ਚਲ ਰਹੇ ਹਨ, ਹਮੇਸ਼ਾਂ ਸਚੇ ਪ੍ਰਭੂ ਦੀ ਸੇਵਾ ਵਿਚ ਲਗਿਆ ਰਹੋ ਕਿਉਂਕਿ ਪ੍ਰਭੂ ਤੋਂ ਬਿਨਾ ਸਾਰਾ ਸੰਸਾਰ ਝੂਠਾ ਤੇ ਨਾਸਵੰਤ ਹੈ, ਜੋ ਅੰਤ ਵਿਚ ਨਾਸ ਹੋ ਜਾਣਾ ਹੈ ਅਤੇ ਸਿਰਫ ਪ੍ਰਭੂ ਹੀ ਅਬਿਨਾਸ਼ੀ ਤੇ ਸਚਾ ਹੈ । ਪ੍ਰਭੂ ਦੀ ਕਿਰਪਾ ਦੁਆਰਾ ਇਹ ਸੋਝੀ ਹੁੰਦੀ ਹੈ ਕਿ ਸਭ ਸਾਕ ਸਬੰਧੀ ਸਾਥ ਨਹੀਂ ਦੇਂਦੇ ਸਿਵਾਏ ਇਕ ਪ੍ਰਭੂ ਦੇ । ਜਿਨ੍ਹਾਂ ਮਨੁੱਖਾਂ ਦੇ ਚੰਗੇ ਭਾਗ ਹਨ ਉਹ ਨਾਮ ਸਿਮਰਨ ਵਿਚ ਲਗ ਕੇ ਪ੍ਰਭੂ ਵਿਚ ਹੀ ਲੀਨ ਹੋ ਜਾਂਦੇ ਹਨ ॥੪॥੧੯॥੮੯॥

**ਸਿਰੀ ਰਾਗੁ ਮਹਲਾ ੫ ॥ (ਪੰਨਾ ੫੦)**

**ਮੇਰੇ ਮਨ ਗੁਰ ਜੇਵਡੁ ਅਵਰੁ ਨ ਕੋਇ ॥**

**ਦੂਜਾ ਥਾਉ ਨਾ ਕੋ ਸੁਝੈ ਗੁਰ ਮੇਲੇ ਸਚੁ ਸੋਇ ॥੧॥ਰਹਾਉ॥**

ਹੇ ਮੇਰੇ ਮਨ ! ਗੁਰੂ ਦੇ ਬਰਾਬਰ ਹੋਰ ਕੋਈ ਐਨਾ ਵਡਾ ਜਾਂ ਉਚਾ ਨਹੀਂ ਅਤੇ ਉਹ ਸਭ ਤੋਂ ਉਚਾ ਤੇ ਸੁਚਾ ਹੈ । ਸਚੇ ਪ੍ਰਮੇਸ਼ਰ ਦੇ ਮਿਲਣ ਲਈ ਗੁਰੂ ਤੋਂ ਬਿਨਾਂ ਹੋਰ ਕੋਈ ਦੂਜੀ ਥਾਂ ਨਜ਼ਰ ਨਹੀਂ ਆਂਵਦੀ । ਪ੍ਰੰਤੂ ਪ੍ਰਭੂ ਦਿਆਲੂ ਹੋਵੇ ਤਾਂ ਹੀ ਮੇਲ ਪ੍ਰਾਪਤ ਹੁੰਦਾ ਹੈ । ਨਾਮ ਸਿਮਰਨ ਦਾ ਤੋਸ਼ਾ ਹੀ ਨਾਲ ਜਾਂਦਾ ਹੈ । ਜਦ ਗੁਰੂ ਦੀ ਕਿਰਪਾ ਹੁੰਦੀ ਹੈ, ਨਾਮ ਅੰਮ੍ਰਿਤ ਦਾ ਪਿਆਲਾ ਪੀ ਕੇ, ਤੇ ਗੁਰੂ ਦੀ ਸੇਵਾ ਵਿਚ ਲਗ ਕੇ ਸਾਡਾ ਜਨਮ ਮਰਨ ਦਾ ਦੁਖ ਕਟਿਆ ਜਾਂਦਾ ਹੈ ਕਿਉਂਕਿ ਗੁਰੂ ਹੀ ਨਾਮ ਖ਼ਜ਼ਾਨੇ ਦੀ ਬਖ਼ਸ਼ਿਸ਼ ਕਰਕੇ ਪ੍ਰਭੂ ਨਾਲ ਮੇਲ ਕਰਾ ਦੇਂਦਾ ਹੈ ॥੪॥੨੦॥੯੦॥

**ਸਿਰੀ ਰਾਗੁ ਮਹਲਾ ੫ ॥ (ਪੰਨਾ ੫੦)**

**ਮੇਰੇ ਮਨ ਸਤਗੁਰ ਕੀ ਸੇਵਾ ਲਾਗੁ ॥**

**ਜੋ ਦੀਸੈ ਸੋ ਵਿਣਸਣਾ ਮਨ ਕੀ ਮਤਿ ਤਿਆਗੁ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਸਚੇ ਗੁਰਾਂ ਦੀ ਸੇਵਾ ਵਿਚ ਲਗਿਆ ਕਰ ਕਿਉਂ ਕਿ ਗੁਰੂ ਹੀ ਪਾਰ ਉਤਾਰਾ ਕਰਦਾ ਹੈ । ਆਪਣੀ ਮਨਮਤ ਨੂੰ ਛਡ ਕੇ ਗੁਰਾਂ ਦੀ ਚਰਨੀ ਲਗਾ ਰਹੋ ਕਿਉਂ ਕਿ ਬਾਕੀ ਸਾਰਾ ਸੰਸਾਰ ਤਾਂ ਨਾਸਵੰਤ ਹੈ । ਪ੍ਰਭੂ ਦੇ ਨਾਮ ਤੋਂ ਬਿਨਾਂ ਬਾਕੀ ਵਿਸ਼ੇ ਵਿਕਾਰਾਂ ਤੇ ਸਨਬੰਧੀਆਂ ਦੇ ਸੁਖਾਂ ਨੂੰ ਜਾਂਦਿਆਂ ਦੇਰ ਨਹੀਂ ਲਗਦੀ । ਮਨਮੁਖ ਤਾਂ ਮਾਇਆ ਵਿਚ ਗ੍ਰਸਤ ਤੇ ਤ੍ਰਿਸ਼ਨਾ ਦੀ ਅਗ ਵਿਚ ਜਲਦਿਆਂ ਪ੍ਰਭੂ ਮਾਲਕ ਨੂੰ ਨਹੀਂ ਪਹਿਚਾਨਦਾ ਜਦਕਿ ਹਰੀ ਦਾ ਭਗਤ ਤਾਂ ਪ੍ਰਭੂ ਪ੍ਰੇਮ ਵਿਚ ਲਿਵ ਲੀਨ ਹੋ ਕੇ ਸੰਸਾਰ ਸਮੁੰਦ੍ਰ ਤੋਂ ਤਰ ਜਾਂਦਾ ਹੈ ॥੪॥੨੧॥੯੧॥

**ਸਿਰੀ ਰਾਗੁ ਮਹਲਾ ੫ ਘਰੁ ੨ ॥ (ਪੰਨਾ ੫੦)**

**ਹਰਿ ਗੁਣ ਗਾਉ ਮਨਾ ਸਤਿਗੁਰ ਸੇਵਿ ਪਿਆਰਿ ॥**

**ਕਿਆ ਥੋੜੜੀ ਬਾਤ ਗੁਮਾਨੁ ॥੧॥ਰਹਾਉ॥**

ਹੇ ਮੇਰੇ ਮਨ ! ਸਤਿਗੁਰਾਂ ਦੀ ਸੇਵਾ ਵਿਚ ਲਗ ਕੇ ਤੇ ਗੁਰੂ ਦੀ ਸਿਖਿਆ ਧਾਰਨ ਕਰਕੇ ਹਰੀ ਦੇ ਗੁਣਾਂ

ਦਾ ਉਚਾਰਨ ਪਿਆਰ ਨਾਲ ਕਰੋ ਅਤੇ ਹਰੀ ਦਾ ਜਸ ਗਾਇਨ ਕਰੋ । ਤੂੰ ਥੋੜੀ ਜਿਹੀ ਗਲ ਦਾ (ਦੁਨੀਆ ਦੀਆਂ ਵਡਿਆਈਆਂ) ਕੀ ਹੰਕਾਰ ਕਰਦਾ ਹੈ ? ਸੰਸਾਰ ਵਿਚ ਤਾਂ ਤੇਰੀ ਉਮਰ ਥੋੜੀ ਹੀ ਹੈ ਤੇ ਸੰਸਾਰ ਦੇ ਸੁਖ ਤੇ ਨਜ਼ਾਰੇ ਥੋੜੇ ਚਿਰ ਲਈ ਹਨ । ਜਿਸ ਪ੍ਰਭੂ ਨੇ ਸਭ ਬਖ਼ਸ਼ਸ਼ਾਂ ਕੀਤੀਆਂ ਹਨ ਉਸ ਦੇ ਮਿਲਣ ਦੀ ਕੋਸ਼ਿਸ਼ ਕਰ ਕਿਉਂਕਿ ਸਾਰੀ ਦੌਲਤ ਤਾਂ ਇਥੇ ਹੀ ਰਹਿ ਜਾਣੀ ਹੈ । ਸੋ ਮਨੁੱਖ ਨੂੰ ਪ੍ਰਭੂ ਦੇ ਨਾਮ ਨੂੰ ਹੀ ਯਾਦ ਕਰਨਾ ਚਾਹੀਦਾ ਹੈ ਨਹੀਂ ਤਾਂ ਮੌਤ ਨੇ ਆ ਪਕੜਨਾ ਹੈ ॥੪॥੨੨॥੯੨॥

**ਸਿਰੀ ਰਾਗੁ ਮਹਲਾ ੫ ॥ (ਪੰਨਾ ੫੦)**

**ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ ॥**

**ਧੰਨੁ ਸੁ ਤੇਰਾ ਥਾਨੁ ॥੧॥ਰਹਾਉ॥**

ਹੇ ਭਾਈ ! ਜਿਨ੍ਹਾਂ ਦੇ ਮਨ ਵਿਚ ਪ੍ਰਭੂ ਦੇ ਦਰਸ਼ਨਾਂ ਦੀ ਉਮੰਗ ਤੇ ਚਾਅ ਪੈਦਾ ਹੋਇਆ ਹੈ ਉਨ੍ਹਾਂ ਦਾ ਮਨ ਸੰਸਾਰ ਤੋਂ ਉਪਰਾਮ ਤੇ ਵੈਰਾਗਮਈ ਹੋ ਗਿਆ ਹੈ । ਹੇ ਪ੍ਰਭੂ ! ਤੇਰਾ ਨਿਜ ਥਾਂ, ਸਤ ਸੰਗ ਤਾਂ ਬੈਕੁੰਠ ਹੀ ਹੈ ਜੋ ਧੰਨਤਾ ਯੋਗ ਹੈ । ਇਹ ਮਨੁੱਖ ਉਨ੍ਹਾ ਚਿਰ ਹੀ ਸੁਖੀ ਵਸਦਾ ਹੈ ਜਿਨਾਂ ਚਿਰ ਜੀਵ ਸਾਥੀ (ਆਤਮਾ) ਇਸ ਦੇ ਨਾਲ ਹੈ ਜਦ ਜੀਵ-ਆਤਮਾ ਵਿਚੋਂ ਨਿਕਲ ਕੇ ਚਲੀ ਜਾਵੇਗੀ (ਮੌਤ ਦੇ ਕਰਕੇ) ਤਾਂ ਇਸਦੀ ਦੇਹ ਤਾਂ ਮਿੱਟੀ ਵਿਚ ਹੀ ਰੁਲ ਜਾਣੀ ਹੈ । ਜੀਵ-ਆਤਮਾ ਦੇ ਜਾਣ ਮਗਰੋਂ ਇਸ ਦੀ ਕੋਈ ਇਜ਼ਤ ਨਹੀਂ ਰਹਿੰਦੀ, ਸੋ ਸੰਸਾਰ ਵਿਚ ਪ੍ਰਭੂ ਦੀ ਸੇਵਾ, ਗੁਰੂ ਨਾਲ ਮਿਲ ਕੇ ਹੀ ਕਰਨੀ ਚਾਹੀਦੀ ਹੈ ਅਤੇ ਪ੍ਰਭੂ ਨਾਲ ਪ੍ਰੇਮ ਕਰਨਾ ਚਾਹੀਦਾ ਹੈ ॥੪॥੨੩॥੯੩॥

**ਸਿਰੀ ਰਾਗੁ ਮਹਲਾ ੫ ਘਰੁ ੬ ॥ (ਪੰਨਾ ੫੧)**

**ਗੁਰ ਕੇ ਚਰਨ ਮਨ ਮਹਿ ਧਿਆਇ ॥**

**ਛੋਡਿ ਸਗਲ ਸਿਆਣਪਾ ਸਾਚਿ ਸਬਦਿ ਲਿਵ ਲਾਇ ॥੧॥ਰਹਾਉ॥**

ਹੇ ਭਾਈ ! ਗੁਰਾਂ ਦੇ ਚਰਨਾਂ ਨੂੰ ਮਨ ਵਿਚ ਟਿਕਾ ਕੇ, ਗੁਰਾਂ ਦੇ ਉਪਦੇਸ਼ ਨੂੰ ਧਾਰਨ ਕਰ ਅਤੇ ਆਪਣੀਆਂ ਚਤੁਰਾਈਆਂ ਤੇ ਸਿਆਣਪਾਂ ਨੂੰ ਤਿਆਗ ਕੇ ਸਚੇ ਸ਼ਬਦ ਵਿਚ ਬ੍ਰਿਤੀ ਨੂੰ ਲਗਾਉ ਤੇ ਗੁਰੂ ਦੀ ਸਿਖਿਆ ਮੁਤਾਬਿਕ ਜੀਵਨ ਬਤੀਤ ਕਰ । ਹੇ ਮੇਰੇ ਮਨ ! ਉਸ ਮਾਲਕ ਨੂੰ ਯਾਦ ਕਰਿਆ ਕਰ, ਨਾਮ ਸਿਮਰਨ ਕਰਕੇ, ਜੋ ਸਭ ਦਾ ਆਸਰਾ ਤੇ ਸਭ ਕਾਰਜਾਂ ਦਾ ਕਰਨ ਵਾਲਾ ਹੈ । ਗੁਰ ਉਪਦੇਸ਼ ਨੂੰ ਹਿਰਦੇ ਵਿਚ ਵਸਾਓ ਕਿਉਂਕਿ ਗੁਰੂ ਤੋਂ ਬਿਨਾਂ ਕੋਈ ਵੀ ਸੰਸਾਰ ਤੋਂ ਨਹੀਂ ਤਰ ਸਕਦਾ ॥੪॥੨੪॥੯੪॥

**ਸਿਰੀ ਰਾਗੁ ਮਹਲਾ ੫ ॥ (ਪੰਨਾ ੫੧)**

**ਜਪਿ ਮਨ ਨਾਮੁ ਏਕੁ ਅਪਾਰੁ ॥**

**ਪ੍ਰਾਨ ਮਨੁ ਤਨੁ ਜਿਨਹਿ ਦੀਆ ਰਿਦੈ ਕਾ ਆਧਾਰ ॥੧॥ਰਹਾਉ॥**

ਹੇ ਮੇਰੇ ਮਨ ! ਇਕ ਬੇਅੰਤ ਅਪਾਰ ਤੇ ਵਡੇ ਪ੍ਰਮੇਸ਼ਰ ਦਾ ਨਾਮ ਹੀ ਜਪਿਆ ਕਰ ਕਿਉਂਕਿ ਉਸ ਮਾਲਕ ਨੇ ਪ੍ਰਾਣ, ਸਰੀਰ ਤੇ ਮਨ, ਤਨ ਤੇ ਬਾਕੀ ਸਭ ਕੁਝ ਤੈਨੂੰ ਬਖ਼ਸ਼ਿਆ ਹੈ । ਉਸ ਮਾਲਕ ਨੂੰ ਆਪਣੇ ਹਿਰਦੇ ਵਿਚ ਵਸਾਈ ਰਖ ਕਿਉਂਕਿ ਉਹ ਹੀ ਤੇਰਾ ਆਸਰਾ ਹੈ । ਜਿਸ ਸਤਿਗੁਰੂ ਨੇ ਸਾਰੇ ਵਿਕਾਰ ਛੁਡਾ ਕੇ ਤੇਰਾ ਉਧਾਰ ਕੀਤਾ ਹੈ, ਉਸ ਦੀ ਸਿਖਿਆ ਧਾਰਨ ਕਰਕੇ ਨਾਮ ਧਨ ਨੂੰ ਸੰਭਾਲ ਤੇ ਉਸ ਦਾ ਸਿਮਰਨ ਕਰਿਆ ਕਰ । ਸੰਤਾਂ ਦੀ ਚਰਨੀ

ਲਗ ਕੇ ਆਪਣੇ ਦੁਖਾਂ ਨੂੰ ਦੂਰ ਕਰ ਤੇ ਹੰਕਾਰ ਤਿਆਗ ਕੇ ਸਾਰਿਆਂ ਦੇ ਪੈਰਾਂ ਦੀ ਧੂੜ ਬਣ ਜਾ ਤੇ ਸਤ, ਸੰਤੋਖ, ਦਇਆ ਨੂੰ, ਪ੍ਰਭੂ ਦੀ ਕਿਰਪਾ ਦੇ ਪਾਤਰ ਬਣ ਕੇ, ਧਾਰਨ ਕਰ ॥੪॥੨੫॥੯੫॥

**ਸਿਰੀ ਰਾਗੁ ਮਹਲਾ ੫ ॥ (ਪੰਨਾ ੫੧)**

**ਠਾਕੁਰੁ ਸਰਬੇ ਸਮਾਣਾ ॥**

**ਕਿਆ ਕਹਉ ਸੁਣਹੁ ਸੁਆਮੀ ਤੂੰ ਵਡ ਪੁਰਖੁ ਸੁਜਾਣਾ ॥੧॥ਰਹਾਉ॥**

ਓਹ ਮਾਲਕ ਤਾਂ ਸਾਰਿਆਂ ਜੀਆਂ, ਜੰਤਾਂ ਵਿਚ ਤੇ ਹਰ ਥਾਂ ਇਕੋ ਜਿਹਾ, ਇਕ ਰਸ ਸਮਾਇਆ ਹੋਇਆ ਹੈ। ਹੇ ਸੁਆਮੀ (ਮਾਲਕ) ! ਤੇਰੇ ਅਗੇ ਮੈਂ ਕੀ ਬਿਆਨ ਕਰਾਂ ਤੇ ਤੇਰੀ ਕਿਹੜੀ ਸਿਫ਼ਤ ਸਾਲਾਹ ਸੁਣਾ ਕਿਉਂ ਕਿ ਤੂੰ ਸਭ ਜੀਵਾਂ ਤੋਂ ਵਡਾ ਤੇ ਸਿਆਣਾ (ਸੁਜਾਣ ਪੁਰਖ) ਹੈ। ਸਾਰਾ ਸੰਸਾਰ ਤਾਂ ਪਾਪ ਪੁੰਨ ਵਿਚ ਲਗਾ ਹੋਇਆ ਹੈ ਪ੍ਰੰਤੂ ਕੋਈ ਵਿਰਲਾ ਭਗਤ ਹੀ ਇਨ੍ਹਾਂ ਦੋਹਾਂ ਤੋਂ ਰਹਿਤ ਹੈ ਤੇ ਕੋਈ ਵਿਰਲਾ ਹੀ ਸਭ ਨੂੰ ਸਮਾਨ ਦ੍ਰਿਸ਼ਟੀ ਨਾਲ ਵੇਖਦਾ ਹੈ ਤੇ ਸੰਤਾਂ ਦੀ ਚਰਨਾਂ ਦੀ ਧੂੜ ਹੋ ਕੇ ਨਾਮਦਾਨ ਪ੍ਰਾਪਤ ਕਰਦਾ ਹੈ ॥੪॥੨੬॥੯੬॥

**ਸਿਰੀ ਰਾਗੁ ਮਹਲਾ ੫ ਘਰੁ ੭ ॥ (ਪੰਨਾ ੫੧)**

**ਸੁਹੇਲਾ ਕਹਨੁ ਕਹਾਵਨੁ ॥**

**ਤੇਰਾ ਬਿਖਮੁ ਭਾਵਨੁ ॥੧॥ਰਹਾਉ॥**

ਹੇ ਪ੍ਰਭੂ ! ਤੇਰਾ ਭਾਣਾ ਮੰਨਣਾ ਤੇ ਤੇਰੇ ਹੁਕਮ ਵਿਚ ਤੁਰਨਾ ਤਾਂ ਬੜਾ ਔਖਾ ਹੈ ਪਰ ਇਹ ਆਖਣਾ ਤਾਂ ਸੁਖਲਾ ਹੈ ਕਿ ਅਸੀਂ ਤੇਰੇ ਹੁਕਮ ਵਿਚ ਤੁਰਦੇ ਹਾਂ। ਹੇ ਪ੍ਰੀਤਮ ! ਮੈਂ ਤੇਰੀ ਓਟ ਲੈ ਕੇ ਪਿਆਰ ਕੀਤਾ ਹੈ ਪ੍ਰੰਤੂ ਸੰਸਾਰੀ ਪਦਾਰਥਾਂ ਵਿਚ ਭਰਮਾ ਕੇ ਤੈਨੂੰ ਭੁਲ ਗਏ ਹਾਂ। ਅਸੀਂ ਗੁਰਾਂ ਦਾ ਉਪਦੇਸ਼ ਲੈ ਕੇ ਪ੍ਰਭੂ ਨੂੰ ਪਛਾਣ ਗਏ ਹਾਂ ਅਤੇ ਜਦ ਮਾਲਕ ਦੀ ਕਿਰਪਾ ਹੋਈ ਤਾਂ ਤੇਰੇ ਵਿਚ ਹੀ ਅਭੇਦ ਹੋ ਜਾਂਦੇ ਹਾਂ ॥੪॥੨੭॥੯੭॥

**ਸਿਰੀ ਰਾਗੁ ਮਹਲਾ ੫ ਘਰੁ ੧ ॥ (ਪੰਨਾ ੫੨)**

**ਮੇਰੇ ਸਤਿਗੁਰਾ ਹਉ ਤੁਧੁ ਵਿਟਹੁ ਕੁਰਬਾਣੁ ॥**

**ਤੇਰੇ ਦਰਸਨ ਕਉ ਬਲਿਹਾਰਣੈ ਤੁਸਿ ਦਿਤਾ ਅੰਮ੍ਰਿਤ ਨਾਮੁ ॥੧॥ਰਹਾਉ॥**

ਹੇ ਮੇਰੇ ਸਤਿਗੁਰ ! ਮੈਂ ਤੇਰੇ ਉਤੋਂ ਕੁਰਬਾਨ ਜਾਂਦਾ ਹਾਂ ਤੇ ਤੇਰੇ ਦਰਸਨਾਂ ਤੋਂ ਬਲਿਹਾਰ ਹਾਂ ਕਿਉਂਕਿ ਤੂੰ ਪ੍ਰਸੰਨ ਹੋ ਕੇ ਨਾਮ-ਰੂਪੀ ਅੰਮ੍ਰਿਤ ਮੈਨੂੰ ਬਖ਼ਸ਼ਸ਼ ਕੀਤਾ ਹੈ। ਗੁਰਮੁਖਾਂ ਨਾਲ ਮਿਲ ਕੇ ਸਾਡਾ ਜਨਮ ਮਰਨ ਕਟਿਆ ਗਿਆ ਹੈ ਤੇ ਮਾਇਆ ਦਾ ਜੰਜਾਲ ਖ਼ਤਮ ਹੋ ਗਿਆ ਹੈ। ਜਿਨ੍ਹਾਂ ਨੇ ਪ੍ਰੇਮ ਨਾਲ ਤੇਰੀ ਸੇਵਾ ਕੀਤੀ ਹੈ ਓਹ ਸਿਆਣੇ ਮਨੁੱਖ ਹਨ ਜਦ ਕਿ ਤੇਰੇ ਜਿਨਾ ਵੱਡਾ ਦਾਤਾ ਹੋਰ ਕੋਈ ਨਹੀਂ ਜਿਸ ਨੇ ਨਾਮ ਦੀ ਦਾਤ ਬਖ਼ਸ਼ੀ ਹੈ ॥੪॥੨੮॥੯੮॥

**ਸਿਰੀ ਰਾਗੁ ਮਹਲਾ ੫ ॥ (ਪੰਨਾ ੫੨)**

**ਮੇਰੇ ਸਾਜਨ ਹਰਿ ਹਰਿ ਨਾਮੁ ਸਮਾਲਿ ॥**

**ਸਾਧੂ ਸੰਗਤਿ ਮਨਿ ਵਸੈ ਪੂਰਨ ਹੋਵੈ ਘਾਲ ॥੧॥ਰਹਾਉ॥**

ਹੇ ਮੇਰੇ ਮਿਤ੍ਰ ! ਹਰੀ ਨਾਮ ਨੂੰ ਹਿਰਦੈ ਵਿਚ ਸੰਭਾਲ ਕੇ (ਟਿਕਾ ਕੇ) ਨਾਮ ਜਾਪ ਵਿਚ ਪ੍ਰੇਮ ਨਾਲ ਲਗਿਆ

ਰਹੋ । ਤੇਰਾ ਜੀਵਨ ਸਫਲ ਹੋ ਜਾਏਗਾ ਤੇ ਕਮਾਈ ਪੂਰੀ ਹੋ ਜਾਏਗੀ ਜਦ ਸੰਤਾਂ ਦੀ ਸੰਗਤ ਵਿਚ (ਸਾਧ ਸੰਗਤ ਨਾਲ) ਹਰੀ ਨਾਮ ਮਨ ਵਿਚ ਆ ਵਸੇਗਾ । ਇਕੋ ਹੀ ਸਚਾ ਵੀਚਾਰ ਹੈ ਕਿ ਗੁਰੂ ਦੇ ਉਪਦੇਸ਼ ਨੂੰ ਕਮਾ ਕੇ ਮਨ ਤਨ ਪ੍ਰਭੂ ਪ੍ਰੇਮ ਵਿਚ ਲਗਾ ਕੇ ਜੀਵਨ ਨੂੰ ਢਾਲੀਏ । ਗੁਰੂ ਬਿਨਾਂ ਹੋਰ ਕੋਈ ਆਸਰਾ ਨਹੀਂ ਜੋ ਨਾਮ ਦੀ ਦਾਤ ਬਖ਼ਸ਼ ਕੇ ਸਾਡਾ ਉਧਾਰ ਕਰਦਾ ਹੈ ਅਤੇ ਜਨਮ ਮਰਨ ਤੋਂ ਬਚਾ ਲੈਂਦਾ ਹੈ ॥੪॥੨੯॥੯੯॥

**ਸਿਰੀ ਰਾਗੁ ਮਹਲਾ ੫ ॥ (ਪੰਨਾ ੫੨)**

**ਭਾਈ ਰੇ ਸਾਚੀ ਸਤਿਗੁਰ ਸੇਵ ॥**

**ਸਤਿਗੁਰ ਤੁਠੈ ਪਾਈਐ ਪੂਰਨ ਅਲਖ ਅਭੇਵ ॥੧॥ਰਹਾਉ॥**

ਹੇ ਭਾਈ ! ਸਤਗੁਰਾਂ ਦੀ ਸੇਵਾ ਹੀ ਸਚੀ ਹੁੰਦੀ ਹੈ ਕਿਉਂਕਿ ਗੁਰ ਉਪਦੇਸ਼ ਦੇ ਮੰਨਣੇ ਨਾਲ ਗੁਰੂ ਪ੍ਰਸੰਨ ਹੁੰਦਾ ਹੈ ਤੇ ਪੂਰਨ ਤੇ ਅਲਖ-ਰੂਪ ਪ੍ਰਮਾਤਮਾ ਦਾ ਮੇਲ ਕਰਾਂਦਾ ਹੈ । ਸਚੇ ਨਾਮ ਦਾ ਜਾਪ ਕਰਕੇ ਦੁਨੀਆਂ ਦੇ ਬੰਧਨਾਂ ਤੋਂ ਮੁਕਤੀ ਮਿਲਦੀ ਹੈ ਸੋ ਅਸੀਂ ਤਾਂ ਐਸੇ ਗੁਰੂ ਤੋਂ ਕੁਰਬਾਨ ਹਾਂ ਜਿਸ ਨੇ ਨਾਮ ਦ੍ਰਿੜ ਕਰਾਇਆ ਹੈ । ਪ੍ਰੰਤੂ ਸਚੇ ਨਾਮ ਦੀ ਦਾਤ ਓਦੋਂ ਮਿਲਦੀ ਹੈ ਜਦੋਂ ਪ੍ਰਭੂ ਦੀ ਨਜ਼ਰ ਸਵੱਲੀ ਹੁੰਦੀ ਹੈ ਤੇ ਸਾਡੇ ਚੰਗੇ ਭਾਗ ਹੁੰਦੇ ਹਨ ॥੪॥੩੦॥੧੦੦॥

**ੴ ਸਤਿਗੁਰ ਪ੍ਰਸਾਦਿ ॥**

**ਸਿਰੀ ਰਾਗੁ ਮਹਲਾ ੧ ਘਰੁ ੧ ਅਸਟਪਦੀਆ ॥ (ਪੰਨਾ ੫੩)**

**ਬਾਬਾ ਅਲਹੁ ਅਗਮ ਅਪਾਰੁ ॥**

**ਪਾਕੀ ਨਾਈ ਪਾਕ ਥਾਇ ਸਚਾ ਪਰਵਿਦਗਾਰੁ ॥੧॥ਰਹਾਉ॥**

ਹੇ ਭਾਈ ! ਓਹ ਪ੍ਰਭੂ ਅਗਮ ਤੇ ਬੇਅੰਤ ਹੈ ਤੇ ਸਾਡੀ ਪਹੁੰਚ ਤੋਂ ਪਰੇ ਹੈ । ਉਸ ਮਾਲਕ ਦੀ ਵਡਿਆਈ ਵੀ ਪਵਿਤ੍ਰ ਹੈ ਤੇ ਉਸ ਦਾ ਅਸਥਾਨ ਵੀ ਪਵਿਤ੍ਰ ਹੈ । ਓਹ ਸਾਰਿਆਂ ਦੀ ਪਾਲਣਾ ਕਰਦਾ ਹੈ । ਪ੍ਰਮੇਸ਼ਰ ਦੇ ਜਸ ਨੂੰ ਮਨ ਕਰਕੇ ਮੁੜ ਮੁੜ ਉਚਾਰਨ ਕਰੀਏ ਤੇ ਨਾਮ ਸਿਮਰਨ ਵਿਚ ਲਗੀਏ । ਮਾਲਕ ਦਾ ਅੰਤ ਕਿਸੇ ਨੇ ਨਹੀਂ ਪਾਇਆ ਤੇ ਨਾ ਹੀ ਉਸ ਦਾ ਹੁਕਮ ਜਾਣਿਆ ਜਾਂਦਾ ਹੈ । ਸਭ ਸੁਣ ਸੁਣ ਕੇ ਹੀ ਉਸ ਦੀ ਵਡਿਆਈ ਕਰਦੇ ਹਨ ਪਰ ਕੋਈ ਵੀ, ਗਿਆਨਵਾਨ, ਸ਼ੇਖ਼ ਤੇ ਕਾਜ਼ੀ ਵੀ, ਉਸਦੀ ਕੁਦਰਤਿ ਨੂੰ ਨਹੀਂ ਜਾਣਦੇ ॥੭॥੧॥

**ਮਹਲਾ ੧ ॥ (ਪੰਨਾ ੫੪)**

**ਹਰਿ ਜੀਉ ਇਉ ਪਿਰੁ ਰਾਵੈ ਨਾਰਿ ॥**

**ਤੁਧੁ ਭਾਵਨਿ ਸੋਹਾਗਣੀ ਆਪਣੀ ਕਿਰਪਾ ਲੈਹਿ ਸਵਾਰਿ ॥੧॥ਰਹਾਉ॥**

ਹੇ ਪ੍ਰਭੂ ! ਜੀਵ ਰੂਪੀ ਇਸਤ੍ਰੀ ਪ੍ਰਭੂ-ਪਤੀ ਦਾ ਅਨੰਦ ਸੁਹਾਗਣਿ ਦੀ ਤਰ੍ਹਾਂ ਮਾਣਦੀ ਹੈ ਪ੍ਰੰਤੂ ਤੈਨੂੰ ਤੇਰੇ ਸੰਤ ਜਨ ਤੇਰੀ ਸੇਵਾ ਵਿਚ ਲਗੇ ਹੋਏ ਹੀ ਚੰਗੇ ਲਗਦੇ ਹਨ ਅਤੇ ਉਨ੍ਹਾਂ ਨੂੰ ਆਪਣੀ ਕਿਰਪਾ ਦੁਆਰਾ ਹੀ ਸੁਵਾਰ ਲੈਂਦਾ ਹੈ (ਰਖਿਆ ਕਰਦਾ ਹੈ)॥ ਜੀਵ-ਰੂਪੀ ਇਸਤ੍ਰੀ ਤਾਂ ਚੰਗੇ ਕਰਮਾਂ ਦਾ ਸ਼ਿੰਗਾਰ ਕਰਦੀ ਹੈ ਪ੍ਰੰਤੂ ਪਖੰਡੀ ਕਰਮਾਂ ਤੇ ਵਿਸ਼ਿਆਂ ਭੋਗਾਂ ਦਾ ਅਨੰਦ ਨਾਸਵੰਤ ਹੈ । ਇਸ ਲਈ ਪ੍ਰਭੂ ਦਾ ਪ੍ਰੇਮ ਪਖੰਡ ਕਰਕੇ ਨਹੀਂ ਪਾਇਆ ਜਾ ਸਕਦਾ ।

ਮੂਰਖ ਇਨਸਾਨ ਤਾਂ ਅਵਿਦਿਯਾ ਦੇ ਅੰਧੇਰੇ ਵਿਚ ਸੁਤੇ ਹਨ ਤੇ ਸਾਰੀ ਉਮਰ ਪ੍ਰਭੂ ਭਜਨ ਬਿਨਾ ਗੁਜ਼ਾਰਦੇ ਹਨ ॥੮॥੨॥

**ਸਿਰੀ ਰਾਗੁ ਮਹਲਾ ੧ ॥ (ਪੰਨਾ ੫੪)**

**ਹਰਿ ਜੀਉ ਤੂ ਕਰਤਾ ਕਰਤਾਰੁ ॥**

**ਜਿਉ ਭਾਵੈ ਤਿਉ ਰਾਖੁ ਤੂੰ ਹਰਿ ਨਾਮੁ ਮਿਲੈ ਆਚਾਰ ॥੧॥ਰਹਾਉ॥**

ਹੇ ਹਰੀ ਜੀਉ ! ਤੂੰ ਜੀਵਾਂ ਦਾ ਕਰਤਾ ਹੈਂ ਤੇ ਸਾਰੇ ਸੰਸਾਰ ਦਾ ਵੀ (ਬ੍ਰਹਮਾ ਆਦਿ ਦਾ) ਰਚਨਹਾਰ ਹੈ। ਜਿਵੇਂ ਤੈਨੂੰ ਚੰਗਾ ਲਗਦਾ ਹੈ ਉਸੇ ਤਰ੍ਹਾਂ ਤੂੰ ਸਾਡੀ ਰਖਿਆ ਕਰ ਪ੍ਰੰਤੂ ਤੇਰੇ ਨਾਮ ਦੀ ਦਾਤ ਜ਼ਰੂਰ ਮਿਲੇ ਤੇ ਸਾਡਾ ਇਹ ਹੀ (ਨਾਮ ਜਪਣਾ) ਸਾਡਾ ਕੰਮ ਹੋ ਜਾਏ ਜੀਵਨ ਵਿਚ। ਤੂੰ ਸਭ ਕੁਝ ਆਪੇ ਆਪ ਹੈਂ ਤੇ ਗੁਰ ਉਪਦੇਸ਼ ਰਾਹੀਂ ਜਿਨ੍ਹਾਂ ਨੇ ਤੈਨੂੰ (ਸਮਝਿਆ ਹੈ) ਸਾਲਾਹਿਆ ਹੈ ਉਨ੍ਹਾਂ ਨੇ ਸਾਰੇ ਜੀਵਾਂ ਵਿਚ ਤੈਨੂੰ ਰੰਮਿਆ ਵੇਖ ਲਿਆ ਹੈ। ਸਾਰੀ ਦੁਨੀਆਂ ਨੂੰ ਆਪ ਹੀ ਧੰਧਿਆਂ ਵਿਚ ਬੰਨ੍ਹਿਆ ਹੋਇਆ ਹੈ ਕਿਉਂਕਿ ਗੁਰੂ ਬਿਨਾਂ ਅੰਧੇਰਾ ਹੀ ਹੈ ਪ੍ਰੰਤੂ ਜੋ ਗੁਰ ਉਪਦੇਸ਼ ਕਰਕੇ ਬਚ ਗਏ ਹਨ ਉਹ ਤੇਰੇ ਨਾਮ ਵਿਚ ਬਿਰਤੀ ਲਾਂਦੇ ਹਨ ਤੇ ਗੁਰ ਸ਼ਬਦ ਦੁਆਰਾ ਗੁਰਾਂ ਦੇ ਚਰਨਾਂ ਵਿਚ ਲਗੇ ਰਹਿੰਦੇ ਹਨ ॥੮॥੩॥

**ਸਿਰੀ ਰਾਗੁ ਮਹਲਾ ੧ ॥ (ਪੰਨਾ ੫੫)**

**ਭਾਈ ਰੇ ਇਉ ਸਿਰਿ ਜਾਣਹੁ ਕਾਲੁ ॥**

**ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ ॥੧॥ਰਹਾਉ॥**

ਹੇ ਭਾਈ ! ਜਿਸ ਤਰ੍ਹਾਂ ਮਛਲੀ ਅਚਾਨਕ ਜਾਲ ਵਿਚ (ਸ਼ਿਕਾਰੀ ਦੇ) ਫਸ ਜਾਂਦੀ ਹੈ ਇਸ ਤਰ੍ਹਾਂ ਮਨੁੱਖ ਦੇ ਸਿਰ ਉਤੇ ਮੌਤ ਦਾ ਡਰ (ਜਾਲ) ਮੰਡਲਾਂਦਾ ਹੈ ਸੋ ਅਚਾਨਕ ਹੀ ਮੌਤ ਆ ਘੇਰਦੀ ਹੈ। ਮਛਲੀ ਸੋਹਣੀ ਤੇ ਸਿਆਣੀ ਸੀ ਫਿਰ ਵੀ ਗਲਤ ਭਰੋਸੇ ਕਰ ਕੇ ਪਕੜੀ ਗਈ। ਇਸੇ ਤਰ੍ਹਾਂ ਕਾਲ਼ੂ ਨੇ ਜਗਤ ਨੂੰ ਜਕੜਿਆ ਹੋਇਆ ਹੈ ਜੋ ਗੁਰਾਂ ਦੀ ਕਿਰਪਾ ਬਿਨਾਂ ਨਹੀਂ ਹਟ ਸਕਦਾ। ਗੁਰੂ ਦੀ ਸਿਖਿਆ ਰਾਹੀਂ ਮਨ ਵਿਚ ਚਾਨਣਾ ਹੋ ਜਾਂਦਾ ਹੈ ਤੇ ਜੋਤੀ ਵਿਚ ਮਿਲ ਜਾਂਦੇ ਹਾਂ ਜਦ ਕਿ ਗੁਰੂ ਦੀ ਕਿਰਪਾ ਬਿਨਾਂ ਅਗਿਆਨਤਾ ਦੇ ਅੰਧੇਰੇ ਵਿਚ ਹੀ ਭਟਕਦੇ ਹਾਂ। ਜੋ ਗੁਰੂ ਦਾ ਉਪਦੇਸ਼ ਲੈਂਦੇ ਹਨ ਉਹ ਫਿਰ ਕਾਲ ਤੋਂ ਨਹੀਂ ਡਰਦੇ ਤੇ ਮਾਲਕ ਦੇ ਹੁਕਮ ਵਿਚ ਸਚੇ ਪ੍ਰਭੂ ਨਾਲ ਮਿਲ ਜਾਂਦੇ ਹਨ ॥੮॥੪॥

**ਸਿਰੀ ਰਾਗੁ ਮਹਲਾ ੧ ॥ (ਪੰਨਾ ੫੬)**

**ਮੁੰਧੇ ਗੁਣ ਹੀਨੀ ਸੁਖੁ ਕੇਹਿ ॥**

**ਪਿਰੁ ਰਲੀਆ ਰਸਿ ਮਾਣਸੀ ਸਾਚਿ ਸਬਦਿ ਸੁਖੁ ਨੇਹਿ ॥੧॥ਰਹਾਉ॥**

ਹੇ ਜੀਵ-ਰੂਪੀ ਇਸਤ੍ਰੀ ! ਚੰਗਿਆਂ ਗੁਣਾਂ ਤੋਂ ਬਿਨਾਂ ਤੂੰ ਕਿਸ ਤਰ੍ਹਾਂ ਸੁਖ ਦੀ ਆਸ ਕਰ ਸਕਦੀ ਹੈਂ ? ਪ੍ਰਭੂ-ਪਤੀ ਨਾਲ ਮਿਲ ਕੇ ਉਸ ਮਾਲਕ ਦੇ ਪਿਆਰ ਦਾ ਸੁਖ ਤਾਂ ਮਾਣ ਸਕਦੀ ਹੈਂ ਜੇ ਗੁਰਾਂ ਦੇ (ਸ਼ਬਦ) ਸਚੇ ਉਪਦੇਸ਼ ਵਿਚ ਪ੍ਰੇਮ ਕਰੇਂਗੀ। ਗੁਰ ਉਪਦੇਸ਼ ਬਿਨਾਂ ਇਸ ਜੂਠੇ ਮਨ ਤੇ ਤਨ ਵਾਲੇ ਮਨੁੱਖ ਨੂੰ ਜੋ ਹਮੇਸ਼ਾਂ ਝੂਠ ਦਾ ਸਹਾਰਾ ਲੈਂਣਾ ਹੈ, ਕਿਵੇਂ ਸਚੇ ਪ੍ਰਮੇਸ਼ਰ ਨਾਲ ਮੇਲ ਪ੍ਰਾਪਤ ਹੋ ਸਕਦਾ ਹੈ? ਜੇ ਪ੍ਰਭੂ ਦੀ ਕਿਰਪਾ ਹੋਵੇ ਤਾਂ ਜੀਵ-ਰੂਪੀ

ਇਸਤ੍ਰੀ ਪ੍ਰਭੂ-ਪਤੀ ਦੀ ਖ਼ੁਸ਼ੀ ਵਿਚ ਸੁਖ ਮਾਣ ਸਕਦੀ ਹੈ (ਇਹ ਕਾਂਇਆ ਆਤਮਾ ਦੇ ਮੇਲ ਦਾ ਸੁਖ ਮਾਣ ਸਕਦੀ ਹੈ) । ਦ੍ਵੈਤ-ਭਾਵਨਾ ਤੇ ਮਾਇਆ ਵਿਚ ਮਸਤ ਮਨਮੁਖ ਲੋਕ ਪ੍ਰਲੋਕ ਵਿਚ ਢੋਈ ਨਹੀਂ ਪਾਂਦੇ ਜਦ ਕਿ ਗੁਰ ਉਪਦੇਸ਼ ਦੁਆਰਾ ਗੁਰਮੁਖ ਵਾਹਿਗੁਰੂ ਨਾਲ ਅਭੇਦ ਹੋ ਸਕਦੇ ਹਨ ॥੮॥੫॥

**ਸਿਰੀ ਰਾਗੁ ਮਹਲਾ ੧ ॥ (ਪੰਨਾ ੫੬)**

**ਮੁੰਧੇ ਗੁਣ ਦਾਸੀ ਸੁਖੁ ਹੋਇ ॥**

**ਅਵਗਣ ਤਿਆਗ ਸਮਾਈਐ ਗੁਰਮਤਿ ਪੂਰਾ ਸੋਇ ॥੧॥ਰਹਾਉ॥**

ਹੇ ਜੀਵ-ਰੂਪੀ ਇਸਤ੍ਰੀ ! ਜੇ ਤੂੰ ਆਪਣਾ ਹੰਕਾਰ ਤਿਆਗ ਕੇ ਦਾਸ ਬਣਕੇ ਸੇਵਾ ਭਾਵ ਵਿਚ ਗੁਣ ਗ੍ਰਹਿਣ ਕਰੇਂਗੀ ਤਾਂ ਤੂੰ ਪ੍ਰਭੂ ਪ੍ਰੇਮ ਦਾ ਸੁਖ ਮਾਣ ਸਕਦੀ ਹੈਂ । ਅਸੀਂ ਗੁਰਮਤ ਧਾਰਨ ਕਰਕੇ (ਗੁਰਾਂ ਦੀ ਸਿਖਿਆ ਲੈ ਕੇ) ਤੇ ਔਗੁਣਾਂ ਨੂੰ ਛਡ ਕੇ ਪੂਰੇ ਪ੍ਰਭੂ ਵਿਚ ਲੀਨ ਹੋ ਸਕਦੇ ਹਾਂ । ਪ੍ਰਭੂ ਦੇ ਨਾਮ ਬਿਨਾਂ ਤੀਰਥਾਂ ਦੇ ਇਸ਼ਨਾਨ ਜਾਂ ਹੋਰ ਕਰਮ ਕਾਂਡਾਂ ਦਾ ਕੋਈ ਲਾਭ ਨਹੀਂ ਤੇ ਮਨੁੱਖ ਦੁਖ ਹੀ ਪਾਂਦਾ ਹੈ । ਨਾਂ ਤਾਂ ਇਹ ਮਨੁਖ ਆਪਣੇ ਅਸਲੇ ਨੂੰ ਪਛਾਣਦਾ ਹੈ ਤੇ ਨਾ ਹੀ ਹਿਰਦੇ ਵਿਚ ਪਰਮ-ਆਤਮਾ ਨੂੰ ਵੇਖਦਾ ਹੈ । ਸੋ ਸਾਧ ਸੰਗਤ ਨਾਲ ਮਿਲ ਕੇ ਗੁਰਾਂ ਦੀ ਸਿਖਿਆ ਦੁਆਰਾ ਪ੍ਰਭੂ ਦਾ ਵੀਚਾਰ ਕਰਨਾ (ਸ਼ਬਦ ਰਾਹੀਂ) ਹੀ ਸਾਡਾ ਫ਼ਰਜ਼ ਬਣਦਾ ਹੈ । ਨਾਮ ਰੰਗ ਵਿਚ ਰਤੇ ਹੋਏ ਆਤਮਕ ਅਨੰਦ ਮਾਣਦੇ ਹਨ ॥੮॥੬॥

**ਸਿਰੀ ਰਾਗੁ ਮਹਲਾ ੧ ॥ (ਪੰਨਾ ੫੭)**

**ਭਾਈ ਰੇ ਮੈਲੁ ਨਾਹੀ ਨਿਰਮਲ ਜਲਿ ਨਾਇ ॥**

**ਨਿਰਮਲ ਸਾਚਾ ਏਕੁ ਤੂ ਹੋਰੁ ਮੈਲੁ ਭਰੀ ਸਭ ਜਾਇ ॥੧॥ਰਹਾਉ॥**

ਹੇ ਭਾਈ ! ਹਿਰਦੇ ਦੀ ਮੈਲ ਸਾਫ਼ ਤੇ ਪਵਿਤ੍ਰ ਜਲ ਨਾਲ ਇਸ਼ਨਾਨ ਕਰਨ ਨਾਲ ਨਹੀਂ ਉਤਰ ਸਕਦੀ (ਗਿਆਨ ਰੂਪੀ) ਪਾਣੀ ਨਾਲ ਇਸ਼ਨਾਨ ਕਰਨ ਨਾਲ ਅਗਿਆਨਤਾ ਦੀ ਮੈਲ ਉਤਰ ਜਾਂਦੀ ਹੈ) ਪ੍ਰੰਤੂ ਇਕ ਸਚਾ ਪ੍ਰਭੂ ਹੀ ਨਿਰਮਲ ਹੈ ਜਦ ਕਿ ਹੋਰ ਸਾਰੀ ਜਗ੍ਹਾ ਤਾਂ ਮੈਲ ਨਾਲ ਭਰੀ ਹੈ । ਜੇ ਅਸੀਂ ਗੁਰਾਂ ਦੀ ਕਿਰਪਾ ਨਾਲ ਨਿਰਮਲ ਪ੍ਰਮੇਸ਼ਰ ਨੂੰ ਜਾਣ ਲਈਏ ਤਾਂ ਇਹ ਸਰੀਰ ਤੇ ਹਿਰਦਾ ਵੀ ਨਿਰਮਲ ਹੋ ਜਾਂਦਾ ਹੈ । ਓਹ ਸਚਾ ਪ੍ਰਭੂ ਤਾਂ ਮਨ ਵਿਚ ਵਸਦਾ ਹੈ ਜਿਸ ਨੂੰ ਗਿਆਨ ਦੁਆਰਾ ਪਾ ਕੇ ਅਸੀਂ ਸੁਖੀ ਹੋ ਸਕਦੇ ਹਾਂ । ਜੇ ਸਚਾ ਗੁਰੂ ਮਿਲ ਜਾਏ ਤਾਂ ਪ੍ਰਭੂ ਨਾਲ ਵੀ ਸਹਜੇ ਹੀ ਮੇਲ ਹੋ ਸਕਦਾ ਹੈ । ਜੋ ਮਨੁੱਖ ਨਾਮ ਤੋਂ ਬਿਨਾਂ ਜੀਵਨ ਬਤੀਤ ਕਰਦੇ ਹਨ ਉਹ ਦੁਖੀ ਹੋ ਕੇ ਰੋਂਦੇ ਹਨ ਪ੍ਰੰਤੂ ਹਰੀ ਦੇ ਨਾਮ ਵਿਚ ਰੰਗੇ ਹੋਏ ਮਨੁੱਖ ਪ੍ਰਭੂ ਨਾਲ ਮਿਲ ਜਾਂਦੇ ਹਨ ॥੮॥੭॥

**ਸਿਰੀ ਰਾਗੁ ਮਹਲਾ ੧ ॥ (ਪੰਨਾ ੫੯)**

**ਭਾਈ ਰੇ ਅਵਰੁ ਨਾਹੀ ਮੈ ਥਾਉ ॥**

**ਮੈ ਧਨੁ ਨਾਮੁ ਨਿਧਾਨੁ ਹੈ ਗੁਰਿ ਦੀਆ ਬਲਿ ਜਾਉ ॥੧॥ਰਹਾਉ॥**

ਹੇ ਭਾਈ ! ਮੈਨੂੰ ਗੁਰਾਂ ਤੋਂ ਬਿਨਾਂ ਹੋਰ ਕੋਈ ਦੂਜਾ ਠਿਕਾਣਾ ਨਜ਼ਰ ਨਹੀਂ ਆਂਵਦਾ । ਮੈਨੂੰ ਤਾਂ ਗੁਰਾਂ ਨੇ ਨਾਮ ਧਨ ਦਾ ਖ਼ਜ਼ਾਨਾ ਗੁਰ ਉਪਦੇਸ਼ ਰਾਹੀਂ ਬਖ਼ਸ਼ਸ਼ ਕੀਤਾ ਹੈ ਇਸ ਲਈ ਮੈਂ ਗੁਰਾਂ ਤੋਂ ਕੁਰਬਾਨ ਜਾਂਦਾ ਹੈ । ਹੇ ਭੁਲੇ

ਮਨ ! ਗੁਰਾਂ ਦੀ ਚਰਨੀਂ ਲਗ ਕੇ ਨਾਮ ਸਿਮਰਨ ਵਿਚ ਲਗਿਆ ਰਹੋ ਕਿਉਂਕਿ ਪ੍ਰਭੂ ਤੋਂ ਵਿਛੜਕੇ ਛੁਟੜ ਇਸਤ੍ਰੀ ਦੀ ਤਰ੍ਹਾਂ ਸੁਹਾਗ ਦਾ ਅਨੰਦ ਨਹੀਂ ਮਿਲਦਾ । ਮੈਂ ਤਾਂ ਨਾਮ ਦੀ ਟੇਕ ਲਈ ਹੈ ਇਸ ਲਈ ਗੁਰੂ ਤੋਂ ਬਿਨਾਂ ਇਕ ਘੜੀ (ਪਲ) ਵੀ ਨਹੀਂ ਜੀਂਵਦਾ ਰਹਿ ਸਕਦਾ । ਸੋ ਗੁਰ ਉਪਦੇਸ਼ ਦੁਆਰਾ ਪ੍ਰਭੂ ਦੇ ਨਾਮ ਨੂੰ ਮਨ ਬਾਣੀ ਕਰਕੇ ਸਿਮਰ ਕੇ ਵਾਹਿਗੁਰੂ ਨੂੰ ਹਿਰਦੇ ਵਿਚ ਵਸਾਣਾ ਚਾਹੀਦਾ ਹੈ ॥੮॥੮॥

**ਸਿਰੀ ਰਾਗੁ ਮਹਲਾ ੧ ॥ (ਪੰਨਾ ੫੮)**

**ਮਨ ਰੇ ਰਾਮ ਜਪਹੁ ਸੁਖੁ ਹੋਇ ॥**

**ਬਿਨੁ ਗੁਰ ਪ੍ਰੇਮੁ ਨ ਪਾਈਐ ਸਬਦਿ ਮਿਲੈ ਰੰਗੁ ਹੋਇ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਰਾਮ ਨਾਮ ਦਾ ਜਾਪ ਕਰਿਆ ਕਰ ਤਾਂ ਜੋ ਸੁਖ ਦੀ ਪ੍ਰਾਪਤੀ ਹੋਵੇ । ਗੁਰਾਂ ਦੀ ਕਿਰਪਾ ਬਿਨਾਂ ਪ੍ਰਭੂ ਪ੍ਰੇਮ ਦੀ ਸੋਝੀ ਨਹੀਂ ਹੁੰਦੀ ਪ੍ਰੰਤੂ ਗੁਰਾਂ ਦੇ ਸ਼ਬਦ ਦੁਆਰਾ (ਗੁਰ ਉਪਦੇਸ਼ ਰਾਹੀਂ) ਵਾਹਿਗੁਰੂ ਦਾ ਮੇਲ ਪਾ ਕੇ ਅਸੀਂ ਆਤਮਕ ਅਨੰਦ ਮਾਣ ਸਕਦੇ ਹਾਂ । ਜਿਸ ਮਨੁੱਖ ਨੇ ਗੁਰਾਂ ਦੁਆਰਾ ਬ੍ਰਹਮ ਨੂੰ ਆਤਮ-ਸਰੂਪ ਆਪਣੇ ਅੰਦਰ ਪਛਾਣ ਲਿਆ ਹੈ ਉਹ ਗੁਰਾਂ ਦੀ ਸੇਵਾ ਕਰਕੇ ਪ੍ਰਭੂ ਨਾਲ ਮਿਲ ਗਏ ਹਨ । ਸੋ ਗੁਰਮੁਖ ਤਾਂ ਸੰਤਾਂ ਦੀ ਸੰਗਤ ਵਿਚ ਨਾਮ ਦੀ ਟੇਕ ਲੈਂਦੇ ਹਨ ਅਤੇ ਸੁਖ ਭੁੰਚਦੇ ਹਨ ॥੮॥੯॥

**ਸਿਰੀ ਰਾਗੁ ਮਹਲਾ ੧ ॥ (ਪੰਨਾ ੫੯)**

**ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥**

**ਪੂਛਹੁ ਬ੍ਰਹਮੇ ਨਾਰਦੇ ਬੇਦ ਬਿਆਸੈ ਕੋਇ ॥੧॥ਰਹਾਉ॥**

ਹੇ ਭਾਈ ! ਗੁਰਾਂ ਦੇ ਉਪਦੇਸ਼ ਬਗੈਰ ਅਸੀਂ ਗਿਆਨ ਦੀ ਪ੍ਰਾਪਤੀ ਨਹੀਂ ਕਰ ਸਕਦੇ । ਜੇ ਕਿਸੇ ਨੂੰ ਕੋਈ ਸ਼ਕ ਹੈ ਤਾਂ ਉਹ ਬ੍ਰਹਮਾ, ਨਾਰਦ ਜਾਂ ਵਿਆਸ ਰਿਸ਼ੀ (ਜੋ ਵੇਦਾਂ ਦਾ ਗਿਆਤਾ ਹੈ) ਪਾਸੋਂ ਪੁਛ ਸਕਦਾ ਹੈ । ਜਿਸ ਮਨੁੱਖ ਨੂੰ ਪੂਰਾ ਗੁਰੂ ਮਿਲ ਗਿਆ ਹੈ ਉਹ ਨਾਮ ਰੂਪੀ ਰਤਨ ਦੇ ਵੀਚਾਰ ਰਾਹੀਂ ਮਨ ਅਰਪਨ ਕਰਕੇ ਪ੍ਰਭੂ ਦੇ ਪਿਆਰ ਨੂੰ ਪਾ ਸਕਦੇ ਹਨ । ਸਤਗੁਰੂ ਤਾਂ ਸੁਖਾਂ ਦਾ ਦਾਤਾ ਹੈ ਜੋ ਨਾਮ ਦੇ ਜਹਾਜ਼ ਰਾਹੀਂ ਆਪਣੀ ਕਿਰਪਾ ਦੁਆਰਾ ਸੰਸਾਰ ਸਮੁੰਦ੍ਰ ਤੋਂ ਪਾਰ ਕਰਾ ਸਕਦਾ ਹੈ ॥੮॥੧੦॥

**ਸਿਰੀ ਰਾਗੁ ਮਹਲਾ ੧ ॥ (ਪੰਨਾ ੬੦)**

**ਮਨ ਰੇ ਕਿਉ ਛੂਟਹਿ ਬਿਨੁ ਪਿਆਰ ॥**

**ਗੁਰਮੁਖਿ ਅੰਤਰਿ ਰਵਿ ਰਹਿਆ ਬਖਸੇ ਭਗਤਿ ਭੰਡਾਰ ॥੧॥ਰਹਾਉ॥**

ਹੇ ਮੇਰੇ ਮਨ ! ਪ੍ਰਭੂ ਦੇ ਪ੍ਰੇਮ ਤੋਂ ਬਿਨਾਂ ਤੂੰ ਕਿਸ ਤਰ੍ਹਾਂ ਦੁਨੀਆਵੀ ਬੰਧਨਾਂ ਤੋਂ ਮੁਕਤ ਹੋ ਸਕਦਾ ਹੈ? ਜਿਨ੍ਹਾਂ ਮਨੁੱਖਾਂ ਨੇ ਗੁਰ ਉਪਦੇਸ਼ ਰਾਹੀਂ ਮਨ ਦੇ ਅੰਦਰ ਪ੍ਰਭੂ ਨੂੰ ਰੰਗਿਆ ਹੋਇਆ ਪਛਾਣ ਲਿਆ ਹੈ । ਉਨ੍ਹਾਂ ਨੂੰ ਪ੍ਰਭੂ ਆਪਣੀ ਭਗਤੀ ਦਾ ਖ਼ਜ਼ਾਨਾ ਬਖ਼ਸ਼ਦਾ ਹੈ । ਪ੍ਰਭੂ ਨਾਲ ਐਸੀ ਪ੍ਰੀਤ ਕਰਨੀ ਚਾਹੀਦੀ ਹੈ ਜਿਵੇਂ ਕਮਲ ਫੁਲ ਦੀ ਪਾਣੀ ਨਾਲ ਜਾਂ ਮਛਲੀ ਦੀ ਜਲ ਨਾਲ ਜੋ ਜਲ ਤੋਂ ਬਿਨਾਂ ਮਰ ਜਾਂਦੀ ਹੈ । ਜਾਂ ਚਾਤ੍ਰਿਕ ਦੀ ਮੀਂਹ ਨਾਲ ਜੋ ਸ੍ਵਾਂਤੀ ਬੂੰਦ ਲਈ ਤੜਪਦਾ ਹੈ ਤੇ ਚਕਵੀ ਦੀ ਸੂਰਜ ਨਾਲ । ਇਸੇ ਤਰ੍ਹਾਂ ਗੁਰਮੁਖ ਵੀ ਪ੍ਰਭੂ ਨੂੰ ਪਾਸ ਹੀ ਦੇਖਦਾ ਹੈ । ਆਪੇ ਦੀ ਪਛਾਣ ਗੁਰੂ ਦੁਆਰੇ ਕੀਤੀ ਜਾਂਦੀ ਹੈ ॥੧੦॥੧੧॥

### ਸਿਰੀ ਰਾਗੁ ਮਹਲਾ ੧ ॥ (ਪੰਨਾ ੬੦॥

**ਬਾਬਾ ਮਾਇਆ ਭਰਮਿ ਭੁਲਾਇ ॥**

**ਭਰਮਿ ਭੁਲੀ ਸੋਹਾਗਣੀ ਨਾ ਪਿਰ ਅੰਕਿ ਸਮਾਇ ॥੧॥ਰਹਾਉ॥**

ਹੇ ਭਾਈ ! ਇਸ ਤ੍ਰੈ-ਗੁਣੀ ਮਾਇਆ ਨੇ (ਰਜੋਂ, ਤਮੋ, ਸਤੋ ਕਰਕੇ) ਦੁਨੀਆਂ ਨੂੰ ਭਰਮਾਂ ਤੇ ਭੁਲੇਖਿਆਂ ਵਿਚ ਭੁਲਾਇਆ ਹੋਇਆ ਹੈ ਤੇ ਸਾਰਾ ਸੰਸਾਰ ਇਸ ਪਿਛੇ ਲਗ ਕੇ ਭਟਕ ਰਿਹਾ ਹੈ । ਜਿਵੇਂ ਪਤੀ ਤੋਂ ਵਿਛੜੀ (ਛਡੀ ਹੋਈ) ਇਸਤ੍ਰੀ ਪਤੀ ਦਾ ਪਿਆਰ ਨਹੀਂ ਪਾ ਸਕਦੀ । ਇਸੇ ਤਰ੍ਹਾਂ ਇਨਸਾਨ ਭਗਤੀ ਤੋਂ ਬਿਨਾਂ ਪ੍ਰਭੂ ਤੋਂ ਐਸਾ ਵਿਛੜਿਆ ਹੁੰਦਾ ਹੈ ਕਿ ਭਰਮਾਂ ਵਿਚ ਭਟਕਦਾ ਹੈ । ਗੁਰੂ ਤਾਂ ਵਿਛੜਿਆ ਨੂੰ ਨਾਮ ਰਸ ਦਾ ਪਿਆਰ ਦੇ ਕੇ ਪ੍ਰਭੂ ਨਾਲ ਮਿਲਾ ਦੇਂਦਾ ਹੈ । ਗੁਰੂ ਤੋਂ ਬਿਨਾਂ ਇਸ ਮਨ ਨੂੰ ਕੌਣ ਸਮਝਾਏ? ਸੋ ਗੁਰਮੁਖ ਤਾਂ ਗੁਰ ਉਪਦੇਸ਼ ਨੂੰ ਕਮਾ ਕੇ ਪ੍ਰਭੂ ਨੂੰ ਆਪਣੇ ਅੰਦਰ ਹੀ ਪਾ ਲੈਂਦਾ ਹੈ ॥੯॥੧੨॥

### ਸਿਰੀ ਰਾਗੁ ਮਹਲਾ ੧ ॥ (ਪੰਨਾ ੬੧)

**ਮੇਰੇ ਪ੍ਰੀਤਮਾ ਮੈ ਤੁਝ ਬਿਨੁ ਅਵਰੁ ਨ ਕੋਇ ॥**

**ਮੈ ਤੁਝ ਬਿਨੁ ਅਵਰੁ ਨ ਭਾਵਈ ਤੂੰ ਭਾਵਹਿ ਸੁਖੁ ਹੋਇ ॥੧॥ਰਹਾਉ॥**

ਹੇ ਮੇਰੇ ਪਿਆਰੇ ਪ੍ਰਭੂ ਪ੍ਰੀਤਮ ! ਮੈਨੂੰ ਤਾਂ ਸੰਸਾਰ ਵਿਚ ਮਾਇਆ ਤੇ ਵਿਕਾਰਾਂ ਵਰਗੇ ਠਗਾਂ ਤੋਂ ਬਚਾਉਣ ਵਾਲਾ ਤੇ ਸੁਖ ਦੇਣ ਵਾਲਾ ਤੇਰੇ ਬਿਨਾਂ ਹੋਰ ਦੂਜਾ ਕੋਈ ਨਹੀਂ ਹੈ । ਮੈਨੂੰ ਤੇਰੇ ਬਿਨਾਂ ਹੋਰ ਕੋਈ ਚੰਗਾ ਨਹੀਂ ਲਗਦਾ ਪਰ ਜੇ ਮੇਰੀ ਪ੍ਰੀਤੀ ਤੈਨੂੰ ਚੰਗੀ ਲਗੀ ਤਾਂ ਮੇਰਾ ਮਨ ਸੁਖੀ ਤੇ ਸ਼ਾਂਤ ਹੋ ਜਾਏਗਾ । ਇਸ ਮਾਇਆ ਮੋਹਣੀ ਨੇ ਤ੍ਰਿਸ਼ਨਾਂ, ਪੁਤ੍ਰ ਇਸਤ੍ਰੀ ਦਾ ਪਿਆਰ, ਧਨ ਤੇ ਜੁਆਨੀ ਦਾ ਹੰਕਾਰ ਦੇ ਕੇ ਸਾਰੇ ਸੰਸਾਰ ਨੂੰ ਠਗਿਆ ਹੋਇਆ ਹੈ ਪ੍ਰੰਤੂ ਗੁਰ ਉਪਦੇਸ਼ ਰਾਹੀਂ ਨਾਮ ਜਪ ਕੇ ਮਨ ਸਚੇ ਰੰਗ ਵਿਚ ਰੰਗਿਆ ਜਾਂਦਾ ਹੈ ਤੇ ਸੰਸਾਰ ਦੇ ਬੰਧਨਾਂ ਤੋਂ ਛੁਟ ਜਾਂਦਾ ਹੈ । ਇਹ ਸਰੀਰ ਪ੍ਰਭੂ ਦੇ ਗੁਣ ਉਚਾਰਨ ਬਿਨਾਂ ਕਿਸੇ ਕੰਮ ਨਹੀਂ ਆਂਵਦਾ ਪ੍ਰੰਤੂ ਗੁਰਾਂ ਬਿਨਾਂ ਇਸ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ । ਜਿਵੇਂ ਮਾਲਕ ਦੀ ਰਜ਼ਾ ਹੁੰਦੀ ਹੈ ਸਾਨੂੰ ਉਸ ਵਿਚ ਹੀ ਖ਼ੁਸ਼ੀ ਮਨਾਣੀ ਚਾਹੀਦੀ ਹੈ ਪਰ ਪ੍ਰਭੂ ਦਾ ਨਾਮ ਨਾ ਭੁਲੇ ॥੯॥੧੩॥

### ਸਿਰੀ ਰਾਗੁ ਮਹਲਾ ੧ ॥ (ਪੰਨਾ ੬੨)

**ਮਨ ਰੇ ਸਾਚੀ ਖਸਮ ਰਜਾਇ ॥**

**ਜਿਨਿ ਤਨੁ ਮਨੁ ਸਾਜਿ ਸੀਗਾਰਿਆ ਤਿਸੁ ਸੇਤੀ ਲਿਵ ਲਾਇ ॥੧॥ਰਹਾਉ॥**

ਹੇ ਮੇਰੇ ਮਨ ! ਵਾਹਿਗੁਰੂ ਦਾ ਹੁਕਮ (ਰਜ਼ਾ) ਸਚਾ ਹੈ ਤੇ ਸਾਨੂੰ ਉਸ ਦੇ ਭਾਣੇ ਵਿਚ ਹੀ ਚਲਣਾ ਚਾਹੀਦਾ ਹੈ । ਜਿਸ ਮਾਲਕ ਨੇ ਤਨ ਮਨ ਸਾਜ ਕੇ ਇਸ ਮਨੁੱਖਾ ਸਰੀਰ ਨੂੰ ਸੋਹਣਾ ਬਣਾਇਆ ਹੈ, ਉਸ ਪ੍ਰਭੂ ਵਿਚ ਚਿਤ ਲਗਾ ਕੇ ਉਸ ਨੂੰ ਹਮੇਸ਼ਾ ਯਾਦ ਕਰਨਾ ਚਾਹੀਦਾ ਹੈ । ਹੇ ਪ੍ਰਭੂ ! ਮੈਨੂੰ ਤੇਰੇ ਨਾਮ ਦਾ ਹੀ ਆਸਰਾ ਹੈ, ਸੋ ਜਿਵੇਂ ਤੈਨੂੰ ਭਾਂਵਦਾ ਹੈ ਮੈਂ ਗੁਰ ਉਪਦੇਸ਼ ਰਾਹੀਂ ਸੁਰਤੀ ਜੋੜ ਕੇ ਸੁਖ ਪਾਂਦਾ ਹਾਂ । ਸੋਨਾ ਜਾਂ ਗਊਆਂ ਦੇ ਦਾਨ ਦੇਣ ਨਾਲ ਹਉਮੈ ਦੀ ਮੈਲ ਨਹੀਂ ਜਾਂਦੀ ਅਤੇ ਸਚੇ ਨਾਮ ਬਰਾਬਰ ਹੋਰ ਕੁਝ ਵੀ ਨਹੀਂ ਪੁਜ ਸਕਦਾ । ਪੂਰਬਲੇ ਚੰਗੇ

ਭਾਗਾਂ ਕਰਕੇ ਗੁਰੂ ਦਾ ਮਿਲਾਪ ਹੁੰਦਾ ਹੈ ਤੇ ਸਚ ਦੀ ਪ੍ਰਾਪਤੀ ਹੁੰਦੀ ਹੈ ਪਰ ਕਿਸੇ ਵਿਰਲੇ ਗੁਰਮੁਖ ਨੂੰ ਇਹ ਸੋਝੀ ਹੁੰਦੀ ਹੈ ॥੮॥੧੪॥

**ਸਿਰੀ ਰਾਗੁ ਮਹਲਾ ੧ ॥ (ਪੰਨਾ ੬੩)**

**ਭਾਈ ਰੇ ਤਨੁ ਧਨੁ ਸਾਥਿ ਨ ਹੋਇ ॥**

**ਰਾਮ ਨਾਮ ਧਨੁ ਨਿਰਮਲੋ ਗੁਰੁ ਦਾਤਿ ਕਰੇ ਪ੍ਰਭੁ ਸੋਇ ॥੧॥ਰਹਾਉ॥**

ਹੇ ਭਾਈ ! ਇਹ ਸਰੀਰ ਤੇ ਧਨ ਦੌਲਤ ਜੋ ਸੰਭਾਲ ਕੇ ਰਖਦਾ ਹੈਂ, ਅੰਤ ਵੇਲੇ ਤੇਰਾ ਸਾਥ ਛੱਡ ਦੇਂਦੇ ਹਨ ਪ੍ਰੰਤੂ ਪ੍ਰਮੇਸ਼ਰ ਦਾ ਨਿਰਮਲ ਨਾਮ ਹੀ ਐਸਾ ਧਨ ਹੈ ਜੋ ਤੇਰੇ ਨਾਲ ਜਾਏਗਾ । ਸੋ ਗੁਰੂ ਹੀ ਇਹ ਦਾਤ ਬਖ਼ਸ਼ਸ਼ ਕਰਦਾ ਹੈ ਤੇ ਮਾਲਕ ਦਾ ਨਾਮ ਪ੍ਰਦਾਨ ਕਰਦਾ ਹੈ । ਇਸ ਸਰੀਰ ਦਾ ਸੋਹਣਾ ਮੰਦਰ ਤਾਂ ਵਾਹਿਗੁਰੂ ਨੂੰ ਛਡ ਕੇ ਇਨਸਾਨ ਨੇ ਬਣਾਇਆ ਹੈ, ਪਰ ਨਾਮ ਤੋਂ ਬਿਨਾਂ ਇਹ ਢਹਿ ਕੇ ਮਿਟੀ ਤੇ ਸੁਆਹ ਹੋ ਜਾਂਦਾ ਹੈ । ਸੋ ਗੁਰਮੁਖ ਤਾਂ ਗੁਰ ਉਪਦੇਸ਼ ਰਾਹੀਂ ਦਿਨ ਰਾਤ ਹਰੀ ਨਾਮ ਦਾ ਅਨੰਦ ਮਾਣਦੇ ਹਨ । ਨਾਮ ਤੋਂ ਵਿਹੂਣੇ ਮਨਮੁਖਾਂ ਦੀ ਗਿਣਤੀ ਅਸੀਂ ਕੀ ਕਰੀਏ ? ਸਾਨੂੰ ਮਾਲਕ ਦੀ ਸਿਫ਼ਤ ਸਾਲਾਹ ਵਿਚ ਹੀ ਜੀਵਨ ਬਤੀਤ ਕਰਨਾ ਚਾਹੀਦਾ ਹੈ॥੮॥੧੫॥

**ਸਿਰੀ ਰਾਗੁ ਮਹਲਾ ੧ ॥ (ਪੰਨਾ ੬੩)**

**ਭਾਈ ਰੇ ਭਵਜਲੁ ਬਿਖਮੁ ਡਰਾਉਂ ॥**

**ਪੂਰਾ ਸਤਿਗੁਰੁ ਰਸਿ ਮਿਲੈ ਗੁਰੁ ਤਾਰੇ ਹਰਿ ਨਾਉ ॥੧॥ਰਹਾਉ॥**

ਹੇ ਭਾਈ ! ਇਹ ਸੰਸਾਰ ਸਮੁੰਦ੍ਰ ਪਾਰ ਕਰਨਾ ਬੜਾ ਔਖਾ ਹੈ ਅਤੇ ਬਹੁਤ ਹੀ ਡਰਾਵਣਾ ਹੈ । ਜੇ ਪੂਰਾ ਸਤਗੁਰੂ ਪ੍ਰੇਮ ਕਰਕੇ ਸਾਨੂੰ ਮਿਲ ਜਾਏ ਤਾਂ ਗੁਰੂ ਹਰੀ ਦੇ ਨਾਮ ਦਾ ਉਪਦੇਸ਼ ਦੇ ਕੇ ਇਸ ਸੰਸਾਰ ਤੋਂ ਤਾਰ ਲੈਂਦਾ ਹੈ । ਜਿਨ੍ਹਾਂ ਗੁਰਮੁਖਾਂ ਨੇ ਪਰਮ-ਆਤਮਾ ਨੂੰ ਆਪਣੇ ਅੰਦਰ ਹੀ ਜਾਣਿਆ ਹੈ ਉਹ ਗੁਰਾਂ ਦੇ ਉਪਦੇਸ਼ ਰਾਹੀਂ ਤਰ ਗਏ ਹਨ । ਸੰਸਾਰ ਦੀਆਂ ਵਡਿਆਈਆਂ ਕਿਸੇ ਦੇ ਨਾਲ ਨਹੀਂ ਜਾਂਦੀਆਂ ਪ੍ਰੰਤੂ ਨਾਮ ਤੋਂ ਬਿਨਾਂ ਕਾਲ ਤੋਂ ਕੋਈ ਬਚਾ ਨਹੀਂ ਸਕਦਾ । ਸੋ ਮਨਮੁਖ ਸੰਸਾਰ ਸਮੁੰਦ੍ਰ ਵਿਚ ਡੁਬ ਜਾਂਦੇ ਹਨ (ਨਾਮ ਵਿਸਾਰ ਕੇ) ਜਦ ਕਿ ਗੁਰਮੁਖ ਨਾਮ ਜਪ ਕੇ ਤਰ ਜਾਂਦੇ ਹਨ ॥੮॥੧੬॥

**ਸਿਰੀ ਰਾਗੁ ਮਹਲਾ ੧ ਘਰੁ ੨ ॥ (ਪੰਨਾ ੬੪)**

**ਦੁਨੀਆ ਕੈਸਿ ਮੁਕਾਮੇ ॥**

**ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ ॥੧॥ਰਹਾਉ॥**

ਇਹ ਦੁਨੀਆਂ ਕਿਸ ਤਰ੍ਹਾਂ ਦੀ ਜਗ੍ਹਾ ਹੈ ਜੋ ਕਾਇਮ ਨਹੀਂ ਰਹਿ ਸਕਦੀ? ਸਾਨੂੰ ਪ੍ਰਭੂ ਤੇ ਭਰੋਸਾ ਕਰਕੇ ਜਪ ਤਪ ਵਾਲੀ ਚੰਗੀ ਕਰਣੀ ਕਰਨੀ ਚਾਹੀਦੀ ਹੈ ਤਾਂ ਜੋ ਪ੍ਰਲੋਕ ਜਾਣ ਵੇਲੇ ਨਾਮ ਦਾ ਤੋਸ਼ਾ ਨਾਲ ਲੈ ਕੇ ਚਲੀਏ । ਇਸ ਸੰਸਾਰ ਵਿਚ ਕੋਈ ਵੀ, ਸਿਧ, ਜੋਗੀ, ਪੰਡਿਤ, ਗੁਣੀ ਤੇ ਮੁਨੀ ਪੀਰ ਆਦਿ ਹਮੇਸ਼ਾਂ ਨਹੀਂ ਰਹਿੰਦੇ ਤੇ ਸਭ ਨਾਸਵੰਤ ਹਨ । ਹੇ ਭਾਈ ! ਉਹ ਮਾਲਕ ਤਾਂ ਹਰ ਥਾਂ ਜਲਾਂ ਥਲਾਂ ਤੇ ਅਕਾਸ਼ ਵਿਚ ਇਸਥਿਤ ਹੈ ਤੇ ਮੌਤ ਦੇ ਡਰ ਤੋਂ ਕੋਈ ਵਿਰਲਾ ਗੁਰ ਉਪਦੇਸ਼ ਰਾਹੀਂ ਬਚਦਾ ਹੈ । ਇਕੋ ਸਚਾਈ ਹੈ ਕਿ ਸੰਸਾਰ ਵਿਚ ਅਕਾਲ ਪੁਰਖ ਹੀ ਹਮੇਸ਼ਾਂ ਅਸਥਿਤ ਰਹਿੰਦਾ ਹੈ ॥੮॥੧੭॥

**ਸਿਰੀ ਰਾਗੁ ਮਹਲਾ ੩ ਘਰੁ ੧ ਅਸਟਪਦੀਆਂ (ਪੰਨਾ ੬੪)**

**ੴ ਸਤਿਗੁਰ ਪ੍ਰਸਾਦਿ ॥**

**ਭਾਈ ਰੇ ਭਗਤਿ ਹੀਣ ਕਾਹੇ ਜਗਿ ਆਇਆ ॥**

**ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ ॥੧॥ਰਹਾਉ॥**

ਹੇ ਭਾਈ ! ਭਗਤੀ ਤੋਂ ਬਿਨਾਂ ਇਸ ਮਨੁੱਖ ਦਾ ਸੰਸਾਰ ਵਿਚ ਆਵਣਾ ਜਾਂ ਜਨਮ ਲੈਣਾ ਕਿਸ ਕੰਮ ਦਾ ਹੈ? ਜੋ ਮਨੁੱਖ ਇਸ ਜਨਮ ਵਿਚ ਗੁਰਾਂ ਦੀ ਸੇਵਾ ਨਹੀਂ ਕਰਦਾ, ਉਸ ਦਾ ਮਨੁੱਖਾ ਜਨਮ ਵਿਅਰਥ ਜਾਂਦਾ ਹੈ । ਪਰ ਗੁਰਾਂ ਦੀ ਕਿਰਪਾ ਬਿਨਾਂ ਭਗਤੀ (ਨਾਮ ਜਾਪ) ਨਹੀਂ ਹੋ ਸਕਦੀ ਕਿਉਂਕਿ ਪਹਿਲਾਂ ਪ੍ਰਭੂ ਆਪਣੀ ਮੇਹਰ ਸਦਕਾ ਗੁਰਾਂ ਨਾਲ ਮੇਲ ਕਰਾਂਦਾ ਹੈ ਫਿਰ ਗੁਰ ਉਪਦੇਸ਼ ਰਾਹੀਂ ਪ੍ਰਭੂ ਦੀ ਸੋਝੀ ਤੇ ਮੇਲ ਹੁੰਦਾ ਹੈ । ਇਹ ਵਿਚਾਰਾਂ ਜੀਵ ਕੁਝ ਨਹੀਂ ਕਰ ਸਕਦਾ ਜਦ ਤਕ ਮਾਲਕ ਨਾਮ ਦੀ ਦਾਤ ਨਹੀਂ ਬਖ਼ਸ਼ਸ਼ ਕਰਦਾ । ਗੁਰਮੁਖ ਦਿਨ ਰਾਤ ਭਗਤੀ ਕਰਕੇ ਹਉਮੈਂ ਤੇ ਮੋਹ ਨੂੰ ਦੂਰ ਕਰਦੇ ਹਨ ਤੇ ਸਚੇ ਪ੍ਰਮੇਸ਼ਰ ਵਿਚ ਲੀਨ ਹੋ ਜਾਂਦੇ ਹਨ । ਅਸੀਂ ਐਸੇ ਗੁਰਾਂ ਤੋਂ ਕੁਰਬਾਨ ਹਾਂ ਜਿਸ ਨੇ ਨਾਮ ਦਾ ਖ਼ਜ਼ਾਨਾ ਬਖ਼ਸ਼ ਕੇ ਸਾਡੇ ਦੁੱਖ ਕਟ ਦਿੱਤੇ ਹਨ ॥੮॥੧॥੧੮॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੬੫)**

**ਮਨ ਰੇ ਗੁਰਮੁਖਿ ਨਾਮੁ ਧਿਆਇ ॥**

**ਧੁਰਿ ਪੂਰਬਿ ਕਰਤੈ ਲਿਖਿਆ ਤਿਨਾ ਗੁਰਮਤਿ ਨਾਮਿ ਸਮਾਇ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਗੁਰਾਂ ਦੀ ਸਿਖਿਆ ਧਾਰਨ ਕਰਕੇ ਨਾਮ ਸਿਮਰਨ (ਜਾਪ) ਵਿਚ ਲਗਿਆ ਕਰ । ਜਿਨ੍ਹਾਂ ਦੇ ਮਥੇ ਉਤੇ ਮਾਲਕ ਨੇ ਚੰਗੇ ਪੂਰਬਲੇ ਕਰਮਾਂ ਕਰਕੇ ਧੁਰ ਤੋਂ ਹੀ ਐਸੇ ਲੇਖ ਲਿਖੇ ਹਨ, ਉਨ੍ਹਾਂ ਨੇ ਗੁਰਾਂ ਦੀ ਮਤ ਨੂੰ ਧਾਰਨ ਕਰਕੇ ਨਾਮ ਸਿਮਰਨ ਵਿਚ ਬਿਰਤੀ ਜੋੜੀ ਹੈ । ਸਤਗੁਰਾਂ ਦੀ ਸੇਵਾ ਕਰਕੇ ਜੇਹੜੇ ਮਨੁੱਖ ਹਰੀ ਨਾਮ ਵਿਚ ਜੁੜਦੇ ਹਨ, ਉਹ ਬਚ ਜਾਂਦੇ ਹਨ । ਪ੍ਰਭੂ ਦੀ ਕਿਰਪਾ ਬਿਨਾਂ ਗੁਰੂ ਦਾਂ ਪ੍ਰੇਮ ਨਹੀਂ ਪ੍ਰਾਪਤ ਹੁੰਦਾ । ਮਨਮੁਖਾਂ ਉਤੇ ਤਾਂ ਨਾਮ ਅੰਮ੍ਰਿਤ ਦਾ ਵੀ ਕੋਈ ਅਸਰ ਨਹੀਂ ਹੁੰਦਾ । ਸਾਧ ਸੰਗਤ ਵਿਚ ਹੀ ਗੁਰਾਂ ਦਾ ਉਪਦੇਸ਼ ਕਮਾ ਕੇ ਸਾਡਾ ਉਧਾਰ ਹੋ ਸਕਦਾ ਹੈ ॥੮॥੨॥੧੯॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੬੬)**

**ਮਨ ਰੇ ਗੁਰ ਕੀ ਕਾਰ ਕਮਾਇ ॥**

**ਗੁਰ ਕੈ ਭਾਣੈ ਜੇ ਚਲਹਿ ਤਾ ਅਨਦਿਨੁ ਰਾਚਹਿ ਹਰਿ ਨਾਇ ॥੧॥ਰਹਾਉ॥**

ਹੇ ਮੇਰੇ ਮਨ ! ਗੁਰਾਂ ਦੀ ਸਿਖਿਆ ਲੈ ਕੇ ਗੁਰਾਂ ਦੀ ਸੇਵਾ ਵਿਚ ਲਗਾ ਰਹੋ । ਜੇ ਤੂੰ ਗੁਰਾਂ ਦੇ ਹੁਕਮ (ਭਾਣੇ) ਵਿਚ ਚਲੇਂਗਾ ਤਾਂ ਰਾਤ ਦਿਨ ਹਰੀ ਦਾ ਨਾਮ ਸਿਮਰ ਕੇ ਗੁਰਾਂ ਦੀ ਕਾਰ ਵਿਚ ਲਗ ਕੇ ਜੀਵਨ ਸਫਲ ਕਰ ਲਵੇਂਗਾ । ਜੋ (ਗੁਰਮੁਖ) ਜੀਵ ਰੂਪ ਪੰਛੀ, ਸਰੀਰ ਰੂਪ ਬ੍ਰਿਛ ਤੇ ਬੈਠ ਕੇ, ਗੁਰਾਂ ਦੇ ਪ੍ਰੇਮ ਵਿਚ ਨਾਮ ਦਾ ਚੋਗ

ਚੁਗਦਾ ਹੈ ਉਹ ਹਰੀ ਦੇ ਮਿਲਾਪ ਦਾ ਅਨੰਦ ਮਾਣਦਾ ਹੈ। ਉਹ ਗੁਰਮੁਖ ਆਪਣੇ ਅਸਲੇ ਦੀ ਪਹਿਚਾਣ ਕਰਕੇ (Self realisation) ਪ੍ਰਭੂ ਨਾਮ ਵਿਚ ਲੀਨ ਰਹਿੰਦਾ ਹੈ। ਜਦ ਕਿ ਮਨਮੁਖ ਤਾਂ ਚੋਹਾਂ ਪਾਸੇ ਦੌੜਦੇ ਤੇ ਭਟਕਦੇ ਹਨ ਅਤੇ ਗੁਰੂ ਦੀ ਸਿਖਿਆ ਬਿਨਾਂ ਦੁਖ ਭੋਗਦੇ ਹਨ। ਨਾਮ ਜਪ ਕੇ ਇਨਸਾਨ ਵਡਿਆਈਆਂ ਪਾਂਦਾ ਹੈ ਜੋ ਪ੍ਰਭੂ ਦੀ ਕਿਰਪਾ ਦੁਆਰਾ ਮਿਲਦੀਆਂ ਹਨ ॥੮॥੩॥੨੦॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੬੬)**

**ਭਾਈ ਰੇ ਦਾਸਨਿ ਦਾਸਾ ਹੋਇ ॥**

**ਗੁਰ ਕੀ ਸੇਵਾ ਗੁਰ ਭਗਤਿ ਹੈ ਵਿਰਲਾ ਪਾਏ ਕੋਇ ॥੧॥ਰਹਾਉ॥**

ਹੇ ਭਾਈ! ਤੂੰ ਇਤਨੀ ਹਲੀਮੀ ਧਾਰਨ ਕਰ ਕਿ ਪ੍ਰਭੂ ਦੇ ਦਾਸਾਂ ਦਾ ਦਾਸ ਬਣ ਜਾ। ਫਿਰ ਗੁਰਾਂ ਦੀ ਆਗਿਆ ਵਿਚ ਚਲਕੇ ਗੁਰਾਂ ਦੀ ਸਚੀ ਭਗਤੀ ਵਿਚ ਲਗਿਆ ਰਹੋ। ਜਿਸ ਉਤੇ ਗੁਰਾਂ ਦੀ ਕਿਰਪਾ ਹੁੰਦੀ ਹੈ ਉਹ ਇਹ ਗੁਣ ਕੋਈ ਵਿਰਲਾ ਹੀ ਪਾਂਦਾ ਹੈ। ਗੁਰਮੁਖਾਂ ਨੇ ਸਹਜੇ ਹੀ ਨਾਮ ਜਪ ਕੇ ਆਤਮਕ ਸੁਖ ਪਾ ਲਿਆ ਹੈ ਪ੍ਰੰਤੂ ਮਨਮੁਖਾਂ ਨੂੰ ਤਾਂ ਇਹ ਸੋਝੀ ਹੁੰਦੀ ਨਹੀਂ। ਪ੍ਰਮੇਸ਼ਰ ਬਹੁਤ ਪਾਠ ਪੜ੍ਹਨ ਨਾਲ ਜਾਂ ਭੇਖ ਕਰਨ ਨਾਲ ਨਹੀਂ ਮਿਲਦਾ ਸਗੋਂ ਹਰੀ ਦਾ ਰਸ ਗੁਰਾਂ ਦੇ ਉਪਦੇਸ਼ ਰਾਹੀਂ ਮਿਲਦਾ ਹੈ ॥੮॥੪॥੨੧॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੬੭)**

**ਮਨ ਰੇ ਨਾਮੁ ਜਪਹੁ ਸੁਖੁ ਹੋਇ ॥**

**ਗੁਰ ਪੂਰਾ ਸਾਲਾਹੀਐ ਸਹਜਿ ਮਿਲੈ ਪ੍ਰਭੁ ਸੋਇ ॥੧॥ਰਹਾਉ॥**

ਹੇ ਮੇਰੇ ਮਨ! ਜੇ ਤੂੰ ਆਤਮਕ ਸੁਖ ਚਾਹੁੰਦਾ ਹੈ ਤਾਂ ਪ੍ਰਭੂ ਦਾ ਨਾਮ ਸਿਮਰਨ ਕਰਿਆ ਕਰ। ਪੂਰੇ ਗੁਰੂ ਦੀ ਸਿਖਿਆ ਧਾਰਨ ਕਰਕੇ ਪ੍ਰਭੂ ਦੀ ਸਿਫ਼ਤ ਸਾਲਾਹ ਵਿਚ ਲਗੀਏ ਤਾਂ ਸਹਜ ਸੁਭਾਏ ਹੀ (ਸਹਜ ਅਵਸਥਾ ਵਿਚ) ਪ੍ਰਭੂ ਦਾ ਮੇਲ ਹੋ ਜਾਂਦਾ ਹੈ। ਮਾਇਆ ਦਾ ਮੋਹ ਮਨੁੱਖ ਨੂੰ ਪ੍ਰਭੂ ਨੇ ਆਪ ਹੀ ਲਗਾ ਕੇ ਭੁਲੇਖੇ ਵਿਚ ਪਾਇਆ ਹੈ। ਜਿਸ ਕਰਕੇ ਮਨਮੁਖ ਬਗ਼ੈਰ ਸਮਝਣ ਦੇ ਕਰਮ ਕਰਦੇ ਹਨ ਤੇ ਜਨਮ ਵਿਅਰਥ ਗੁਆ ਦੇਂਦਾ ਹਨ ਪ੍ਰੰਤੂ ਗੁਰਮੁਖ ਤਾਂ ਗੁਰ ਸ਼ਬਦ ਨੂੰ ਕਮਾ ਕੇ ਗਿਆਨ ਦਾ ਚਾਨਣਾ ਪਾ ਕੇ ਕਰਮ ਕਰਦੇ ਹਨ ਤੇ ਪ੍ਰਭੂ ਪ੍ਰੇਮ ਮਨ ਵਿਚ ਵਸਾਂਦੇ ਹਨ ਜਿਵੇਂ ਨਾਮਦੇਵ, ਕਬੀਰ ਆਦਿ ਨੇ ਗੁਰੂ ਨਾਲ ਮਿਲਕੇ ਮੁਕਤੀ ਪਾ ਲਈ ਹੈ। ਜੋਗੀ ਤੇ ਸੰਨਿਆਸੀ ਭੇਖਾਂ ਵਿਚ ਲਗ ਕੇ ਗੁਰਾਂ ਬਿਨਾਂ ਭਰਮਾਂ ਵਿਚ ਭੁਲੇ ਹੋਏ ਹਨ ਪ੍ਰੰਤੂ ਗੁਰਾਂ ਦੀ ਸੇਵਾ ਕਰਨ ਨਾਲ ਪ੍ਰਭੂ ਮਨ ਵਿਚ ਆ ਵਸਦਾ ਹੈ ॥੮॥੫॥੨੨॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੬੮)**

**ਭਾਈ ਰੇ ਗੁਰ ਬਿਨੁ ਸਹਜੁ ਨ ਹੋਇ ॥**

**ਸਬਦੇ ਹੀ ਤੇ ਸਹਜੁ ਉਪਜੈ ਹਰਿ ਪਾਇਆ ਸਚੁ ਸੋਇ ॥੧॥ਰਹਾਉ॥**

ਹੇ ਭਾਈ! ਗੁਰੂ ਦੇ ਉਪਦੇਸ਼ ਬਿਨਾਂ ਸਹਜ ਅਵਸਥਾ, ਜੋ ਮਾਇਆ ਦੇ ਤ੍ਰੈ ਗੁਣਾਂ (ਰਜੋ, ਤਮੋ, ਸਤੋ) ਤੋਂ ਉਪਰ ਉਠਕੇ ਮਿਲਦੀ ਹੈ, ਪ੍ਰਾਪਤ ਨਹੀਂ ਹੁੰਦੀ। ਸਹਜ ਅਵਸਥਾ ਗੁਰਾਂ ਦੇ ਸ਼ਬਦ ਰਾਹੀਂ ਪਿਆਰ ਤੇ ਵੈਰਾਗ ਪਾ ਕੇ ਹੀ ਮਿਲਦੀ ਹੈ ਕਿਉਂਕਿ ਗੁਰੂ ਦੇ ਗਿਆਨ ਰਾਹੀਂ ਪ੍ਰਭੂ ਦੇ ਗੁਣ ਗਾਇਨ ਕਰਨ ਨਾਲ ਭਗਤੀ ਵਿਚ ਲਿਵ ਲਗਦੀ

ਹੈ ਤੇ ਪ੍ਰਭੂ ਹਿਰਦੇ ਵਿਚ ਵਸਦਾ ਹੈ । ਪਰ ਇਹ ਗੁਰਾਂ ਦੀ ਕਿਰਪਾ ਦੁਆਰਾ ਹੀ ਗਿਆਨ ਤੇ ਪ੍ਰਭੂ ਦੀ ਬਖ਼ਸ਼ਸ਼ ਪਾਈਦਾ ਹੈ । ਸੋ ਗੁਰਮੁਖਾਂ ਨੂੰ ਪ੍ਰਭੂ ਦੇ ਨਾਮ ਦੀ ਦਾਤ ਬਖ਼ਸ਼ੀ ਹੈ ਜੋ ਨਾਮ ਸਿਮਰਨ ਦਾ ਲਾਹਾ ਖਟਦੇ ਹਨ ॥੧੦॥੬॥੨੩॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੬੯)**

**ਮਨ ਮੇਰੇ ਸਤਿਗੁਰ ਸਿਉ ਚਿਤੁ ਲਾਇ ॥**

**ਨਿਰਮਲ ਨਾਮ ਸਦ ਨਵਤਨੋ ਆਪਿ ਵਸੈ ਮਨਿ ਆਇ ॥੧ਰਹਾਉ॥**

ਹੇ ਮੇਰੇ ਮਨ ! ਹਿਰਦੇ ਵਿਚ ਸਤਗੁਰਾਂ ਦਾ ਪਿਆਰ ਵਸਾ ਕੇ ਚਿਤ ਨਾਲ ਗੁਰ ਉਪਦੇਸ਼ ਨੂੰ ਸੁਣਨ ਨਾਲ ਪ੍ਰਭੂ ਦਾ ਨਾਮ, ਜੋ ਸਦਾ ਨਿਰਮਲ ਤੇ ਨਵਾਂ ਹੈ, ਹਿਰਦੇ ਵਿਚ ਆ ਵਸਦਾ ਹੈ । ਪ੍ਰਭੂ ਕਿਰਪਾ ਕਰੇ ਤਾਂ ਆਪਣੀ ਸ਼ਰਨ ਵਿਚ ਸਾਨੂੰ ਰਖ ਕੇ ਜੀਵਨ ਜਾਚ ਬਖ਼ਸ਼ਸ਼ ਕਰਦਾ ਹੈ ਤੇ ਜੀਵਨ ਭਾਵ ਤੋਂ ਮਰਕੇ (ਹਉਮੈਂ ਤਿਆਗ ਕੇ) ਸੰਸਾਰ ਸਮੁੰਦ੍ਰ ਤੋਂ ਪਾਰ ਹੋ ਜਾਈਦਾ ਹੈ । ਪ੍ਰੰਤੂ ਜੇ ਵਡੇ ਭਾਗ ਹੋਣ ਤਾਂ ਗੁਰਮਤ ਧਾਰਨ ਕਰਕੇ ਨਾਮ ਦੀ ਪ੍ਰਾਪਤੀ ਹੁੰਦੀ ਹੈ ਤੇ ਪ੍ਰਭੂ ਨਾਲ ਸਹਜੇ ਹੀ ਮੇਲ ਹੋ ਜਾਂਦਾ ਹੈ ॥੮॥੭॥੨੪॥

**ਸਿਰੀ ਰਾਗੁ ਮਹਲਾ ੩ ॥ (ਪੰਨਾ ੬੯)**

**ਮਨ ਰੇ ਸਤਿਗੁਰੁ ਸੇਵਿ ਨਿਸੰਗੁ ॥**

**ਸਤਿਗੁਰੁ ਸੇਵਿਐ ਹਰਿ ਮਨਿ ਵਸੈ ਲਗੈ ਨ ਮੈਲੁ ਪਤੰਗੁ ॥੧॥ਰਹਾਉ॥**

ਹੇ ਮੇਰੇ ਮਨ ! ਸਤਿਗੁਰਾਂ ਦੀ ਸੇਵਾ ਤੂੰ ਬਗ਼ੈਰ ਕਿਸੇ ਝਿਝਕ ਦੇ (ਚਿੰਤਾ ਜਾਂ ਫ਼ਿਕਰ ਦੇ) ਕਰਿਆ ਕਰ । ਸਤਗੁਰਾਂ ਦੀ ਸੇਵਾ, ਗੁਰੂ ਦੀ ਮਤ ਧਾਰਨ ਕਰਨ ਨਾਲ ਮਨ ਵਿਚ ਆਪਣੇ ਆਪ ਹੀ ਵਸ ਜਾਂਦੀ ਹੈ ਫਿਰ ਥੋੜੀ ਜਿਹੀ ਮੈਲ ਵੀ ਹਿਰਦੇ ਵਿਚ ਨਹੀਂ ਰਹਿੰਦੀ ਤੇ ਮਨ ਨਿਰਮਲ ਹੋ ਜਾਂਦਾ ਹੈ । ਸਚੀ ਸੰਗਤ ਕਰਨ ਨਾਲ ਮਨ ਨੂੰ ਸ਼ਾਂਤੀ ਤੇ ਆਤਮਕ ਅਨੰਦ ਦੀ ਪ੍ਰਾਪਤੀ ਹੁੰਦੀ ਹੈ ਤੇ ਪ੍ਰਭੂ ਦਾ ਮੇਲ ਹੋ ਜਾਂਦਾ ਹੈ । ਅਸੀਂ ਉਨ੍ਹਾਂ ਗੁਰਮੁਖਾਂ ਤੋਂ ਕੁਰਬਾਨ ਜਾਂਦੇ ਹਾਂ ਜਿਨ੍ਹਾਂ ਨੇ ਹਉਮੈਂ ਨੂੰ ਮਾਰ ਕੇ ਸਚੇ ਮਾਲਕ ਨੂੰ ਪਛਾਣਿਆ ਹੈ ਅਤੇ ਗੁਰ ਉਪਦੇਸ਼ ਰਾਹੀਂ ਸਚੇ ਪ੍ਰਭੂ ਦੀ ਸਿਫ਼ਤ ਸਾਲਾਹ ਵਿਚ ਲਗਦੇ ਹਨ ॥੮॥੧੧॥੮॥੨੫॥

**ਸਿਰੀ ਰਾਗੁ ਮਹਲਾ ੫ ॥ (ਪੰਨਾ ੭੦)**

**ਸਾਹਿਬੁ ਨਿਤਾਣਿਆ ਦਾ ਤਾਣੁ ॥**

**ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ ॥੧॥ਰਹਾਉ॥**

ਓਹ ਵਾਹਿਗੁਰੂ ਤਾਂ ਨਿਰਬਲ ਤੇ ਕਮਜ਼ੋਰਾਂ ਦੀ ਤਾਕਤ ਹੈ ਅਤੇ ਹਮੇਸ਼ਾਂ ਕਾਇਮ ਰਹਿਣ ਵਾਲਾ ਅਬਿਨਾਸ਼ੀ ਹੈ, ਜੋ ਜੰਮਦਾ ਮਰਦਾ ਨਹੀਂ । ਓਹ ਮਾਲਕ ਗੁਰਾਂ ਦੀ ਸਿਖਿਆ (ਸ਼ਬਦ) ਰਾਹੀਂ ਜਾਣਿਆ ਜਾਂਦਾ ਹੈ । ਜਦ ਕਿਸੇ ਮਨੁੱਖ ਨੂੰ ਔਕੜਾਂ ਨੇ ਐਸਾ ਘੇਰ ਲਿਆ ਹੋਵੇ ਕਿ ਕੋਈ ਵੀ ਆਸਰਾ ਨਜ਼ਰ ਨਹੀਂ ਆਂਵਦਾ ਹੋਵੇ ਤਾਂ ਉਸ ਮਨੁੱਖ ਨੂੰ ਜੇ ਪ੍ਰਭੂ ਚੇਤੇ ਆ ਜਾਵੇ ਤਾਂ ਉਸ ਨੂੰ ਕੋਈ ਦੁਖ ਨਹੀਂ ਲਗੇਗਾ । ਜੇਕਰ ਕੋਈ ਮਨੁੱਖ ਕਾਮ, ਕ੍ਰੋਧ, ਮੋਹ ਆਦਿ ਵਿਕਾਰਾਂ ਦਾ ਸ਼ਿਕਾਰ ਹੋ ਜਾਏ ਤਾਂ ਪ੍ਰਭੂ ਦੇ ਯਾਦ ਆਵਣ ਕਰਕੇ ਓਹ ਵੀ ਤਰ ਸਕਦਾ ਹੈ । ਪ੍ਰਭੂ ਨੂੰ ਭੁਲ

ਕੇ, ਦੁਨੀਆ ਵੀ ਪਿਆਰ ਵਿਚ ਲਗਣ ਨਾਲ ਮਨੁਖ ਮੌਤ ਨੂੰ ਵੀ ਭੁਲ ਜਾਂਦਾ ਹੈ ਤੇ ਜੰਮਾਂ ਦੀ ਮਾਰ ਖਾਂਦਾ ਹੈ । ਜੇਕਰ ਕਿਸੇ ਮਨੁੱਖ ਨੂੰ ਆਪਣੀ ਕਿਰਪਾ ਦੁਆਰਾ ਪ੍ਰਭੂ ਸਾਧ ਸੰਗਤ ਬਖ਼ਸ਼ ਦੇਵੇ ਤੇ ਨਾਮ ਦੀ ਦਾਤ ਵੀ ਮਿਲ ਜਾਏ ਤਾਂ ਫਿਰ ਉਹ ਮਨੁਖ ਕਿਸੇ ਹੋਰ ਦੀ ਟੇਕ ਨਹੀਂ ਲੈਂਦਾ ॥੯॥੧॥੨੬॥

**ਸਿਰੀ ਰਾਗੁ ਮਹਲਾ ੫ ਘਰੁ ੫ ॥ (ਪੰਨਾ ੭੧)**

**ਮਨ ਖੋਜਿ ਮਾਰਗੁ ॥੧॥ਰਹਾਉ॥**

ਹੇ ਮੇਰੇ ਮਨ ! ਮੈਨੂੰ ਤਾਂ ਪਤਾ ਨਹੀਂ ਕਿ ਪ੍ਰਭੂ ਨੂੰ ਕਿਹੜੀ ਗਲ ਚੰਗੀ ਲਗਦੀ ਹੈ ਤੇ ਕਿਸ ਚੀਜ਼ ਨਾਲ ਪ੍ਰਸੰਨ ਹੁੰਦਾ ਹੈ ਫਿਰ ਵੀ ਪ੍ਰਭੂ ਦੇ ਲਭਣ ਦੇ ਸਾਰੇ ਰਸਤੇ ਖੋਜ ਕੇ ਪ੍ਰਭੂ ਨੂੰ ਮਿਲਣ ਦਾ ਜਤਨ (ਉਦਮ) ਕਰਨਾ ਚਾਹੀਦਾ ਹੈ । ਪ੍ਰਭੂ ਨੂੰ ਤਾਂ ਕਿਸੇ ਵਿਰਲੇ ਨੇ ਹੀ ਜਾਣਿਆ ਹੈ । ਜੋਗੀ, ਜਤੀ, ਤਪੀ, ਮੋਨੀ, ਬ੍ਰਹਮਚਾਰੀ, ਪੰਡਿਤ ਆਦਿ ਸਾਰੇ ਹੀ ਆਪਣੇ ਆਪ ਨੂੰ ਸਮਝ ਵਾਲਾ ਮੰਨਦੇ ਹਨ ਪ੍ਰੰਤੂ ਅਸਲੀ ਭਗਤ ਤਾਂ ਗੁਰਾਂ ਦੀ ਕਿਰਪਾ ਦੁਆਰਾ ਗੁਰੂ ਦੇ ਚਰਨਾਂ ਤੇ ਢਹਿ ਕੇ ਗੁਰੂ ਦੀ ਸਿਖਿਆ ਧਾਰਨ ਕਰਕੇ ਪ੍ਰਭੂ ਨਾਲ ਅਭੇਦ ਹੋ ਜਾਂਦਾ ਹੈ ॥੮॥੨॥੨੭॥

**ੴ ਸਤਿਗੁਰ ਪ੍ਰਸਾਦਿ ॥**

**ਸਿਰੀ ਰਾਗੁ ਮਹਲਾ ੧ ਘਰੁ ੩ ॥ (ਪੰਨਾ ੭੨)**

**ਹਉ ਵਾਰੀ ਹਉ ਵਾਰਣੈ ਕੁਰਬਾਣੁ ਤੇਰੇ ਨਾਵ ਨੋ ॥੧॥ਰਹਾਉ॥**

ਹੇ ਮਾਲਕ ਪ੍ਰਭੂ ! ਮੈਂ ਮਨ ਬਾਣੀ ਤੇ ਸਰੀਰ ਕਰਕੇ ਤੇਰੇ ਪਵਿਤ੍ਰ ਨਾਮ ਉਤੋਂ ਵਾਰੀ ਤੇ ਕੁਰਬਾਨ ਜਾਂਦਾ ਹਾਂ । ਤੂੰ ਸਭ ਵਿਚ ਇਕੋ ਜਿਹਾ ਵਰਤ ਰਿਹਾ ਹੈਂ ਪ੍ਰੰਤੂ ਕਿਸੇ ਨੇ ਤੇਰਾ ਅੰਤ ਨਹੀਂ ਪਾਇਆ । ਤੂੰ ਸਾਰਾ ਸੰਸਾਰ ਪੈਦਾ ਕਰਕੇ ਆਪਣੀ ਕੁਦਰਤ ਦੁਆਰਾ ਮਾਇਆ ਦਾ ਪਸਾਰਾ ਕਰਕੇ ਸਾਰਾ ਜਗਤ ਤਮਾਸ਼ਾ ਦੇਖ ਰਿਹਾ ਹੈਂ । ਭਾਵੇਂ ਸਾਰੇ ਨਾਮ ਨੂੰ ਹੀ ਚਾਹੁੰਦੇ ਹਨ ਪਰ ਗੁਰਾਂ ਦੀ ਕਿਰਪਾ ਤੇ ਅਗਵਾਈ ਬਗ਼ੈਰ ਕਿਸੇ ਨੇ ਵੀ ਤੈਨੂੰ ਪਾਇਆ ਨਹੀਂ । ਮੈਂ ਤਾਂ ਸਤਗੁਰਾਂ ਤੋਂ ਕੁਰਬਾਨ ਹਾਂ ਜਿਸ ਦੇ ਮਿਲਣ ਨਾਲ ਹੀ ਮੁਕਤੀ ਮਿਲਦੀ ਹੈ । ਗੁਰਾਂ ਨੇ ਇਕ ਗਲ ਸਮਝਾਈ ਹੈ ਕਿ ਸਤ ਸੰਗਤ ਵਿਚ ਮਿਲਕੇ ਨਾਮ ਨੂੰ ਜਪਣ ਨਾਲ ਮੁਕਤੀ ਮਿਲਦੀ ਹੈ । ਪ੍ਰਭੂ ਤੋਂ ਵਿਛੜ ਕੇ ਮਨੁੱਖ ਦੁਖੀ ਹੁੰਦਾ ਹੈ ਪ੍ਰੰਤੂ ਚੰਗੇ ਭਾਗਾਂ ਕਰਕੇ ਗੁਰਮੁਖਾਂ ਨੂੰ ਪ੍ਰਭੂ ਆਪਣੇ ਨਾਲ ਮਿਲਾ ਲੈਂਦਾ ਹੈ ॥੨੮॥੧॥

**ਸਿਰੀ ਰਾਗੁ ਮਹਲਾ ੫ ॥ (ਪੰਨਾ ੭੩)**

**ਪੈ ਪਾਇ ਮਨਾਈ ਸੋਇ ਜੀਉ ॥**

**ਸਤਿਗੁਰ ਪੁਰਖਿ ਮਿਲਾਇਆ ਤਿਸ ਜੇਵਡੁ ਅਵਰੁ ਨ ਕੋਇ ਜੀਉ ॥੧॥ਰਹਾਉ॥**

ਹੇ ਪ੍ਰਭੂ! ਮੈਂ ਗੁਰਾਂ ਦੇ ਚਰਨਾਂ ਵਿਚ ਡਿੱਗ ਕੇ (ਸਰਨੀ ਪੈ ਕੇ) ਗੁਰਾਂ ਨੂੰ ਮਨਾਉਂਦਾ ਹਾਂ ਕਿਉਂ ਕਿ ਸਤਗੁਰਾਂ ਨੇ ਹੀ ਸਤਪੁਰਖ ਪ੍ਰਭੂ ਨਾਲ ਮੇਲ ਕਰਾਣਾ ਹੈ । ਹੋਰ ਕਿਸੇ ਨੂੰ ਵੀ ਮੈਂ ਗੁਰਾਂ ਜਿੱਡਾ ਵੱਡਾ ਨਹੀਂ ਸਮਝਦਾ । ਹੇ ਭਾਈ ! ਸਾਰੇ ਸਨਬੰਧੀਆਂ ਮਿਤ੍ਰਾਂ ਨਾਲੋਂ ਪ੍ਰਭੂ ਵਰਗਾ ਪਿਆਰਾ ਕੋਈ ਨਹੀਂ । ਸੋ ਸਤ ਸੰਗਤ ਦਾ ਹਲ ਜੋਇਆ ਹੈ ਤੇ ਨਾਮ ਸਿਮਰਨ ਦਾ ਬੀਜ ਬੀਜਣ ਲਗਾ ਹਾਂ ਤਾਂ ਜੋ ਪ੍ਰਭੂ ਦੇ ਮੇਲ ਦਾ ਅਨੰਦ ਮਾਣਾ । ਹੁਣ ਪੰਜੇ ਗਿਆਨ ਇੰਦ੍ਰ ਵਸ ਵਿਚ ਹੋ ਗਏ ਹਨ ਤੇ ਪ੍ਰਭੂ ਦੇ ਗੁਣ ਗਾ ਕੇ ਸੁਖੀ ਹੋ ਗਿਆ ਹਾਂ । ਸਭ ਧੰਧੇ ਛਡ ਕੇ ਨੌਨਿਧੀਆਂ ਦਾ

ਖ਼ਜ਼ਾਨਾਂ ਨਾਮ ਪਲੇ ਬੰਨ੍ਹ ਲਿਆ ਹੈ ਤੇ ਗੁਰ ਉਪਦੇਸ਼ ਨੂੰ ਕਮਾ ਕੇ ਅਸੀਂ ਸੁਖੀ ਹੋ ਗਏ ਹਾਂ। ਗੁਰੂ ਰੂਪ ਬੱਦਲ ਤਾਂ ਲਗਾਤਾਰ ਨਾਮ ਅੰਮ੍ਰਿਤ ਦੀ ਬਰਖਾ ਕਰ ਰਿਹਾ ਹੈ, ਪ੍ਰੰਤੂ ਭਗਤਾਂ ਨੂੰ ਹੀ ਤੇਰੇ ਮਿਲਣ ਦੀ ਭੁਖ ਲਗਦੀ ਹੈ ਤੇ ਉਸ ਦਾ ਹੀ ਆਸਰਾ ਹੈ। ਗੁਰਮੁਖ ਤਾਂ ਜਨਮ ਦਾ ਲਾਹਾ ਲੈ ਕੇ ਚਲੇ ਹਨ ਪਰ ਮਨਮੁਖ ਤਾਂ ਅਸਲ ਵੀ ਗੁਆ ਕੇ ਜਾਂਦੇ ਹਨ ॥੨੧॥੨॥੨੯॥

**ਸਿਰੀ ਰਾਗੁ ਮਹਲਾ ੪ ਵਣਜਾਰਾ ॥ (ਪੰਨਾ ੮੧)**

**੧ੴ ਸਤਿਨਾਮੁ ਗੁਰ ਪ੍ਰਸਾਦਿ ॥**

**ਮੈ ਹਰਿ ਬਿਨੁ ਅਵਰੁ ਨ ਕੋਇ ॥**

**ਹਰਿ ਗੁਰ ਸਰਣਾਈ ਪਾਈਐ ਵਣਜਾਰਿਆ ਮਿਤ੍ਰਾ ਵਡਭਾਗਿ ਪਰਾਪਤਿ ਹੋਇ ॥੧॥ਰਹਾਉ॥**

**ਮਨਿ ਹਰਿ ਹਰਿ ਲਗਾ ਚਾਉ ॥**

**ਗੁਰਿ ਪੂਰੈ ਨਾਮੁ ਦ੍ਰਿੜਾਇਆ ਹਰਿ ਮਿਲਿਆ ਹਰਿ ਪ੍ਰਭ ਨਾਉ ॥੧॥ਰਹਾਉ॥**

**ਮਨ ਹਰਿ ਹਰਿ ਪ੍ਰੀਤਿ ਲਗਾਇ ॥**

**ਵਡਭਾਗੀ ਗੁਰ ਪਾਇਆ ਗੁਰ ਸਬਦੀ ਪਾਰਿ ਲਘਾਇ ॥੧॥ਰਹਾਉ॥**

**ਮਨਿ ਹਰਿ ਹਰਿ ਜਪਨੁ ਕਰੇ ॥**

**ਹਰਿ ਗੁਰ ਸਰਣਾਈ ਭਜਿ ਪਉ ਜਿੰਦੂ ਸਭ ਕਿਲਵਿਖ ਦੁਖ ਪਰ ਹਰੇ ॥੧॥ਰਹਾਉ॥**

**ਹਰਿ ਧਿਆਵਹੁ ਹਰਿ ਪ੍ਰਭੁ ਸਤਿ ॥**

**ਗੁਰਬਚਨੀ ਹਰਿ ਪ੍ਰਭੁ ਜਾਣਿਆ ਸਭ ਹਰਿ ਪ੍ਰਭੁ ਤੇ ਉਤਪਤਿ ॥ਰਹਾਉ॥**

**ਹਰਿ ਧਿਆਵਹੁ ਸਾਸਿ ਗਿਰਾਸਿ ॥**

**ਮਨਿ ਪ੍ਰੀਤਿ ਲਗੀ ਤਿਨਾ ਗੁਰਮੁਖਾ ਹਰਿ ਨਾਮੁ ਜਿਨਾ ਰਹਿਰਾਸਿ ॥੧॥ਰਹਾਉ॥**

ਹੇ ਵਣਜਾਰਿਆ ਮਿਤ੍ਰਾ ! ਜਿਸ ਪ੍ਰਮੇਸ਼ਰ ਨੇ ਹਰਿ ਇਕ ਨੂੰ ਪੈਦਾ ਕੀਤਾ ਹੈ, ਉਸ ਦਾ ਨਾਮ ਜਪਣਾ ਸਭ ਤੋਂ ਉੱਤਮ ਤਰੀਕਾ ਹੈ।

ਹੇ ਵਣਜਾਰਿਆ ਮਿਤ੍ਰਾ ! ਮੇਰਾ ਤਾਂ ਹਰੀ ਤੋਂ ਬਿਨਾਂ ਹੋਰ ਕੋਈ ਦੂਜਾ ਆਸਰਾ ਨਹੀਂ ਹੈ। ਪ੍ਰਮੇਸ਼ਰ ਤਾਂ ਗੁਰੂ ਦੀ ਸਰਣ ਵਿਚ ਜਾਣ ਨਾਲ ਮਿਲਦਾ ਹੈ ਪ੍ਰੰਤੂ ਜੇ ਵਡੇ ਪੂਰਬਲੇ ਪੁੰਨਾਂ ਕਰਕੇ ਚੰਗੇ ਭਾਗ ਹੋਣ ਤਾਂ ਗੁਰੂ ਦਾ ਮੇਲ ਹੁੰਦਾ ਹੈ। ਜੇ ਮਨ ਵਿਚ ਹਰੀ ਪ੍ਰਭੂ ਨੂੰ ਮਿਲਣ ਦੀ ਉਮੰਗ ਪੈਦਾ ਹੋਵੇ ਤਾਂ ਪੂਰਾ ਗੁਰੂ ਨਾਮ ਪਕਾ ਕਰਾ ਕੇ ਪ੍ਰਭੂ ਦੇ ਨਾਮ ਦੀ ਬਖ਼ਸ਼ਸ਼ ਕਰਦਾ ਹੈ। ਜਿਹੜੇ ਮਨਮੁਖ ਮਾਇਆ ਮੋਹ ਵਿਚ ਚਿੱਤ ਲਾਉਂਦੇ ਹਨ ਉਹ ਦੁਖੀ ਹੁੰਦੇ ਹਨ। ਜਿਨ੍ਹਾਂ ਨੂੰ ਪੂਰੇ ਗੁਰਾਂ ਨੇ ਨਾਮ ਦ੍ਰਿੜ ਕਰਾਇਆ ਹੈ ਉਹ ਹਰੀ ਦਾ ਮੇਲ ਪ੍ਰਾਪਤ ਕਰਦੇ ਹਨ। ਉਹ ਪ੍ਰਭੂ ਪ੍ਰੇਮ ਵਿਚ ਲੀਨ ਰਹਿੰਦੇ ਹਨ ਤੇ ਪ੍ਰਭੂ ਦੀ ਸਿਫ਼ਤ ਸਾਲਾਹ ਵਿਚ ਲਗਦੇ ਹਨ ਸੰਤਾਂ ਦੀ ਕਿਰਪਾ ਦੁਆਰਾ॥

ਹੇ ਮੇਰੇ ਮਨ ! ਹਰੀ ਦੇ ਨਾਮ ਸਿਮਰਨ ਵਿਚ ਪ੍ਰੀਤ ਲਗਾ। ਵਡੇ ਭਾਗਾਂ ਵਾਲੇ ਗੁਰੂ ਦਾ ਮੇਲ ਪਾਂਦੇ ਹਨ ਤੇ ਫਿਰ ਨਾਮ ਦਾ ਉਪਦੇਸ਼ ਲੈ ਕੇ ਸੰਸਾਰ ਸਮੁੰਦ੍ਰ ਤੋਂ ਪਾਰ ਹੋ ਜਾਂਦੇ ਹਨ।

ਹੇ ਮੇਰੇ ਮਨ ! ਪੂਰੀ ਬਿਰਤੀ ਲਗਾ ਕੇ ਹਰੀ ਨਾਮ ਦਾ ਜਪਨ ਕਰਿਆ ਕਰ ।

ਹੇ ਮੇਰੀ ਜਿੰਦੇ ! ਤੂੰ ਦੌੜ ਕੇ ਗੁਰ ਪ੍ਰਮੇਸ਼ਰ ਦੇ ਚਰਨਾਂ ਤੇ ਡਿੱਗ ਪਵੋ ਜਿਸ ਨਾਲ ਸਾਰੇ ਪਾਪ ਤੇ ਦੁਖ ਕਲੇਸ਼ ਦੂਰ ਹੋ ਜਾਂਦੇ ਹਨ । ਗੁਰਮੁਖਾਂ ਨੂੰ ਤਾਂ ਗਿਆਨ ਤੇ ਵਿਚਾਰ ਰੂਪ ਦਾ ਚਾਨਣਾ ਬਖ਼ਸ਼ਿਆ ਹੈ । ਭਾਵੇਂ ਉਹ ਬਹੁਤ ਥੋੜੇ ਹੀ ਹਨ।

ਹੇ ਭਾਈ ! ਉਸ ਹਰੀ ਦਾ ਨਾਮ ਜਪਿਆ ਕਰੋ ਜੋ ਹਮੇਸ਼ਾਂ ਕਾਇਮ ਰਹਿਣ ਵਾਲੀ ਸੱਚਾਈ ਹੈ । ਅਸਾਂ ਪ੍ਰਮੇਸ਼ਰ ਨੂੰ ਗੁਰਾਂ ਦੇ ਬਚਨ ਦੁਆਰਾ ਜਾਣਿਆ ਹੈ । ਉਹ ਪ੍ਰਮੇਸ਼ਰ ਸਭ ਦੇ ਮਨ ਵਿਚ ਵਸਦਾ ਹੈ ਪ੍ਰੰਤੂ ਜਦ ਗੁਰੂ ਮਿਲਾਏ ਤਾਂ ਉਸ ਦੀ ਸਿਫ਼ਤ ਸਾਲਾਹ ਵਿਚ ਲਗੀਦਾ ਹੈ । ਮੈਂ ਤਾਂ ਉਸ ਪ੍ਰਮੇਸ਼ਰ ਨੂੰ ਪ੍ਰੇਮ ਕਰਕੇ ਹੀ ਧਿਆਇਆ ਹੈ।

ਹੇ ਭਾਈ ! ਉਸ ਮਾਲਕ ਨੂੰ ਸਾਹ ਲੈਂਦਿਆਂ ਤੇ ਰੋਟੀ ਖਾਂਦਿਆਂ, ਹਰ ਵੇਲੇ, ਯਾਦ ਰਖਿਆ ਕਰ । ਜਿਨ੍ਹਾਂ ਗੁਰਮੁਖਾਂ ਦੇ ਪਾਸ ਹਰੀ ਨਾਮ ਦੀ ਰਾਸ ਪੂੰਜੀ ਹੈ ਉਨ੍ਹਾਂ ਨੂੰ ਹਰੀ ਨਾਮ ਦਾ ਚਾਨਣਾ ਬਖ਼ਸ਼ਦੇ ਹਨ । ਫਿਰ ਗੁਰਮੁਖਾਂ ਦੇ ਮੁਖ ਪ੍ਰਭੂ ਦੀ ਦਰਗਾਹ ਵਿਚ ਉੱਜਲੇ ਹੁੰਦੇ ਹਨ ॥੬॥

**ੴ ਸਤਿਗੁਰ ਪ੍ਰਸਾਦਿ ॥ ਸਿਰੀ ਰਾਗ ॥ ਕਬੀਰ ਜੀਉ ਕਾ ॥ (ਪੰਨਾ ੯੧)**

**ਐਸਾ ਤੈਂ ਜਮੁ ਭਰਮਿ ਲਾਇਆ ॥ ਕੈਸੇ ਬੂਝੈ ਜਬ ਮੋਹਿਆ ਹੈ ਮਾਇਆ ॥੧॥ਰਹਾਉ॥**

**ਇਤੁ ਸੰਗਤਿ ਨਹੀ ਮਰਣਾ ॥ ਹੁਕਮੁ ਪਛਾਣਿ ਤਾਂ ਖਸਮੈ ਮਿਲਣਾ ॥੧॥ਰਹਾਉ ਦੂਜਾ॥**

ਹੇ ਵਾਹਿਗੁਰੂ ! ਇਸ ਸੰਸਾਰ ਨੂੰ ਤੂੰ ਭਰਮ ਵਿਚ ਐਸਾ ਲਾਇਆ ਹੋਇਆ ਹੈ ਕਿ ਇਹ ਇਨਸਾਨ ਤੇਰੀ ਮਾਇਆ ਵਿਚ ਮੋਹਿਆ ਹੋਇਆ ਹੈ । ਫਿਰ ਇਹ ਮਨੁੱਖ ਤੈਨੂੰ ਕਿਕੁਰ ਜਾਣੈ?

ਹੇ ਪ੍ਰਾਣੀ ! ਜੋ ਵਾਹਿਗੁਰੂ ਸਾਰੇ ਰੰਮਿਆ ਹੋਇਆ ਹੈ, ਉਸ ਨੂੰ ਜਪੋ । ਜਦੋਂ ਪ੍ਰਭੂ ਨੂੰ ਚੰਗਾ ਲੱਗੇ ਤਾਂ ਜੀਵ ਨੂੰ ਪ੍ਰੇਮ ਉਪਜਦਾ ਹੈ, ਫਿਰ ਗੁਰਾਂ ਦੀ ਕਿਰਪਾ ਨਾਲ ਹਿਰਦੇ ਵਿਚ ਵਾਹਿਗੁਰੂ ਨਾਲ ਬ੍ਰਿਤੀ ਲਗਦੀ ਹੈ ਤੇ ਗਿਆਨ ਦਾ ਚਾਨਣਾ ਹੁੰਦਾ ਹੈ । ਐਸੀ ਚੰਗੀ ਸੰਗਤ ਕਰਕੇ ਫਿਰ ਆਤਮਕ ਮੌਤ ਨਹੀਂ ਹੁੰਦੀ । ਜਦ ਵਾਹਿਗੁਰੂ ਦੇ ਹੁਕਮ ਨੂੰ ਪਛਾਣ ਲਈਏ ਤਦ ਪ੍ਰਭੂ-ਪਤੀ ਦਾ ਮਿਲਾਪ ਹੁੰਦਾ ਹੈ ॥੪॥੧॥

**ਸਿਰੀ ਰਾਗੁ ਤ੍ਰਿਲੋਚਨ ਕਾ ॥ (ਪੰਨਾ ੯੨)**

**ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ ॥**

**ਮਿਲੁ ਮੇਰੇ ਰਾਮਈਆ ਮੈ ਲੇਹਿ ਛਡਾਇ ॥੧॥ਰਹਾਉ॥**

ਹੇ ਮੇਰੇ ਪਿਆਰੇ ਪ੍ਰਭੂ ! ਮੈਨੂੰ ਆ ਕੇ ਮਿਲੋ ਤੇ ਬਾਹਾਂ ਵਿਚ ਲੈ ਕੇ ਆਪਣੇ ਗਲ ਨਾਲ ਲਾ ਲਵੋ ਅਤੇ ਮਿਲਕੇ ਬੰਧਨਾਂ ਤੋਂ (ਮਾਇਆ ਦੇ) ਛੁਡਾ ਲਵੋ । ਮਾਇਆ ਦੇ ਮੋਹ ਨੇ ਮਨ ਨੂੰ ਜਕੜਿਆ ਹੋਇਆ ਹੈ ਜਿਸ ਕਰਕੇ ਪ੍ਰਾਣੀ ਨੂੰ ਬੁਢੇਪੇ ਤੇ ਮਰਨੇ ਦਾ ਡਰ ਭੁੱਲ ਗਿਆ ਹੈ ਤੇ ਇਹ ਟੱਬਰ ਨੂੰ ਦੇਖ ਕੇ ਖ਼ੁਸ਼ ਹੁੰਦਾ ਹੈ । ਕੋਈ ਵਿਰਲਾ ਪਿਆਰੇ ਸੱਜਣ ਨੂੰ ਯਾਦ ਕਰਦਾ ਹੈ ।

## ਅੰਮ੍ਰਿਤ ਬੂੰਦ ਸੁਹਾਵਣੀ

ਹੇ ਆਲਸੀ ਮਨੁੱਖ ! ਤੂੰ ਮਾਇਆ ਵਿਚ ਲਗਕੇ ਪ੍ਰਭੂ ਨੂੰ ਭੁਲਾ ਕੇ ਜਨਮ ਗਵਾ ਦਿੱਤਾ ਹੈ । ਹੇ ਪ੍ਰਭੂ ! ਤੂੰ ਸਭ ਕੁਝ ਜਾਣਦਾ ਹੈਂ ਤੇ ਮੈਨੂੰ ਵੀ ਕੋਈ ਐਸਾ ਉਪਦੇਸ਼ ਕਰੋ ਕਿ ਪ੍ਰਭੂ ਸਭ ਜਗ੍ਹਾ ਨਜ਼ਰ ਆਵਣ ਲਗ ਪਵੇ ॥੫॥੧॥

**ਸ੍ਰੀ ਰਾਗੁ ਭਗਤਿ ਕਬੀਰ ਜੀਉ ਕਾ ॥ (ਪੰਨਾ ੯੨)**

**ਰਾਜਾ ਰਾਮ ਅਨਹਦ ਕਿੰਗੁਰੀ ਬਾਜੈ ॥**

**ਜਾ ਕੀ ਦਿਸਟਿ ਨਾਦ ਲਿਵ ਲਾਗੈ ॥੧॥ਰਹਾਉ॥**

ਹੇ ਜੋਗੀ ! ਉਸ ਪ੍ਰਕਾਸ਼ ਸਰੂਪ ਤੇ ਹਰ ਪਾਸੇ ਰੰਮੇ ਹੋਏ ਪ੍ਰਭੂ ਦੀ ਇਕ ਰਸ ਕਿੰਗਰੀ ਵਜ ਰਹੀ ਹੈ ਸੋ ਤੇਰੀ ਕਿੰਗਰੀ ਵਜਾਣਾ ਕਿਸ ਕੰਮ ? ਉਸ ਵਾਹਿਗੁਰੂ ਦੀ ਕਿਰਪਾ ਦ੍ਰਿਸ਼ਟੀ (ਮੇਹਰ ਦੀ ਨਜ਼ਰ) ਕਰਕੇ ਗੁਰ ਸ਼ਬਦ ਵਿਚ ਬਿਰਤੀ ਲਗੀ ਰਹਿੰਦੀ ਹੈ । ਇਸ ਮਾਇਆ ਨੇ ਤਾਂ ਤਿੰਨਾਂ ਲੋਕਾਂ ਵਿਚ ਸਾਰਿਆਂ ਨੂੰ ਕਾਬੂ ਕੀਤਾ ਹੋਇਆ ਹੈ । ਜਿਵੇਂ ਭੱਠੀ ਬਣਾਕੇ ਦੋ ਨਾਲੀਆਂ ਨਾਲ ਸ਼ਰਾਬ ਕਢ ਕੇ ਚੰਗੇ ਘੜੇ ਵਿਚ ਪਾਈਦਾ ਹੈ ਇਸੇ ਤਰ੍ਹਾਂ ਦਸਵਾਂ ਦੁਆਰ ਭੱਠੀ ਹੈ ਤੇ ਇੜਾ ਪਿੰਗਲਾ ਦੋ ਸੁਰਾ ਨਾਲ ਸ੍ਵਾਸਾਂ ਨੂੰ ਰੋਕ ਕੇ ਪ੍ਰਭੂ ਦੇ ਰਸ (ਨਾਮ ਰਸ) ਦਾ ਘੜਾ ਬਣਾਇਆ ਹੈ, ਉਸ ਵਿਚ ਨਾਮ ਅੰਮ੍ਰਿਤ ਦੀ ਨਿਰਮਲ ਧਾਰ ਚੋਂਦੀ ਹੈ । ਪ੍ਰਭੂ ਨੇ ਵੀ ਅਸਚਰਜ ਅਡੰਬਰ ਰਚਿਆ ਹੈ, ਤੇ ਪੌਣ ਦਾ ਪਿਆਲਾ ਬਣਾਇਆ ਹੈ ਤੇ ਤਿੰਨਾਂ ਭਵਨਾਂ ਵਿਚ ਇਕੋ ਜੋਗੀ ਪ੍ਰਭੂ ਹੀ ਹੈ । ਇਸ ਤਰ੍ਹਾਂ ਦਾ ਗਿਆਨ ਪ੍ਰਗਟ ਹੋਇਆ ਹੈ ਕਿ ਅਸੀਂ ਨਾਮ ਰਾਗ ਵਿਚ ਰਤੇ ਗਏ ਹਾਂ ਜਦਕਿ ਸਾਰਾ ਸੰਸਾਰ ਤਾਂ ਮਾਇਆ ਦੇ ਭੁਲੇਖਿਆਂ ਵਿਚ ਭੁਲਿਆ ਹੋਇਆ ਹੈ ॥੪॥੩॥

**ਸਿਰੀ ਰਾਗੁ ਬਾਣੀ ਭਗਤ ਬੇਣੀ ਜੀਉ ਕੀ ॥ (ਪੰਨਾ ੯੩)**

**ਪਹਿਰਿਆਂ ਕੈ ਘਰਿ ਗਾਵਣਾ ॥ ੧ੴ ਸਤਿਗੁਰ ਪ੍ਰਸਾਦਿ ॥**

**ਫਿਰ ਪਛਤਾਵਹਿਗਾ ਮੂੜਿਆਂ ਤੂੰ ਕਵਨ ਕੁਮਤਿ ਭ੍ਰਮਿ ਲਾਗਾ ॥**

**ਚੇਤਿ ਰਾਮੁ ਨਾਹੀ ਜਮਪੁਰਿ ਜਾਹਿਗਾ ਜਨੁ ਬਿਚਰੈ ਅਨਰਾਧਾ ॥੧॥ਰਹਾਉ॥**

ਹੇ ਮੂਰਖ ਮਨੁੱਖ ! ਤੂੰ ਕੈਸੀ ਭੈੜੀ ਮਤ ਲੈ ਕੇ ਭਰਮਾਂ ਵਿਚ ਪਿਆ ਹੋਇਆ ਹੈਂ ਤੇ ਮਗਰੋਂ ਪਸ਼ਚਾਤਾਪ ਕਰਦਾ ਹੈਂ । ਵਾਹਿਗੁਰੂ ਨੂੰ ਯਾਦ ਕਰਿਆ ਕਰ, ਨਹੀਂ ਤਾਂ ਜਮਾਂ ਦੇ ਵਸ ਪੈ ਕੇ ਨਰਕਾਂ ਵਿਚ ਜਾਏਂਗਾ । ਤੇਰੀ ਮਤ ਪ੍ਰਭੂ ਦੀ ਅਰਾਧਨਾ ਬਿਨਾਂ ਕਿਵੇਂ ਭੈੜੇ ਕੰਮਾਂ (ਵਿਕਾਰਾਂ) ਵਿਚ ਲਗੀ ਹੋਈ ਹੈ । ਮਾਂ ਦੇ ਪੇਟ ਵਿਚ ਤਾਂ ਉਲਟਾ ਲਟਕਿਆ ਹੁੰਦਿਆਂ ਵੀ ਤੇਰੀ ਬਿਰਤੀ ਪ੍ਰਭੂ ਦੇ ਪਿਆਰ ਵਿਚ ਲਗੀ ਹੋਈ ਸੀ । ਪਰ ਮਾਤਾ ਦੇ ਗਰਭ ਤੋਂ ਬਾਹਰ ਆ ਕੇ ਤੂੰ ਪ੍ਰਭੂ ਨੂੰ ਵਿਸਾਰ ਦਿੱਤਾ ਹੈ । ਬਾਲ, ਜੁਵਾਨੀ ਦੇ ਬੁਢੇਪੇ ਤਿੰਨਾਂ ਹਾਲਤਾਂ ਵਿਚ ਵਿਸ਼ੇ ਵਿਕਾਰਾਂ ਵਿਚ ਲਗਕੇ ਪ੍ਰਭੂ ਨੂੰ ਭੁਲਾ ਦਿਤਾ ਸੀ ਤੇ ਹੁਣ ਪਛਤਾਂਦਾ ਹੈ । ਮਰਨ ਤੇ ਮੁਕਤੀ ਕਿਸ ਨੇ ਪਾਈ ਹੈ ਸੋ ਪਹਿਲੋਂ ਹੀ ਨਾਮ ਜਪਣਾ ਚਾਹੀਦਾ ਹੈ ॥੫॥

### ਸਿਰੀ ਰਾਗੁ ॥ (ਪੰਨਾ ੯੪)

**ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ ॥**
**ਪਤਿਤ ਪਾਵਨ ਨਾਮੁ ਕੈਸੇ ਹੁੰਤਾ ॥੧॥ਰਹਾਉ॥**

ਹੇ ਬੇਅੰਤ ਪ੍ਰਭੂ ! ਜੇ ਮੈਂ ਪਾਪ ਨਾ ਕਰਦਾ ਤਾਂ ਤੈਨੂੰ ਕੌਣ ਜਾਣਦਾ ਕਿ ਤੂੰ ਪਾਪੀਆਂ ਨੂੰ ਤਾਰਨ ਵਾਲਾ (ਪਵਿਤ੍ਰ ਕਰਨ ਵਾਲਾ) ਹੈ ? (ਤੇਰਾ ਨਾਮ ਪਤਿਤ ਪਾਵਨ ਕਿਸ ਤਰ੍ਹਾਂ ਪੈਂਦਾ?) । ਤੇਰੇ ਤੇ ਮੇਰੇ ਵਿਚ ਕੋਈ ਭੇਦ ਕਿਸ ਤਰ੍ਹਾਂ ਹੋ ਸਕਦਾ ਹੈ ਜਿਵੇਂ ਸੋਨੇ ਦੇ ਕੜੇ ਤੇ ਸੋਨੇ ਵਿਚ, ਜਾਂ ਪਾਣੀ ਤੇ ਪਾਣੀ ਦੀਆਂ ਤਰੰਗਾਂ ਵਿਚ ਕੋਈ ਫ਼ਰਕ ਨਹੀਂ। ਦਾਸ ਤੋਂ ਬਿਨਾਂ ਸੁਆਮੀ ਕੌਣ ਕਹਿਲਾ ਸਕਦਾ ਹੈ? ਸੋ ਅਰਦਾਸ ਕਰੀਏ ਕਿ ਪ੍ਰਭੂ ਐਸੀ ਸੰਗਤ ਬਖ਼ਸ਼ੇ ਕਿ ਉਸਨੂੰ ਸਭ ਵਿਚ ਬਰਾਬਰ ਰੰਗਿਆ ਹੋਇਆ ਦੇਖੀਏ ॥੩॥

### ਮਾਝ ਮਹਲਾ ੫ ਚਉਪਦੇ ਘਰੁ ੧ ॥ (ਪੰਨਾ ੯੩)

**ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥੧॥ਰਹਾਉ॥**
**ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥੧॥ਰਹਾਉ॥**
**ਹਉ ਘੋਲੀ ਜੀਉ ਘੋਲਿ ਘੁਮਾਈ ਤਿਸ ਸਚੇ ਗੁਰ ਦਰਬਾਰੇ ਜੀਉ ॥੧॥ਰਹਾਉ॥**
**ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥ਰਹਾਉ॥੧॥੮॥**

ਹੇ ਸੰਤਾਂ ਦੇ ਪਿਆਰੇ ਗੁਰੂ ! ਮੈਂ ਆਪ ਦੇ ਦਰਸਨ ਕਰਕੇ ਮਨ, ਬਾਣੀ ਤੇ ਸਰੀਰ ਕਰਕੇ ਸਦਾ ਕੁਰਬਾਨ ਜਾਂਦਾ ਹੈ। ਹੇ ਹੰਕਾਰ ਦੇ ਨਾਸ ਕਰਨ ਵਾਲੇ ਮਿਤ੍ਰ ! ਮੈਂ ਆਪ ਤੋਂ ਮਨ ਬਾਣੀ ਕਰਕੇ ਬਲਿਹਾਰ ਜਾਂਦਾ ਹੈ। ਤੇਰਾ ਸਚਾ ਤੇ ਸੁਚਾ ਦਰਬਾਰ ਹੈ। ਤੇਰੇ ਦਾਸਾਂ ਤੋਂ ਵੀ ਕੁਰਬਾਨ ਜਾਂਦਾ ਹੈ। ਤੇਰੇ ਦਰਸਨ ਬਿਨਾਂ ਮੈਨੂੰ ਸ਼ਾਂਤੀ ਨਹੀਂ ਆਂਵਦੀ। ਹੇ ਮਿਤ੍ਰ ! ਆਪਦਾ ਮੁਖ ਵੀ ਸੁੰਦਰ ਹੈ ਤੇ ਬਾਣੀ ਵੀ ਸ਼ਾਂਤਮਈ ਹੈ। ਤੇਰਾ ਦੇਸ ਵੀ ਧੰਨਤਾ ਯੋਗ ਹੈ। ਇਕ ਪਲ ਵੀ ਤੇਰੇ ਤੋਂ ਵਿਛੜ ਕੇ ਮਨ ਨੂੰ ਦੁਖ ਲਗਦਾ ਹੈ ਤੇ ਹੁਣ ਚੰਗੇ ਭਾਗਾਂ ਕਰਕੇ ਗੁਰੂ ਨਾਲ ਮੇਲ ਹੋ ਗਿਆ ਹੈ ॥੧॥੮॥

### ਰਾਗੁ ਮਾਝ ਅਸਟਪਦੀਆ ਮਹਲਾ ੧ ਘਰੁ ੧ ॥ (ਪੰਨਾ ੧੦੯)

**ੴ ਸਤਿਗੁਰ ਪ੍ਰਸਾਦਿ ॥**

**ਹਉ ਵਾਰੀ ਜੀਉ ਵਾਰੀ ਸਬਦਿ ਸੁਹਾਵਣਿਆ ॥**
**ਅੰਮ੍ਰਿਤ ਨਾਮੁ ਸਦਾ ਸੁਖਦਾਤਾ ਗੁਰਮਤੀ ਮੰਨਿ ਵਸਾਵਣਿਆ ॥੧॥ਰਹਾਉ॥**

ਹੇ ਪ੍ਰਭੂ ! ਮੈਂ ਉਨ੍ਹਾਂ ਗੁਰਮੁਖਾਂ ਤੋਂ ਬਲਿਹਾਰ ਜਾਂਦਾ ਹਾਂ ਜੋ ਗੁਰ ਉਪਦੇਸ਼ ਨੂੰ ਮੰਨ ਕੇ ਸੋਹਣੇ ਲਗਦੇ ਹਨ ਕਿਉਂਕਿ ਉਨ੍ਹਾਂ ਨੇ ਮਨ ਵਿਚ ਨਾਮ ਰੂਪੀ ਅੰਮ੍ਰਿਤ, ਜੋ ਸੁਖ ਦੇਣ ਵਾਲਾ ਹੈ, ਗੁਰੂ ਦੀ ਸਿਖਿਆ ਲੈ ਕੇ ਵਸਾਇਆ ਹੋਇਆ ਹੈ। ਤੂੰ ਤਿੰਨਾਂ ਲੋਕਾਂ ਦਾ ਮਾਲਕ ਹੈਂ ਤੇ ਜੋ ਤੇਰੇ ਹੁਕਮ ਨੂੰ ਪਛਾਣਦਾ ਹੈ ਉਹ ਤੇਰੇ ਗੁਣਾਂ ਦਾ ਕਥਨ ਕਰਦਾ ਹੈ ਪ੍ਰੰਤੂ ਗੁਰਾਂ ਦੇ ਉਪਦੇਸ਼ ਰਾਹੀਂ ਤੇਰਾ ਨਾਮ ਪ੍ਰਗਟ ਹੋਇਆ ਹੈ। ਮਨਮੁਖ ਤਾਂ ਪ੍ਰਮੇਸ਼ਰ ਨੂੰ ਭੁਲ ਕੇ ਦੁਖ ਭੋਗਦੇ ਹਨ। ਸਾਡੀ ਤਾਂ ਪ੍ਰਭੂ ਅੱਗੇ ਬੇਨਤੀ ਹੈ ਕਿ ਪ੍ਰਭੂ ਦੀ ਸਿਫ਼ਤ ਸਾਲਾਹ ਵਿਚ ਹੀ ਪ੍ਰਭੂ ਨਾਲ ਮੇਲ ਹੋ ਜਾਵੇ॥੮॥੧॥

## ਮਾਝ ਮਹਲਾ ੩ ਘਰੁ ੧ ॥ (ਪੰਨਾ ੧੧੦)

**ਹਉ ਵਾਰੀ ਜੀਉ ਵਾਰੀ ਸਤਿਗੁਰ ਕੈ ਬਲਿਹਾਰਣਿਆ ॥**

**ਗੁਰਮਤੀ ਪਰਗਾਸੁ ਹੋਆ ਜੀ ਅਨਦਿਨੁ ਹਰਿ ਗੁਣ ਗਾਵਣਿਆ ॥੧॥ਰਹਾਉ॥**

ਮੈਂ ਆਪਣੇ ਸਤਗੁਰੂ ਉਤੋਂ ਵਾਰ ਵਾਰ ਕੁਰਬਾਨ ਜਾਂਦਾ ਹਾਂ ਜਿਸ ਦੀ ਸਿਖਿਆ ਦੁਆਰਾ ਮੇਰੇ ਹਿਰਦੇ ਵਿਚ ਗਿਆਨ ਦਾ ਚਾਨਣਾ ਹੋ ਗਿਆ ਹੈ ਤੇ ਮੈਂ ਪ੍ਰਭੂ ਦੇ ਗੁਣ ਦਿਨ ਰਾਤ ਗਾਂਵਦਾ ਹਾਂ । ਜੇ ਚੰਗੇ ਭਾਗ ਹੋਣ ਤਾਂ ਪ੍ਰਭੂ ਗੁਰੂ ਦਾ ਮੇਲ ਬਖ਼ਸ਼ਸ਼ ਕਰਦਾ ਹੈ, ਫਿਰ ਗੁਰੂ ਦੇ ਉਪਦੇਸ਼ ਨੂੰ ਕਮਾ ਕੇ ਤੇ ਸੇਵਾ ਵਿਚ ਲਗ ਕੇ ਮਾਇਆ ਮੋਹ ਤੇ ਹੰਕਾਰ ਨੂੰ ਦੂਰ ਕਰਕੇ ਅਸੀਂ ਸੁਖ ਪਾਂਦੇ ਹਾਂ । ਮਨ ਨੂੰ ਟਿਕਾ ਕੇ ਤੇ ਮਨ ਨੂੰ ਖੋਜ ਕੇ ਫਿਰ ਨਾਮ ਜਪ ਕੇ ਆਤਮਕ ਅਨੰਦ ਮਿਲਦਾ ਹੈ । ਜਿਸ ਮਨੁੱਖ ਉਤੇ ਮਾਲਕ ਦੀ ਕਿਰਪਾ ਹੁੰਦੀ ਹੈ, ਤੇ ਪ੍ਰਭੂ ਬਖ਼ਸ਼ਸ਼ ਕਰਦਾ ਹੈ ਉਹ ਨਾਮ ਸਿਮਰਨ ਵਿਚ ਲਗ ਕੇ ਜਨਮ ਨੂੰ ਸਫ਼ਲਾ ਕਰ ਲੈਂਦਾ ਹੈ ॥੮॥੧॥੨॥

## ਮਾਝ ਮਹਲਾ ੩ ॥ (ਪੰਨਾ ੧੧੦)

**ਹਉ ਵਾਰੀ ਜੀਉ ਵਾਰੀ ਹਰਿ ਕਾ ਨਾਮੁ ਮੰਨਿ ਵਸਾਵਣਿਆ ॥**

**ਜੋ ਸਚਿ ਲਾਗੇ ਸੇ ਅਨਦਿਨੁ ਜਾਗੇ ਦਰ ਸਚੇ ਸੋਭਾ ਪਾਵਣਿਆ ॥੧॥ਰਹਾਉ॥**

ਜਿਹੜੇ ਮਨੁੱਖ ਹਰੀ ਦਾ ਨਾਮ ਮਨ ਵਿਚ ਵਸਾਂਦੇ ਹਨ, ਅਸੀਂ ਉਨ੍ਹਾਂ ਤੋਂ ਮਨ ਤੇ ਤਨ ਕਰਕੇ ਕੁਰਬਾਨ ਜਾਂਦੇ ਹਾਂ । ਜੋ ਰਾਤ ਦਿਨ ਅਵਿਦਿਆ ਦੀ ਨੀਂਦ ਤੋਂ ਜਾਗ ਪੈਂਦੇ ਹਨ ਤੇ ਪ੍ਰਭੂ ਵਿਚ ਬਿਰਤੀ ਨੂੰ ਜੋੜਦੇ ਹਨ, ਉਹ ਸਚੇ ਮਾਲਕ ਦੀ ਦਰਗਾਹ ਵਿਚ ਸੋਭਾ ਪਾਂਦੇ ਹਨ । ਜਿਸ ਮਨੁੱਖ ਉਤੇ ਪ੍ਰਭੂ ਦੀ ਮਿਹਰ ਜਾਂ ਨਦਰਿ ਹੋਵੇ, ਉਹ ਗੁਰ ਉਪਦੇਸ਼ ਦੁਆਰਾ ਪ੍ਰਭੂ ਦੇ ਗੁਣ ਉਚਾਰਨ ਕਰਕੇ ਨਿਰਮਲ ਹੋ ਜਾਂਦਾ ਹੈ । ਫਿਰ ਚੰਗੇ ਭਾਗਾਂ ਵਾਲੇ ਪ੍ਰਭੂ ਦਾ ਮੇਲ ਪ੍ਰਾਪਤ ਕਰ ਲੈਂਦੇ ਹਨ । ਮਨਮੁਖ ਤਾਂ ਪ੍ਰਭੂ-ਪਤੀ ਬਿਨਾਂ ਦੁਖ ਹੀ ਭੋਗਦੇ ਹਨ । ਜੋ ਮਨੁੱਖ ਵਡਭਾਗੀ ਹੋਣ ਕਰਕੇ ਸਤਸੰਗਤ ਨਾਲ ਮਿਲਦੇ ਹਨ ਉਹ ਨਾਮ ਦੀ ਬਖ਼ਸ਼ਸ਼ ਪਾ ਕੇ ਵਡਿਆਈ ਪਾਂਦੇ ਹਨ ॥੮॥੨॥੩॥

## ਮਾਝ ਮਹਲਾ ੩ ॥ (ਪੰਨਾ ੧੧੧)

**ਹਉ ਵਾਰੀ ਜੀਉ ਵਾਰੀ ਇਕਸੁ ਸਿਉ ਚਿਤੁ ਲਾਵਣਿਆ ॥**

**ਗੁਰਮਤੀ ਮਨੁ ਇਕਤੁ ਘਰਿ ਆਇਆ ਸਚੈ ਰੰਗਿ ਰੰਗਾਵਣਿਆ ॥੧॥ਰਹਾਉ॥**

ਜਿਹੜੇ ਮਨੁੱਖ ਇਕ ਪ੍ਰਮੇਸ਼ਰ ਨਾਲ ਚਿਤ ਲਾਉਂਦੇ ਹਨ ਤੇ ਸਚੇ ਮਾਲਕ ਦੇ ਰੰਗ ਵਿਚ ਰੰਗੇ ਰਹਿੰਦੇ ਹਨ, ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ । ਐਸੇ ਗੁਰਮੁਖ ਗੁਰੂ ਦੀ ਸਿਖਿਆ ਨੂੰ ਧਰਨ ਕਰਕੇ ਮਨ ਨੂੰ ਟਿਕਾਉ ਵਿਚ ਲਿਆਂਦੇ ਹਨ ਤੇ ਸਚੇ ਪ੍ਰਮੇਸ਼ਰ ਦੇ ਪ੍ਰੇਮ ਵਿਚ ਰਤੇ ਰਹਿੰਦੇ ਹਨ । ਹੇ ਪ੍ਰਭੂ ! ਤੂੰ ਆਪ ਹੀ ਮਾਇਆ ਦਾ ਭੁਲੇਖਾ ਪਾ ਕੇ ਵਖਰਾ ਦਿਖਦਾ ਹੈਂ ਪ੍ਰੰਤੂ ਗੁਰਾਂ ਦੁਆਰੇ ਹਉਮੈਂ ਨੂੰ ਗਵਾ ਕੇ ਤੇਰਾ ਅਸਲੀ ਸਰੂਪ (ਸਾਡੇ ਅੰਦਰ ਹੀ) ਨਜ਼ਰ ਆ ਜਾਵੇ ਤਾਂ ਆਤਮਕ ਅਨੰਦ ਮਿਲਦਾ ਹੈ । ਐਸੇ ਮਨੁੱਖ ਤ੍ਰਿਸ਼ਨਾ ਨੂੰ ਤਿਆਗ ਕੇ ਸਹਜ ਅਵਸਥਾ ਵਿਚ ਸਚੇ ਮਾਲਕ ਨੂੰ ਹਿਰਦੇ ਵਿਚ ਵਸਾਂਦੇ ਹਨ । ਮਨਮੁਖ ਤਾਂ ਪਾਪਾਂ ਵਿਚ ਹੀ ਸੜਦੇ ਰਹਿੰਦੇ ਹਨ ਤੇ ਅੰਧੇਰੇ ਵਿਚ ਹੀ (ਅਗਿਆਨਤਾ ਦੇ) ਭਟਕਦੇ ਹਨ ॥੮॥੩॥੪॥

### ਮਾਝ ਮਹਲਾ ੩ ॥ (ਪੰਨਾ ੧੧੨)

**ਹਉ ਵਾਰੀ ਜੀਉ ਵਾਰੀ ਹਰਿ ਕੈ ਨਾਇ ਸੋਭਾ ਪਾਵਣਿਆ ॥**

**ਸਤਿਗੁਰੁ ਸੇਵਿ ਸਚਿ ਚਿਤੁ ਲਾਇਆ ਗੁਰਮਤੀ ਸਹਜਿ ਸਮਾਵਣਿਆ ॥੧॥ਰਹਾਉ॥**

ਮੈਂ ਐਸੇ ਗੁਰਮੁਖਾਂ ਤੋਂ ਵਾਰਨੇ ਜਾਂਦਾ ਹਾਂ ਜੋ ਪ੍ਰਮੇਸ਼ਰ ਦੇ ਨਾਮ ਸਿਮਰਨ ਵਿਚ ਲਗ ਕੇ ਸੋਭਨੀਕ ਹੁੰਦੇ ਹਨ। ਉਹ ਸਤਗੁਰਾਂ ਦੀ ਸੇਵਾ ਕਰਕੇ ਸੱਚੇ ਪ੍ਰਭੂ ਵਿਚ ਬਿਰਤੀ ਜੋੜਦੇ ਹਨ ਤੇ ਗੁਰਮਤ ਨੂੰ ਧਾਰਨ ਕਰਕੇ ਸਹਜ ਅਵਸਥਾ ਵਿਚ (ਚੌਥੀ ਪਦਵੀ) ਪ੍ਰਭੂ ਨਾਲ ਅਭੇਦ ਹੋ ਜਾਂਦੇ ਹਨ। ਜਿਹੜਾ ਮਨੁੱਖ ਗੁਰ ਉਪਦੇਸ਼ ਨੂੰ ਕਮਾ ਕੇ ਜੀਵਤ ਭਾਵ ਤੋਂ ਮਰਦਾ ਹੈ (ਹਉਮੈਂ ਨੂੰ ਮਾਰ ਕੇ) ਉਸਨੂੰ ਕਾਲ ਕੋਈ ਦੁਖ ਨਹੀਂ ਦਿੰਦਾ ਤੇ ਨਾਮ ਜਪ ਕੇ ਓਹ ਪ੍ਰਭੂ ਦੀ ਜੋਤ ਵਿਚ ਹੀ ਸਮਾ ਜਾਂਦਾ ਹੈ। ਮਨਮੁਖ ਤਾਂ ਦ੍ਵੈਤ-ਭਾਵਨਾ ਕਰਕੇ ਪ੍ਰਭੂ ਦੇ ਮੇਲ ਬਿਨਾਂ ਦੁਖ ਪਾਂਦੇ ਹਨ। ਸਾਰਾ ਸੰਸਾਰ ਤਾਂ ਮਾਇਆ ਮੋਹ ਵਿਚ ਲਗਕੇ ਅਗਿਆਨਤਾ ਦੀ ਨੀਂਦ ਵਿਚ ਸੁਤਾ ਹੋਇਆ ਹੈ ਪ੍ਰੰਤੂ ਕੋਈ ਵਡੇ ਭਾਗਾਂ ਵਾਲਾ ਗੁਰੂ ਦੀ ਸਿਖਿਆ ਲੈ ਕੇ ਪ੍ਰਭੂ ਦੀ ਪ੍ਰੇਮਾ-ਭਗਤੀ ਵਿਚ ਲਗ ਕੇ ਪ੍ਰਭੂ ਨਾਲ ਮੇਲ ਪ੍ਰਾਪਤ ਕਰਦਾ ਹੈ ॥੮॥੪॥੫॥

### ਮਾਝ ਮਹਲਾ ੩ ॥ (ਪੰਨਾ ੧੧੨)

**ਹਉ ਵਾਰੀ ਜੀਉ ਵਾਰੀ ਗੁਰ ਕੀ ਬਾਣੀ ਮੰਨਿ ਵਸਾਵਣਿਆ ॥**

**ਅੰਜਨ ਮਾਹਿ ਨਿਰੰਜਨ ਪਾਇਆ ਜੋਤੀ ਜੋਤਿ ਮਿਲਾਵਣਿਆ ॥੧॥ਰਹਾਉ॥**

ਅਸੀਂ ਉਨ੍ਹਾਂ ਮਨੁੱਖਾਂ ਤੋਂ ਵਾਰਨੇ ਜਾਂਦੇ ਹਾਂ ਜੋ ਗੁਰਬਾਣੀ ਦੀ ਅਗਵਾਈ ਲੈ ਕੇ ਬਾਣੀ (ਗੁਰੂ) ਨੂੰ ਮਨ ਵਿਚ ਵਸਾਂਦੇ ਹਨ। ਮਾਇਆ ਵਿਚ ਰਹਿੰਦਿਆਂ ਹੋਇਆਂ ਉਨ੍ਹਾਂ ਨੇ ਮਾਇਆ ਤੋਂ ਰਹਿਤ (ਨਿਰੰਜਨ) ਨਿਰੰਕਾਰ ਨੂੰ ਪਾਲਿਆ ਹੈ ਤੇ ਪ੍ਰਭੂ ਨੇ ਉਨ੍ਹਾਂ ਦੀ ਜੋਤ ਨੂੰ ਆਪਣੀ ਜੋਤ ਨਾਲ ਮਿਲਾ ਲਿਆ ਹੈ। (ਆਤਮਾ ਤੇ ਪਰਮ-ਆਤਮਾ ਇਕ ਹੋ ਗਏ ਹਨ)। ਮਨੁੱਖ ਦੇ ਹਿਰਦੇ ਵਿਚ ਹੀਰੇ ਤੇ ਲਾਲ ਛੁਪੇ ਪਏ ਹਨ ਪ੍ਰੰਤੂ ਇਸ ਦੀ ਪਰਖ ਗੁਰੂ ਦੇ ਉਪਦੇਸ਼ ਰਾਹੀਂ ਹੀ ਹੁੰਦੀ ਹੈ। ਇਸ ਸਰੀਰ ਅੰਦਰ ਪ੍ਰਭੂ ਦਾ ਸਚਾ ਤੇ ਸੁਚਾ ਨਾਮ ਵੀ ਵਸਦਾ ਹੈ, ਪ੍ਰੰਤੂ ਜਿਸ ਉਤੇ ਪ੍ਰਭੂ ਦੀ ਕਿਰਪਾ ਹੋਵੇ ਉਸ ਨੂੰ ਹੀ ਸੋਝੀ ਬਖ਼ਸ਼ ਕੇ ਆਪਣੇ ਨਾਲ ਮਿਲਾ ਲੈਂਦਾ ਹੈ। ਮਾਲਕ ਜੋ ਸਭ ਦਾ ਦਾਤਾ ਹੈ, ਗੁਰਮੁਖਾਂ ਦੀ ਦ੍ਵੈਤ-ਭਾਵਨਾ ਨੂੰ ਸ਼ਬਦ ਦੁਆਰਾ ਮਾਰ ਕੇ ਆਪਣੇ ਨਾਲ ਮਿਲਾ ਲੈਂਦਾ ਹੈ। ਐਸੇ ਮਨੁੱਖ ਚੰਗੇ ਭਾਗਾਂ ਕਰਕੇ ਨਾਮ ਦੀ ਬਖ਼ਸ਼ਸ਼ ਦੇ ਪਾਤਰ ਬਣ ਜਾਂਦੇ ਹਨ ॥੮॥੫॥੬॥

### ਮਾਝ ਮਹਲਾ ੩ ॥ (ਪੰਨਾ ੧੧੩)

**ਹਉ ਵਾਰੀ ਜੀਉ ਵਾਰੀ ਗੁਰ ਸਬਦਿ ਮੰਨਿ ਵਸਾਵਣਿਆ ॥**

**ਸਬਦੁ ਸੂਝੈ ਤਾ ਮਨ ਸਿਉ ਲੂਝੈ ਮਨਸਾ ਮਾਰਿ ਸਮਾਵਣਿਆ ॥੧॥ਰਹਾਉ॥**

ਮੈਂ ਉਹਨਾਂ ਮਿਤ੍ਰਾਂ ਸਜਣਾਂ ਤੋਂ ਕੁਰਬਾਨ ਜਾਂਦਾ ਹਾਂ ਜੋ ਗੁਰ ਉਪਦੇਸ਼ ਨੂੰ ਮਨ ਵਿਚ ਵਸਾਂਦੇ ਹਨ, ਫਿਰ ਗੁਰ ਸ਼ਬਦ ਦੀ ਪੂਰੀ ਸੋਝੀ ਪਾ ਕੇ ਮਨ ਨਾਲ ਝਗੜਾ ਕਰਦੇ ਹਨ, ਤੇ ਇਸ ਮਨ ਨੂੰ ਬੁਰੇ ਖ਼ਿਆਲਾਂ ਤੋਂ ਵੀ ਰੋਕਦੇ ਹਨ। ਫਿਰ ਵਾਸ਼ਨਾ ਨੂੰ ਮਾਰ ਕੇ ਪ੍ਰਭੂ ਨਾਲ ਮੇਲ ਪ੍ਰਾਪਤ ਕਰਦੇ ਹਨ। ਉਹ ਅਗਮ ਤੇ ਅਪਾਰ ਪ੍ਰਭੂ ਸਭ ਜੀਵਾਂ ਵਿਚ ਇਕੋ ਜਿਹਾ ਵਰਤ ਰਿਹਾ ਹੈ ਤੇ ਆਪ ਹੀ ਭੋਗਾਂ ਨੂੰ ਭੋਗਣ ਵਾਲਾ ਹੈ। ਉਸ ਮਾਲਕ ਨੂੰ ਯਾਦ ਕਰਕੇ ਅਸੀਂ

ਸਹਜ ਸੁਭਾਇ ਹੀ ਉਸ ਵਿਚ ਸਮਾ ਜਾਂਦੇ ਹਾਂ। ਗੁਰਮੁਖ ਤਾਂ ਦਿਨ ਰਾਤ ਪ੍ਰਭੂ ਦੀ ਸੇਵਾ ਵਿਚ ਲਗ ਕੇ ਤੇ ਪਿਆਰੇ ਗੁਰਾਂ ਨਾਲ ਮਿਲਕੇ ਸਚੇ ਮਾਲਕ ਦੇ ਗੁਣ ਗਾਂਵਦੇ ਹਨ ਤੇ ਚੌਥੀ ਪਦਵੀ (ਸਹਜ ਦੀ) ਪਾ ਕੇ ਸਚੇ ਮਾਲਕ ਨੂੰ ਮਨ ਤੇ ਤਨ ਕਰਕੇ ਸਿਮਰਦੇ ਹਨ। ਫਿਰ ਸਹੀ ਸੋਝੀ ਪਾ ਕੇ ਸਤਸੰਗ ਨਾਲ ਮਿਲਕੇ ਪ੍ਰਭੂ ਨੂੰ ਆਪਣੇ ਨੇੜੇ ਹੀ ਦੇਖਦੇ ਹਨ ॥੮॥੬॥੭॥

**ਮਾਝ ਮਹਲਾ ੩ ॥ (ਪੰਨਾ ੧੧੩)**

**ਹਉ ਵਾਰੀ ਜੀਉ ਵਾਰੀ ਗੁਰ ਚਰਣੀ ਚਿਤੁ ਲਾਵਣਿਆ ॥**

**ਸਤਿਗੁਰ ਹੈ ਅੰਮ੍ਰਿਤਸਰੁ ਸਾਚਾ ਮਨੁ ਨਾਵੈ ਮੈਲੁ ਚੁਕਾਵਣਿਆ ॥੧॥ਰਹਾਉ॥**

ਜਿਹੜੇ ਮਨੁੱਖ ਗੁਰਾਂ ਦੇ ਚਰਨਾਂ ਵਿਚ ਆਪਣੇ ਹਿਰਦੇ ਨੂੰ ਜੋੜਦੇ ਹਨ (ਲਾਂਵਦੇ ਹਨ), ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ। ਸਤਗੁਰੂ ਤਾਂ ਆਤਮਕ ਅਨੰਦ ਰੂਪ ਜਲ ਦਾ ਸਚਾ ਸਰੋਵਰ ਹੈ, ਸੋ ਜਿਹੜੇ ਮਨੁੱਖ ਇਸ ਵਿਚ ਮਨ ਕਰਕੇ ਇਸ਼ਨਾਨ ਕਰਦੇ ਹਨ, ਉਨ੍ਹਾਂ ਦੀ ਦ੍ਵੈਤ-ਭਾਵਨਾ ਦੀ ਮੈਲ (ਹਿਰਦੇ ਵਿਚੋਂ) ਦੂਰ ਹੋ ਜਾਂਦੀ ਹੈ। ਕੋਈ ਵਿਰਲਾ ਗੁਰਮੁਖ ਹੀ ਅੰਮ੍ਰਿਤ-ਰੂਪ ਬਾਣੀ, ਜੋ ਮਿਠੀ ਹੈ, ਗੁਰਾਂ ਦੁਆਰੇ ਚਖਦਾ ਹੈ ਤੇ ਗਿਆਨ ਦਾ ਚਾਨਣਾ ਪ੍ਰਾਪਤ ਕਰ ਲੈਂਦਾ ਹੈ। ਗੁਰਾਂ ਦੀ ਕਿਰਪਾ ਦੁਆਰਾ ਕਿਸੇ ਵਿਰਲੇ ਨੂੰ ਹੀ ਨਾਮ ਵਿਚ ਜੋੜਿਆ ਹੈ ਤੇ ਇਸ ਦੀ ਭੁਖ ਲਗਾਈ ਹੈ। ਮਨਮੁਖ ਤਾਂ ਦ੍ਵੈਤ-ਭਾਵਨਾ (ਮਾਇਆ ਵਿਚ) ਵਿਚ ਲਗ ਕੇ ਸੁਖੀ ਨਹੀਂ ਹੁੰਦੇ ਜਦ ਕਿ ਨਾਮ ਜਪਣ ਵਾਲੇ ਮਨੁੱਖ ਤਾਂ ਨਾਮੀ ਵਿਚ ਹੀ ਸਮਾ ਜਾਂਦੇ ਹਨ ॥੮॥੭॥੮॥

**ਮਾਝ ਮਹਲਾ ੩ ॥ (ਪੰਨਾ ੧੧੪)**

**ਹਉ ਵਾਰੀ ਜੀਉ ਵਾਰੀ ਨਿਰਭਉ ਮੰਨਿ ਵਸਾਵਣਿਆ ॥**

**ਗੁਰ ਕਿਰਪਾ ਤੇ ਹਰਿ ਨਿਰਭਉ ਧਿਆਇਆ ਬਿਖੁ ਭਉਜਲੁ ਸਬਦਿ ਤਰਾਵਣਿਆ ॥੧॥ਰਹਾਉ॥**

ਮੈਂ ਉਹਨਾਂ ਜੀਵਾਂ ਤੋਂ ਮਨ ਤਨ ਕਰਕੇ ਕੁਰਬਾਨ ਜਾਂਦਾ ਹਾਂ ਜੋ ਭੈ ਰਹਿਤ ਪ੍ਰਮੇਸ਼ਰ ਨੂੰ ਹਿਰਦੇ ਵਿਚ ਵਸਾਂਦੇ ਹਨ। ਕਿਉਂਕਿ ਐਸੇ ਗੁਰਮੁਖ ਗੁਰਾਂ ਦੀ ਕਿਰਪਾ ਦੁਆਰਾ ਨਿਰਭੈ ਪ੍ਰਭੂ ਦਾ ਜਾਪ ਕਰਕੇ ਹੋਰਨਾਂ ਨੂੰ ਵੀ ਗੁਰ ਉਪਦੇਸ਼ (ਗੁਰ ਸ਼ਬਦ ਰਾਹੀਂ) ਦੇ ਕੇ ਇਸ ਵਿਖ ਰੂਪ ਸੰਸਾਰ ਸਮੁੰਦ੍ਰ ਤੋਂ ਪਾਰ ਕਰਵਾ ਦਿੰਦੇ ਹਨ। ਉਹਨਾਂ ਮਨੁੱਖਾਂ ਦਾ ਤਨ ਮਨ ਪ੍ਰਮੇਸ਼ਰ ਦੇ ਪ੍ਰੇਮ ਤੇ ਅਨੰਦ ਵਿਚ ਰਤਾ ਹੋਇਆ ਹੈ ਅਤੇ ਰਸਨਾ ਨਾਮ ਰਸ ਵਿਚ ਰੰਗੀ ਹੋਈ ਹੈ ਜਿਸ ਕਰਕੇ ਉਨ੍ਹਾਂ ਦੇ ਮਨ ਉਤੇ ਪ੍ਰਭੂ ਦੇ ਡਰ ਤੇ ਪ੍ਰੇਮ ਦਾ ਰੰਗ ਚੜ੍ਹਿਆ ਹੋਇਆ ਹੈ। ਜਦਕਿ ਮਨਮੁਖ ਤਾਂ ਮਨਮਤ ਤੇ ਆਪਣੀ ਸਿਆਣਪ ਕਰਕੇ ਜਨਮ ਅਜਾਂਈ ਗਵਾਂਦੇ ਹਨ। ਗੁਰਮੁਖ ਤਾਂ ਸਹਜੇ ਹੀ ਸਤਸੰਗਤ ਵਿਚ ਮਿਲਕੇ ਹਰੀ ਦਾ ਜਸ ਗਾਂਵਦੇ ਹਨ ਤੇ ਪਿਆਰੇ ਦਾ ਮੇਲ ਪ੍ਰਾਪਤ ਕਰ ਲੈਂਦੇ ਹਨ ॥੮॥੮॥੯॥

**ਮਾਝ ਮਹਲਾ ੩ ॥ (ਪੰਨਾ ੧੧੫)**

**ਹਉ ਵਾਰੀ ਜੀਉ ਵਾਰੀ ਸਚੁ ਸੰਗਤਿ ਮੇਲਿ ਮਿਲਾਵਣਿਆ ॥**

**ਹਰਿ ਸਤ ਸੰਗਤਿ ਆਪੇ ਮੇਲੈ ਗੁਰ ਸਬਦੀ ਹਰਿ ਗੁਣ ਗਾਵਣਿਆ ॥੧॥ਰਹਾਉ॥**

ਮੈਂ ਉਨ੍ਹਾਂ ਗੁਰਮੁਖਾਂ ਤੋਂ ਮਨ ਤੇ ਤਨ ਕਰਕੇ ਕੁਰਬਾਨ ਜਾਂਦਾ ਹਾਂ ਜੋ ਸਾਧ ਸੰਗਤ ਵਿਚ ਮਿਲਕੇ ਪ੍ਰਭੂ ਦਾ ਮੇਲ ਪ੍ਰਾਪਤ ਕਰਦੇ ਹਨ ਤੇ ਹੋਰਨਾਂ ਨੂੰ ਵੀ ਪ੍ਰਭੂ ਨਾਲ ਮਿਲਾਂਦੇ ਹਨ ਪ੍ਰੰਤੂ ਹਰੀ ਆਪ ਹੀ ਉਨ੍ਹਾਂ ਨੂੰ ਸਤ ਸੰਗਤ

ਨਾਲ ਜੋੜਦਾ ਹੈ ਤੇ ਉਹ ਗੁਰ ਸ਼ਬਦ ਰਾਹੀਂ (ਗੁਰੂ ਦਾ ਉਪਦੇਸ਼ ਧਾਰਨ ਕਰਕੇ) ਪ੍ਰਭੂ ਦੀ ਸਿਫ਼ਤ ਸਾਲਾਹ ਕਰਦੇ ਹਨ। ਜਿਨ੍ਹਾਂ ਨੇ ਗੁਰਾਂ ਦੁਆਰੇ ਗਿਆਨ ਰੂਪੀ ਅੰਮ੍ਰਿਤ ਪੀਤਾ ਹੈ ਉਹ ਨਾਮ ਜਪ ਕੇ ਹਉਮੈਂ ਦੀ ਮੈਲ ਦੂਰ ਕਰਦੇ ਹਨ ਤੇ ਉਨ੍ਹਾਂ ਦੀ ਤ੍ਰਿਸ਼ਨਾ ਦੀ ਅੱਗ ਬੁਝ ਗਈ ਹੈ। ਇਹ ਮਨ ਤਾਂ ਸ਼ੀਸ਼ੇ ਦੀ ਤਰ੍ਹਾਂ ਹੈ ਜੇ ਪੂਰਾ ਸਾਫ਼ ਹੋ ਜਾਏ ਤਾਂ ਆਪਣੀ ਆਤਮਾ ਦੇ ਅੰਦਰ ਪਰਮ-ਆਤਮਾ ਨੂੰ ਵੀ ਵੇਖ ਲਈਦਾ ਹੈ। ਪਰ ਇਹ ਮਨ ਗੁਰੂ ਦੇ ਸ਼ਬਦ ਰਾਹੀਂ ਹੀ ਪਵਿਤ੍ਰ ਤੇ ਨਿਰਮਲ ਹੁੰਦਾ ਹੈ। ਐਸੇ ਗੁਰਮੁਖ ਨਾਮ ਦੀ ਵਡਿਆਈ ਪਾ ਕੇ ਪ੍ਰਭੂ ਦੀ ਦਰਗਾਹ ਵਿਚ ਸੋਭਾ ਦੇ ਪਾਤਰ ਬਣਦੇ ਹਨ ॥੮॥੯॥੧੦॥

**ਮਾਝ ਮਹਲਾ ੩ ॥ (ਪੰਨਾ ੧੧੬)**

**ਹਉ ਵਾਰੀ ਜੀਉ ਵਾਰੀ ਹਰਿ ਗੁਣ ਅਨਦਿਨੁ ਗਾਵਣਿਆ ॥**

**ਹਉ ਤੇਰਾ ਤੂੰ ਠਾਕੁਰੁ ਮੇਰਾ ਸਬਦਿ ਵਡਿਆਈ ਦੇਵਣਿਆ ॥੧ਰਹਾਉ॥**

ਮੈਂ ਉਨ੍ਹਾਂ ਗੁਰਮੁਖਾਂ ਤੋਂ ਵਾਰਨੇ ਜਾਂਦਾ ਹਾਂ (ਮਨ ਤਨ ਕਰਕੇ) ਜੋ ਰਾਤ ਦਿਨ ਹਰੀ ਦੇ ਗੁਣ ਗਾਂਵਦੇ ਹਨ। ਹੇ ਪ੍ਰਭੂ ! ਮੈਂ ਤੇਰਾ ਦਾਸ ਹਾਂ ਤੇ ਤੂੰ ਮੇਰਾ ਮਾਲਕ ਹੈਂ। ਤੂੰ ਗੁਰ ਉਪਦੇਸ਼ ਦੁਆਰਾ ਵਡਿਆਈ ਤੇ ਸੋਭਾ ਬਖ਼ਸ਼ਸ਼ ਕਰਦਾ ਹੈ। ਜਦ ਗੁਰੂ ਦੀ ਕਿਰਪਾ ਹੁੰਦੀ ਹੈ ਤਾਂ ਗੁਰੂ ਪ੍ਰਸੰਨ ਹੋ ਕੇ ਪ੍ਰੇਮ ਅਤੇ ਗਿਆਨ ਆਦਿ ਗੁਣਾਂ ਦੀ ਬਖ਼ਸ਼ਸ਼ ਕਰਦਾ ਹੈ ਤੇ ਅਸੀਂ ਸਤ ਸੰਤੋਖ ਜਾਂ ਸਹਜ ਦੀ ਅਵਸਥਾ ਦਾ ਸੁਖ ਮਾਣਦੇ ਹਾਂ। ਮੂਰਖ ਮਨਮੁਖ ਤਾਂ ਗੁਰੂ ਦੀ ਸੇਵਾ ਬਿਨਾਂ ਜਨਮ ਮਰਨ ਦੇ ਗੇੜ ਵਿਚ ਭਟਕਦੇ ਰਹਿੰਦੇ ਹਨ ॥੮॥੧੦॥੧੧॥

**ਮਾਝ ਮਹਲਾ ੩ ॥ (ਪੰਨਾ ੧੧੬)**

**ਹਉ ਵਾਰੀ ਜੀਉ ਵਾਰੀ ਹਰਿ ਸੇਤੀ ਚਿਤੁ ਲਾਵਣਿਆ ॥**

**ਹਰਿ ਸਚਾ ਗੁਰ ਭਗਤੀ ਪਾਈਐ ਸਹਜੇ ਮੰਨਿ ਵਸਾਵਣਿਆ ॥੧॥ਰਹਾਉ॥**

ਮੈਂ ਉਹਨਾਂ ਮਨੁੱਖਾਂ ਤੋਂ ਮਨ ਤਨ ਕਰਕੇ ਵਾਰਨੇ ਜਾਂਦਾ ਹਾਂ ਜੋ ਹਰੀ ਪ੍ਰਭੂ ਨੂੰ ਹਿਰਦੇ ਵਿਚ ਵਸਾਂਦੇ ਹਨ। ਐਸਾ ਸਚਾ ਪ੍ਰਮੇਸ਼ਰ ਗੁਰਾਂ ਦੀ ਭਗਤੀ (ਨਾਮ ਜਾਪ) ਨਾਲ ਹੀ ਪਾਈਦਾ ਹੈ ਅਤੇ ਭਗਤੀ ਵਿਚ ਪ੍ਰੀਤੀ ਲਗਾ ਕੇ ਸਹਜੇ ਹੀ ਪ੍ਰਭੂ ਨੂੰ ਮਨ ਵਿਚ ਵਸਾ ਲਈਦਾ ਹੈ। ਹੇ ਪ੍ਰਭੂ ! ਚਾਰੇ ਖਾਣੀਆ ਤੇ ਚਾਰੇ ਬਾਣੀਆ ਤੇਰੀਆਂ ਹੀ ਹਨ ਪਰ ਤੇਰੇ ਨਾਮ ਬਿਨਾਂ ਅਸੀਂ ਭਰਮਾਂ ਤੇ ਭੁਲੇਖਿਆਂ ਵਿਚ ਭਟਕਦੇ ਹਾਂ। ਗੁਰੂ ਦੀ ਸੇਵਾ ਦੁਆਰਾ ਨਾਮ ਦੀ ਪ੍ਰਾਪਤੀ ਹੁੰਦੀ ਹੈ ਤੇ ਮਨ ਚਿੰਦਿਆ ਫਲ ਪਾ ਲੈਂਦੇ ਹਾਂ। ਜੇ ਦ੍ਵੈਤ-ਭਾਵਨਾ ਦੀ ਮੈਲ ਨੂੰ ਧੋ ਕੇ ਹਉਮੈਂ ਨੂੰ ਦੂਰ ਕਰੀਏ ਤਾਂ ਹਰੀ ਨਾਲ ਚਿਤ ਲਗਾ ਕੇ ਸ਼ਬਦ ਰਾਹੀਂ ਸਚੇ ਮਾਲਕ ਦੀ ਸੇਵਾ ਵਿਚ ਲਗੀਏ ਤਾਂ ਹਰੀ ਨੂੰ ਪਛਾਣ ਕੇ ਵਡਿਆਈ ਪ੍ਰਾਪਤ ਕਰ ਸਕਦੇ ਹਾਂ ॥੧੧॥੧੨॥

**ਮਾਝ ਮਹਲਾ ੩ ॥ (ਪੰਨਾ ੧੧੭)**

**ਹਉ ਵਾਰੀ ਜੀਉ ਵਾਰੀ ਸਚਾ ਨਾਮ ਮੰਨਿ ਵਸਾਵਣਿਆ ॥**

**ਸਚੇ ਸੇਵਹਿ ਸਚਿ ਸਮਾਵਹਿ ਸਚੇ ਕੇ ਗੁਣ ਗਾਵਣਿਆ ॥੧॥ਰਹਾਉ॥**

ਮੈਂ ਮਨ ਤਨ ਕਰਕੇ ਐਸੇ ਗੁਰਮੁਖਾਂ ਤੋਂ ਕੁਰਬਾਨ ਜਾਂਦਾ ਹਾਂ ਜੋ ਪ੍ਰਭੂ ਦਾ ਸਚਾ ਨਾਮ ਮਨ ਵਿਚ ਵਸਾਂਦੇ ਹਨ ਤੇ ਸਚੇ ਮਾਲਕ ਦੇ ਗੁਣ ਗਾਂਵਦੇ ਹਨ। ਫਿਰ ਜੋ ਸਚੇ ਪ੍ਰਭੂ ਦੀ ਸੇਵਾ ਗੁਣ ਗਾ ਕੇ ਕਰਦੇ ਹਨ, ਉਹ ਸਚੇ ਵਿਚ

ਹੀ ਸਮਾ ਜਾਂਦੇ ਹਨ । ਜੇ ਕਾਮਲ ਗੁਰੂ ਮਿਲ ਜਾਏ ਤਾਂ ਹਰੀ ਦਾ ਨਾਮ ਮਨ ਵਿਚ ਵਸਦਾ ਹੈ ਤੇ ਗੁਰ ਉਪਦੇਸ਼ ਰਾਹੀਂ ਹੰਕਾਰ ਨੂੰ ਦੂਰ ਕਰਦੇ ਹਨ । ਗੁਰੂ ਤੋਂ ਬਿਨਾਂ ਮਨੁੱਖ ਮਾਇਆ ਦੇ ਤਿੰਨਾਂ ਗੁਣਾ ਵਿਚ ਮਸਤ ਹੋ ਕੇ ਵਾਸ਼ਨਾ ਅਧੀਨ ਰਹਿੰਦਾ ਹੈ ਤੇ ਤੁਰੀਆ ਪਦ ਦੀ ਖ਼ਬਰ ਤਕ ਨਹੀਂ ਹੁੰਦੀ ਪਰ ਗੁਰੂ ਦੀ ਕਿਰਪਾ ਨਾਲ ਹਰੀ ਦਾ ਪ੍ਰੇਮ ਰੰਗ ਚੜ੍ਹ ਜਾਂਦਾ ਹੈ । ਸੋ ਗੁਰਮੁਖ ਨਾਮ ਸਿਮਰਨ ਦੀ ਸਚੀ ਕਾਰ ਕਰਕੇ ਸਚੇ ਵਿਚ ਹੀ ਸਮਾ ਜਾਂਦੇ ਹਨ ॥੮॥੧੨॥੧੩॥

**ਮਾਝ ਮਹਲਾ ੩ ॥ (ਪੰਨਾ ੧੧੭)**

**ਹਉ ਵਾਰੀ ਜੀਉ ਵਾਰੀ ਗੁਰੁ ਪੂਰਾ ਮੰਨਿ ਵਸਾਵਣਿਆ ॥**

**ਗੁਰ ਤੇ ਸਾਂਤਿ ਭਗਤਿ ਕਰੇ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ ॥੧॥ਰਹਾਉ॥**

ਮੈਂ ਉਨ੍ਹਾਂ ਗੁਰਮੁਖਾਂ ਤੋਂ ਮਨ ਤੇ ਤਨ ਕਰਕੇ ਕੁਰਬਾਨ ਜਾਂਦਾ ਹਾਂ ਜਿਨ੍ਹਾਂ ਨੇ ਗੁਰ ਉਪਦੇਸ਼ ਨੂੰ ਮਨ ਵਿਚ ਵਸਾਇਆ ਹੋਇਆ ਹੈ ਤੇ ਗੁਰਾਂ ਦੁਆਰਾ ਦਿਨ ਰਾਤ ਨਾਮ ਜਾਪ ਕਰਦੇ ਹਨ । ਫਿਰ ਉਹ ਸ਼ਾਂਤ ਰੂਪ ਹੋ ਕੇ ਮਾਲਕ ਦੇ ਗੁਣਾਂ ਦਾ ਉਚਾਰਨ ਕਰਦੇ ਹਨ ਤੇ ਪ੍ਰਮੇਸ਼ਰ ਵਿਚ ਸਮਾ ਜਾਂਦੇ ਹਨ । ਪ੍ਰਭੂ ਆਪ ਹੀ ਧਰਤੀ, ਪੌਣ, ਪਾਣੀ ਤੇ ਅੱਗ ਪੈਦਾ ਕਰਕੇ ਅਸਚਰਜ ਖੇਡਾਂ ਕਰ ਰਿਹਾ ਹੈ ਪਰ ਗੁਰਾਂ ਤੋਂ ਬਿਨਾਂ ਜਨਮ ਮਰਨ ਦੇ ਗੇੜ ਵਿਚ ਭੌਂਦਾ ਹੈ । ਗੁਰਾਂ ਦੇ ਉਪਦੇਸ਼ ਰਾਹੀਂ ਕੋਈ ਵਿਰਲਾ ਹੀ ਇਹ ਗਿਆਨ ਪਾਂਦਾ ਹੈ । ਉਹ ਸਚ ਦਾ ਵਪਾਰ ਕਰਕੇ ਸਚ ਨੂੰ ਹੀ ਕਮਾਂਦਾ ਹੈ । ਜਿਹੜੇ ਨਾਮ ਸਿਮਰਨ ਵਿਚ ਲਗੇ ਹਨ ਉਹ ਵਡਿਆਈ ਤੇ ਸੋਭਾ ਪਾਂਦੇ ਹਨ ਅਤੇ ਆਤਮਕ ਅਨੰਦ ਮਾਣਦੇ ਹਨ ॥੮॥੧੩॥੧੪॥

**ਮਾਝ ਮਹਲਾ ੩ ॥ (ਪੰਨਾ ੧੧੮)**

**ਹਉ ਵਾਰੀ ਜੀਉ ਵਾਰੀ ਆਪੁ ਨਿਵਾਰਣਿਆ ॥**

**ਆਪੁ ਗਵਾਏ ਤਾ ਹਰਿ ਪਾਏ ਹਰਿ ਸਿਉ ਸਹਜਿ ਸਮਾਵਣਿਆ ॥੧॥ਰਹਾਉ॥**

ਮੈਂ ਉਨ੍ਹਾਂ ਗੁਰਮੁਖਾ ਤੋਂ ਮਨ ਤੇ ਤਨ ਕਰਕੇ ਵਾਰਨੇ ਜਾਂਦਾ ਹਾਂ ਜੋ ਹੰਕਾਰ ਨੂੰ ਦੂਰ ਕਰਕੇ ਪ੍ਰਮੇਸ਼ਰ ਨੂੰ ਪਾ ਲੈਂਦੇ ਹਨ । ਪ੍ਰਮੇਸ਼ਰ ਦਾ ਮੇਲ ਤਾਂ ਹੀ ਹੁੰਦਾ ਹੈ ਜੇ ਹੰਕਾਰ ਨੂੰ ਦੂਰ ਕਰਕੇ ਸਹਜ ਅਵਸਥਾ ਵਿਚ ਪ੍ਰਭੂ ਨਾਲ ਅਭੇਦ ਹੋ ਜਾਈਏ । ਉਸ ਮਾਲਕ ਦਾ ਭਜਨ ਕਰਨਾ ਚਾਹੀਦਾ ਹੈ ਜੋ ਸਾਡੀ ਪਹੁੰਚ ਤੋਂ ਪਰੇ ਹੈ ਅਤੇ ਸਤਗੁਰਾਂ ਦੀ ਸਿਖਿਆ ਲੈ ਕੇ ਪ੍ਰੇਮ ਰਾਹੀਂ ਪਾਈਦਾ ਹੈ । ਚੰਗੇ ਭਾਗਾਂ ਬਿਨਾਂ ਸਤਗੁਰਾਂ ਦਾ ਮੇਲ ਨਹੀਂ ਹੁੰਦਾ ਜੋ ਗੁਰ ਸ਼ਬਦ ਤੇ ਸਤ ਸੰਗਤ ਦੁਆਰਾ ਪ੍ਰਮੇਸ਼ਰ ਨਾਲ ਮੇਲ ਕਰਾਂਦਾ ਹੈ ॥੮॥੧੪॥੧੫॥

**ਮਾਝ ਮਹਲਾ ੩ ॥ (ਪੰਨਾ ੧੧੯)**

**ਹਉ ਵਾਰੀ ਜੀਉ ਵਾਰੀ ਅੰਮ੍ਰਿਤ ਬਾਣੀ ਮੰਨਿ ਵਸਾਵਣਿਆ ॥**

**ਅੰਮ੍ਰਿਤ ਬਾਣੀ ਮੰਨਿ ਵਸਾਏ ਅੰਮ੍ਰਿਤ ਨਾਮੁ ਧਿਆਵਣਿਆ ॥੧॥ਰਹਾਉ॥**

ਮੈਂ ਉਨ੍ਹਾਂ ਗੁਰਮੁਖਾਂ ਤੋਂ ਬਲਿਹਾਰ ਜਾਂਦਾ ਹਾਂ ਜਿਹੜੇ ਅੰਮ੍ਰਿਤ ਰੂਪੀ ਬਾਣੀ ਨੂੰ ਮਨ ਵਿਚ ਵਸਾਉਂਦੇ ਹਨ ਅਤੇ ਨਾਮ ਸਿਮਰਨ ਵਿਚ ਲਗਦੇ ਹਨ । ਉਹ ਧੰਨਤਾ ਯੋਗ ਹਨ ਜੋ ਗੁਰੂ ਉਪਦੇਸ਼ ਨੂੰ (ਬਾਣੀ ਰਾਹੀਂ) ਮਨ ਵਿਚ ਵਸਾ

ਕੇ ਨਾਮ ਧਿਆਂਵਦੇ ਹਨ । ਐਸੇ ਮਨੁੱਖ ਪ੍ਰਭੂ ਦੀ ਸਿਫ਼ਤ ਸਾਲਾਹ ਵਿਚ ਲਗ ਕੇ ਹਉਮੈਂ ਨੂੰ ਦੂਰ ਕਰਦੇ ਹਨ ਤੇ ਦੁਖਾਂ ਤੋਂ ਮੁਕਤੀ ਪਾਂਦੇ ਹਨ । ਫਿਰ ਗੁਰਾਂ ਦੀ ਕਿਰਪਾ ਦੁਆਰਾ ਪ੍ਰਭੂ ਦੇ ਹੁਕਮ ਵਿਚ ਚਲ ਕੇ ਪ੍ਰਭੂ ਦੇ ਰੰਗ ਵਿਚ ਰੰਗੇ ਰਹਿੰਦੇ ਹਨ ॥੮॥੧੫॥੧੬॥

**ਮਾਝ ਮਹਲਾ ੩ ॥ (ਪੰਨਾ ੧੧੯)**

**ਹਉ ਵਾਰੀ ਜੀਉ ਵਾਰੀ ਗੁਰਮੁਖਿ ਅੰਮ੍ਰਿਤ ਪੀਆਵਣਿਆ ॥**

**ਰਸਨਾ ਰਸੁ ਚਾਖਿ ਸਦਾ ਰਹੈ ਰੰਗਿ ਰਾਤੀ ਸਹਜੇ ਹਰਿ ਗੁਣ ਗਾਵਣਿਆ ॥੧॥ਰਹਾਉ॥**

ਮੈਂ ਉਨ੍ਹਾਂ ਗੁਰਮੁਖਾਂ ਤੋਂ ਕੁਰਬਾਨ ਜਾਂਦਾ ਹਾਂ ਜੋ ਨਾਮ ਰੂਪੀ ਅੰਮ੍ਰਿਤ ਨੂੰ ਆਪ ਵੀ ਪੀਂਦੇ ਹਨ ਤੇ ਹੋਰਨਾਂ ਨੂੰ ਵੀ ਪਿਲਾਂਦੇ ਹਨ । ਉਨ੍ਹਾਂ ਦੀ ਰਸਨਾ ਨਾਮ ਰਸ ਨੂੰ ਚਖਿ ਕੇ ਸਦਾ ਆਤਮਕ ਅਨੰਦ ਮਾਣਦੀ ਹੈ । ਉਹ ਸਹਜ ਅਵਸਥਾ ਵਿਚ (ਸਹਜ ਸੁਭਾਇ) ਪ੍ਰਭੂ ਦੇ ਗੁਣ ਗਾਂਦੇ ਹਨ ਤੇ ਪ੍ਰਭੂ ਦੀ ਸਿਫ਼ਤ ਸਾਲਾਹ ਵਿਚ ਮਸਤ ਰਹਿੰਦੇ ਹਨ । ਐਸੇ ਮਨੁੱਖਾਂ ਉਤੇ ਗੁਰਾਂ ਦੀ ਕਿਰਪਾ ਦੁਆਰਾ ਨਾਮ ਅੰਮ੍ਰਿਤ ਦੀ ਬਰਖਾ ਹੁੰਦੀ ਹੈ । ਪਰ ਕੋਈ ਵਿਰਲਾ ਹੀ ਇਸ ਨੂੰ ਪੀ ਕੇ ਤ੍ਰਿਪਤ ਹੁੰਦਾ ਹੈ ॥੮॥੧੬॥੧੭॥

**ਮਾਝ ਮਹਲਾ ੩ ॥ (ਪੰਨਾ ੧੨੦)**

**ਹਉ ਵਾਰੀ ਜੀਉ ਵਾਰੀ ਸਚੁ ਸਾਲਾਹਣਿਆ ॥**

**ਸਚੁ ਧਿਆਇਨਿ ਸੇ ਸਚਿ ਰਾਤੇ ਸਚੇ ਸਚਿ ਸਮਾਵਣਿਆ ॥੧॥ਰਹਾਉ॥**

ਮੈਂ ਉਨ੍ਹਾਂ ਗੁਰਮੁਖਾਂ ਤੋਂ ਮਨ ਬਾਣੀ ਕਰਕੇ ਬਲਿਹਾਰ ਜਾਂਦਾ ਹਾਂ ਜੋ ਸਚੇ ਮਾਲਕ ਦੀ ਸਿਫ਼ਤ ਸਾਲਾਹ ਵਿਚ ਲਗੇ ਰਹਿੰਦੇ ਹਨ । ਉਹ ਗੁਰਮੁਖ ਸਚੇ ਪ੍ਰਭੂ ਨੂੰ ਧਿਆਂਵਦੇ ਹਨ ਅਤੇ ਨਾਮ ਸਿਮਰਨ ਵਿਚ ਲਗ ਕੇ ਅੰਤ ਨੂੰ ਉਸ ਸਚੇ ਵਿਚ ਹੀ ਸਮਾ ਜਾਂਦੇ ਹਨ । ਹੇ ਪ੍ਰਭੂ! ਜਿਹੜੇ ਮਨੁੱਖ ਗੁਰਾਂ ਦੇ ਉਪਦੇਸ਼ ਰਾਹੀਂ ਤੇਰੀ ਸੇਵਾ ਵਿਚ ਲਗਦੇ ਹਨ ਉਹ ਸਹਜ ਸੁਭਾਇ ਗੁਰਾਂ ਦਾ ਮੇਲ ਪ੍ਰਾਪਤ ਕਰ ਲੈਂਦੇ ਹਨ ਅਤੇ ਆਪਣੇ ਅਸਲੇ ਦੀ (Self-realisation) ਪਹਿਚਾਨ ਕਰ ਲੈਂਦੇ ਹਨ, ਆਪਣੀਆਂ ਵਾਸ਼ਨਾ ਨੂੰ ਮਾਰ ਕੇ ਅਤੇ ਹਿਰਦੇ ਵਿਚ ਹੀ ਪ੍ਰਭੂ ਨੂੰ ਵੇਖ ਲੈਂਦੇ ਹਨ । ਉਹ ਮਾਲਕ ਬੇਅੰਤ ਹੈ ਤੇ ਲੇਖੇ ਤੋਂ ਉੱਪਰ ਹੈ ਪਰ ਜਿਨ੍ਹਾਂ ਰਾਤ ਦਿਨ ਮਾਲਕ ਦੇ ਗੁਣ ਗਾਏ ਹਨ, ਉਨ੍ਹਾਂ ਨੇ ਗੁਰੂ ਦੀ ਕਿਰਪਾ ਦੁਆਰਾ ਜਾਣ ਲਿਆ ਹੈ ਤੇ ਸਚੇ ਪ੍ਰਭੂ ਵਿਚ ਲੀਨ ਰਹਿੰਦੇ ਹਨ ॥੮॥੧੭॥੧੮॥

**ਮਾਝ ਮਹਲਾ ੩ ॥ (ਪੰਨਾ ੧੨੦)**

**ਹਉ ਵਾਰੀ ਜੀਉ ਵਾਰੀ ਰਾਮ ਨਾਮੁ ਮੰਨਿ ਵਸਾਵਣਿਆ ॥**

**ਤਿਸੁ ਰੂਪੁ ਨ ਰੇਖਿਆ ਵਰਨੁ ਨ ਕੋਈ ਗੁਰਮਤੀ ਆਪਿ ਬੁਝਾਵਣਿਆ ॥੧॥ਰਹਾਉ॥**

ਮੈਂ ਉਨ੍ਹਾਂ ਗੁਰਮੁਖਾਂ ਤੋਂ ਕੁਰਬਾਨ ਜਾਂਦਾ ਹਾਂ ਜਿਨ੍ਹਾਂ ਨੇ ਰਾਮ ਨਾਮ ਨੂੰ ਹਿਰਦੇ ਵਿਚ ਵਸਾ ਲਿਆ ਹੈ । ਉਸ ਪ੍ਰਭੂ ਦਾ ਕੋਈ ਰੂਪ, ਰੇਖ ਨਹੀਂ ਹੈ ਤੇ ਨਾ ਹੀ ਕੋਈ ਵਰਨ (ਬ੍ਰਹਮਨ ਆਦਿ) ਹੈ ਪ੍ਰੰਤੂ ਇਹ ਸੋਝੀ ਗੁਰਾਂ ਦੀ ਸਿਖਿਆ (ਗੁਰਮਤ) ਨੂੰ ਧਾਰਨ ਕਰਨ ਨਾਲ ਹੀ ਹੁੰਦੀ ਹੈ । ਸਾਰਿਆਂ ਜੀਵਾਂ ਵਿਚ ਇਕੋ ਹੀ ਜੋਤ ਪ੍ਰਗਟ ਹੋ ਰਹੀ ਹੈ ਪਰ ਇਹ ਸੋਝੀ ਗੁਰਾਂ ਦੁਆਰਾ ਹੀ ਹੁੰਦੀ ਹੈ । ਜਿਹੜਾ ਵਿਰਲਾ ਮਨੁੱਖ ਗੁਰੂ ਦੇ ਸ਼ਬਦ ਰਾਹੀਂ ਹੰਕਾਰ, ਲੋਭ ਤੇ ਤ੍ਰਿਸ਼ਨਾ

ਨੂੰ ਮਾਰ ਕੇ ਤਿੰਨਾਂ ਲੋਕਾਂ ਦੀ ਰਚਨਾ ਨੂੰ ਝੂਠਾ (ਨਾਸਵੰਤ) ਜਾਣ ਲੈਂਦਾ ਹੈ, ਉਹ ਮਾਇਆ ਦੇ ਮੋਹ ਨੂੰ ਮਾਰ ਕੇ ਮਾਲਕ ਦੇ ਗੁਣ ਹਮੇਸ਼ਾ ਗਾਂਦਾ ਹੈ ਤੇ ਸਚ ਵਿਚ ਸਮਾਂ ਜਾਂਦਾ ਹੈ ॥੪॥੧੮॥੧੯॥

**ਮਾਝ ਮਹਲਾ ੩ ॥ (ਪੰਨਾ ੧੨੧)**

**ਹਉ ਵਾਰੀ ਜੀਉ ਵਾਰੀ ਸੁਖਦਾਤਾ ਮੰਨਿ ਵਸਾਵਣਿਆ ॥**

**ਹਰਿ ਨਿਰਮਲੁ ਗੁਰ ਸਬਦਿ ਸਾਲਾਹੀ ਸਬਦੋ ਸੁਣਿ ਤਿਸਾ ਮਿਟਾਵਣਿਆ ॥੧॥ਰਹਾਉ॥**

ਮੈਂ ਐਸੇ ਗੁਰਮੁਖਾਂ ਤੋਂ ਮਨ ਤਨ ਕਰਕੇ ਕੁਰਬਾਨ ਜਾਂਦਾ ਹਾਂ ਜੋ ਸੁਖਾਂ ਦੇ ਦਾਤੇ ਵਾਹਿਗੁਰੂ ਨੂੰ ਮਨ ਵਿਚ ਵਸਾਉਂਦੇ ਹਨ ਅਤੇ ਨਿਰਮਲ ਹਰੀ ਨੂੰ ਗੁਰੂ ਦੇ ਉਪਦੇਸ਼ ਰਾਹੀਂ (ਗੁਰ ਸ਼ਬਦ ਦੁਆਰਾ) ਸਲਾਹੁੰਦੇ ਹਨ ਕਿਉਂਕਿ ਉਨ੍ਹਾਂ ਨੇ ਸ਼ਬਦ (ਸਿਖਿਆ) ਨੂੰ ਸੁਣ ਕੇ ਮੰਨਿਆ ਹੈ ਤੇ ਆਪਣੇ ਅੰਦਰੋਂ ਮਾਇਆ ਦਾ ਮੋਹ ਕੱਢ ਦਿੰਦੇ ਹਨ ਤੇ ਮਾਲਕ ਦੇ ਗੁਣ ਗਾਇਨ ਕਰਦੇ ਹਨ। ਫਿਰ ਗੁਰ ਸ਼ਬਦ ਰਾਹੀਂ ਹੰਕਾਰ ਦੀ ਮੈਲ ਨੂੰ ਧੋ ਕੇ ਮਾਲਕ ਦੇ ਨਿਰਮਲ ਧਿਆਨ ਵਿਚ ਲਗਦੇ ਹਨ ਤੇ ਨਾਮ ਜਾਪ ਕਰਕੇ ਸਚੇ ਦੇ ਹੁਕਮ ਵਿਚ ਚਲਕੇ ਪ੍ਰਭੂ ਦੀ ਖ਼ੁਸ਼ੀ ਪ੍ਰਾਪਤ ਕਰ ਲੈਂਦੇ ਹਨ ॥੮॥੧੯॥੨੦॥

**ਮਾਝ ਮਹਲਾ ੩ ॥ (ਪੰਨਾ ੧੨੧)**

**ਹਉ ਵਾਰੀ ਜੀਉ ਵਾਰੀ ਗੋਬਿੰਦ ਗੁਣ ਗਾਵਣਿਆ ॥**

**ਗੋਬਿਦੁ ਗੋਬਿਦੁ ਕਹੈ ਦਿਨ ਰਾਤੀ ਗੋਬਿਦ ਗੁਣ ਸਬਦਿ ਸੁਣਾਵਣਿਆ ॥੧॥ਰਹਾਉ॥**

ਮੈਂ ਮਨ ਤਨ ਕਰਕੇ ਉਨ੍ਹਾਂ ਗੁਰਮੁਖਾਂ ਤੋਂ ਕੁਰਬਾਨ ਜਾਂਦਾ ਹਾਂ ਜੋ ਪ੍ਰਭੂ ਗੋਬਿੰਦ ਦੀ ਸਿਫ਼ਤ ਸਾਲਾਹ ਤੇ ਗੁਣ ਗਾਇਨ ਕਰਦੇ ਹਨ। ਉਹ ਆਪ ਵੀ ਦਿਨ ਰਾਤ ਪ੍ਰਭੂ ਦੇ ਗੁਣ ਗਾਂਵਦੇ ਹਨ ਤੇ ਹੋਰਨਾਂ ਨੂੰ ਵੀ ਗੋਬਿੰਦ ਦੇ ਗੁਣਾਂ ਦਾ ਗੁਰੂ ਸ਼ਬਦ ਦੁਆਰਾ ਉਪਦੇਸ਼ ਸੁਣਾਂਦੇ ਹਨ। ਐਸੇ ਗੁਰਮੁਖ ਹੰਸਾਂ ਦੀ ਤਰ੍ਹਾਂ ਮਾਨ ਸਰੋਵਰ ਪ੍ਰਭੂ ਦੇ ਪ੍ਰੇਮ ਵਿਚ ਇਕੱਠੇ ਹੁੰਦੇ ਹਨ ਤੇ ਨਿਰਮਲ ਨਾਮ ਸਿਮਰਨ ਕਰਕੇ ਸੋਹਣੇ (ਮੁਖ) ਲਗਦੇ ਹਨ। ਉਹ ਦਿਨ ਰਾਤ ਗੁਰਾਂ ਦੇ ਉਪਦੇਸ਼ ਦਾ ਆਤਮਕ ਅਨੰਦ ਮਾਣਦੇ ਹਨ ਤੇ ਮਾਇਆ ਮੋਹ ਨੂੰ ਦੂਰ ਕਰਕੇ ਪ੍ਰਮੇਸ਼ਰ ਦੇ ਪ੍ਰੇਮ ਵਿਚ ਲੀਨ ਰਹਿੰਦੇ ਹਨ। ਮਨਮੁਖ ਤਾਂ ਮਾਇਆ ਦੇ ਮੋਹ ਵਿਚ ਦ੍ਵੈਤ-ਭਾਵਨਾ ਕਰਕੇ ਦੁਖ ਪਾਂਦੇ ਹਨ। ਪ੍ਰਭੂ ਨੂੰ ਗੁਰਾਂ ਦੀ ਸੇਵਾ ਵਿਚ ਪ੍ਰੇਮਾ-ਭਗਤੀ ਤੋਂ ਇਲਾਵਾ ਹੋਰ ਕੋਈ ਭਗਤੀ ਚੰਗੀ ਨਹੀਂ ਲਗਦੀ ॥੮॥੨੦॥੨੧॥

**ਮਾਝ ਮਹਲਾ ੩ ॥ (ਪੰਨਾ੧੨੨)**

**ਹਉ ਵਾਰੀ ਜੀਉ ਵਾਰੀ ਸੁਖ ਸਹਜਿ ਸਮਾਧਿ ਲਗਾਵਣਿਆ ॥**

**ਜੋ ਹਰਿ ਸੇਵਹਿ ਸੇ ਸਦਾ ਸੋਹਹਿ ਸੋਭਾ ਸੁਰਤਿ ਸੁਹਾਵਣਿਆ ॥੧॥ਰਹਾਉ॥**

ਮੈਂ ਉਨ੍ਹਾਂ ਗੁਰਮੁਖਾਂ ਤੋਂ ਕੁਰਬਾਨ ਜਾਂਦਾ ਹਾਂ (ਮਨ ਤੇ ਤਨ ਕਰਕੇ) ਜੋ ਸੁਖਾਂ ਦੇ ਸਾਗਰ ਪ੍ਰਭੂ ਵਿਚ ਸਹਜੇ ਹੀ ਸਮਾਧੀ ਲਗਾ ਕੇ ਧਿਆਨ ਧਰਦੇ ਹਨ। ਫਿਰ ਉਹ ਪ੍ਰਭੂ ਦੀ ਸੇਵਾ ਵਿਚ ਲਗ ਕੇ ਸੋਹਣੇ ਲਗਦੇ ਹਨ ਕਿਉਂਕਿ ਉਨ੍ਹਾਂ ਦੀ ਸੋਭਾ, ਸਮਝ ਤੇ ਗਿਆਤ (ਗਿਆਨ) ਸਹਾਉਣੀ ਨਜ਼ਰ ਆਉਂਦੀ ਹੈ। ਜਿਹੜੇ ਗੁਰਾਂ ਦੀ ਸਿਖਿਆ ਲੈ ਕੇ ਪ੍ਰਮੇਸ਼ਰ ਨੂੰ ਮਨ ਵਿਚ ਵਸਾਂਦੇ ਹਨ, ਉਹ ਗੁਰਾਂ ਦੀ ਸੇਵਾ ਕਰਕੇ ਸੁਖ਼ ਪਾਂਦੇ ਹਨ। ਜੇ ਪ੍ਰਭੂ ਦੀ ਕਿਰਪਾ ਹੋਵੇ ਤਾਂ ਗੁਰਮੁਖਾਂ ਨੂੰ ਆਪ ਹੀ ਨਾਮ ਬਖ਼ਸ਼ ਕੇ ਪ੍ਰਭੂ ਆਪਣੇ ਨਾਲ ਮਿਲਾ ਲੈਂਦਾ ਹੈ ॥੮॥੨੧॥੨੨॥

## ਅੰਮ੍ਰਿਤ ਬੂੰਦ ਸੁਹਾਵਣੀ

**ਮਾਝ ਮਹਲਾ ੩ ॥ (ਪੰਨਾ ੧੨੨)**

**ਹਉ ਵਾਰੀ ਜੀਉ ਵਾਰੀ ਨਾਮੁ ਸੁਣਿ ਮੰਨਿ ਵਸਾਵਣਿਆ ॥**

**ਹਰਿ ਜੀਉ ਸਚਾ ਊਚੋ ਊਚਾ ਹਉਮੈ ਮਾਰਿ ਮਿਲਾਵਣਾ ॥੧॥ਰਹਾਉ॥**

ਮੈਂ ਐਸੇ ਗੁਰਮੁਖਾਂ ਤੋਂ ਮਨ ਤਨ ਕਰਕੇ ਵਾਰਨੇ ਜਾਂਦਾ ਹਾਂ ਜੋ ਪ੍ਰਭੂ ਦਾ ਨਾਮ ਸੁਣ ਕੇ ਮਨ ਵਿਚ ਵਸਾਂਦੇ ਹਨ। ਪ੍ਰਭੂ ਤਾਂ ਸਚਾ ਤੇ ਅਬਿਨਾਸ਼ੀ ਹੈ ਤੇ ਉਚਿਆਂ ਤੋਂ ਉੱਚਾ ਹੈ। ਜਿਹੜੇ ਮਨੁੱਖ ਹੰਕਾਰ ਨੂੰ ਮਾਰਦੇ ਹਨ, ਉਨ੍ਹਾਂ ਨੂੰ ਪ੍ਰਭੂ ਆਪਣੇ ਨਾਲ ਮਿਲਾ ਲੈਂਦਾ ਹੈ। ਪ੍ਰੰਤੂ ਮਨਮੁਖ ਤਾਂ ਗੁਰ ਸ਼ਬਦ ਨੂੰ ਵਿਸਾਰ ਕੇ ਹਮੇਸ਼ਾ ਦੁੱਖ ਭੋਗਦੇ ਹਨ ॥੮॥੨੨॥੨੩॥

**ਮਾਝ ਮਹਲਾ ੩ ॥ (ਪੰਨਾ ੧੨੩)**

**ਹਉ ਵਾਰੀ ਜੀਉ ਵਾਰੀ ਆਪਿ ਭਗਤਿ ਕਰਨਿ ਅਵਰਾ ਭਗਤਿ ਕਰਵਾਨਿਆ ॥**

**ਤਿਨਾ ਭਗਤ ਜਨਾ ਕਉ ਸਦ ਨਮਸਕਾਰੁ ਕੀਜੈ ਜੋ ਅਨਦਿਨੁ ਹਰਿਗੁਣ ਗਾਵਣਿਆ ॥੧॥ਰਹਾਉ॥**

ਮੈਂ ਐਸੇ ਗੁਰਮੁਖਾਂ ਤੋਂ ਮਨ ਤੇ ਬਾਣੀ ਕਰਕੇ ਕੁਰਬਾਨ ਜਾਂਦਾ ਹਾਂ ਜੋ ਆਪ ਪ੍ਰਭੂ ਦੀ ਭਗਤੀ ਵਿਚ ਲਗਦੇ ਹਨ ਤੇ ਹੋਰਨਾਂ ਨੂੰ ਵੀ ਭਗਤੀ ਵਲ ਪ੍ਰੇਰਦੇ ਹਨ। ਉਨ੍ਹਾਂ ਭਗਤ ਜਨਾ ਨੂੰ ਹਮੇਸ਼ਾਂ ਹੀ ਨਮਸਕਾਰ ਕਰਨੀ ਚਾਹੀਦੀ ਹੈ ਜੋ ਰਾਤ ਦਿਨ ਪ੍ਰਭੂ ਦੀ ਸਿਫ਼ਤ ਸਾਲਾਹ ਵਿਚ ਲਗ ਕੇ ਉਸ ਦੇ ਗੁਣ ਗਾਉਂਦੇ ਹਨ। ਗੁਰਾਂ ਦੀ ਕਿਰਪਾ ਦੁਆਰਾ ਹੀ ਜੀਵ ਦੇ ਅੰਦਰ ਗਿਆਨ ਦਾ ਚਾਨਣਾ ਹੁੰਦਾ ਹੈ ਤੇ ਆਤਮਾ ਤੇ ਪਰਮ-ਆਤਮਾ ਦੇ ਦਰਮਿਆਨ ਦਾ ਪੜਦਾ ਹਟ ਜਾਂਦਾ ਹੈ ਕਿਉਂਕਿ ਹਉਮੈਂ ਦੂਰ ਕਰਕੇ ਮਨ ਨਿਰਮਲ ਹੋ ਜਾਂਦਾ ਹੈ। ਸਭ ਕੁਝ ਮਾਲਕ ਆਪ ਹੀ ਕਰਦਾ ਤੇ ਕਰਾਂਦਾ ਹੈ ਪ੍ਰੰਤੂ ਜੇ ਚੰਗੇ ਭਾਗ ਹੋਣ ਤਾਂ ਗੁਰਾਂ ਦੀ ਸੇਵਾ ਵਿਚ ਲਗ ਕੇ ਸੁਖ ਪਾਈਦਾ ਹੈ। ਜੇ ਪ੍ਰਭੂ ਮੇਹਰ ਕਰੇ ਤਾਂ ਨਾਮ ਦੀ ਦਾਤ ਬਖ਼ਸ਼ ਕੇ ਆਪਣੇ ਨਾਲ ਮਿਲਾ ਲੈਂਦਾ ਹੈ ॥੮॥੨੩॥੨੪॥

**ਮਾਝ ਮਹਲਾ ੩ ॥ (ਪੰਨਾ ੧੨੪)**

**ਹਉ ਵਾਰੀ ਜੀਉ ਵਾਰੀ ਅੰਮ੍ਰਿਤ ਨਾਮੁ ਮੰਨਿ ਵਸਾਵਣਿਆ ॥**

**ਅੰਮ੍ਰਿਤ ਨਾਮੁ ਮਹਾ ਰਸੁ ਮੀਠਾ ਗੁਰਮਤੀ ਅੰਮ੍ਰਿਤ ਪੀਆਵਣਿਆ ॥੧॥ਰਹਾਉ॥**

ਮੈਂ ਉਨ੍ਹਾਂ ਗੁਰਮੁਖਾਂ ਤੋਂ ਵਾਰਨੇ ਜਾਂਦਾ ਹੈ (ਮਨ ਤਨ ਕਰਕੇ) ਜੋ ਨਾਮ ਰੂਪੀ ਅੰਮ੍ਰਿਤ ਨੂੰ ਹਿਰਦੇ ਵਿਚ ਵਸਾਂਦੇ ਹਨ; ਇਹ ਨਾਮ ਰਸ ਬੜਾ ਮਿੱਠਾ ਹੁੰਦਾ ਹੈ ਪ੍ਰੰਤੂ ਇਹ ਰਸ ਗੁਰਾਂ ਦੀ ਮਤ (ਸਿਖਿਆ) ਧਾਰਨ ਕਰਨ ਵਾਲੇ ਹੀ ਪੀਂਦੇ ਹਨ ਤੇ ਹੋਰਨਾਂ ਨੂੰ ਵੀ ਪਿਲਾਂਦੇ ਹਨ। ਇਸ ਸਰੀਰ ਵਿਚ ਗੁਣਾਂ ਦਾ ਖ਼ਜ਼ਾਨਾ ਅਮੁਕ ਹੁੰਦਾ ਹੈ ਤੇ ਪ੍ਰਭੂ ਆਪ ਵਸਦਾ ਹੈ ਜੋ ਗੁਰ ਸ਼ਬਦ ਰਾਹੀਂ ਪ੍ਰਗਟ ਹੁੰਦਾ ਹੈ ਪਰ ਮਨਮੁਖਾਂ ਲਈ ਗੁਪਤ ਰਹਿੰਦਾ ਹੈ। ਗੁਰੂ ਦੇ ਗਿਆਨ ਰਾਹੀਂ ਅਗਿਆਨਤਾ ਦਾ ਅੰਧੇਰਾ ਦੂਰ ਕਰਕੇ ਗੁਰੂ ਦੀ ਕਿਰਪਾ ਹੋਵੇ ਤਾਂ ਨਾਮ ਦੀ ਪ੍ਰਾਪਤੀ ਹੁੰਦੀ ਹੈ। ਫਿਰ ਇਨਸਾਨ ਪ੍ਰਭੂ ਦੀ ਦਰਗਾਹ ਵਿਚ ਸੋਭਾ ਪਾਂਦਾ ਹੈ ॥੯॥੨੪॥੨੫॥

## ਅੰਮ੍ਰਿਤ ਬੂੰਦ ਸੁਹਾਵਣੀ

### ਮਾਝ ਮਹਲਾ ੩ ॥ (ਪੰਨਾ ੧੨੫)

**ਹਉ ਵਾਰੀ ਜੀਉ ਵਾਰੀ ਹਰਿ ਹਰਿ ਨਾਮੁ ਸੁਹਾਵਣਿਆ ॥**

**ਗੁਰਮੁਖਿ ਗਾਵੈ ਗੁਰਮੁਖਿ ਨਾਚੈ ਹਰਿ ਸੇਤੀ ਚਿਤੁ ਲਾਵਣਿਆ ॥੧॥ਰਹਾਉ॥**

ਮੈਂ ਉਹਨਾਂ ਗੁਰਮੁਖਾਂ ਤੋਂ ਮਨ ਤਨ ਕਰਕੇ ਬਲਿਹਾਰ ਜਾਂਦਾ ਹਾਂ ਜੋ ਪ੍ਰਮੇਸ਼ਰ ਦਾ ਨਾਮ ਜਪ ਕੇ ਸੁੰਦਰ ਦਿਸਦੇ ਹਨ ਤੇ ਸੋਭਨੀਕ ਹੋ ਜਾਂਦੇ ਹਨ । ਐਸੇ ਗੁਰਮੁਖ ਹੀ ਪ੍ਰਭੂ ਦੀ ਸਿਫ਼ਤ ਸਾਲਾਹ ਦੇ ਸ਼ਬਦ (ਗੁਰਬਾਣੀ ਰਾਹੀਂ ਕੀਰਤਨ ਕਰਕੇ) ਗਾਉਂਦੇ ਹਨ ਤੇ ਪ੍ਰਭੂ ਦੇ ਨਾਮ ਸਿਮਰਨ ਵਿਚ ਲੀਨ ਹੋ ਕੇ (ਮਨ ਚਾਉ ਨਾਲ ਨਚ ਉਠਦਾ ਹੈ) ਗੁਰੂ ਦੀ ਸਿਖਿਆ ਧਾਰਨ ਕਰਦੇ ਹਨ ਤੇ ਪ੍ਰਭੂ ਦੇ ਪ੍ਰੇਮ ਵਿਚ ਚਿਤ ਜੋੜਦੇ ਹਨ । ਐਸੇ ਗੁਰਮੁਖ ਹਉਮੈਂ ਨੂੰ ਮਾਰ ਕੇ ਮਾਇਆ ਦੇ ਬੰਧਨ ਤੋੜ ਦਿੰਦੇ ਹਨ ਅਤੇ ਗੁਰ ਉਪਦੇਸ਼ ਨੂੰ ਧਾਰਨ ਕਰਕੇ ਮੌਤ ਜਾਂ ਹੋਰ ਦੁਖ ਤੋਂ ਮੁਕਤ ਹੋ ਜਾਂਦੇ ਹਨ । ਮਨ ਨਿਰਮਲ ਕਰਕੇ ਉਹ ਸਹਜ ਅਵਸਥਾ ਵਿਚ ਆਤਮਕ ਅਨੰਦ ਮਾਣਦੇ ਹਨ ॥੮॥੨੫॥੨੬॥

### ਮਾਝ ਮਹਲਾ ੩ ॥ (ਪੰਨਾ ੧੨੫)

**ਹਉ ਵਾਰੀ ਜੀਉ ਵਾਰੀ ਹਰਿ ਸਚੇ ਕੇ ਗੁਣ ਗਾਵਣਿਆ ॥**

**ਬਾਝੁ ਗੁਰੂ ਕੋ ਸਹਜੁ ਨ ਪਾਏ ਗੁਰਮੁਖਿ ਸਹਜਿ ਸਮਾਵਣਿਆ ॥੧॥ਰਹਾਉ॥**

ਮੈਂ ਐਸੇ ਗੁਰਮੁਖਾਂ ਤੋਂ ਮਨ ਅਤੇ ਬਾਣੀ ਕਰਕੇ ਕੁਰਬਾਨ ਜਾਂਦਾ ਹਾਂ ਜੋ ਸਚੇ ਪ੍ਰਭੂ ਦੀ ਸਿਫ਼ਤ ਸਾਲਾਹ ਵਿਚ ਲਗਦੇ ਹਨ ਤੇ ਗੁਣ ਗਾਂਵਦੇ ਹਨ ਪ੍ਰੰਤੂ ਇਹ ਪਕੀ ਗਲ ਹੈ ਕਿ ਗੁਰੂ ਦੀ ਅਗਵਾਈ ਬਿਨਾਂ ਕੋਈ ਵੀ ਮਨੁੱਖ ਸਹਜ ਅਵਸਥਾ ਜਾਂ ਚੌਥੀ ਪਦਵੀ ਨਹੀਂ ਪਾ ਸਕਦਾ । ਪਰ ਗੁਰਮੁਖ ਤਾਂ ਨਾਮ ਸਿਮਰਨ ਵਿਚ ਲਗ ਕੇ ਸਹਜੇ ਹੀ ਮਾਲਕ ਵਿਚ ਸਮਾਏ ਰਹਿੰਦੇ ਹਨ । ਵਾਹਿਗੁਰੂ ਦੀ ਜੋਤ ਹੀ ਸਭ ਜੀਵਾਂ ਵਿਚ ਪ੍ਰਕਾਸ਼ ਕਰ ਰਹੀ ਹੈ ਪ੍ਰੰਤੂ ਇਹ ਸੋਝੀ ਗੁਰੂ ਦੇ ਉਪਦੇਸ਼ ਰਾਹੀਂ ਹੀ ਹੁੰਦੀ ਹੈ । ਉਹ ਮਾਲਕ ਸੰਸਾਰ ਵਿਚ ਮਾਇਆ ਦਾ ਮੋਹ ਪੈਦਾ ਕਰਦਾ ਹੈ ਤੇ ਆਪ ਹੀ ਗੁਣਾਂ ਦਾ ਦਾਤਾ ਹੈ; ਆਪ ਹੀ ਮਾਰਨ ਵਾਲਾ ਤੇ ਜੀਵਨ ਦਾਨ ਦੇਣ ਵਾਲਾ ਹੈ ਪ੍ਰੰਤੂ ਗੁਰੂ ਦੀ ਸਿਖਿਆ ਰਾਹੀਂ ਸੁਖ ਦੀ ਪ੍ਰਾਪਤੀ ਹੁੰਦੀ ਹੈ ਤੇ ਕਿਰਪਾ ਦੁਆਰਾ ਨਾਮ ਸਿਮਰਨ ਕਰਕੇ ਪ੍ਰਭੂ ਵਿਚ ਸਮਾ ਜਾਈਦਾ ਹੈ ॥੮॥੨੬॥੨੭॥

### ਮਾਝ ਮਹਲਾ ੩ ॥ (ਪੰਨਾ ੧੨੬)

**ਹਉ ਵਾਰੀ ਜੀਉ ਵਾਰੀ ਜਗ ਜੀਵਨੁ ਮੰਨਿ ਵਸਾਵਣਿਆ ॥**

**ਹਰਿ ਜਗ ਜੀਵਨੁ ਨਿਰਭਉ ਦਾਤਾ ਗੁਰਮਤਿ ਸਹਜਿ ਸਮਾਵਣਿਆ ॥੧॥ਰਹਾਉ॥**

ਜਿਹੜੇ ਗੁਰਮੁਖ ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲੇ ਪ੍ਰਮੇਸ਼ਰ ਨੂੰ ਮਨ ਵਿਚ ਵਸਾਂਦੇ ਹਨ, ਮੈਂ ਉਨ੍ਹਾਂ ਤੋਂ ਮਨ ਤੇ ਤਨ ਕਰਕੇ ਬਲਿਹਾਰ ਜਾਂਦਾ ਹਾਂ । ਜਿਹੜਾ ਭੈ ਰਹਿਤ ਹਰੀ ਜਗਤ ਨੂੰ ਜੀਵਨ ਦਾਨ ਬਖ਼ਸ਼ਸ਼ ਕਰਦਾ ਹੈ, ਐਸੇ ਪ੍ਰਭੂ ਵਿਚ ਗੁਰਮੁਖ ਗੁਰਾਂ ਦੀ ਸਿਖਿਆ ਧਾਰਨ ਕਰਕੇ ਸਹਜ ਅਵਸਥਾ ਵਿਚ (ਸਹਜੇ ਹੀ) ਸਮਾ ਜਾਂਦੇ ਹਨ । ਗੁਰਾਂ ਦੀ ਕਿਰਪਾ ਨਾਲ ਆਪਣੇ ਸਰੀਰ ਅੰਦਰ ਹੀ ਪ੍ਰਭੂ ਨੂੰ ਗੁਰਾਂ ਦੀ ਸੇਵਾ ਕਰਦੇ ਪਾ ਲੈਂਦੇ ਹਨ । ਇਸ ਕਾਇਆ ਅੰਦਰ ਪਾਪ ਤੇ ਪੁੰਨ ਦੋਵੇਂ ਹਨ, ਇਨ੍ਹਾਂ ਨੂੰ ਜਿੱਤ ਕੇ ਮਨੁੱਖ ਮਨ ਨੂੰ ਇਕਾਗਰ ਕਰਕੇ ਸਹਜੇ ਹੀ ਗੁਰ ਉਪਦੇਸ਼ ਰਾਹੀਂ ਪ੍ਰਭੂ ਵਿਚ ਸਮਾ ਜਾਂਦਾ ਹੈ ॥੮॥੨੭॥੨੮॥

## ਅੰਮ੍ਰਿਤ ਬੂੰਦ ਸੁਹਾਵਣੀ

**ਮਾਝ ਮਹਲਾ ੩ ॥ (ਪੰਨਾ ੧੨੭)**

**ਹਉ ਵਾਰੀ ਜੀਉ ਵਾਰੀ ਸਚੁ ਸਚਾ ਹਿਰਦੈ ਵਸਾਵਣਿਆ ॥**

**ਸਚਾ ਨਾਮੁ ਸਦਾ ਹੈ ਨਿਰਮਲੁ ਗੁਰ ਸਬਦੀ ਮੰਨਿ ਵਸਾਵਣਿਆ ॥੧॥ਰਹਾਉ॥**

ਮੈਂ ਉਹਨਾਂ ਗੁਰਮੁਖਾਂ ਤੋਂ ਕੁਰਬਾਨ ਜਾਂਦਾ ਹਾਂ ਜੋ ਨਿਸਚੇ ਕਰਕੇ ਮਨ ਨਾਲ ਸਚੇ ਮਾਲਕ ਨੂੰ ਸੇਵਦੇ ਹਨ । ਪ੍ਰਭੂ ਦਾ ਸਚਾ ਨਾਮ ਸਦਾ ਹੀ ਨਿਰਮਲ ਤੇ ਸੁਚਾ ਹੈ ਪਰ ਗੁਰੂ ਦੇ ਉਪਦੇਸ਼ ਰਾਹੀਂ (ਸ਼ਬਦ ਰਾਹੀਂ) ਹਿਰਦੇ ਵਿਚ ਵਸਾਇਆ ਜਾ ਸਕਦਾ ਹੈ । ਗੁਰਮੁਖ ਸੇਵਕ ਹੋ ਕੇ ਉਸ ਮਾਲਕ ਨੂੰ ਸੇਂਵਦੇ ਹਨ ਅਤੇ ਅੰਮ੍ਰਿਤ ਰੂਪੀ ਨਾਮ ਨੂੰ ਪਾ ਕੇ ਸਦਾ ਸੋਹਣੇ ਦਿਖਦੇ ਹਨ ਤੇ ਗੁਰਾਂ ਦੀ ਸਿਖਿਆ ਲੈ ਕੇ ਹਰੀ ਦਾ ਨਾਮ ਰਸ ਨੂੰ ਮਾਣਦੇ ਹਨ । ਮਨਮੁਖ ਦ੍ਵੈਤ-ਭਾਵਨਾ ਕਰਕੇ ਨਾਮ ਤੋਂ ਭੁਲੇ ਹੋਏ ਹਨ ਤੇ ਜਮਾਂ ਦੀ ਸਜਾ ਪਾਂਦੇ ਹਨ ਪ੍ਰੰਤੂ-ਗੁਰਮੁਖ ਗੁਰ ਉਪਦੇਸ਼ ਰਾਹੀਂ ਪ੍ਰਭੂ ਦੇ ਦਰਸ਼ਨ ਕਰਕੇ ਪ੍ਰਭੂ ਨਾਲ ਅਭੇਦ ਹੋ ਜਾਂਦੇ ਹਨ ਜੇ ਗੁਰੂ ਦੀ ਕਿਰਪਾ ਹੋਵੈ ॥੯॥੨੯॥੩੦॥

**ਮਾਝ ਮਹਲਾ ੩ ॥ (ਪੰਨਾ ੧੨੮)**

**ਹਉ ਵਾਰੀ ਜੀਉ ਵਾਰੀ ਹਉਮੈਂ ਮਾਰਿ ਮਿਲਾਵਣਿਆ ॥**

**ਗੁਰ ਸੇਵਾ ਤੇ ਹਰਿ ਮਨਿ ਵਸਿਆ ਹਰਿ ਰਸੁ ਸਹਜਿ ਪੀਆਵਣਿਆ ॥੧॥ਰਹਾਉ॥**

ਮੈਂ ਉਨ੍ਹਾਂ ਗੁਰਮੁਖਾਂ ਤੋਂ ਮਨ ਤੇ ਤਨ ਕਰਕੇ ਕੁਰਬਾਨ ਜਾਂਦਾ ਹਾਂ ਜਿਨ੍ਹਾਂ ਨੇ ਮਨ ਨੂੰ ਜਿਤ ਕੇ ਤੇ ਹਉਮੈਂ ਨੂੰ ਦੂਰ ਕਰਕੇ, ਪ੍ਰਭੂ ਦਾ ਮੇਲ ਪ੍ਰਾਪਤ ਕੀਤਾ ਹੈ । ਗੁਰਾਂ ਦੀ ਸੇਵਾ ਕਰਨ ਨਾਲ ਸਚਾ ਪ੍ਰਭੂ ਮਨ ਵਿਚ ਵਸ ਜਾਂਦਾ ਹੈ ਤੇ ਐਸੇ ਮਨੁੱਖ ਹਰੀ ਨਾਮ ਦਾ ਰਸ ਸਹਜੇ ਹੀ ਪੀਂਦੇ ਤੇ ਪਿਲਾਂਦੇ ਹਨ (ਹੋਰਨਾਂ ਨੂੰ) । ਮਨਮੁਖ ਦ੍ਵੈਤ-ਭਾਵਨਾ ਕਰਕੇ, ਬਹੁਤ ਪੜ੍ਹਨ ਨਾਲ ਵੀ (ਪੰਡਿਤ ਵੀ ਹੋਣ) ਪ੍ਰੰਤੂ ਵਿਸ਼ੇ ਵਿਕਾਰਾਂ ਵਿਚ ਗ੍ਰਸਤ ਹੋਣ ਕਰਕੇ, ਦੁਖ ਹੀ ਭੋਗਦੇ ਹਨ ਤੇ ਅਗਿਆਨਤਾ ਕਰਕੇ ਵਿਅਰਥ ਝਗੜਿਆਂ ਵਿਚ ਹੀ ਭਟਕਦੇ ਰਹਿੰਦੇ ਹਨ । ਗੁਰਮੁਖ ਤਾਂ ਗੁਰਾਂ ਦੀ ਕਿਰਪਾ ਨਾਲ ਪ੍ਰਭੂ ਦੀ ਭਗਤੀ ਵਿਚ ਜਾਗਦੇ ਹਨ ਤੇ ਨਾਮ ਸਿਮਰਨ ਵਿਚ ਹਿਰਦਾ ਸਾਫ ਤੇ ਨਿਰਮਲ ਕਰਕੇ ਸਚੇ ਮਾਲਕ ਦੀ ਜੋਤ ਨਾਲ ਇਕਮਿਕ ਹੋ ਜਾਂਦੇ ਹਨ ॥੪॥੩੦॥੩੧॥

**ਮਾਝ ਮਹਲਾ ੩ ॥ (ਪੰਨਾ ੧੨੯)**

**ਹਉ ਵਾਰੀ ਜੀਉ ਵਾਰੀ ਹਰਿ ਰਸੁ ਚਖਿ ਸਾਦੁ ਪਾਵਣਿਆ ॥**

**ਹਰਿ ਰਸੁ ਚਾਖਹਿ ਸੇ ਜਨ ਨਿਰਮਲ ਨਿਰਮਲ ਨਾਮੁ ਧਿਆਵਣਿਆ ॥੧॥ਰਹਾਉ॥**

ਮੈਂ ਉਨ੍ਹਾਂ ਗੁਰਮੁਖਾਂ ਤੋਂ ਮਨ ਤੇ ਬਾਣੀ ਕਰਕੇ ਕੁਰਬਾਨ ਜਾਂਦਾ ਹਾਂ ਜੋ ਪ੍ਰਮੇਸ਼ਰ ਦੇ ਨਾਮ ਰਸ ਨੂੰ ਚਖ ਕੇ ਅਨੰਦ ਮਾਣਦੇ ਹਨ ਤੇ ਪਵਿਤ੍ਰ ਨਾਮ ਨੂੰ ਸਿਮਰ ਕੇ ਨਿਰਮਲ ਹਿਰਦੇ ਵਾਲੇ ਹੋ ਜਾਂਦੇ ਹਨ । ਪ੍ਰਭੂ ਤਾਂ ਨਿਰਗੁਨ ਤੇ ਸਰਗੁਨ ਸਰੂਪ ਹੈ ਪਰ ਗੁਰਮੁਖ ਜਨ ਨਾਮ ਨੂੰ ਮਨ ਵਿਚ ਵਸਾ ਕੇ ਸਚ ਨੂੰ ਪਛਾਣ ਲੈਂਦੇ ਹਨ (Self-realisation) ਤੇ ਗੁਰ ਉਪਦੇਸ਼ ਰਾਹੀਂ ਪ੍ਰਭੂ ਦੇ ਜਸ ਵਿਚ ਲਗਦੇ ਹਨ । ਮਨਮੁਖ ਤਾਂ ਮੈਲੇ ਹੁੰਦੇ ਹਨ (ਹੰਕਾਰ ਦੀ ਮੈਲ) ਪ੍ਰੰਤੂ ਉਹ ਵੀ ਗੁਰੂ ਦੀ ਕਿਰਪਾ ਨਾਲ ਗੁਰਾਂ ਦੀ ਸੇਵਾ ਵਿਚ ਲਗ ਸਕਦੇ ਹਨ ਤੇ ਪ੍ਰਭੂ ਦਾ ਮੇਲ ਪਾ ਸਕਦੇ ਹਨ ॥੮॥੩੧॥੩੨॥

### ਮਾਝ ਮਹਲਾ ੩ ॥ (ਪੰਨਾ ੧੨੯)

**ਹਉ ਵਾਰੀ ਜੀਉ ਵਾਰੀ ਮਾਇਆ ਮੋਹੁ ਸਬਦਿ ਜਲਾਵਣਿਆ ॥**
**ਮਾਇਆ ਮੋਹੁ ਜਲਾਏ ਸੋ ਹਰਿ ਸਿਉ ਚਿਤੁ ਲਾਏ ਹਰਿ ਦਰਿ**
**ਮਹਲੀ ਸੋਭਾ ਪਾਵਣਿਆ ॥੧॥ਰਹਾਉ॥**

ਮੈਂ ਉਨ੍ਹਾਂ ਗੁਰਮੁਖਾਂ ਤੋਂ ਮਨ ਤੇ ਤਨ ਕਰਕੇ ਵਾਰਨੇ ਜਾਂਦਾ ਹਾਂ ਜਿਨ੍ਹਾਂ ਨੇ ਗੁਰਾਂ ਦੇ (ਸ਼ਬਦ) ਉਪਦੇਸ਼ ਦੁਆਰਾ ਮਾਇਆ ਦੇ ਮੋਹ (ਪਿਆਰ) ਨੂੰ ਸਾੜ ਦਿੱਤਾ ਹੈ। ਐਸੇ ਮਨੁੱਖ ਪ੍ਰਭੂ ਪ੍ਰੇਮ ਵਿਚ ਲਗ ਕੇ, ਮਾਇਆ ਦੇ ਅਸਰ ਤੋਂ ਨਿਰਲੇਪ ਹੋ ਕੇ, ਪ੍ਰਭੂ ਪਿਆਰ ਨੂੰ ਹਿਰਦੇ ਵਿਚ ਵਸਾ ਕੇ ਪ੍ਰਭੂ ਦੀ ਦਰਗਾਹ ਵਿਚ ਸੋਭਾ ਪਾਂਦੇ ਹਨ। ਸਾਰਾ ਸੰਸਾਰ ਹੀ ਇਸ ਮਾਇਆ ਦੇ ਮੋਹ (ਰਜੋ, ਤਮੋ, ਸਤੋ) ਵਿਚ ਫਸਿਆ ਹੋਇਆ ਹੈ ਪ੍ਰੰਤੂ ਕੋਈ ਵਿਰਲਾ ਮਨੁੱਖ ਹੀ ਗੁਰਾਂ ਦੀ ਕਿਰਪਾ ਨਾਲ ਸਹਜ ਅਵਸਥਾ ਵਿਚ ਪ੍ਰਭੂ ਦਾ ਮੇਲ ਪ੍ਰਾਪਤ ਕਰਦਾ ਹੈ। ਐਸੇ ਮਨੁੱਖ ਪ੍ਰਭੂ ਨੂੰ ਮਨ ਵਿਚ ਵਸਾ ਕੇ, ਸਤ ਤੇ ਸੰਜਮ ਵਾਲਾ ਜੀਵਨ ਬਤੀਤ ਕਰਦੇ ਹਨ ਤੇ ਪ੍ਰਮੇਸ਼ਰ ਦਾ ਨਾਮ ਧਿਆਂਵਦੇ ਹਨ। ਉਹ ਸਤ ਸੰਗਤ ਵਿਚ ਮਿਲਕੇ ਪ੍ਰਭੂ ਦੀ ਸਿਫ਼ਤ ਸਾਲਾਹ ਵਿਚ ਲਗਦੇ ਹਨ ਤੇ ਪ੍ਰਭੂ ਦਾ ਮੇਲ ਪ੍ਰਾਪਤ ਕਰਦੇ ਹਨ ॥੮॥੧॥੩੩॥

### ਮਾਝ ਮਹਲਾ ੪ ॥ (ਪੰਨਾ ੧੩੦)

**ਹਉ ਵਾਰੀ ਜੀਉ ਵਾਰੀ ਨਿਰੰਕਾਰੀ ਨਾਮੁ ਧਿਆਵਣਿਆ ॥**
**ਤਿਸੁ ਰੂਪ ਨ ਰੇਖਿਆ ਘਟਿ ਘਟਿ ਦੇਖਿਆ ਗੁਰਮੁਖਿ ਅਲਖੁ ਲਖਾਵਣਿਆ ॥੧॥ਰਹਾਉ॥**

ਮੈਂ ਉਨ੍ਹਾਂ ਗੁਰਮੁਖਾਂ ਤੋਂ ਕੁਰਬਾਨ ਜਾਂਦਾ ਹੈ (ਮਨ ਤਨ ਕਰਕੇ) ਜੋ ਨਿਰੰਕਾਰ ਪ੍ਰਭੂ ਦਾ ਨਾਮ ਧਿਆਂਵਦੇ ਹਨ ਤੇ ਨਾਮ ਸਿਮਰਨ ਵਿਚ ਲਗਦੇ ਹਨ। ਜਿਸ ਪ੍ਰਮੇਸ਼ਰ ਦਾ ਨਾ ਕੋਈ ਰੂਪ, ਰੰਗ, ਰੇਖ (ਨਿਸ਼ਾਨੀ) ਹੈ। ਗੁਰਮੁਖਾਂ ਨੇ ਉਸ ਮਾਲਕ ਨੂੰ ਸਾਰਿਆਂ ਜੀਵਾਂ ਵਿਚ ਰੰਗਿਆ ਹੋਇਆ ਵੇਖਿਆ ਹੈ ਅਤੇ ਹੋਰਨਾਂ ਨੂੰ ਵੀ ਉਸ ਅਲਖ ਪ੍ਰਮੇਸ਼ਰ ਦਾ ਰੂਪ ਦਿਖਾਦੇ ਹਨ। ਉਹ ਮਾਲਕ ਬੇਅੰਤ ਹੈ, ਉਹ ਆਪ ਹੀ ਪੈਦਾ ਕਰਦਾ ਹੈ ਤੇ ਨਾਸ਼ ਵੀ ਕਰਦਾ ਹੈ। ਜੇ ਗੁਰੂ ਕਿਰਪਾ ਕਰਕੇ ਨਾਮ ਦੀ ਬਖ਼ਸ਼ਸ਼ ਕਰੇ ਤਾਂ ਅਸੀਂ ਪ੍ਰਭੂ ਵਿਚ ਸਮਾ ਸਕਦੇ ਹਾਂ। ਜਿਨ੍ਹਾਂ ਦੇ ਮਸਤਕ ਤੇ ਚੰਗੇ ਲੇਖ ਲਿਖੇ ਹੋਣ ਤਾਂ ਨਾਮ ਦੀ ਪ੍ਰਾਪਤੀ ਕਰਕੇ, ਗੁਰ ਉਪਦੇਸ਼ ਰਾਹੀਂ, ਉਹ ਸੁਖ ਮਾਣਦੇ ਹਨ ॥੮॥੧॥੩੪॥

### ਮਾਝ ਮਹਲਾ ੫ ਘਰੁ ੧ ॥ (ਪੰਨਾ ੧੩੦)

**ਹਉ ਵਾਰੀ ਜੀਉ ਵਾਰੀ ਕਲਿ ਮਹਿ ਨਾਮ ਸੁਣਾਵਣਿਆ ॥**
**ਸੰਤ ਪਿਆਰੇ ਸਚੈ ਧਾਰੇ ਵਡਭਾਗੀ ਦਰਸਨੁ ਪਾਵਣਿਆ ॥੧॥ਰਹਾਉ॥**

ਮੈਂ ਉਨ੍ਹਾਂ ਗੁਰਮੁਖਾਂ ਤੋਂ ਮਨ ਤਨ ਕਰਕੇ ਕੁਰਬਾਨ ਜਾਂਦਾ ਹੈ ਜਿਹੜੇ ਇਸ ਕਲਜੁਗ ਵਿਚ ਪ੍ਰਭੂ ਦੇ ਨਾਮ ਦੀ ਸਿਖਿਆ ਜਾਂ ਉਪਦੇਸ਼ ਹੋਰਨਾਂ ਨੂੰ ਸੁਣਾਂਦੇ ਹਨ। ਹੇ ਪ੍ਰਭੂ ! ਤੂੰ ਆਪਣੇ ਸੰਤਾਂ ਨੂੰ ਆਪਣੇ ਆਸਰੇ ਰਖਿਆ ਹੋਇਆ ਹੈ ਜਿਨ੍ਹਾਂ ਦਾ ਦਰਸ਼ਨ ਵਡੇ ਭਾਗਾਂ ਵਾਲੇ ਹੀ ਪਾਂਦੇ ਹਨ। ਉਸ ਪ੍ਰਮੇਸ਼ਰ ਨੇ, ਜੋ ਸਭ ਤੋਂ ਉਚਾ ਤੇ ਸਾਡੀ ਪਹੁੰਚ ਤੋਂ ਪਰੇ ਹੈ, ਆਪਣੇ ਨਾਮ ਦਾ ਰਤਨ ਛੁਪਾ ਕੇ ਰਖਿਆ ਹੈ ਪਰ ਗੁਰਾਂ ਦੀ ਕਿਰਪਾ ਨਾਲ ਹਿਰਦੇ ਵਿਚ ਧਾਰਨ ਕਰਕੇ, ਗੁਰਮੁਖ ਉਸਦੇ ਗੁਣ ਗਾਂਦੇ ਹਨ ਤੇ ਦਰਗਾਹ ਵਿਚ ਸੋਭਾ ਪਾਂਦੇ ਹਨ ॥੮॥੧੧॥੩੫॥

**ਮਾਝ ਮਹਲਾ ੫ ॥ (ਪੰਨਾ ੧੩੧)**

**ਹਉ ਵਾਰੀ ਜੀਉ ਵਾਰੀ ਗੁਰਮੁਖਿ ਮਨਿ ਤਨਿ ਭਾਵਣਿਆ ॥**

**ਤੂੰ ਮੇਰਾ ਪਰਬਤੁ ਤੂੰ ਮੇਰਾ ਓਲਾ ਤੁਮ ਸੰਗਿ ਲਵੈ ਨ ਲਾਵਣਿਆ ॥੧॥ਰਹਾਉ॥**

ਮੈਂ ਉਨ੍ਹਾਂ ਗੁਰਮੁਖਾਂ ਤੋਂ ਕੁਰਬਾਨ ਜਾਂਦਾ ਹਾਂ ਜਿਨ੍ਹਾਂ ਨੂੰ ਮਨ ਤਨ ਕਰਕੇ ਪ੍ਰਮੇਸ਼ਰ ਚੰਗਾ ਲਗਾ ਹੈ । ਹੇ ਪ੍ਰਭੂ ! ਤੂੰ ਹੀ ਮੇਰਾ ਪਹਾੜ ਵਰਗਾ ਆਸਰਾ ਹੈਂ ਅਤੇ ਤੂੰ ਹੀ ਮੇਰਾ ਪੜਦਾ ਹੈਂ ਪ੍ਰੰਤੂ ਤੇਰੇ ਵਰਗਾ ਜਾਂ ਤੇਰੇ ਬਰਾਬਰ ਕੋਈ ਨਹੀਂ ਹੋ ਸਕਦਾ ਭਾਵੇਂ ਕਿਸੇ ਪਖੋਂ (ਤੋਲੀਏ) ਵੇਖੀਏ ! ਜਦ ਤੂੰ ਸਾਡੇ ਉਤੇ ਕਿਰਪਾ ਕਰਕੇ ਦੁਖਾਂ ਦਾ ਨਾਸ ਕਰਨ ਵਾਲਾ ਹੈਂ ਤੇ ਹਰ ਪਾਸੇ ਇਕੋ ਜਿਹਾ ਵਰਤ ਰਿਹਾ ਹੈਂ । ਤੂੰ ਆਪਣੀ ਕਿਰਪਾ ਦੁਆਰਾ ਸਾਨੂੰ ਇਸ ਸੰਸਾਰ ਰੂਪੀ ਖੂਹ ਵਿਚੋਂ ਕਢ ਲਿਆ ਹੈ । ਜੋ ਤੇਰੇ ਪ੍ਰੇਮ ਵਿਚ ਰੰਗੇ ਗਏ ਹਨ ਉਨ੍ਹਾਂ ਨੂੰ ਮਾਇਆ ਦੀ ਅਗ ਤੋਂ ਬਚਾ ਕੇ ਆਪਣੀ ਸਿਫ਼ਤ ਸਾਲਾਹ ਵਿਚ ਲਗਾ ਲਿਆ ਹੈ ॥੮॥੩॥੩੭॥

**ਮਾਝ ਮਹਲਾ ੫ ॥ (ਪੰਨਾ ੧੩੨)**

**ਨਿਤ ਨਿਤ ਦਯੁ ਸਮਾਲੀਐ ॥**

**ਮੂਲ ਨ ਮਨਹੁ ਵਿਸਾਰੀਐ ॥ਰਹਾਉ॥**

ਐਸੇ ਪ੍ਰਭੂ ਨੂੰ, ਜੋ ਦਾਤਾਂ ਦੇਣ ਵਾਲਾ ਹੈ, ਹਰ ਰੋਜ਼ ਯਾਦ ਕਰਨਾ ਚਾਹੀਦਾ ਹੈ । ਫਿਰ ਐਸੇ ਮਾਲਕ ਨੂੰ ਕਦੀ ਵੀ ਮਨ ਕਰਕੇ ਨਾਂ ਭੁਲੀਏ ਤੇ ਉਸ ਦਾ ਜਾਪ ਕਰੀਏ । ਪ੍ਰਲੋਕ ਦੇ ਰਸਤੇ ਵਾਸਤੇ ਨਾਮ ਦਾ ਤੋਸ਼ਾ ਨਾਲ ਖ਼ਰਚ ਲੈ ਲਵੀਏ ਤਾਂ ਜੋ ਕੋਈ ਓਖ ਨ ਹੋਵੇ । ਸਤਸੰਗਤ ਵਿਚ ਮਿਲਕੇ ਹਰੀ ਨਾਮ ਨੂੰ ਇਕੱਠਾ ਕਰੀਏ ਤਾਂ ਵਡਿਆਈ ਮਿਲਦੀ ਹੈ । ਜੋ ਮਨੁੱਖ ਪ੍ਰਭੂ ਨੂੰ ਮਨ ਵਿਚ ਵਸਾ ਕੇ ਭਗਤੀ ਕਰਦੇ ਹਨ ਉਹ ਮਨੁੱਖਾ ਜਨਮ ਸਫਲ ਕਰ ਲੈਂਦੇ ਹਨ ਅਤੇ ਪ੍ਰਭੂ-ਪਤੀ ਨੂੰ ਪਾ ਕੇ ਅਨੰਦ ਮਾਣਦੇ ਹਨ ॥੮॥੪॥੩੮॥

**੧ਓ ਸਤਿਗੁਰ ਪ੍ਰਸਾਦਿ ॥**

**ਮਾਝ ਮਹਲਾ ੫ ਘਰੁ ੩ ॥ (ਪੰਨਾ ੧੩੩)**

**ਹਰਿ ਜਪਿ ਜਪੇ ਮਨੁ ਧੀਰੇ ॥੧॥ਰਹਾਉ॥**

ਹੇ ਭਾਈ ! ਵਾਹਿਗੁਰੂ ਦਾ ਨਾਮ ਸਿਮਰਨ ਕਰਨ ਨਾਲ ਮਨ ਨੂੰ ਧੀਰਜ (ਤੇ ਹੌਸਲਾ) ਪੈਦਾ ਹੁੰਦਾ ਹੈ । ਪ੍ਰਭੂ ਨੂੰ ਗੁਰਾਂ ਦੇ ਉਪਦੇਸ਼ ਰਾਹੀਂ ਬਾਰ ਬਾਰ ਮਨ ਕਰਕੇ ਸਿਮਰਨ ਕਰਨ ਨਾਲ ਮੌਤ ਦਾ ਡਰ ਦੂਰ ਹੋ ਜਾਂਦਾ ਹੈ ਕਿਉਂਕਿ ਪ੍ਰਮੇਸ਼ਰ ਦੀ ਸ਼ਰਨ ਵਿਚ ਕੋਈ ਫ਼ਿਕਰ ਨਹੀਂ ਰਹਿੰਦਾ । ਜੋ ਮਨੁੱਖ ਸਚੇ ਨਾਮ ਵਿਚ ਰੰਗਿਆ ਗਿਆ ਹੈ, ਉਹ ਦੁਖਾਂ ਤੋਂ ਛੁੱਟ ਰਹਿੰਦਾ ਹੈ ॥੫੮॥੫॥੩੯॥੬॥੩੨॥੧॥੫॥੩੯॥

ਰਾਗੁ ਗਉੜੀ ਗੁਆਰੇਰੀ ਮਹਲਾ ੧ ਚਉਪਦੇ ਦੁਪਦੇ ॥

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ

ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ (ਪੰਨਾ ੧੫੧)

ਭੈ ਬਿਨੁ ਕੋਇ ਨ ਲੰਘਸਿ ਪਾਰਿ ॥

ਭੈ ਭਉ ਰਾਖਿਆ ਭਾਇ ਸਵਾਰਿ ॥੧॥ਰਹਾਉ॥

ਹੇ ਭਾਈ ! ਪ੍ਰਮੇਸ਼ਰ ਦੇ ਡਰ (ਅਦਬ ਸਤਿਕਾਰ) ਤੋਂ ਬਿਨਾ ਕੋਈ ਵੀ ਮਨੁੱਖ ਇਸ ਸਮੁੰਦ੍ਰ ਤੋਂ ਪਾਰ ਨਹੀਂ ਲੰਘ ਸਕਦਾ ਕਿਉਂਕਿ ਜਿਨ੍ਹਾਂ ਦੇ ਮਨ ਵਿਚ ਪ੍ਰਭੂ ਦਾ ਡਰ ਪੈਦਾ ਹੋਇਆ ਹੈ ਉਨ੍ਹਾਂ ਨੇ ਹਿਰਦੇ ਵਿਚ ਸਵਾਰ ਕੇ ਪ੍ਰਭੂ ਦਾ ਪ੍ਰੇਮ ਰਖਿਆ ਹੈ । ਜੀਵ ਦੀ ਅਕਲ ਥੋੜੀ ਹੈ ਇਸੇ ਲਈ ਇਹ ਹੋਛੇ ਬੋਲ ਬੋਲਦਾ ਹੈ ਜਦ ਪ੍ਰਭੂ ਦੀ ਕਿਰਪਾ ਹੁੰਦੀ ਹੈ ਤਾਂ ਗੁਰ ਉਪਦੇਸ਼ ਰਾਹੀਂ ਵੀਚਾਰ ਪੈਦਾ ਹੁੰਦੀ ਹੈ । ਪ੍ਰਭੂ ਦੇ ਡਰ-ਅਦਬ ਵਿਚ ਮਨੁੱਖ ਦੇ ਅੰਦਰ ਪ੍ਰਭੂ ਨੂੰ ਮਿਲਣ ਦੀ ਤਾਂਘ ਪੈਦਾ ਹੁੰਦੀ ਹੈ ਨਹੀਂ ਤਾਂ ਸਾਰੇ ਜਤਨ ਅਗਿਆਨਤਾ ਵਾਲੇ ਹੁੰਦੇ ਹਨ ॥੩॥੧॥

ਗਉੜੀ ਮਹਲਾ ੧ ॥ (ਪੰਨਾ ੧੫੧)

ਡਰੀਐ ਜੇ ਡਰੁ ਹੋਵੈ ਹੋਰੁ ॥

ਡਰਿ ਡਰਿ ਡਰਣਾ ਮਨ ਕਾ ਸੋਰੁ ॥੧॥ਰਹਾਉ॥

ਹੇ ਪ੍ਰਭੂ ! ਜੇ ਜੀਵ ਦੇ ਹਿਰਦੇ ਵਿਚ ਤੇਰੇ ਡਰ-ਅਦਬ ਦੀ ਥਾਂ ਕੋਈ ਹੋਰ ਡਰ (ਮੌਤ ਆਦਿ ਦਾ) ਟਿਕਿਆ ਰਹੇ ਤਾਂ ਜੀਵ ਸਚਾ ਸਹਮਿਆ ਰਹਿੰਦਾ ਹੈ ਤੇ ਇਹ ਘਬਰਾਹਟ ਹਰ ਵੇਲੇ ਅੰਦਰ ਬਣੀ ਰਹਿੰਦੀ ਹੈ ਕਿਉਂਕਿ ਇਹ ਡਰ ਮਨ ਦਾ ਸ਼ੋਰ-ਸ਼ਰਾਬਾ ਹੈ । ਤੇਰੇ ਡਰ-ਅਦਬ ਵਿਚ ਸਾਡਾ ਮਨ ਨਾਮ ਵਿਚ ਜੁੜਿਆ ਰਹਿੰਦਾ ਹੈ ਤੇ ਅਸੀਂ ਪ੍ਰਭੂ ਨੂੰ ਸਭ ਵਿਚ ਰੰਗਿਆ ਵੇਖਦੇ ਹਾਂ । ਪ੍ਰਭੂ ਦਾ ਡਰ ਹੀ ਆਤਮਾ ਦਾ ਆਸਰਾ ਹੈ ਤੇ ਜੀਵਨ ਦੀ ਖੁਰਾਕ ਹੈ ਨਹੀਂ ਤਾਂ ਮਨੁੱਖ ਮੋਹ ਤੇ ਹੰਕਾਰ ਵਿਚ ਤ੍ਰਿਸ਼ਨਾ ਦੀ ਅੱਗ ਵਿਚ ਜਲਦਾ ਹੈ । ਤੂੰ ਸਭ ਦੀ ਸਾਰ ਰਖਦਾ ਹੈਂ ਪਰ ਇਸ ਦੀ ਸੋਝੀ ਕਿਸੇ ਵਿਰਲੇ ਨੂੰ ਹੀ ਹੈ ॥੪॥੨॥

ਗਉੜੀ ਮਹਲਾ ੧ ॥ (ਪੰਨਾ ੧੫੨)

ਕਹਣਾ ਹੈ ਕਿਛੁ ਕਹਣੁ ਨ ਜਾਇ ॥

ਤਉ ਕੁਦਰਤਿ ਕੀਮਤਿ ਨਹੀ ਪਾਇ ॥੧॥ਰਹਾਉ॥

ਹੇ ਵਾਹਿਗੁਰੂ ! ਤੇਰੀ ਕੁਦਰਤਿ ਦੇ ਬਾਰੇ ਕੁਝ ਆਖਣਾ ਮੁਸ਼ਕਲ ਹੈ ਕਿਉਂਕਿ ਇਹ ਐਨੀ ਬੇਅੰਤ ਹੈ ਕਿ ਕੁਝ ਆਖਿਆ ਨਹੀਂ ਜਾਂਦਾ । ਤੂੰ ਕੁਦਰਤਦਾ ਮਾਲਕ ਹੈਂ ਤੇ ਤੇਰੀ ਕੀਮਤ ਵੀ ਨਹੀਂ ਪਾਈ ਜਾਂਦੀ । ਸਾਡੀ ਸਮਝ ਤੋਂ ਪਰੇ ਹੈ । ਚੰਗੀ ਅਕਲ, ਸੰਤੋਖ, ਸਚ ਬੋਲਣਾ ਤੇ ਗਿਆਨ ਅਰ ਚੰਗੀ ਕਰਣੀ ਸਾਰੇ ਗੁਣ ਸਾਡੇ ਮਨ ਨੇ ਲੈ ਲਏ ਹਨ ਅਤੇ ਸੰਤਾਂ ਦੀ ਸੰਗਤ ਤੇ ਸਚੇ ਦਾ ਗਿਆਨ, ਹੀ ਸਾਡੇ ਸਾਕ ਸਨਬੰਧੀ ਹਨ ॥੩॥੩॥

## ਗਉੜੀ ਮਹਲਾ ੧ ॥ (ਪੰਨਾ ੧੫੨)

**ਕਥਤਾ ਬਕਤਾ ਸੁਨਤਾ ਸੋਈ ॥**

**ਆਪੁ ਬੀਚਾਰੇ ਸੁ ਗਿਆਨੀ ਹੋਈ ॥੧॥ਰਹਾਉ॥**

ਹੇ ਭਾਈ ! ਜਿਹੜਾ ਮਨੁੱਖ ਆਪਣੇ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ (ਅੰਦਰ ਝਾਤੀ ਮਾਰਦਾ ਹੈ) ਉਹ ਹੀ ਗਿਆਨਵਾਨ ਤੇ ਸੂਝ ਵਾਲਾ ਹੋ ਜਾਂਦਾ ਹੈ। ਉਸ ਨੂੰ ਇਹ ਸਮਝ ਆ ਜਾਂਦੀ ਹੈ ਕਿ ਉਹ ਪ੍ਰਮਾਤਮਾ ਹੀ (ਹਰ ਇਕ ਜੀਵ ਦੇ ਅੰਦਰ) ਬੋਲਣ ਵਾਲਾ ਤੇ ਸੁਣਨ ਵਾਲਾ ਹੈ ਤੇ ਉਹ ਹੀ ਕਥਨ ਕਰਨ ਵਾਲਾ ਹੈ। ਇਸ ਸਰੀਰ ਦੇ ਨੋ ਦਰਵਾਜ਼ੇ ਤਾਂ ਖੁਲ੍ਹੇ ਹਨ ਪਰ ਦਸਵਾਂ ਗੁਪਤ ਰਖਿਆ ਹੈ। ਮੌਤ ਸਮੇਂ ਕੌਣ ਮਰਦਾ ਹੈ ਕਿਉਂਕਿ ਸਰੀਰ ਤਾਂ ਮਿਟੀ ਹੈ, ਪੌਣ ਬੋਲਦੀ ਹੈ, ਸੋ ਇਹ ਵਿਅਰਥ ਹੰਕਾਰ ਕਰਦਾ ਹੈ। ਸਿਰਫ਼ ਦੇਹ ਮਰ ਗਈ ਹੈ ਪ੍ਰੰਤੂ ਜਿਹੜਾ ਵੇਖਦਾ ਸੁਣਦਾ ਸੀ ਉਹ ਚੇਤਨ ਸਾਥੀ (ਆਤਮਾ) ਨਹੀਂ ਮੋਇਆ। ਉਹ ਮਾਲਕ ਤਾਂ ਹਿਰਦੇ ਵਿਚ ਹੀ ਰਹਿੰਦਾ ਹੈ, ਜੋ ਨਹੀਂ ਮਰਦਾ। ਜਦੋਂ ਗੁਰੂ ਨੇ ਪ੍ਰਭੂ ਦੇ ਦਰਸ਼ਨ ਕਰਾ ਦਿੱਤੇ ਤਾਂ ਸਾਨੂੰ ਕੋਈ ਵੀ ਮਰਦਾ (ਜਾਂਦਾ ਹੋਇਆ) ਨਜ਼ਰ ਨਹੀਂ ਆਂਵਦਾ ॥੪॥੪॥

## ਗਉੜੀ ਮਹਲਾ ੧ ਦਖਣੀ ॥ (ਪੰਨਾ ੧੫੨)

**ਨਾਮੁ ਮਿਲੈ ਚਲੈ ਮੈ ਨਾਲਿ ॥**

**ਬਿਨੁ ਨਾਵੈ ਬਾਧੀ ਸਭ ਕਾਲਿ ॥੧॥ਰਹਾਉ॥**

ਹੇ ਪ੍ਰਭੂ ! ਆਪਣੀ ਕਿਰਪਾ ਕਰੋ ਤੇ ਆਪਣੇ ਨਾਮ ਦੀ ਬਖ਼ਸ਼ਸ਼ ਮੇਰੇ ਉਤੇ ਕਰੋ ਜੋ ਮੇਰੇ ਨਾਲ (ਮੌਤ ਤੋਂ ਮਗਰੋਂ) ਚਲੇਗਾ। ਨਾਮ ਤੋਂ ਬਿਨਾਂ ਤਾਂ ਸਾਰਾ ਸੰਸਾਰ ਹੀ ਕਾਲ ਦੇ (ਡਰ ਵਿਚ) ਵਸ ਹੈ ਜਾਂ ਕਾਲ ਨੇ ਬੰਨ੍ਹਿਆ ਹੋਇਆ ਹੈ। ਮੈਂ ਤਾਂ ਉਨ੍ਹਾਂ ਗੁਰਮੁਖਾਂ ਤੋਂ ਕੁਰਬਾਨ ਜਾਂਦਾ ਹਾਂ ਜੋ ਨਾਮ ਨੂੰ ਸੁਣ ਕੇ ਮੰਨਦੇ ਹਨ ਪ੍ਰੰਤੂ ਸਤਸੰਗ ਵਿਚ ਉਹ ਹੀ ਮਿਲ ਬੈਠਦਾ ਹੈ ਜਿਸ ਉਤੇ ਪ੍ਰਭੂ ਦੀ ਮਿਹਰ ਹੋਵੇ, ਬਾਕੀ ਸਭ ਭੁਲੇ ਭਟਕਦੇ ਰਹਿੰਦੇ ਹਨ। ਜਿਹੜੇ ਮਨੁੱਖ ਗੁਰ ਉਪਦੇਸ਼ ਵਿਚ ਰੰਗੇ ਹੋਏ ਹਨ, ਉਹ ਤਨ ਮਨ ਸ਼ਾਂਤ ਕਰਕੇ, ਸਚੀ ਸਿਖਿਆ ਲੈ ਕੇ ਆਤਮਕ ਅਨੰਦ ਮਾਣਦੇ ਹਨ ॥੪॥੫॥

## ਗਉੜੀ ਮਹਲਾ ੧ ॥ (ਪੰਨਾ ੧੫੩)

**ਨਾਮੁ ਰਿਦੈ ਅੰਮ੍ਰਿਤ ਮੁਖਿ ਨਾਮੁ ॥**

**ਨਰ ਹਰ ਨਾਮੁ ਨਰ ਹਰ ਨਿਹਕਾਮੁ ॥੧॥ਰਹਾਉ॥**

ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਮੇਸ਼ਰ ਦਾ ਨਾਮ-ਰੂਪੀ ਅੰਮ੍ਰਿਤ ਵਸਦਾ ਹੈ ਤੇ ਮੁਖ ਨਾਲ ਪ੍ਰਭੂ ਦਾ ਨਾਮ ਉਚਾਰਦਾ ਹੈ, ਉਹ ਨਾਮ ਸਿਮਰਨ ਕਰਕੇ ਪ੍ਰਭੂ ਵਾਂਗ ਵਾਸ਼ਨਾ-ਰਹਿਤ (ਆਸਾਂ ਰਹਿਤ) ਤੇ ਨਿਸ਼ਕਾਮ ਹੋ ਜਾਂਦਾ ਹੈ ਤੇ ਗੁਰੂ ਦੀ ਸੇਵਾ ਵਿਚ ਲਗਦਾ ਹੈ। ਇਹ ਕਿਸ ਤਰ੍ਹਾਂ ਸਮਝ ਆਵੇ ਕਿ ਮਨੁੱਖ ਕਿਵੇਂ ਵਾਸ਼ਨਾ ਵਿਚ ਬੰਧਿਆ ਜਾਂਦਾ ਹੈ ਤੇ ਕਿਵੇਂ ਇਸ ਤੋਂ ਖਲਾਸੀ ਪਾ ਸਕਦਾ ਹੈ? ਇਹ ਜੀਵ ਪ੍ਰਭੂ ਵਿਚੋਂ ਹੀ ਨਿਕਲ ਕੇ ਸਹਜੇ ਹੀ ਉਸ ਵਿਚ ਮਿਲ ਜਾਂਦਾ ਹੈ ਪ੍ਰੰਤੂ ਗੁਰਮੁਖ ਮਾਇਆ ਦੇ ਬੰਧਨਾਂ ਵਿਚ ਨਹੀਂ ਫਸਦਾ। ਇਹ ਇਨਸਾਨ ਕਰਮਾਂ ਦੇ ਲੇਖੇ ਅਨੁਸਾਰ ਜੰਮਦਾ

ਮਰਦਾ ਤੇ ਦਸਾਂ ਦਿਸ਼ਾਂ ਵਲ ਭਜਿਆ ਫਿਰਦਾ ਹੈ । ਜੋ ਮਨੁੱਖ ਪ੍ਰਭੂ ਦੇ ਨਾਮ ਵਿਚ ਲਗਦੇ ਹਨ ਉਹ ਵਿਕਾਰਾਂ ਤੋਂ ਖਲਾਸੀ ਪਾ ਕੇ, ਗੁਰੂ ਨਾਲ ਮਿਲ ਜਾਂਦੇ ਹਨ ਤੇ ਉਨ੍ਹਾਂ ਦੇ ਭਰਮ ਤੇ ਹਉਮੈਂ ਦੇ ਪਰਦੇ ਖੁਲ੍ਹ ਜਾਂਦੇ ਹਨ ਤੇ ਸਹਜ ਅਵਸਥਾ ਪਾ ਲੈਂਦੇ ਹਨ ॥੫॥੬॥

**ਗਉੜੀ ਮਹਲਾ ੧ ॥ (ਪੰਨਾ ੧੫੩)**

**ਵਾਹੁ ਵਾਹੁ ਸਾਚੇ ਮੈ ਤੇਰੀ ਟੇਕ ॥**

**ਹਉ ਪਾਪੀ ਤੂੰ ਨਿਰਮਲ ਏਕ ॥੧॥ਰਹਾਉ॥**

ਹੇ ਸਚੇ ਸਾਹਿਬ ! ਮੈਨੂੰ ਤੇਰੀ ਹੀ ਟੇਕ ਤੇ ਆਸਰਾ ਹੈ ਕਿਉਂਕਿ ਮੈਂ ਤਾਂ ਬੜਾ ਪਾਪੀ ਹਾਂ ਤੇ ਤੂੰ ਇਕ ਨਿਰਮਲ ਤੇ ਪਵਿਤ੍ਰ ਮਾਲਕ ਹੈਂ । ਹੇ ਮੇਰੇ ਮਨ ! ਇਸ ਸੰਸਾਰ ਤੋਂ ਪਾਰ ਹੋਣ ਲਈ ਹਿਰਦੇ ਵਿਚ ਨਾਮ ਨੂੰ ਵਸਾਣਾ ਚਾਹੀਦਾ ਹੈ ਜਦ ਕਿ ਮੇਰਾ ਮਨ ਤਾਂ ਮਾਇਆ ਵਿਚ ਗ੍ਰਸਤ ਵਿਕਾਰਾਂ ਵਿਚ ਲਗਾ ਹੋਇਆ ਹੈ । ਪਰ ਹੰਕਾਰ ਨੂੰ ਮਾਰ ਕੇ ਹੀ ਨਾਮ ਦੀ ਪ੍ਰਾਪਤੀ ਹੋ ਸਕਦੀ ਹੈ । ਗੁਰਾਂ ਦੇ ਉਪਦੇਸ਼ ਬਿਨਾਂ ਗਿਆਨ ਦਾ ਚਾਨਣਾ ਨਹੀਂ ਹੁੰਦਾ ਸੋ ਮਾਇਆ ਅਧੀਨ ਇਹ ਜੀਵ ਪ੍ਰਭੂ ਤੋਂ ਵਖਰਾ ਰਹਿੰਦਾ ਹੈ । ਇਸ ਮਨੁੱਖਾ ਜਨਮ ਵਿਚ ਗੁਰਾਂ ਦੁਆਰਾ ਪ੍ਰਭੂ ਦੀ ਸਿਫ਼ਤ ਸਾਲਾਹ ਵਿਚ ਲਗ ਕੇ ਨਾਮ ਰੂਪ ਜਹਾਜ਼ ਤੇ ਚੜ੍ਹ ਕੇ ਸੰਸਾਰ ਸਮੁੰਦ੍ਰ ਨੂੰ ਤਰ ਸਕਦੇ ਹਾਂ ॥੪॥੭॥

**ਗਉੜੀ ਮਹਲਾ ੧ ॥ (ਪੰਨਾ ੧੫੩)**

**ਰੇ ਮਨ ਮੇਰੇ ਭਰਮੁ ਨ ਕੀਜੈ ॥**

**ਮਨਿ ਮਾਨਿਐ ਅੰਮ੍ਰਿਤ ਰਸੁ ਪੀਜੈ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਭਰਮਾਂ ਭੁਲੇਖਿਆਂ ਵਿਚ ਕਿਉਂ ਫਸਿਆ ਹੋਇਆ ਹੈ ? ਜੇ ਤੂੰ ਆਤਮਕ ਅਨੰਦ ਨੂੰ ਪਾਣਾ ਚਾਹੁੰਦਾ ਹੈਂ ਤਾਂ ਗੁਰਾਂ ਦੀ ਸਿਖਿਆ ਨੂੰ ਮੰਨ ਕੇ ਨਾਮ ਰੂਪੀ ਅੰਮ੍ਰਿਤ ਰਸ ਪੀ ਸਕਦਾ ਹੈਂ । ਗੁਰਾਂ ਦੀ ਕਿਰਪਾ ਨਾਲ ਤੇਰਾ ਹਿਰਦੇ ਰੂਪ ਕੰਵਲ, ਜੋ ਉਲਟਾ ਹੋਇਆ ਸੀ, ਸਿਧਾ ਹੋ ਜਾਏਗਾ ਤੇ ਦਸਵੇਂ ਦੁਆਰ ਵਿਚੋਂ ਅੰਮ੍ਰਿਤ ਦੀ ਧਾਰ ਨਿਕਲੇਗੀ ਤੇ ਪ੍ਰਭੂ ਤਿੰਨਾਂ ਲੋਕਾਂ ਵਿਚ ਰੰਮਿਆ ਹੋਇਆ ਨਜ਼ਰ ਆਵੇਗਾ । ਫਿਰ ਹੰਕਾਰ ਨੂੰ ਮਿਟਾ ਕੇ ਪ੍ਰਭੂ ਨੂੰ ਜਾਣ ਕੇ ਜਨਮ ਸਵਰ ਜਾਏਗਾ ਤੇ ਕਰਮ ਕਾਂਡਾ ਦੀ ਕੋਈ ਮਹੱਤਤਾ ਨਹੀਂ ਰਹੇਗੀ ॥੪॥੮॥

**ਗਉੜੀ ਮਹਲਾ ੧ ॥ (ਪੰਨਾ ੧੫੪)**

**ਮਰਣ ਲਿਖਾਇ ਆਏ ਨਹੀ ਰਹਣਾ ॥**

**ਹਰਿ ਜਪਿ ਜਾਪਿ ਰਹਣੁ ਹਰਿ ਸਰਣਾ ॥੧॥ਰਹਾਉ॥**

ਹੇ ਭਾਈ ! ਜੋ ਇਨਸਾਨ ਦੇਹੀ ਧਾਰ ਕੇ ਇਸ ਸੰਸਾਰ ਵਿਚ ਆਂਵਦਾ ਹੈ ਉਹ ਨਾਲ ਹੀ ਮਰਨਾ ਵੀ ਲਿਖਾ ਕੇ ਆਂਵਦਾ ਹੈ ਕਿਉਂਕਿ ਸਰੀਰ ਕਰਕੇ ਸੰਸਾਰ ਵਿਚ ਕੋਈ ਵੀ ਨਹੀਂ ਰਹਿੰਦਾ । ਜਿਹੜੇ ਪ੍ਰਭੂ ਦੇ ਨਾਮ ਸਿਮਰਨ ਵਿਚ ਲਗ ਕੇ ਮਾਲਕ ਦੀ ਸ਼ਰਨ ਵਿਚ ਆਂਵਦੇ ਹਨ ਉਹ ਜਨਮ ਮਰਨ ਦੇ ਗੇੜ ਵਿਚੋਂ ਨਿਕਲ ਜਾਂਦੇ ਹਨ । ਜੋ ਮਨੁੱਖ ਗੁਰਾਂ ਨੂੰ ਮਿਲ ਕੇ ਹੰਕਾਰ ਨੂੰ ਮਾਰ ਲੈਂਦੇ ਹਨ ਤੇ ਦ੍ਵੈਤ-ਭਾਵਨਾ ਨੂੰ ਦੂਰ ਕਰਦੇ ਹਨ ਉਨ੍ਹਾਂ ਦਾ ਹਿਰਦਾ ਰੂਪੀ ਕੌਲ ਫੁਲ ਖਿੜ ਜਾਂਦਾ ਹੈ ਤੇ ਮੌਤ ਦਾ ਡਰ ਕਟਿਆ ਜਾਂਦਾ ਹੈ । ਉਹ ਪ੍ਰਭੂ ਨਾਲ ਅਭੇਦ ਹੋ ਜਾਂਦੇ ਹਨ ॥੪॥੯॥

**ਗਉੜੀ ਮਹਲਾ ੧ ॥ (ਪੰਨਾ ੧੫੪)**

**ਨਾ ਜਾਣਾ ਕਰਮ ਕੇਵਡ ਤੇਰੀ ਦਾਤਿ ॥**

**ਕਰਮੁ ਧਰਮੁ ਤੇਰੇ ਨਾਮ ਕੀ ਜਾਤਿ ॥੧॥ਰਹਾਉ॥**

ਹੇ ਪ੍ਰਭੂ ! ਮੈਂ ਤਾਂ ਇਹ ਵੀ ਨਹੀਂ ਜਾਣਦਾ ਕਿ ਮੈਂ ਕੈਸੇ ਕਰਮ ਕੀਤੇ ਸਨ ਜਿਨ੍ਹਾਂ ਦੇ ਫਲ ਸਰੂਪ ਮੈਨੂੰ ਇਹ ਮਨੁੱਖਾ ਜੀਵਨ ਦੀ ਦਾਤ ਮਿਲੀ ਹੈ । ਅਸਲ ਵਿਚ ਕਿੰਨੀਆਂ ਵੱਡੀਆਂ ਦਾਤਾਂ ਤੂੰ ਮੈਨੂੰ ਬਖ਼ਸ਼ਸ਼ ਕੀਤੀਆਂ ਹਨ ਆਪਣੀ ਕਿਰਪਾ ਦੁਆਰਾ ਨਾ ਕਿ ਮੇਰੇ ਕਰਮਾਂ ਕਰਕੇ । ਮੇਰੇ ਕਰਮ ਧਰਮ ਅਤੇ ਜਾਤਿ ਸਭ ਤੇਰੇ ਨਾਮ ਦੀ ਪ੍ਰੀਤੀ ਦੇ ਸਦਕੇ ਮਿਲੇ ਹਨ । (ਤੇਰੇ ਨਾਮ ਦੀ ਬਦੌਲਤ ਮੇਰੇ ਚੰਗੇ ਕਰਮ ਧਰਮ ਹਨ) । ਜੋ ਕੁਝ ਵੀ ਹੋ ਰਿਹਾ ਹੈ ਉਹ ਮਾਲਕ ਦੇ ਹੁਕਮ ਅਨੁਸਾਰ ਸਾਡੇ ਮਥੇ ਤੇ ਲਿਖੇ ਲੇਖਾਂ ਮੁਤਾਬਕ ਹੁੰਦਾ ਹੈ । ਮੈਂ ਤਾਂ ਪ੍ਰਭੂ ਦੇ ਭਰੋਸੇ ਗੁਰਾਂ ਦੀ ਸਿਖਿਆ ਨੂੰ ਧਾਰਨ ਕਰਕੇ ਉਸਦੀ ਰਹਿਮਤ ਦੀ ਜਾਚਨਾ ਕਰਦਾ ਹਾਂ । ਜਿਨ੍ਹਾਂ ਮਨੁੱਖਾਂ ਨੂੰ ਨਾਮ ਦਾ ਰੰਗ ਲੱਗਾ ਹੈ ਉਹ ਗੁਰ ਸ਼ਬਦ ਰਾਹੀਂ ਤੈਨੂੰ ਪਛਾਣ ਲੈਂਦੇ ਹਨ ਤੇ ਤੇਰੀ ਸ਼ਰਨ ਵਿਚ ਰਹਿੰਦੇ ਹਨ ॥੪॥੧੦॥

**ਗਉੜੀ ਮਹਲਾ ੧ ॥ (ਪੰਨਾ ੧੫੪)**

**ਕਿਆ ਡਰੀਐ ਡਰੁ ਡਰਹਿ ਸਮਾਨਾ ॥**

**ਪੂਰੇ ਗੁਰ ਕੈ ਸਬਦਿ ਪਛਾਨਾ ॥੧॥ਰਹਾਉ॥**

ਜਦੋਂ ਅਸੀਂ ਪੂਰੇ ਗੁਰਾਂ ਦੇ ਉਪਦੇਸ਼ ਰਾਹੀਂ ਪ੍ਰਭੂ ਨੂੰ ਪਛਾਣ ਲੈਂਦੇ ਹਾਂ ਤਾਂ ਪ੍ਰਮੇਸ਼ਰ ਦੇ ਡਰ ਅੰਦਰ ਮੌਤ ਦਾ ਡਰ (ਜਮਾਂ ਦਾ ਡਰ) ਨਾਸ ਹੋ ਜ਼ਾਂਦਾ ਹੈ । (ਪ੍ਰਮੇਸ਼ਰ ਦੇ ਡਰ-ਅਦਬ ਵਿਚ ਹੋਰ ਦੁਨੀਆਵੀ ਡਰ ਮੁਕ ਜਾਂਦੇ ਹਨ) । ਜੋ ਅਕਥ ਪ੍ਰਭੂ ਦਾ ਕਥਨ ਕਰਦੇ ਹਨ ਤੇ ਹੋਰਨਾਂ ਤੋਂ ਵੀ ਮਾਲਕ ਦਾ ਜਸ ਕਰਵਾਂਦੇ ਹਨ । ਉਹ ਨਾਮੀ ਪ੍ਰਭੂ ਵਿਚ ਸਮਾ ਜਾਂਦੇ ਹਨ ਤੇ ਉਨ੍ਹਾਂ ਦੇ ਸਾਰੇ ਡਰ ਦੂਰ ਹੋ ਜਾਂਦੇ ਹਨ । ਐਸੇ ਜੀਵ ਰਾਮ ਨਾਮ ਨੂੰ ਹਿਰਦੇ ਵਿਚ ਵਸਾ ਕੇ ਗੁਣਾਂ ਨਾਲ ਭਰਪੂਰ ਹੋ ਜਾਂਦੇ ਹਨ ਤੇ ਪ੍ਰਭੂ ਨਾਲ ਮਿਲ ਜਾਂਦੇ ਹਨ ॥੪॥੧੧॥

**ਗਉੜੀ ਮਹਲਾ ੧ ॥ (ਪੰਨਾ ੧੫੪)**

**ਰਾਮੁ ਭਗਤਿ ਗੁਰ ਸੇਵਾ ਤਰਣਾ ॥**

**ਬਾਹੁੜਿ ਜਨਮੁ ਨ ਹੋਇ ਹੈ ਮਰਣਾ ॥੧॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਦੀ ਭਗਤੀ ਤੇ ਗੁਰਾਂ ਦੀ ਸੇਵਾ ਵਿਚ ਲਗ ਕੇ ਅਸੀਂ ਇਸ ਸੰਸਾਰ ਸਮੁੰਦ੍ਰ ਤੋਂ ਤਰ ਸਕਦੇ ਹਾਂ । ਫਿਰ ੮੪ ਦੇ ਗੇੜ ਵਿਚ ਪੈ ਕੇ ਜਨਮ ਮਰਨ ਮੁੜ ਮੁੜ ਕੇ ਨਹੀਂ ਹੁੰਦਾ । ਗੁਰਾਂ ਦੀ ਕਿਰਪਾ ਕਰਕੇ ਚੌਥੀ ਪਦਵੀ ਜਾਂ ਤੁਰੀਆ ਪਦ ਨੂੰ ਪਾਈਦਾ ਹੈ ਕਿਉਂਕਿ ਅਸਲੀ ਗਿਆਨ ਤੇ ਪ੍ਰੇਮਾ-ਭਗਤੀ ਗੁਰਾਂ ਦੇ ਉਪਦੇਸ਼ ਬਿਨਾਂ ਨਹੀਂ ਮਿਲਦੀ । ਬਹੁਤੇ ਸ਼ਾਸਤ੍ਰ ਜਾਂ ਸਿੰਮ੍ਰਤੀਆਂ ਪੜ੍ਹਨ ਦੁਆਰਾ ਇਹ ਗਿਆਨ ਨਹੀਂ ਮਿਲਦਾ । ਦੁਨੀਆਵੀ ਆਸਾਂ ਤੋਂ ਨਿਰਾਸ ਹੋ ਕੇ ਹੀ ਸਾਡਾ ਮਨ ਪ੍ਰਭੂ ਦੇ ਚਰਨਾਂ ਵਿਚ ਰਤਾ ਰਹਿੰਦਾ ਹੈ ॥੪॥੧੨॥

## ਅੰਮ੍ਰਿਤ ਬੂੰਦ ਸੁਹਾਵਣੀ

### ਗਉੜੀ ਚੇਤੀ ਮਹਲਾ ੧ ॥ (ਪੰਨਾ ੧੫੫)

**ਸੁਣਿ ਸੁਣਿ ਸਿਖ ਹਮਾਰੀ ॥**

**ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ ॥੧॥ਰਹਾਉ॥**

**ਹਉ ਖਰੀ ਦੁਹੇਲੀ ਹੋਈ ਬਾਬਾ ਨਾਨਕ ਮੇਰੀ ਬਾਤ ਨ ਪੁਛੈ ਕੋਈ ॥੧॥ਰਹਾਉ॥**

**ਸੁਣਿ ਮੂਰਖ ਮੰਨ ਅਜਾਣਾ ॥ ਹੋਗੁ ਤਿਸੈ ਕਾ ਭਾਣਾ ॥੧॥ਰਹਾਉ॥**

ਹੇ ਮੇਰੀ ਜਿੰਦੇ ! ਮੇਰੀ ਸਿਖਿਆ ਨੂੰ ਧਿਆਨ ਨਾਲ ਸੁਣ। ਇਸ ਜਨਮ ਵਿਚ ਕੀਤੀ ਹੋਈ ਨੇਕ ਕਮਾਈ (ਚੰਗੇ ਕਰਮ) ਹੀ ਤੇਰੇ ਨਾਲ ਨਿਭੇਗੀ। ਇਹ ਮਨੁੱਖਾ ਜਨਮ ਗਵਾ ਕੇ ਫਿਰ ਮੁੜ ਕੇ ਇਹ ਸਰੀਰ ਨਹੀਂ ਮਿਲੇਗਾ। ਹੇ ਨਾਨਕ ! ਜੀਵ ਆਤਮਾ ਦੇ ਸਰੀਰ ਵਿਚੋਂ ਤੁਰ ਜਾਣ ਤੇ ਸਾਡੀ ਕਾਇਆ ਬਹੁਤ ਦੁਖੀ ਹੁੰਦੀ ਹੈ ਕਿਉਂਕਿ ਹੁਣ ਕੋਈ ਵੀ ਇਸ ਦੀ ਵਾਤ ਨਹੀਂ ਪੁੱਛਦਾ। ਹੇ ਮੂਰਖ ਮਨ ! ਤੂੰ ਮੇਰੀ ਗਲ ਸੁਣ। ਜੋ ਕੁਝ ਵੀ ਹੋਣਾ ਹੈ ਉਹ ਪ੍ਰਭੂ ਦੇ ਹੁਕਮ ਵਿਚ ਹੀ ਹੋਵੇਗਾ, ਇਸ ਲਈ ਵਿਕਾਰਾਂ ਨੂੰ ਛਡ ਕੇ ਉਸ ਮਾਲਕ ਦੀ ਰਜ਼ਾ ਵਿਚ ਤੁਰ।

ਹੇ ਮੇਰੀ ਕਾਇਆ ! ਝੂਠੇ ਕੰਮਾਂ ਤੇ ਲਭ ਲੋਭ ਵਿਚ ਜੀਵਨ ਨੂੰ ਨ ਗਵਾ ਕਿਉਂਕਿ ਆਤਮਾ ਦੇ ਜਾਣ ਮਗਰੋਂ ਸਰੀਰ ਤਾਂ ਮਿੱਟੀ ਵਿਚ ਰੁਲ ਜਾਣਾ ਹੈ। ਸੋ ਇਸ ਸਚਾਈ ਨੂੰ ਵੇਲੇ ਸਿਰ ਸਮਝ ਕੇ ਸਚੇ ਨਾਮ ਦਾ ਹੀ ਵਪਾਰ ਕਰੋ। ਇਹ ਜੀਵ-ਆਤਮਾ ਸਭ ਪ੍ਰਭੂ ਦੀ ਦਿਤੀ ਪੂੰਜੀ ਹੈ, ਤੇ ਉਹ ਮਾਲਕ ਆਪ ਹੀ ਅਪਣੇ ਹੁਕਮ ਅੰਦਰ ਮਾਰਦਾ ਜਾਂ ਜੀਵਾਲਦਾ ਹੈ ॥੬॥੧॥੧੩॥

### ਗਉੜੀ ਚੇਤੀ ਮਹਲਾ ੧ ॥ (ਪੰਨਾ ੧੫੫)

**ਸ੍ਰੀ ਰਾਮ ਨਾਮਾ ਉਚਰੁ ਮਨਾ ॥**

**ਆਗੈ ਜਮਦਲੁ ਬਿਖਮੁ ਘਨਾ ॥੧॥ਰਹਾਉ॥**

ਹੇ ਮੇਰੇ ਮਨ ! ਪ੍ਰਭੂ ਦੇ ਨਾਮ ਦਾ ਜਾਪ ਕਰਿਆ ਕਰ ਅਤੇ ਰਾਮ ਨਾਮ ਦੇ ਸਿਮਰਨ ਵਿਚ ਲੀਨ ਰਿਹਾ ਕਰ। ਅਗੇ ਪ੍ਰਲੋਕ ਵਿਚ ਜਮਾਂ ਦਾ ਲਸ਼ਕਰ ਬਹੁਤ ਔਖਾ ਕਰਨ ਵਾਲਾ ਹੈ ਤੇ ਨਾਮ ਤੋਂ ਬਿਨਾਂ ਬਹੁਤ ਦੁਖਦਾਈ ਹੋਵੇਗਾ। ਪੰਜੇ ਵੈਰੀ (ਕਾਮ ਆਦਿ ਵਿਕਾਰ) ਸਾਡੇ ਗੁਣਾਂ ਰੂਪ ਧੰਨ ਨੂੰ ਰੋਜ ਲੁਟਦੇ ਰਹਿੰਦੇ ਹਨ, ਫਿਰ ਅਸੀਂ ਕਿਸ ਅੱਗੇ ਪੁਕਾਰ ਕਰੀਏ? ਇਹ ਜੀਵ ਜਿਨ੍ਹਾਂ ਵਾਸਤੇ ਪਾਪ ਕਰਦਾ ਹੈ, ਉਹ ਤਾਂ ਛੋੜ ਕੇ ਚਲੇ ਜਾਂਦੇ ਹਨ ਤੇ ਜੀਵ ਜਮਪੁਰੀ ਨੂੰ ਬਧਾ ਹੋਇਆ ਇਕੱਲਾ ਹੀ ਲਿਜਾਇਆ ਜਾਂਦਾ ਹੈ ॥੪॥੨॥੧੪॥

### ਗਉੜੀ ਚੇਤੀ ਮਹਲਾ ੧ ॥ (ਪੰਨਾ ੧੫੬)

**ਜੋਗ ਜੁਗਤਿ ਇਵ ਪਾਵਸਿਤਾ ॥**

**ਏਕੁ ਸਬਦੁ ਦੂਜਾ ਹੋਰੁ ਨਾਸਤਿ ਕੰਦ ਮੂਲਿ ਮਨ ਲਾਵਸਿਤਾ ॥੧॥ਰਹਾਉ॥**

**ਜਪਸਿ ਨਿਰੰਜਨੁ ਰਚਸਿ ਮਨਾ ॥**

**ਕਾਹੇ ਬੋਲਹਿ ਜੋਗੀ ਕਪਟੁ ਘਨਾ ॥੧॥ਰਹਾਉ॥**

ਹੇ ਜੋਗੀ ! ਜੋਗ ਦੀ ਜੁਗਤੀ ਤਾਂ ਇਸ ਤਰ੍ਹਾਂ ਪਾਈ ਜਾਂਦੀ ਹੈ ਕਿ ਆਪਣੇ ਮਨ ਨੂੰ ਪ੍ਰਭੂ ਪ੍ਰੇਮ ਵਿਚ (ਨਾਮ

ਨਾਲ) ਲਾਣਾ ਚਾਹੀਦਾ ਹੈ। ਇਕ ਗੁਰੂ ਦੇ ਸ਼ਬਦ ਤੋਂ ਬਿਨਾਂ ਤਾਂ ਸਭ ਨਾਸਵੰਤ ਹੈ। ਜੰਗਲਾਂ ਵਿਚ ਰਹਿ ਕੇ ਫਲ ਫੁਲ ਖਾਣ ਤੋਂ ਗੁਰੂ ਦਾ ਉਪਦੇਸ਼ ਕਮਾਣਾ ਚੰਗਾ ਹੈ ਕਿਉਂਕਿ ਪ੍ਰਮੇਸ਼ਰ ਤੋਂ ਬਿਨਾਂ ਦੂਸਰਾ ਹੋਰ ਕੋਈ ਨਹੀਂ ਹੈ।

ਹੇ ਜੋਗੀ ! ਤੂੰ ਮਨ ਨੂੰ ਵਾਹਿਗੁਰੂ ਦੇ ਨਾਮ ਰੰਗ ਵਿਚ ਰੰਗ ਕੇ ਨਾਮ-ਸਿਮਰਨ ਕਰਿਆ ਕਰ। ਤੂੰ ਦਿਲ ਵਿਚ ਖੋਟ ਰਖ ਕੇ ਹੋਰ ਬਹੁਤਾ ਕਿਉਂ ਬੋਲਦਾ ਹੈ? ਤੂੰ ਜੋ ਮੁੰਦ੍ਰਾਂ ਪਾਈਆਂ ਹਨ, ਇਸ ਦੇ ਬਜਾਏ ਸੰਕਲਪਾਂ ਨੂੰ ਰੋਕ ਤੇ ਕਾਇਆ ਨੂੰ ਝੂਠਾ ਮੰਨਣਾ ਹੀ ਤੇਰੀ ਖਿੰਥਾ ਹੈ ਤੇ ਮਨ ਨੂੰ ਪ੍ਰਮੇਸ਼ਰ ਵਲ ਮੋੜਨਾ ਹੀ ਤੇਰਾ ਡੰਡਾ ਹੋਣਾ ਚਾਹੀਦਾ ਹੈ। ਬਾਕੀ ਪਖੰਡ ਕਰਨ ਨਾਲ ਪ੍ਰਭੂ ਨਹੀਂ ਮਿਲਦਾ। ਇਸ ਹਿਰਦੇ ਨੂੰ ਪ੍ਰਮੇਸ਼ਰ ਦੇ ਚਰਨਾਂ ਵਿਚ ਜੋੜਨਾ ਹੀ ਸਹੀ ਜੀਵਨ ਹੈ ॥੪॥੩॥੧੫॥

**ਗਉੜੀ ਚੇਤੀ ਮਹਲਾ ੧ ॥ (ਪੰਨਾ ੧੫੬)**

**ਮਨ ਏਕੋ ਸਾਹਿਬੁ ਭਾਈ ਰੇ ॥**

**ਤੇਰੇ ਤੀਨਿ ਗੁਣਾਂ ਸੰਸਾਰਿ ਸਮਾਵਹਿ ਅਲਖੁ ਨ ਲਖਣਾ ਜਾਈ ਰੇ ॥੧॥ਰਹਾਉ॥**

ਹੇ ਭਾਈ ! ਇਕੋ ਮਾਲਕ ਪ੍ਰਭੂ ਨੂੰ ਮਨ ਵਿਚ ਵਸਾਈ ਰਖ । ਤੇਰੇ ਮਨ ਵਿਚ ਤਾਂ ਤ੍ਰੈ-ਗੁਣੀ ਮਾਇਆ ਵਾਲਾ ਸੰਸਾਰ ਸਮਾਇਆ ਹੋਇਆ ਹੈ (ਕਿਉਂਕਿ ਚੌਥੀ ਪਦਵੀ ਦੀ ਸਮਝ ਨਹੀਂ) ਇਸ ਕਰਕੇ ਤੂੰ ਅਲਖ ਪ੍ਰਭੂ ਨੂੰ, ਜੋ ਸਾਡੀ ਸਮਝ ਤੇ ਪਹੁੰਚ ਤੋਂ ਪਰੇ ਹੈ, ਵੇਖ ਨਹੀਂ ਸਕਦਾ। ਸਾਨੂੰ ਉਸ ਪ੍ਰਭੂ ਦਾ ਨਾਮ ਜਪਣਾ ਚਾਹੀਦਾ ਹੈ, ਜੋ ਸਭ ਨੂੰ ਪੈਦਾ ਕਰਨ ਵਾਲਾ, ਅਗਿਆਨਤਾ ਤੇ ਵਿਸ਼ੇ ਵਿਕਾਰਾਂ ਨੂੰ ਦੂਰ ਕਰਨ ਵਾਲਾ ਹੈ, ਪ੍ਰੰਤੂ ਅਸੀਂ ਮਾਇਆ ਨੂੰ ਮਿਠਾ ਮੰਨ ਕੇ, ਅਵਿਦਿਆ ਰੂਪ ਹਨੇਰੇ ਵਿਚ ਸਾਰੀ ਉਮਰ ਲੁਟਾ ਦਿੱਤੀ ਹੈ। ਜੋ ਲੋਕ ਪ੍ਰਮੇਸ਼ਰ ਦੇ ਪ੍ਰੇਮ ਵਿਚ ਰਤੇ ਹੋਏ ਹਨ, ਤੇ ਸੰਤਾਂ ਦੀ ਧੂੜ ਬਣਦੇ ਹਨ ਉਹ ਗਿਆਨ ਤੇ ਭਗਤੀ ਨੂੰ ਪ੍ਰਾਪਤ ਕਰ ਲੈਂਦੇ ਹਨ ॥੪॥੪॥੧੬॥

**ਗਉੜੀ ਚੇਤੀ ਮਹਲਾ ੧ ॥ (ਪੰਨਾ ੧੫੬)**

**ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ ॥**

**ਕਹੇ ਨ ਜਾਨੀ ਅਉਗਣ ਮੇਰੇ ॥੧॥ਰਹਾਉ॥**

ਹੇ ਮੇਰੇ ਮਾਲਕ ! ਤੇਰੇ ਗੁਣਾਂ ਨੂੰ ਕੋਈ ਮਨੁੱਖ ਕਿਸ ਤਰ੍ਹਾਂ ਜਾਣ ਸਕਦਾ ਹੈ? ਤੇ ਤੇਰੀ ਵਡਿਆਈ ਤੇ ਤੂੰ ਕਿੰਨਾ ਉੱਚਾ ਹੈਂ, ਕਿਵੇਂ ਜਾਣੀਏ? ਇਸ ਦੇ ਨਾਲ ਮੇਰੇ ਔਗੁਣ ਵੀ ਇਤਨੇ ਜ਼ਿਆਦਾ ਹਨ ਕਿ ਕੋਈ ਬਿਆਨ ਨਹੀਂ ਕਰ ਸਕਦਾ। ਇਹ ਇਨਸਾਨ ਆਪਣੀ ਹੋਂਦ ਬਾਰੇ, ਕਿ ਕਿਥੋਂ ਆਇਆ ਹੈ ਤੇ ਕਿਸ ਕੰਮ ਲਈ ਸੰਸਾਰ ਵਿਚ ਪੈਦਾ ਕੀਤਾ ਹੈ, ਨਹੀਂ ਜਾਣਦਾ। ਕਈ ਜਨਮਾਂ ਵਿਚੋਂ ਲੰਘ ਕੇ (ਪੰਛੀ ਪਸ਼ੂ ਆਦਿ ਵਿਚੋਂ) ਸਾਨੂੰ ਮਨੁੱਖਾ ਜਨਮ ਮਿਲਦਾ ਹੈ। ਪ੍ਰਭੂ ਅਗੇ ਅਰਦਾਸ ਹੀ ਕਰੀਏ ਕਿ ਸਾਡੇ ਔਗੁਣਾਂ ਨੂੰ ਨਾ ਵੀਚਾਰ ਕੇ, ਸਾਨੂੰ ਪਾਪੀਆਂ ਨੂੰ ਵੀ ਤਾਰ ਲਵੈ। ਜੇ ਪ੍ਰਭੂ ਦੇ ਹੁਕਮ ਨੂੰ ਪਛਾਣ ਲਈਏ ਤਾਂ ਦਿਨ ਰਾਤ ਸੁਖ ਮਾਣ ਸਕਦੇ ਹਾਂ ॥੬॥੫॥੧੭॥

**ਗਉੜੀ ਬੈਰਾਗਣਿ ਮਹਲਾ ੧ ॥ (ਪੰਨਾ ੧੫੭)**

**ਨਾਮੁ ਨ ਜਾਨਿਆ ਰਾਮ ਕਾ ॥**

**ਮੂੜੇ ਫਿਰਿ ਪਾਛੇ ਪਛੁਤਾਹਿਗੇ ॥੧॥ਰਹਾਉ॥**

ਹੇ ਮੂਰਖ ਇਨਸਾਨ ! ਤੂੰ ਪ੍ਰਮੇਸ਼ਰ ਦੇ ਨਾਮ ਨੂੰ ਨਹੀਂ ਸਮਝਿਆ ਤੇ ਕਦੀ ਮਾਲਕ ਦਾ ਨਾਮ ਨਹੀਂ ਜਪਿਆ,

ਫਿਰ ਜਦ ਮੌਤ ਆ ਜਾਏਗੀ ਤਾਂ ਫਿਰ ਪਸਚਾਤਾਪ ਕਰੇਂਗਾ ਪ੍ਰੰਤੂ ਉਸਦਾ ਕੀ ਲਾਭ? ਇਹ ਮੂਰਖ ਜੀਵ ਦਿਨ ਰਾਤ ਖਾਣ ਪੀਣ ਤੇ ਸੌ ਕੇ ਗਵਾ ਦਿੰਦਾ ਹੈ ਤੇ ਹੀਰੇ ਵਰਗਾ ਕੀਮਤੀ ਜੀਵਨ ਅਜਾਂਈ ਗਵਾ ਲੈਂਦਾ ਹੈ। ਜਿਸ ਮਾਲਕ ਨੇ ਸਾਰਾ ਸੰਸਾਰ ਪੈਦਾ ਕੀਤਾ ਹੈ ਉਹ ਹੀ ਸਾਡੀ ਸੰਭਾਲ ਕਰਦਾ ਹੈ। ਉਸ ਮਾਲਕ ਦਾ ਹੁਕਮ ਨਹੀਂ ਜਾਣਦਾ ਜਦਕਿ ਪ੍ਰਭੂ ਤਾਂ ਕਿਸੇ ਭਾਗਾਂ ਵਾਲੇ ਨੂੰ ਵਡਿਆਈਆਂ ਵੀ ਬਖ਼ਸ਼ਸ਼ ਕਰਦਾ ਹੈ ॥੪॥੧॥੧੮॥

**ਗਉੜੀ ਬੈਰਾਗਣਿ ਮਹਲਾ ੧ ॥ (ਪੰਨਾ ੧੫੭)**

**ਮੈਂ ਬਨਜਾਰਨਿ ਰਾਮ ਕੀ ॥**

**ਤੇਰਾ ਨਾਮੁ ਵਖਰੁ ਵਾਪਾਰ ਜੀ ॥੧॥ਰਹਾਉ॥**

ਹੇ ਪ੍ਰਭੂ ! ਮੈਂ ਤਾਂ ਤੇਰੇ ਨਾਮ ਦਾ ਹੀ ਵਪਾਰੀ ਹਾਂ। ਮੈਂ ਤਾਂ ਤੇਰੇ ਸਚੇ ਨਾਮ ਦਾ ਇਸ ਜੀਵਨ ਵਿਚ ਵਪਾਰ ਕਰਨ ਵਾਸਤੇ ਆਇਆ ਸੀ। (ਇਕ ਲਾਭ ਦਾ ਸੌਦਾ ਲੈ ਕੇ ਵਪਾਰ ਕਰਨਾ ਸੀ ਪਰ ਜੀਵਨ ਘਾਟੇ ਵਿਚ ਹੀ ਗੁਆ ਦਿੱਤਾ)। ਮੇਰਾ ਮਨ ਕਰਦਾ ਹੈ ਕਿ ਹਿਰਨੀ ਹੁੰਦੀ ਤਾਂ ਜੰਗਲਾਂ ਵਿਚ ਫਲ ਪਤੇ ਖਾ ਕੇ ਤੈਨੂੰ ਢੂੰਡਦੀ, ਜਾਂ ਕੋਇਲ ਹੁੰਦੀ ਤਾਂ ਅੰਬ ਦੇ ਬ੍ਰਿਛ ਤੇ ਲਭਦੀ, ਜਾਂ ਮੱਛੀ ਹੁੰਦੀ ਤਾਂ ਗੁਰਾਂ ਦੀ ਕਿਰਪਾ ਨਾਲ ਪ੍ਰਭੂ-ਪਤੀ ਮੇਰੀ ਸਾਰ ਲੈਂਦਾ। ਜਾਂ ਫਿਰ ਸੱਪਣੀ ਦੀ ਤਰ੍ਹਾਂ ਧਰਤੀ ਅੰਦਰ ਵਸਦੀ ਤੇ ਪ੍ਰਭੂ ਨੂੰ ਮਨ ਵਿਚ ਟਿਕਾ ਕੇ ਬਾਹਾਂ ਪਸਾਰ ਕੇ ਪਿਆਰੇ ਪ੍ਰੀਤਮ ਨੂੰ ਮਿਲਦੀ। ਸਹੀ ਜੀਵਨ ਤਾਂ ਪ੍ਰਭੂ ਨਾਲ ਅਭੇਦ ਹੋਣ ਵਿਚ ਹੀ ਹੁੰਦਾ ਹੈ ॥੪॥੨॥੧੯॥

**ਗਉੜੀ ਦੀਪਕੀ ਮਹਲਾ ੧ ॥ (ਪੰਨਾ ੧੫੭)**

**ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥**

**ਹਉ ਵਾਰੀ ਜਿਤ ਸੋਹਿਲੈ ਸਦਾ ਸੁਖੁ ਹੋਇ ॥੧॥ਰਹਾਉ॥**

ਹੇ ਭਾਈ ! ਤੁਸੀਂ ਮੇਰੇ ਨਿਰਭਉ (ਡਰ ਰਹਿਤ) ਪ੍ਰਭੂ-ਪਤੀ ਦਾ ਜਸ ਗਾਵਿਆ ਕਰੋ, ਮੈਂ ਐਸੇ ਪ੍ਰਭ-ਜਸ ਤੋਂ ਕੁਰਬਾਨ ਜਾਂਦਾ ਹਾਂ, ਜਿਸ ਦੇ ਗਾਵਣ ਨਾਲ ਸੁਖ ਤੇ ਅਨੰਦ ਦੀ ਪ੍ਰਾਪਤੀ ਹੁੰਦੀ ਹੈ। ਹੇ ਜੀਵ ! ਤੂੰ ਉਸ ਮਾਲਕ ਦੀਆਂ ਦਾਤਾਂ ਦਾ ਤੇ ਮੁਲ ਪਾ ਨਹੀਂ ਸਕਦਾ, ਫਿਰ ਉਸ ਪ੍ਰਭੂ ਦਾ ਅੰਤ ਕਿਸ ਤਰ੍ਹਾਂ ਜਾਣ ਸਕਦਾ ਹੈ। ਅਸਲ ਵਿਚ ਸਤ ਸੰਗ ਵਿਚ ਪੈਦਾ ਕਰਨ ਵਾਲੇ ਦਾ ਸਿਮਰਨ ਹੀ ਕਰਨਾ ਬਣਦਾ ਹੈ। ਸੋ ਅਸੀਸਾਂ ਦਿਉ ਕਿ ਦੁਨੀਆਂ ਤੋਂ ਉਪਰਾਮ ਹੋ ਕੇ ਪ੍ਰਭੂ ਦੀ ਪ੍ਰੇਮਾ-ਭਗਤੀ ਵਿਚ, ਮੌਤ ਨੂੰ ਯਾਦ ਰਖ ਕੇ, ਲਗਣਾ ਚਾਹੀਦਾ ਹੈ ॥੪॥੧॥੨੦॥

**ਰਾਗੁ ਗਉੜੀ ਮਹਲਾ ੩ ਚਉਪਦੇ ॥ (ਪੰਨਾ ੧੫੮)**

**ੴ ਸਤਿਗੁਰ ਪ੍ਰਸਾਦਿ॥ ਗਉੜੀ ਗੁਆਰੇਰੀ ॥**

**ਸਤਿਗੁਰ ਕੈ ਭਾਇ ਭ੍ਰਮੁ ਭਉ ਜਾਇ ॥**

**ਭੈ ਰਾਚੈ ਸਚ ਰੰਗਿ ਸਮਾਇ ॥੧॥ਰਹਾਉ॥**

ਹੇ ਭਾਈ ! ਸਤਗੁਰਾਂ ਦਾ ਡਰ-ਅਦਬ ਕਰਕੇ ਤੇ ਪ੍ਰੇਮ ਕਰਨ ਨਾਲ ਸਾਡੇ ਭਰਮ ਭੁਲੇਖੇ ਅਤੇ ਜਨਮ-ਮਰਨ ਦਾ ਡਰ ਦੂਰ ਹੋ ਜਾਂਦਾ ਹੈ। ਜੋ ਮਨੁੱਖ ਪ੍ਰਭੂ ਦੇ ਡਰ-ਅਦਬ ਵਿਚ ਰੰਗਿਆ ਰਹਿੰਦਾ ਹੈ ਉਹ ਸਚੇ ਪ੍ਰਮੇਸ਼ਰ ਦੇ ਅਨੰਦ ਵਿਚ ਲਿਵ-ਲੀਨ ਰਹਿੰਦਾ ਹੈ। ਗੁਰੂ ਦੇ ਉਪਦੇਸ਼ ਰਾਹੀਂ ਪ੍ਰਭੂ ਨਾਲ ਮੇਲ ਹੋ ਜਾਂਦਾ ਹੈ ਪ੍ਰੰਤੂ ਜੇ ਪ੍ਰਭੂ ਦਾ ਹੁਕਮ

ਹੋਵੇ ਤਾਂ ਹੀ ਇਨਸਾਨ ਪ੍ਰਭੂ ਨੂੰ ਪਛਾਣ ਸਕਦਾ ਹੈ । ਕੋਈ ਵਿਰਲਾ ਮਨੁੱਖ ਹੀ ਗੁਰਾਂ ਦੀ ਕਿਰਪਾ ਦੁਆਰਾ ਨਾਮ ਨਾਲ ਪਿਆਰ ਪਾਂਦਾ ਹੈ ॥੪॥੧॥੨੧॥

**ਗਉੜੀ ਗੁਆਰੇਰੀ ਮਹਲਾ ੩ ॥ (ਪੰਨਾ ੧੫੮)**

**ਪੂਰੈ ਭਾਗ ਮਿਲੈ ਗੁਰੁ ਆਇ ॥**

**ਸਾਚੈ ਸਹਜਿ ਸਾਚਿ ਸਮਾਇ ॥੧॥ਰਹਾਉ॥**

ਜਿਸ ਮਨੁੱਖ ਦੇ ਚੰਗੇ ਭਾਗ ਹੁੰਦੇ ਹਨ ਉਸ ਨੂੰ ਗੁਰੂ ਦਾ ਮੇਲ ਪ੍ਰਾਪਤ ਹੁੰਦਾ ਹੈ । ਐਸੇ ਵਡਭਾਗੀ ਮਨੁੱਖ ਸਚੇ ਗੁਰਾਂ ਦੁਆਰੇ ਸ਼ਾਂਤੀ ਨੂੰ ਪਾ ਕੇ ਸਚੇ ਪ੍ਰਮੇਸ਼ਰ ਵਿਚ ਸਹਜੇ ਹੀ ਲੀਨ ਹੋ ਜਾਂਦੇ ਹਨ (ਸਮਾ ਜਾਂਦੇ ਹਨ) ਕੋਈ ਵਿਰਲਾ ਮਨੁੱਖ ਹੀ ਗੁਰਾਂ ਦੀ ਅਗਵਾਈ ਵਿਚ ਗਿਆਨ ਪਾ ਕੇ ਸਚੇ ਪ੍ਰਭੂ ਦੀ ਵੀਚਾਰ ਸਹਜ ਅਵਸਥਾ ਵਿਚ ਕਰਦਾ ਹੈ ਤੇ ਮੁਕਤ ਹੋ ਜਾਂਦਾ ਹੈ । ਗੁਰਮੁਖ ਤਾਂ ਨਾਮ ਸਿਮਰਨ ਵਿਚ ਲਗ ਕੇ, ਤ੍ਰਿਸ਼ਨਾ ਦੀ ਅਗ ਮਿਟਾ ਕੇ, ਪ੍ਰਭੂ ਦਾ ਦਰਸ਼ਨ ਕਰਦਾ ਹੈ ਤੇ ਦਰਗਾਹ ਵਿਚ ਵੀ ਇੱਜ਼ਤ ਪਾਂਦਾ ਹੈ ॥੪॥੨॥੨੪॥

**ਗਉੜੀ ਗੁਆਰੇਰੀ ਮਹਲਾ ੩ ॥ (ਪੰਨਾ ੧੫੯)**

**ਜਿਸ ਨੋ ਬਖਸੇ ਦੇ ਵਡਿਆਈ ॥**

**ਗੁਰ ਪਰਸਾਦਿ ਹਰਿ ਵਸੈ ਮਨਿ ਆਈ ॥੧॥ਰਹਾਉ।**

ਜਿਸ ਮਨੁੱਖ ਨੂੰ ਪ੍ਰਭੂ (ਕਿਰਪਾ ਕਰਕੇ) ਆਪਣੇ ਨਾਮ ਦੀ ਵਡਿਆਈ ਦਿੰਦਾ ਹੈ ਤੇ ਉਸਦੇ ਔਗੁਣਾਂ ਨੂੰ ਬਖ਼ਸ਼ ਦਿੰਦਾ ਹੈ । ਫਿਰ ਗੁਰਾਂ ਦੀ ਕਿਰਪਾ ਦੁਆਰਾ ਉਸ ਦੇ ਹਿਰਦੇ ਵਿਚ ਪ੍ਰਮੇਸ਼ਰ (ਦਾ ਪ੍ਰੇਮ) ਆ ਕੇ ਵਸ ਜਾਂਦਾ ਹੈ । ਜਿਸ ਦਾ ਮਨ ਗੁਰ ਉਪਦੇਸ਼ ਰਾਹੀਂ ਮਰ ਜਾਂਦਾ ਹੈ ਉਹ ਪ੍ਰਮੇਸ਼ਰ ਨੂੰ ਸਮਝ ਲੈਂਦਾ ਹੈ । ਮਨ ਤਾਂ ਹਉਮੈਂ ਕਰਕੇ ਸ਼ਰਾਬ ਵਿਚ ਮਸਤ ਹਾਥੀ ਦੀ ਤਰ੍ਹਾਂ ਹੈ ਜੋ ਗੁਰ ਸ਼ਬਦ ਦੇ ਕੁੰਡੇ ਨਾਲ ਕਾਬੂ ਵਿਚ ਆਂਦਾ ਹੈ । ਜਿਨ੍ਹਾਂ ਦੇ ਚੰਗੇ ਭਾਗ ਹਨ ਉਹ ਪ੍ਰਭੂ ਤੋਂ ਵਿਛੜਦੇ ਨਹੀਂ ਤੇ ਨਾਮ ਵਿਚ ਲੀਨ ਰਹਿੰਦੇ ਹਨ ॥੪॥੫॥੨੫॥

**ਗਉੜੀ ਗੁਆਰੇਰੀ ਮਹਲਾ ੩ ॥ (ਪੰਨਾ ੧੫੯)**

**ਹਿਰਦੈ ਰਾਮ ਰਮਹੁ ਮੇਰੇ ਭਾਈ ॥**

**ਗੁਰਮੁਖਿ ਰਸਨਾ ਹਰਿ ਰਸਨ ਰਸਾਈ ॥੧॥ਰਹਾਉ॥**

ਹੇ ਮੇਰੇ ਭਾਈ ! ਤੂੰ ਹਿਰਦੇ ਵਿਚ ਰਾਮ ਨਾਮ ਦਾ ਸਿਮਰਨ ਕਰ । ਜਿਨ੍ਹਾਂ ਗੁਰਮੁਖਾਂ ਨੇ (ਗੁਰ ਉਪਦੇਸ਼ ਰਾਹੀਂ) ਅਪਣੀ ਰਸਨਾ ਪ੍ਰਭੂ ਦੇ ਪ੍ਰੇਮ ਰੰਗ ਵਿਚ ਰੰਗ ਲਈ ਹੈ, ਉਨ੍ਹਾਂ ਦਾ ਮੇਲ ਪ੍ਰਭੂ ਨਾਲ ਹੋ ਜਾਂਦਾ ਹੈ । ਇਹ ਸੰਸਾਰ ਤਾਂ ਹਉਮੈਂ ਕਰਕੇਂ ਕਮਲਾ ਹੋਇਆ ਹੋਇਆ ਹੈ ਅਤੇ ਦ੍ਵੈਤ-ਭਾਵਨਾ ਕਰਕੇ ਭਟਕ ਰਿਹਾ ਹੈ ਤੇ ਜੀਵਨ ਧੰਧਿਆਂ ਵਿਚ ਬਿਤਾ ਦਿੰਦਾ ਹੈ । ਪਰ ਜਿਨ੍ਹਾਂ ਜੀਵਾਂ ਉਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ, ਉਹ ਗੁਰ ਉਪਦੇਸ਼ ਰਾਹੀਂ, ਹਉਮੈ ਮਾਰ ਕੇ, ਪ੍ਰਮੇਸ਼ਰ ਨੂੰ ਪਛਾਣ ਲੈਂਦੇ ਹਨ ਤੇ ਨਾਮ ਵਿਚ ਲੀਨ ਰਹਿੰਦੇ ਹਨ ॥੪॥੬॥੨੬॥

## ਗਉੜੀ ਗੁਆਰੇਰੀ ਮਹਲਾ ੩ ॥ (ਪੰਨਾ ੧੫੯)

**ਹਰਿ ਕੇ ਨਾਮ ਵਿਟਹੁ ਬਲਿ ਜਾਉ ॥**

**ਤੂੰ ਵਿਸਰਹਿ ਤਦਿ ਹੀ ਮਰਿ ਜਾਉ ॥੧॥ਰਹਾਉ॥**

ਮੈ ਤਾਂ ਪ੍ਰਭੂ ਦੇ ਨਾਮ ਉਤੋਂ ਕੁਰਬਾਨ ਜਾਂਦਾ ਹੈ । ਹੇ ਪ੍ਰਭੂ ! ਜਦ ਮੈਂ ਤੈਨੂੰ ਭੁਲਾ ਦਿੰਦਾ ਹਾਂ ਤਾਂ ਮੇਰੀ ਆਤਮਕ ਮੌਤ ਹੋ ਜਾਂਦੀ ਹੈ । (ਨਾਮ ਨੂੰ ਵਿਸਾਰ ਕੇ ਅਸੀਂ ਮਰ ਜਾਂਦੇ ਹਾਂ) । ਉਹ ਮਾਲਕ ਤਾਂ ਸਭ ਵਿਚ ਰੰਮਿਆ ਹੋਇਆ ਹੈ, ਉਹ ਕਿਉਂ ਭੁਲ ਜਾਂਦਾ ਹੈ? ਮਨਮੁਖ ਤਾਂ ਦ੍ਵੈਤ-ਭਾਵਨਾ ਕਰਕੇ ਤੈਨੂੰ ਵਿਸਾਰ ਦਿੰਦੇ ਹਨ ਪਰ ਗੁਰਮੁਖ ਤਾਂ ਗੁਰਾਂ ਦੀ ਕਿਰਪਾ ਕਰਕੇ ਸੇਵਾ ਵਿਚ ਲਗਦੇ ਹਨ ਹਰੀ ਨੂੰ ਮਨ ਵਿਚ ਵਸਾਂਦੇ ਹਨ । ਮੈਂ ਤਾਂ ਉਨ੍ਹਾਂ ਗੁਰਮੁਖਾਂ ਤੋਂ ਕੁਰਬਾਨ ਜਾਂਦਾ ਹਾਂ ਜੋ ਹਉਮੈ ਨੂੰ ਮਾਰ ਕੇ ਨਾਮ ਸਿਮਰਨ ਵਿਚ ਲਿਵ ਲੀਨ ਜਾਂ ਮਸਤ ਰਹਿੰਦੇ ਹਨ ॥੪॥੭॥੨੭॥

## ਗਉੜੀ ਗੁਆਰੇਰੀ ਮਹਲਾ ੩ ॥ (ਪੰਨਾ ੧੬੦)

**ਜਿਸ ਕੀ ਬਾਣੀ ਤਿਸੁ ਮਾਹਿ ਸਮਾਣੀ ॥**

**ਤੇਰੀ ਅਕਥ ਕਥਾ ਗੁਰ ਸਬਦਿ ਵਖਾਣੀ ॥੧॥ਰਹਾਉ॥**

ਹੇ ਪ੍ਰਭੂ ! ਤੇਰੇ ਗੁਣਾਂ ਦੀ ਕਥਾ ਬਿਆਨ ਨਹੀਂ ਕੀਤੀ ਜਾ ਸਕਦੀ । ਗੁਰੂ ਦੇ ਸ਼ਬਦ ਰਾਹੀਂ ਇਸ ਗਲ ਦੀ ਸੋਝੀ ਹੋਈ ਹੈ । ਇਹ ਸਿਫ਼ਤ ਸਾਲਾਹ ਤਾਂ (ਬਾਣੀ ਰਾਹੀਂ) ਉਸ ਪ੍ਰਮਾਤਮਾ ਵਿਚ ਹੀ ਲੀਨ ਰਹਿੰਦੀ ਹੈ ਤੇ ਬੇਅੰਤ ਪ੍ਰਭੂ ਦੀ ਕਥਾ ਵੀ ਬੇਅੰਤ ਹੈ । ਉਸ ਮਾਲਕ ਦੇ ਗੁਣਾਂ ਦਾ ਬਿਆਨ ਨਹੀਂ ਕੀਤਾ ਜਾ ਸਕਦਾ ਤੇ ਨਾ ਹੀ ਕੀਮਤ ਪੈ ਸਕਦੀ ਹੈ । ਅਸੀਂ ਗੁਰ ਸ਼ਬਦ ਰਾਹੀਂ ਮਨ ਨੂੰ ਮਾਰ ਕੇ ਪ੍ਰਭੂ ਵਿਚ ਸਮਾ ਸਕਦੇ ਹਾਂ । ਜੇ ਮਾਲਕ ਦੀ ਬਖ਼ਸ਼ਸ਼ ਹੋਵੇ ਤਾਂ ਗੁਰੂ ਦਾ ਪਿਆਰ ਉਪਜਦਾ ਹੈ, ਫਿਰ ਮਨੁੱਖ ਪ੍ਰਮੇਸ਼ਰ ਦੇ ਨਾਮ ਵਿਚ ਰੰਗਿਆ ਜਾਂਦਾ ਹੈ ਤੇ ਸੋਭਾ ਪਾਂਦਾ ਹੈ ॥੪॥੮॥੨੮॥

## ਗਉੜੀ ਗੁਆਰੇਰੀ ਮਹਲਾ ੩ ॥ (ਪੰਨਾ ੧੬੦)

**ਏਕੁ ਅਚਰਜੁ ਏਕੋ ਹੈ ਸੋਈ ॥**

**ਗੁਰਮੁਖ ਵੀਚਾਰੇ ਵਿਰਲਾ ਕੋਈ ॥੧॥ਰਹਾਉ॥**

ਹੇ ਭਾਈ ! ਉਹ ਪ੍ਰਮੇਸ਼ਰ ਅਚਰਜ (ਅਜੀਬ) ਰੂਪ ਵਾਲਾ ਇਕੋ ਹੀ ਹੈ ਤੇ ਉਸ ਵਰਗਾ ਦੂਜਾ ਹੋਰ ਕੋਈ ਨਹੀਂ । ਪਰ ਕੋਈ ਵਿਰਲਾ ਗੁਰਮੁਖ ਹੀ ਉਸ ਪ੍ਰਭੂ ਦੀ ਵੀਚਾਰ ਕਰਦਾ ਹੈ । ਪ੍ਰਮੇਸ਼ਰ ਨੇ ਮਾਇਆ ਤੋਂ ਹੀ ਸਾਰੇ ਰੂਪ ਰੰਗ ਬਣਾਏ ਹਨ ਤੇ ਪੰਜਾਂ ਤੱਤਾਂ (ਪੌਣ, ਪਾਣੀ ਆਦਿ) ਤੋਂ ਸਾਰੀ ਦੁਨੀਆ ਵਖੋ ਵਖਰੇ ਰੰਗ ਵਿਚ ਬਣਾਈ ਹੈ । ਉਹ ਮਾਲਕ ਕਿਤੇ ਗੁਪਤ ਤੇ ਕਿਤੇ ਪ੍ਰਗਟ ਹੋ ਕੇ ਵਰਤ ਰਿਹਾ ਹੈ ਪਰ ਇਸ ਦੀ ਸੋਝੀ ਆਪਣੇ ਗਿਆਨ ਰਾਹੀਂ ਆਪੇ ਹੀ ਦਿੰਦਾ ਹੈ ਜੋ ਗੁਰ ਉਪਦੇਸ਼ ਵਿਚ ਸਮਾਉਂਦੇ ਹਨ ਉਹ ਹੀ ਜਾਣਦੇ ਹਨ । ਪਰ ਵਡਿਆਈ ਗੁਰਾਂ ਦੀ ਸੇਵਾ ਤੋਂ ਮਿਲਦੀ ਹੈ । ਗੁਰਮੁਖ ਨਾਮ ਰੰਗ ਵਿਚ ਹੀ ਸਮਾ ਜਾਂਦੇ ਹਨ ॥੪॥੯॥੨੯॥

**ਗਉੜੀ ਗੁਆਰੇਰੀ ਮਹਲਾ ੩ ॥ (ਪੰਨਾ ੧੬੦)**

**ਸਹਜੇ ਜਾਗੈ ਸਵੈ ਨ ਕੋਇ ॥**

**ਪੂਰੇ ਗੁਰ ਤੇ ਬੂਝੈ ਜਨੁ ਕੋਇ ॥੧॥ਰਹਾਉ॥**

ਕੋਈ ਵਿਰਲੇ ਗੁਰਮੁਖ ਜਨ ਪੂਰੇ ਗੁਰਾਂ ਦਾ ਉਪਦੇਸ਼ ਧਾਰਨ ਕਰਕੇ ਪ੍ਰਭੂ ਦੀ ਸਚਾਈ ਨੂੰ ਸਮਝ ਲੈਂਦੇ ਹਨ, ਫਿਰ ਉਹ ਸਹਜ ਅਵਸਥਾ ਵਿਚ ਗਿਆਨ ਪਾ ਕੇ ਜਾਗਦੇ ਹਨ। (ਆਤਮਕ ਤੌਰ ਤੇ) ਉਨ੍ਹਾਂ ਨੂੰ ਗਿਆਨ ਦਾ ਚਾਨਣਾ ਹੋ ਜਾਂਦਾ ਹੈ। ਉਹਨਾਂ ਵਿਚੋਂ ਅਵਿਦਿਆ ਦੀ ਨੀਂਦ ਕੋਈ ਵੀ ਨਹੀਂ ਸੌਂਦਾ। ਜਦਕਿ ਮਨਮੁਖ ਤਾਂ ਮਾਇਆ ਦੇ ਮੋਹ ਵਿਚ ਜੀਵਨ ਅਜਾਂਈ ਗਵਾਂਦੇ ਹਨ ਤੇ ਕਦੀ ਸੁਖ ਨਹੀਂ ਪਾਂਦੇ। ਜਿਹੜੇ ਗੁਰੂ ਦੇ ਸ਼ਬਦ ਨੂੰ ਵਿਚਾਰ ਕੇ ਰਾਮ ਨਾਮ ਜਪਦੇ ਹਨ ਉਹ ਕੁਲਾਂ ਸਮੇਤ ਤਰ ਜਾਂਦੇ ਹਨ ॥੪॥੧੦॥੩੦॥

**ਗਉੜੀ ਗੁਆਰੇਰੀ ਮਹਲਾ ੩ ॥ (ਪੰਨਾ ੧੬੦)**

**ਸੁਣਿ ਮਨ ਮੇਰੇ ਸਬਦੁ ਵੀਚਾਰਿ ॥**

**ਰਾਮ ਜਪਹੁ ਭਵਜਲੁ ਉਤਰਹੁ ਪਾਰਿ ॥੧॥ਰਹਾਉ॥**

ਹੇ ਮੇਰੇ ਮਨ ! ਗੁਰਾਂ ਦਾ ਉਪਦੇਸ਼ ਸੁਣ ਤੇ ਵੀਚਾਰ ਕਰ ਕਿ ਰਾਮ ਨਾਮ ਨੂੰ ਜਪ ਕੇ ਤੂੰ ਸੰਸਾਰ ਸਮੁੰਦ੍ਰ ਤੋਂ ਪਾਰ ਉਤਰ ਜਾਏਂਗਾ। ਉਹ ਮਾਲਕ ਸਚਾ ਹੈ ਤੇ ਉਸਦਾ ਹੁਕਮ ਵੀ ਸਚਾ ਹੈ। ਮਨ ਸਚੇ ਨਾਮ ਵਿਚ ਰੰਗੇ ਜਾਣ ਨਾਲ ਸਚੇ ਮਹਲ (ਪ੍ਰਭੂ ਪਾਸ) ਦੀ ਪ੍ਰਾਪਤੀ ਹੋ ਜਾਂਦੀ ਹੈ। ਇਹ ਇਨਸਾਨ ਪਰਾਈ ਨੌਕਰੀ (ਮਾਇਆ ਦੀ) ਵਿਚ ਲਗ ਕੇ ਦੁਖਾਂ ਵਿਚ ਜਨਮ ਗਵਾਂਦਾ ਹੈ। ਪਰ ਜਿਸ ਉਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ ਉਸਨੂੰ ਗੁਰੂ ਦਾ ਮੇਲ ਬਖ਼ਸ਼ਦਾ ਹੈ ਤੇ ਉਹ ਨਾਮ ਜਪ ਕੇ ਪ੍ਰਭੂ ਨਾਲ ਮੇਲ ਪ੍ਰਾਪਤ ਕਰਦਾ ਹੈ ॥੪॥੧੧॥੩੧॥

**ਗਉੜੀ ਗੁਆਰੇਰੀ ਮਹਲਾ ੩ ॥ (ਪੰਨਾ ੧੬੧)**

**ਹਰਿ ਹਰਿ ਨਾਮੁ ਜਪਹੁ ਮੇਰੇ ਭਾਈ ॥**

**ਗੁਰਮੁਖਿ ਸੇਵਾ ਹਰਿ ਘਾਲ ਥਾਇ ਪਾਈ ॥੧॥ਰਹਾਉ॥**

ਹੇ ਮੇਰੇ ਭਾਈ ! ਪ੍ਰਮੇਸ਼ਰ ਦਾ ਨਾਮ ਸਿਮਰਨ ਕਰੋ ਮਨ ਤੇ ਤਨ ਕਰਕੇ। ਪ੍ਰਮੇਸ਼ਰ ਵੀ ਗੁਰਮੁਖਾਂ ਦੀ ਸੇਵਾ ਤੇ ਭਗਤੀ ਦੀ ਘਾਲ ਕਮਾਈ ਨੂੰ ਕਬੂਲ ਕਰਦਾ ਹੈ ਤੇ ਉਹ ਪ੍ਰਭੂ ਦੀ ਦਰਗਾਹ ਵਿਚ ਸੋਭਾ ਪਾਂਦੇ ਹਨ। ਐਸੇ ਮਨੁੱਖ ਨਾਮ ਦੀ ਕਮਾਈ ਕਰਕੇ ਆਪੇ ਦੀ ਸੋਝੀ (Self-realisation) ਗੁਰਾਂ ਤੋਂ ਪ੍ਰਾਪਤ ਕਰਦੇ ਹਨ ਤੇ ਹਰੀ ਦਾ ਜਸ ਗਾ ਕੇ ਜੀਵਨ ਮੁਕਤ ਹੋ ਜਾਂਦੇ ਹਨ। ਮਨਮੁਖ ਤਾਂ ਮਾਇਆ ਮੋਹ ਕਰਕੇ ਹਉਮੈਂ ਵਿਚ ਦੁਖ ਪਾਂਦੇ ਹਨ ॥੪॥੧੨॥੩੨॥

**ਗਉੜੀ ਗੁਆਰੇਰੀ ਮਹਲਾ ੩ ॥ (ਪੰਨਾ ੧੬੧)**

**ਏ ਮਨ ਮੇਰੇ ਭਰਮੁ ਨ ਕੀਜੈ ॥**

**ਗੁਰਮੁਖਿ ਸੇਵਾ ਅੰਮ੍ਰਿਤ ਰਸੁ ਪੀਜੈ ॥੧॥ਰਹਾਉ॥॥**

ਹੇ ਮੇਰੇ ਮਨ! ਤੂੰ ਕਿਸੇ ਤਰ੍ਹਾਂ ਦੇ ਭਰਮ ਭੁਲੇਖੇ ਵਿਚ ਨ ਰਹੋ ਸਗੋਂ ਗੁਰਾਂ ਦਾ ਉਪਦੇਸ਼ ਮੰਨ ਕੇ ਗੁਰਾਂ ਦੀ

ਸੇਵਾ ਵਿਚ ਲਗਾ ਰਹੋ ਜਿਸ ਦੇ ਫਲ ਸਰੂਪ ਤੂੰ ਅੰਮ੍ਰਿਤ ਰੂਪੀ ਨਾਮ ਰਸ ਨੂੰ ਪੀ ਕੇ ਆਤਮਕ ਅਨੰਦ ਮਾਣ ਸਕਦਾ ਹੈਂ। ਐਸੇ ਮਨੁੱਖ ਨਾਮ ਧਨ ਖਟ ਕੇ ਗਿਆਨ ਦਾ ਚਾਨਣਾ ਪਾਂਦੇ ਹਨ ਤੇ ਉਨ੍ਹਾਂ ਦਾ ਮਨ ਟਿਕ ਜਾਂਦਾ ਹੈ, ਸੋ ਰਾਤ ਦਿਨ ਨਾਮ ਜਪ ਕੇ ਪ੍ਰਭੂ ਨਾਲ ਮਿਲ ਜਾਂਦੇ ਹਨ ॥੪॥੧੩॥੩੩॥

**ਗਉੜੀ ਗੁਆਰੇਰੀ ਮਹਲਾ ੩ ॥ (ਪੰਨਾ ੧੬੨)**

**ਗੁਰਮੁਖਿ ਪ੍ਰਾਣੀ ਨਾਮੁ ਹਰਿ ਧਿਆਇ॥**

**ਜਨਮੁ ਜੀਤਿ ਲਾਹਾ ਨਾਮੁ ਪਾਇ ॥੧॥ਰਹਾਉ॥**

ਹੇ ਜੀਵ ! ਗੁਰਾਂ ਦੀ ਸਿਖਿਆ ਨੂੰ ਧਾਰਨ ਕਰਕੇ ਤੂੰ ਪ੍ਰਭੂ ਦੇ ਨਾਮ ਸਿਮਰਨ ਵਿਚ ਲਗਾ ਰਹੋ। ਇਸ ਤਰ੍ਹਾਂ ਸੰਸਾਰ ਵਿਚ ਐਸਾ ਵਾਪਾਰ (ਵਣਜ) ਕਰੋ ਕਿ ਨਾਮ ਰੂਪੀ ਲਾਹਾ ਖਟ ਕੇ ਜਨਮ ਨੂੰ ਸਫਲਾ ਕਰ ਲਵੋ ਤੇ ਮਨ ਨੂੰ ਜਿਤ ਕੇ ਜਾਉ। ਵਡੇ ਭਾਗਾਂ ਵਾਲੇ ਗੁਰਾਂ ਦਾ ਮੇਲ ਪ੍ਰਾਪਤ ਕਰਕੇ ਨਾਮ ਨੂੰ ਹਿਰਦੇ ਵਿਚ ਵਸਾਂਦੇ ਹਨ ਤੇ ਅੰਮ੍ਰਿਤ ਰੂਪੀ ਨਾਮ ਰਸ ਦਾ ਅਨੰਦ ਮਾਣਦੇ ਹਨ। ਪਰ ਕਿਸੇ ਵਿਰਲੇ ਨੇ ਹੀ ਗੁਰਾਂ ਦੀ ਕਿਰਪਾ ਨਾਲ ਇਹ ਰਸ ਚਖਿਆ ਹੈ। ਫਿਰ ਉਹ ਮਾਇਆ ਦੇ ਬੰਧਨਾਂ ਤੋਂ ਛੁਟਕਾਰਾ ਪਾ ਲੈਂਦੇ ਹਨ ॥੪॥੧੪॥੩੪॥

**ਮਹਲਾ ੩ ਗਉੜੀ ਬੈਰਾਗਣਿ ॥ (ਪੰਨਾ ੧੬੨)**

**ਬਾਬਾ ਤੂੰ ਐਸੇ ਭਰਮੁ ਚੁਕਾਹੀ ॥**

**ਜੋ ਕਿਛੁ ਕਰਤੁ ਹੈ ਸੋਈ ਕੋਈ ਹੈ ਰੇ ਤੈਸੇ ਜਾਇ ਸਮਾਹੀ ॥੧॥ਰਹਾਉ॥**

ਹੇ ਭਾਈ ! ਜਿਹੜਾ ਸੰਸਕ੍ਰਿਤ ਜਾਂ ਭਾਸ਼ਾ ਦੇ ਗਿਆਨ ਦਾ ਤੈਨੂੰ ਭਰਮ ਹੈ ਉਹ ਭਰਮ ਹਿਰਦੇ ਵਿਚੋਂ ਕੱਢ ਦੇਹ। ਜੋ ਕੁਝ ਅਸੀਂ ਕਰਦੇ ਹਾਂ ਉਹ ਪ੍ਰਮੇਸ਼ਰ ਹੀ ਕਰਨ ਵਾਲਾ ਹੈ ਕਿਉਂਕਿ ਉਹ ਸਭ ਵਿਚ ਰਵ ਰਿਹਾ ਹੈ। ਜਿਸ ਤਰ੍ਹਾਂ ਦੀ ਜੀਵ ਭਾਵਨਾ ਕਰਦਾ ਹੈ ਉਸੇ ਤਰ੍ਹਾਂ ਦੇ ਕਰਮ ਕਰਦਾ ਹੈ। (ਸਾਰਾ ਸੰਸਾਰ ਭਾਵਨਾ ਮਾਤ੍ਰ ਹੀ ਹੈ)। ਜਿਵੇਂ ਧਰਤੀ ਵਿਚ ਪਾਣੀ ਦੇ ਹੁੰਦਿਆਂ ਮੀਂਹ ਵਸਦਾ ਹੈ ਇਸੇ ਤਰ੍ਹਾਂ ਸੰਸਕ੍ਰਿਤ ਦੇ ਹੁੰਦਿਆਂ ਗੁਰਮੁਖੀ ਬਣਾਈ ਗਈ ਹੈ। ਜੋ ਸਭ ਥਾਂ ਸੁਖਦਾਈ ਹੋਵੇਗੀ। ਸਾਰੇ ਰੂਪ ਪ੍ਰਭੂ ਦੇ ਹੀ ਹਨ ਜੋ ਅੰਤ ਨੂੰ ਉਸੇ ਵਿਚ ਸਮਾ ਜਾਂਦੇ ਹਨ। ਅਸੀਂ ਕਈ ਜਨਮਾਂ ਤੋਂ ਪ੍ਰਭੂ ਤੋਂ ਵਿਛੜੇ ਹੋਏ ਸਾਂ ਪਰ ਹੁਣ ਪ੍ਰਭੂ ਨੂੰ ਪਾ ਕੇ ਭੁਲਦੇ ਨਹੀਂ ॥੪॥੧॥੧੫॥੩੫॥

**ਗਉੜੀ ਬੈਰਾਗਣਿ ਮਹਲਾ ੩ ॥ (ਪੰਨਾ ੧੬੨)**

**ਮੇਰੇ ਮਨ ਗੁਰ ਚਰਣੀ ਚਿਤੁ ਲਾਇ ॥**

**ਗੁਰਮੁਖਿ ਨਾਮੁ ਨਿਧਾਨ ਲੈ ਦਰਗਹ ਲਏ ਛਡਾਇ ॥੧॥ਰਹਾਉ॥**

ਹੇ ਮੇਰੇ ਮਨ ! ਗੁਰਾਂ ਦੇ ਚਰਨਾਂ ਨਾਲ ਚਿਤ ਲਗਾ ਕੇ ਗੁਰਾਂ ਦੀ ਬਾਣੀ ਨੂੰ ਹਿਰਦੇ ਵਿਚ ਵਸਾ। ਨਾਮ ਰੂਪ ਖ਼ਜ਼ਾਨਾ ਗੁਰਾਂ ਦੇ ਉਪਦੇਸ਼ ਦੁਆਰਾ ਇਕਠਾ ਕਰ ਲਉ ਜੋ ਤੈਨੂੰ ਪ੍ਰਭੂ ਦੀ ਦਰਗਾਹ ਵਿਚ ਛੁਡਾ ਲਵੇਗਾ। ਸਾਰਾ ਸੰਸਾਰ ਨਾਮ ਤੋਂ ਬਿਨਾਂ ਦ੍ਵੈਤ-ਭਾਵਨਾ ਵਿਚ ਲਗ ਕੇ ਕਾਲ ਦੇ ਵਸ ਬੰਨ੍ਹਿਆ ਹੋਇਆ ਹੈ ਜਿਸ ਕਰਕੇ ਮਨੁੱਖ ਹਉਮੈਂ ਵਿਚ ਕਰਮ ਕਰੱਕੇ ਸਜ਼ਾ ਪਾਂਦਾ ਹੈ। ਗੁਰਮੁਖ ਤਾਂ ਆਪਾ ਪਛਾਣ ਕੇ ਮਨ ਵਿਚ ਨਾਮ ਵਸਾਂਦੇ ਹਨ ਤੇ ਰਾਤ ਦਿਨ ਭਗਤੀ ਵਿਚ ਲਗ ਕੇ ਸੁਖ ਮਾਣਦੇ ਹਨ ॥੪॥੨॥੧੬॥੩੬॥

**ਗਉੜੀ ਬੈਰਾਗਣਿ ਮਹਲਾ ੩ ॥ (ਪੰਨਾ ੧੬੩)**

**ਸਸੁਰੈ ਪੇਈਐ ਪਿਰੁ ਵਸੈ ਕਹੁ ਕਿਤੁ ਬਿਧਿ ਪਾਈਐ ॥**

**ਆਪਿ ਨਿਰੰਜਨੁ ਅਲਖੁ ਹੈ ਆਪੇ ਮੇਲਾਈਐ ॥੧॥ਰਹਾਉ॥**

ਹੇ ਭਾਈ ! ਲੋਕ ਪ੍ਰਲੋਕ ਵਿਚ, ਸਭ ਜਗ੍ਹਾ (ਪੇਕੇ ਸਹੁਰੇ ਘਰ) ਉਹ ਪ੍ਰਭੂ-ਪਤੀ ਹੀ ਵਸਦਾ ਹੈ । ਮੈਨੂੰ ਦਸੋ ਕਿ ਉਸ ਪ੍ਰਭੂ ਨਾਲ ਮਿਲਾਪ ਕਿਸ ਤਰ੍ਹਾਂ ਹੋ ਸਕਦਾ ਹੈ? ਉਹ ਮਾਇਆ ਤੋਂ ਰਹਿਤ ਪ੍ਰਭੂ-ਪਤੀ, ਜੋ ਲਖਿਆ ਜਾਂ ਬਿਆਨ ਨਹੀਂ ਕੀਤਾ ਜਾ ਸਕਦਾ, ਜਦੋਂ ਆਪ ਹੀ ਸਾਨੂੰ ਮਿਲਾਣਾ ਚਾਹੁੰਦਾ ਹੈ, ਉਦੋਂ ਹੀ ਮੇਲ ਹੋ ਸਕਦਾ ਹੈ । (ਸਾਡੀਆਂ ਚਤੁਰਾਈਆਂ ਤੇ ਕੋਸ਼ਿਸ਼ਾਂ ਨਾਲ ਨਹੀਂ ਮਿਲਦਾ) । ਜਿਸ ਜੀਵ-ਇਸਤ੍ਰੀ ਨੇ ਇਸ ਸੰਸਾਰ ਵਿਚ (ਪੇਕਾ ਘਰ) ਪ੍ਰਭੂ ਦਾ ਜਸ ਗਾਇਆ ਹੈ ਉਹ ਪ੍ਰਲੋਕ ਵਿਚ ਵੀ ਪ੍ਰਭੂ-ਪਿਆਰ ਪ੍ਰਾਪਤ ਕਰ ਲੈਂਦੀ ਹੈ । ਪਰ ਜਦ ਪ੍ਰਭੂ ਦੀ ਕਿਰਪਾ ਹੁੰਦੀ ਹੈ ਤਦੋਂ ਹੀ ਇਹ ਜੀਵ ਹਉਮੈਂ ਤੇ ਦ੍ਵੈਤ-ਭਾਵਨਾ ਨੂੰ ਤਿਆਗ ਕੇ ਸਹਜੇ ਹੀ ਮਾਲਕ ਵਿਚ ਸਮਾ ਜਾਂਦਾ ਹੈ ਨਾਮ ਦਾ ਜਾਪ ਕਰਕੇ । ਮੈਨੂੰ ਸੂਰਮਾ ਗੁਰੂ ਮਿਲਣ ਕਰਕੇ ਪ੍ਰਭੂ ਦੀ ਬਖ਼ਸ਼ਸ਼ ਹੋਈ ਹੈ ਤੇ ਪ੍ਰਭੂ ਨੇ ਆਪਣੇ ਨਾਲ ਮਿਲਾ ਲਿਆ ਹੈ ॥੪॥੩॥੧੭॥੩੭॥

**ਗਉੜੀ ਬੈਰਾਗਣਿ ਮਹਲਾ ੩ ॥ (ਪੰਨਾ ੧੬੩)**

**ਹਰਿ ਕਿਤੁ ਬਿਧਿ ਪਾਈਐ ਸੰਤ ਜਨਹੁ ਜਿਸੁ ਦੇਖਿ ਹਉ ਜੀਵਾ ॥**

**ਹਰਿ ਬਿਨੁ ਚਸਾ ਨ ਜੀਵਤੀ ਗੁਰ ਮੇਲਿਹੁ ਹਰਿ ਰਸ ਪੀਵਾ ॥੧॥ਰਹਾਉ॥**

ਹੇ ਸੰਤ ਜਨੋ ! ਉਸ ਪ੍ਰਭੂ ਦਾ ਮੇਲ ਕਿਸ ਤਰ੍ਹਾਂ ਹੋ ਸਕਦਾ ਹੈ, ਜਿਸ ਨੂੰ ਦੇਖ ਦੇਖ ਕੇ ਮੈਂ ਜੀਵਨ ਪਾ ਸਕਦਾ ਹਾਂ ? ਹੇ ਗੁਰੂ ! ਮੈਨੂੰ ਆਪਣੀ ਕਿਰਪਾ ਦੁਆਰਾ ਪ੍ਰਭੂ ਨਾਲ ਮੇਲ ਕਰਾ ਦਿਉ, ਕਿਉਂਕਿ ਮੈਂ ਪ੍ਰਮੇਸ਼ਰ ਤੋਂ ਬਿਨਾਂ ਇਕ ਪਲ ਲਈ ਵੀ (ਥੋੜਾ ਜਿੰਨਾ ਚਿਰ) ਨਹੀਂ ਰਹਿ ਸਕਦੀ । ਮੈਨੂੰ ਪ੍ਰਭੂ ਦੇ ਨਾਮ ਦੀ ਪ੍ਰਾਪਤੀ ਕਰਾ ਦਿਉ ਤਾਂ ਜੋ ਨਾਮ-ਅੰਮ੍ਰਿਤ ਪੀ ਕੇ ਮੈਂ ਜੀਵਨ ਦਾ ਲਾਭ ਲੈ ਸਕਾਂ । ਪ੍ਰਭੂ ਦਾ ਨਾਮ ਜਪ ਕੇ ਮੇਰੀ ਭੈੜੀ ਮਤ ਨਿਰਮਲ ਹੋ ਗਈ ਹੈ ਤੇ ਅਗਿਆਨਤਾ ਦਾ ਹਨੇਰਾ ਦੂਰ ਹੋ ਗਿਆ ਹੈ, ਪ੍ਰੰਤੂ ਚੰਗੇ ਭਾਗਾਂ ਵਾਲੇ ਹੀ ਪ੍ਰਭੂ ਦਾ ਮੇਲ ਪਾਂਦੇ ਹਨ । ਮੈਂ ਤਾਂ ਉਨ੍ਹਾਂ ਗੁਰਮੁਖਾਂ ਦੀ ਚਰਨ-ਧੂੜ ਮੰਗਦਾ ਹਾਂ ਜਿਨ੍ਹਾਂ ਨੇ ਸਤਗੁਰੂ ਨੂੰ ਪਾ ਲਿਆ ਹੈ ॥੪॥੪॥੧੮॥੩੮॥

**ਗਉੜੀ ਗੁਆਰੇਰੀ ਮਹਲਾ ੪ ਚਉਥਾ ਚਉਪਦੇ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੬੪)**

**ਨਾ ਜਾਨਾ ਕਿਆ ਗਤਿ ਹਮਾਰੀ ॥**

**ਹਰਿ ਭਜੁ ਮਨ ਮੇਰੇ ਤਰੁ ਭਉਜਲੁ ਤੂ ਤਾਰੀ ॥੧॥ਰਹਾਉ॥**

ਹੇ ਪ੍ਰਭੂ ! ਮੈਂ ਇਹ ਤਾਂ ਨਹੀਂ ਜਾਣਦਾ ਕਿ ਮੇਰੀ ਕੀ ਹਾਲਤ ਹੋਣੀ ਹੈ? (ਮੈਂ ਕਿਸ ਤਰ੍ਹਾਂ ਗਤੀ ਪਾ ਸਕਦਾ ਹਾਂ) ਹੇ ਮੇਰੇ ਮਨ ! ਤੂੰ ਪ੍ਰਮੇਸ਼ਰ ਦਾ ਭਜਨ ਤੇ ਬੰਦਗੀ ਕਰ (ਯਾਦ ਕਰ) ਤਾਂ ਜੋ ਸੰਸਾਰ ਸਮੁੰਦ੍ਰ ਤੋਂ ਤਰਨ ਲਈ ਪ੍ਰਮੇਸ਼ਰ ਦੇ ਨਾਮ ਦੀ ਬੇੜੀ ਤੈਨੂੰ ਮਿਲ ਜਾਵੇਗੀ । ਪੰਡਿਤ ਤਾਂ ਸ਼ਾਸਤ੍ਰ ਤੇ ਸਿਮ੍ਰਤੀਆਂ ਪੜ੍ਹਿਆ ਹੈ ਤੇ ਜੋਗੀ ਗੋਰਖ ਨੂੰ ਯਾਦ ਕਰਦਾ ਹੈ ਪ੍ਰੰਤੂ ਮੈਨੂੰ ਮੂਰਖ ਨੂੰ ਤਾਂ ਸਿਰਫ਼ ਪ੍ਰਭੂ ਦੇ ਨਾਮ ਦਾ ਹੀ ਆਸਰਾ ਹੈ । ਹੇ ਪ੍ਰਭੂ ! ਮੈਨੂੰ ਅਗਿਆਨੀ ਨੂੰ ਤਾਂ ਤੇਰੇ ਨਾਮ ਦੀ ਹੀ ਟੇਕ ਹੈ ਜੋ ਗੁਰਾਂ ਦੁਆਰੇ ਬਖ਼ਸ਼ਸ਼ ਹੋ ਸਕਦੀ ਹੈ ॥੪॥੧॥੩੯॥

**ਗਉੜੀ ਗੁਆਰੇਰੀ ਮਹਲਾ ੪ ॥ (ਪੰਨਾ ੧੬੪)**

**ਗੋਬਿੰਦ ਸਤ ਸੰਗਤਿ ਮੇਲਾਇ ॥**

**ਹਰਿ ਰਸੁ ਰਸਨਾ ਰਾਮ ਗੁਨ ਗਾਇ ॥੧॥ਰਹਾਉ॥**

ਹੇ ਪ੍ਰਭੂ ! ਜੇ ਆਪਣੀ ਕਿਰਪਾ ਦੁਆਰਾ ਗੁਰਾਂ ਦੀ ਸਤ ਸੰਗਤ ਨਾਲ ਮੇਲ ਕਰਾ ਦੇਵੇਂ ਤਾਂ ਸਾਧ ਸੰਗਤ ਨਾਲ ਮਿਲ ਕੇ ਅਸੀਂ ਰਸਨਾ ਨਾਲ ਪ੍ਰਭੂ ਦੇ ਗੁਣਾ ਤੇ ਜਸ ਨੂੰ ਪ੍ਰੇਮ ਨਾਲ ਗਾ ਕੇ ਤੇਰਾ ਮੇਲ ਪ੍ਰਾਪਤ ਕਰ ਸਕਦੇ ਹਾਂ। ਹੇ ਭਾਈ ! ਸਾਧ ਸੰਗਤ ਵਿਚ ਮਿਲ ਕੇ ਉਸ ਅਕਥ ਦੀ ਕਥਾ ਨੂੰ ਸੁਣਕੇ ਅਸੀਂ ਵੀ ਇਸ ਸੰਸਾਰ ਸਮੁੰਦ੍ਰ ਨੂੰ ਤਰ ਸਕਦੇ ਹਾਂ। ਸੋ ਪ੍ਰਭੂ ਅਗੇ ਅਰਦਾਸ ਕਰੀਏ ਕਿ ਆਪਣੇ ਦਾਸਾਂ ਦਾ ਦਾਸ ਬਣਾ ਕੇ ਸਾਨੂੰ ਵੀ ਨਾਮ ਦੀ ਦਾਤ ਬਖ਼ਸ਼ ਕੇ ਅਪਾਣੇ ਨਾਲ ਮਿਲਾ ਲਵੇ ॥੪॥੨॥੪੦॥

**ਗਉੜੀ ਗੁਆਰੇਰੀ ਮਹਲਾ ੪ ॥ (ਪੰਨਾ ੧੬੪)**

**ਤੇ ਹਰਿ ਜਨਿ ਹਰਿ ਮੇਲਹੁ ਹਮ ਪਿਆਰੇ ॥**

**ਜਿਨ ਮਿਲਿਆ ਦੁਖ ਜਾਹਿ ਹਮਾਰੇ ॥੧॥ਰਹਾਉ॥**

ਹੇ ਪਿਆਰੇ ਪ੍ਰਭੂ ! ਆਪਣੀ ਕਿਰਪਾ ਕਰਕੇ ਸਾਨੂੰ ਐਸੇ ਗੁਰਮੁਖਾਂ ਦਾ ਮੇਲ ਕਰਾ ਦਿਓ ਜਿਨ੍ਹਾਂ ਦੀ ਸੰਗਤ ਵਿਚ ਸਾਡੇ ਸਾਰੇ ਦੁਖ ਕਲੇਸ਼ (ਨਾਮ ਜਪ ਕੇ) ਦੂਰ ਹੋ ਜਾਣ। ਜਿਵੇਂ ਮਾਤਾ ਪੁਤ੍ਰ ਨੂੰ ਖਵਾ ਕੇ ਤੇ ਮਛੀ ਪਾਣੀ ਵਿਚ ਖ਼ੁਸ਼ੀ ਪ੍ਰਤੀਤ ਕਰਦੀ ਹੈ ਇਵੇਂ ਹੀ ਗੁਰੂ ਨੂੰ ਸਿਖਾਂਦੇ ਮੂੰਹ ਪਾ ਕੇ ਪ੍ਰਸੰਨਤਾ ਹੁੰਦੀ ਹੈ। ਇਸੇ ਤਰ੍ਹਾਂ ਭਗਤਾਂ ਨੂੰ ਹਰੀ ਦੀ ਸਿਫ਼ਤ ਸਾਲਾਹ ਕਰਕੇ ਖ਼ੁਸ਼ੀ ਹੁੰਦੀ ਹੈ। ਸਾਰੇ ਮਨੁੱਖ ਮਾਇਆ ਤੇ ਧਨ ਖਟਕੇ ਖ਼ੁਸ਼ ਹੁੰਦੇ ਹਨ, ਉਸੇ ਤਰ੍ਹਾਂ ਗੁਰੂ ਦਾ ਸਿਖ ਗੁਰੂ ਨੂੰ ਮਿਲ ਕੇ ਖ਼ੁਸ਼ ਹੁੰਦਾ ਹੈ। ਮੇਰੀ ਪ੍ਰੀਤੀ ਵੀ ਸੰਤ ਜਨਾਂ ਦੀ ਚਰਨ ਧੂੜ ਨੂੰ ਮਸਤਕ ਤੇ ਲਗਾਣ ਵਿਚ ਲਗੀ ਰਹਿੰਦੀ ਹੈ ॥੪॥੩॥੪੧॥

**ਗਉੜੀ ਗੁਆਰੇਰੀ ਮਹਲਾ ੪ ॥**

**ਹਰਿ ਦਰਸਨੁ ਦੇਹੁ ਹਰਿ ਆਸ ਤੁਮਾਰੀ ॥**

**ਕਰਿ ਕਿਰਪਾ ਲੋਚ ਪੂਰਿ ਹਮਾਰੀ ॥੧॥ਰਹਾਉ॥**

ਹੇ ਪ੍ਰਭੂ ! ਆਪਣਾ ਦਰਸਨ ਦੇ ਕੇ ਸਾਨੂੰ ਨਿਹਾਲ ਕਰੋ, ਸਾਨੂੰ ਤਾਂ ਹਮੇਸ਼ਾਂ ਤੇਰੇ ਦਰਸ਼ਨਾਂ ਦੀ ਆਸ ਲਗੀ ਰਹਿੰਦੀ ਹੈ। ਸਾਡੇ ਉਤੇ ਵੀ ਕਿਰਪਾ ਕਰੋ ਤੇ ਸਾਡੀ ਇਹ ਮਨੋ ਕਾਮਨਾ ਪੂਰੀ ਕਰੋ। ਜਿਵੇਂ ਭੁਖਾ ਅੰਨ ਖਾ ਕੇ ਤੇ ਮੰਗਤਾ ਭਿਖਿਆ ਲੈ ਕੇ ਪ੍ਰਸੰਨ ਹੁੰਦਾ ਹੈ, ਗੁਰਸਿਖਾਂ ਦੀ ਪ੍ਰੀਤੀ ਗੁਰਾਂ ਦੇ ਮੇਲ ਨਾਲ ਹੁੰਦੀ ਹੈ। ਸਚੀ ਪ੍ਰੀਤ ਤਾਂ ਸਚੇ ਗੁਰੂ ਦੀ ਪ੍ਰਸੰਨਤਾ ਵਿਚ ਹੀ ਹੈ, ਕਿਉਂਕਿ ਦੁਨੀਆਂ ਦੀਆਂ ਬਾਕੀ ਪ੍ਰੀਤਾਂ ਤਾਂ ਝੂਠੀਆਂ ਹਨ ॥੪॥੪॥੪੨॥

**ਗਉੜੀ ਗੁਆਰੇਰੀ ਮਹਲਾ ੪ ॥ (ਪੰਨਾ ੧੬੪)**

**ਗੁਰ ਸਿਖ ਹਰਿ ਬੋਲਹੁ ਮੇਰੇ ਭਾਈ ॥**

**ਹਰਿ ਬੋਲਤ ਸਭ ਪਾਪ ਲਹਿ ਜਾਈ ॥੧॥ਰਹਾਉ॥**

ਹੇ ਗੁਰਸਿਖ ਭਾਈ ! ਪ੍ਰਮੇਸ਼ਰ ਦੇ ਨਾਮ ਦਾ ਜਾਪ ਕਰੋ ਕਿਉਂਕਿ ਪ੍ਰਮੇਸ਼ਰ ਦਾ ਨਾਮ ਸਿਮਰਨ ਕਰਲ ਨਾਲ ਸਾਡੇ ਸਾਰੇ ਪਾਪ ਧੋਤੇ ਜਾਂਦੇ ਹਨ। ਗੁਰਾਂ ਦੀ ਸੇਵਾ ਸਭ ਤੋਂ ਉੱਤਮ ਹੈ, ਜਿਸ ਨਾਲ ਮਨ ਕਾਬੂ ਵਿਚ ਆ ਜਾਂਦਾ

ਹੈ ਤੇ ਮਨੁੱਖ ਪ੍ਰਭੂ ਦੇ ਜਸ ਵਿਚ ਲਗਦਾ ਹੈ । ਜੋ ਗੁਰਸਿਖ ਗੁਰਾਂ ਦੀ ਸਿਖਿਆ ਧਾਰਨ ਕਰਦੇ ਹਨ, ਉਹਨਾਂ ਨੂੰ ਪ੍ਰਭੂ ਆਪ ਤਾਰ ਲੈਂਦਾ ਹੈ ॥੪॥੫॥੪੩॥

**ਗਉੜੀ ਗੁਆਰੇਰੀ ਮਹਲਾ ੪ ॥ (ਪੰਨਾ ੧੬੫)**

**ਐਸਾ ਮੇਰਾ ਰਾਮੁ ਰਹਿਆ ਭਰਪੂਰਿ ॥**

**ਨਿਕਟਿ ਵਸੈ ਨਾਹੀ ਹਰਿ ਦੂਰਿ ॥੧॥ਰਹਾਉ॥**

ਹੇ ਭਾਈ ! ਮੇਰਾ ਪ੍ਰਭੂ ਐਨਾ ਵਡਾ ਹੈ ਜੋ ਸਾਰੇ ਜੀਵ-ਜੰਤਾਂ ਵਿਚ ਇਕੋ ਜਿਹਾ (ਰੰਗਿਆ) ਮਿਲਿਆ ਹੋਇਆ ਹੈ । ਉਹ ਪ੍ਰਭੂ ਸਾਡੇ ਪਾਸ ਹੀ ਵਸਦਾ ਹੈ ਤੇ ਦੂਰ ਨਹੀਂ ਨਿਵਾਸ ਕਰਦਾ । (ਗੁਰਮੁਖਾਂ ਨੂੰ ਨੇੜੇ ਤੇ ਮਨਮੁਖਾਂ ਨੂੰ ਦੂਰ ਵਸਦਾ ਨਜ਼ਰ ਆਂਵਦਾ ਹੈ) । ਉਹ ਪ੍ਰਭੂ ਸਭ ਕੁਝ ਆਪ ਹੀ ਹੈ ਜਿਵੇਂ ਜੋਗੀ, ਸੰਨਿਆਸੀ ਤੇ ਸੰਸਾਰ ਰੂਪੀ ਬਾਗ਼ ਦਾ ਮਾਲੀ ਵੀ ਆਪ ਹੀ ਹੈ । ਉਹ ਆਪ ਹੀ ਗੁਰੂ ਰੂਪ ਸ਼ਬਦ ਹੈ ਤੇ ਆਪ ਹੀ ਬਾਗ਼ ਦਾ ਮਾਲੀ ਵੀ ਆਪ ਹੀ ਹੈ । ਉਹ ਆਪ ਹੀ ਗੁਰੂ ਰੂਪ ਸ਼ਬਦ ਹੈ ਤੇ ਆਪ ਹੀ ਬਾਣੀ ਵਿਚ ਪ੍ਰੀਤੀ ਲਗਾਣ ਵਾਲਾ ਸਿਖ ਵੀ ਹੈ । ਆਪ ਹੀ ਜਗਤ ਨੂੰ ਵੇਖ ਵਖ ਕੇ ਪ੍ਰਸੰਨ ਹੋ ਰਿਹਾਹੈ । ਆਪ ਹੀ ਸੰਸਾਰ ਨੂੰ ਬੰਧਨਾਂ ਵਿਚ ਬੰਨ੍ਹਦਾ ਹੈ ਤੇ ਆਪ ਹੀ ਛੁਟਕਾਰਾ ਕਰਾਂਦਾ ਹੈ । ਆਪ ਹੀ ਸਮੁੰਦ੍ਰ ਤੇ ਆਪ ਹੀ ਜਹਾਜ਼ ਜਾਂ ਬੇੜੀ ਤੇ ਤੁਲਹਾ ਹੈ ॥੪॥੬॥੪੪॥

**ਗਉੜੀ ਬੈਰਾਗਣਿ ਮਹਲਾ ੪ ॥ (ਪੰਨਾ ੧੬੫)**

**ਹਮ ਵਣਜਾਰੇ ਰਾਮ ਕੇ ॥**

**ਹਰਿ ਵਣਜੁ ਕਰਾਵੈ ਦੇ ਰਾਸਿ ਰੇ ॥੧॥ਰਹਾਉ॥**

ਅਸੀਂ ਤਾਂ ਪ੍ਰਭੂ ਦੇ ਨਾਮ ਦਾ ਵਪਾਰ ਕਰਨ ਵਾਲੇ ਵਣਜਾਰੇ ਹਾਂ ਜਦ ਕਿ ਪ੍ਰਭੂ ਤਾਂ ਸਾਨੂੰ ਸ੍ਵਾਸਾਂ ਤੇ ਚੰਗੇ ਗੁਣਾਂ ਦੀ ਪੂੰਜੀ (ਰਾਸ) ਦੇ ਕੇ ਭਗਤੀ ਦਾ ਵਪਾਰ ਕਰਾਉਂਦਾ ਹੈ । ਹੇ ਮਾਲਕ ! ਤੂੰ ਸਾਡਾ ਸ਼ਾਹੂਕਾਰ ਹੈਂ ਤੇ ਜਿਸ ਤਰ੍ਹਾਂ ਦੀ ਪੂੰਜੀ ਸਾਨੂੰ ਦੇਂਦਾ ਹੈ ਅਸੀਂ ਉਸੇ ਤਰ੍ਹਾਂ ਨਾਮ ਦਾ ਸੌਦਾ ਲੈਂਦੇ ਹਾਂ । ਜੋ ਭਗਤੀ ਰੂਪ ਧਨ ਦਾ ਲਾਭ ਖਟਦੇ ਹਨ, ਉਹ ਤੈਨੂੰ ਚੰਗੇ ਲਗਦੇ ਹਨ । ਜੋ ਮਨਮੁਖ ਮਾਇਆ ਦਾ ਵਪਾਰ ਕਰਦੇ ਹਨ, ਉਹੋ ਦੁਖ ਪਾਂਦੇ ਹਨ । ਜਿਨ੍ਹਾਂ ਉਤੇ ਤੇਰੀ ਕਿਰਪਾ ਹੁੰਦੀ ਹੈ, ਉਹ ਹਰੀ ਨਾਮ ਦਾ ਵਣਜ ਕਰਕੇ ਤਰ ਜਾਂਦੇ ਹਨ ॥੪॥੨॥੧॥੪੫॥

**ਗਉੜੀ ਬੈਰਾਗਣਿ ਮਹਲਾ ੪ ॥ (ਪੰਨਾ ੧੬੬)**

**ਮੇਰੇ ਰਾਮ ਮੈ ਮੂਰਖ ਹਰਿ ਰਾਖੁ ਮੇਰੇ ਗੁਸਈਆ**

**ਜਨ ਕੀ ਉਪਮਾ ਤੁਝਹਿ ਵਡਈਆ ॥੧॥ਰਹਾਉ॥**

ਹੇ ਮੇਰੇ ਪ੍ਰਭੂ ! ਹੇ ਮੇਰੇ ਮਾਲਕ ! ਮੈਂ ਮੂਰਖ ਦੀ ਵੀ ਰਖਿਆ ਕਰੋ ਤੇ ਆਪਣੀ ਮੇਹਰ ਸਦਕਾ ਮੈਨੂੰ ਹਰ ਤਰ੍ਹਾਂ ਰਖ ਲਵੋ । ਜੋ ਦਾਸ ਦੀ ਉਪਮਾ ਹੋ ਰਹੀ ਹੈ ਉਹ ਸਭ ਤੇਰੀ ਹੀ ਵਡਿਆਈ ਜਾਂ ਜਸ ਹੋ ਰਿਹਾ ਹੈ । ਪ੍ਰਮੇਸ਼ਰ ਆਪਣੇ ਦਾਸਾਂ ਦੀ ਪ੍ਰੀਤੀ ਨਾਲ ਰਖਿਆ ਕਰਦਾ ਹੈ । ਤੇਰਾ ਦਾਸ ਤੇਰੇ ਨਾਮ ਦਾ ਜਾਪ ਕਰਕੇ ਤੇ ਗੁਰਾਂ ਦਾ ਉਪਦੇਸ਼ ਦੇ ਕੇ ਸਾਰੇ ਜਗਤ ਨੂੰ ਬੰਧਨਾਂ ਤੋਂ ਛੁਡਾ ਲੈਂਦਾ ਹੈ, (ਆਪਣੀ ਭਗਤੀ ਦਾ ਖ਼ਜ਼ਾਨਾ ਦੇ ਕੇ) ਮੈਂ ਤਾਂ ਹਰ ਹਾਲਤ ਵਿਚ (ਅਮੀਰੀ ਗ਼ਰੀਬੀ ਵਿਚ) ਪ੍ਰਭੂ ਦੀ ਵਡਿਆਈ ਹੀ ਕਰਦਾ ਹਾਂ ਭਾਵੇਂ ਜਿਸ ਹਾਲਤ ਵਿਚ ਰਖੇ ॥੪॥੨॥੮॥੪੬॥

## ਗਉੜੀ ਗੁਆਰੇਰੀ ਮਹਲਾ ੪ ॥ (ਪੰਨਾ ੧੬੬)

**ਮੈ ਮੂਰਖ ਕੀ ਮਤਿ ਕੀਜੈ ਮੇਰੇ ਰਾਮ ॥**

**ਗੁਰ ਸਤਿਗੁਰ ਸੇਵਾ ਹਰਿ ਲਾਇ ਹਮ ਕਾਮ ॥੧॥ਰਹਾਉ॥**

ਹੇ ਮੇਰੇ ਪ੍ਰਭੂ ! ਮੈਂ ਮੂਰਖ ਨੂੰ ਨਾਮ ਦਾਨ ਦੇ ਕੇ ਮੇਰੀ ਵੀ ਗਤੀ ਕਰ ਦੇਵੋ । ਮੈਨੂੰ ਵੀ ਗੁਰਾਂ ਦੀ ਸੇਵਾ ਵਿਚ ਲਗਾ ਦਿਉ । ਜਿਵੇਂ ਕੋਈ ਕਿਰਸਾਨ ਖੇਤੀ ਕਰਦਾ ਹੈ ਤੇ ਆਪਣੇ ਟਬਰ ਵਾਸਤੇ ਉਪਜ ਕਰਦਾ ਹੈ ਤਿਵੇਂ ਹੀ ਤੇਰਾ ਦਾਸ ਤੇਰਾ ਜਾਪ ਕਰਦਾ ਹੈ ਕਿ ਅੰਤ ਵੇਲੇ ਛੁਡਾ ਲੈਂਦਾ ਹੈ । ਹਰੀ ਦਾ ਦਾਸ ਅੰਤ ਵੇਲੇ ਨਾਲ ਲਿਜਾਣ ਵਾਸਤੇ ਨਾਮ ਧਨ ਇਕਠਾ ਕਰਦਾ ਹੈ । ਜਿਵੇਂ ਬਾਣੀਆਂ ਵਿਹੁ ਰੂਪ ਧਨ ਇਕਠਾ ਕਰਦਾ ਹੈ । ਗੁਰਮੁਖਾਂ ਨੂੰ ਗਿਆਨ ਦਾ ਚਾਨਣਾ ਹੋ ਜਾਂਦਾ ਹੈ ॥੪॥੩॥੯॥੪੭॥

## ਗਉੜੀ ਬੈਰਾਗਣਿ ਮਹਲਾ ੪ ॥ (ਪੰਨਾ ੧੬੬)

**ਮੇਰੇ ਰਾਮ ਤੋੜਿ ਬੰਧਨ ਮਾਇਆ ਘਰ ਕੈ ਕੰਮ ਲਾਇ ॥**

**ਨਿਤ ਹਰਿ ਗੁਣ ਗਾਵਹ ਹਰਿ ਨਾਮਿ ਸਮਾਇ ॥੧॥ਰਹਾਉ॥**

ਹੇ ਮੇਰੇ ਰਾਮ ! ਮੇਰੇ ਮਾਇਆ ਦੇ ਬੰਧਨਾਂ ਨੂੰ ਤੋੜ ਕੇ (ਛੁਡਾ ਕੇ) ਮੈਨੂੰ ਆਪਣੇ ਕੰਮ ਵਿਚ ਲਗਾ ਲਵੋ ਤੇ ਹਿਰਦੇ ਵਿਚ ਨਾਮ ਵਸਾਉ । (ਨਾਮ ਜਪਣ ਵਿਚ ਲਗਾ ਲਵੋ) । ਹੇ ਪ੍ਰਭੂ ! ਮੈਂ ਰੋਜ਼ ਤੇਰੇ ਗੁਣਾਂ ਨੂੰ ਗਾਂਵਦਾ ਰਵ੍ਹਾਂ ਅਤੇ ਤੇਰੇ ਨਾਮ ਰੰਗ ਵਿਚ ਰੰਗਿਆ ਰਿਹਾਂ । ਇਨ੍ਸਾਨ ਦਿਨ ਰਾਤ ਲਾਲਚ ਵਿਚ ਲਗ ਕੇ ਵਿਗਾਰੀ ਦੀ ਤਰ੍ਹਾਂ ਟੱਬਰ ਦੇ ਵਿਗਾਰ ਵਿਚ ਫਿਰਦਾ ਹੈ ਜਦ ਕਿ ਗੁਰਾਂ ਦੀ ਸੇਵਾ ਵਿਚ ਲਗਾ ਮਨੁੱਖ ਧੰਨਤਾ ਯੋਗ ਹੈ । ਜਿਸ ਉਤੇ ਮਾਲਕ ਦੀ ਕਿਰਪਾ ਹੁੰਦੀ ਹੈ ਉਹ ਨਾਮ ਰਸ ਨਾਲ ਤ੍ਰਿਪਤ ਹੋ ਜਾਂਦਾ ਹੈ ਅਤੇ ਸਹਜ ਵਿਚ ਅਨੰਦ ਮਾਣਦਾ ਹੈ ॥੪॥੪॥੧੦॥੪੮॥

## ਗਉੜੀ ਬੈਰਾਗਣਿ ਮਹਲਾ ੪ ॥ (ਪੰਨਾ ੧੬੭)

**ਮੇਰੇ ਰਾਮ ਹਮ ਪਾਪੀ ਸਰਣਿ ਪਰੇ ਹਰਿ ਦੁਆਰਿ ॥**

**ਮਤੁ ਨਿਰਗੁਣ ਹਮ ਮੇਲੈ ਕਬਹੂੰ ਅਪੁਨੀ ਕਿਰਪਾ ਧਾਰਿ ॥੧॥ਰਹਾਉ॥**

ਹੇ ਮੇਰੇ ਰਾਮ ! ਅਸੀਂ ਪਾਪੀ ਜੀਵ ਪ੍ਰਮੇਸ਼ਰ ਦੇ ਦਰ ਤੇ ਢਹਿ ਕੇ ਮਾਲਕ ਦੀ ਸ਼ਰਨ ਵਿਚ ਆਏ ਹਾਂ । ਸ਼ਾਇਦ ਪ੍ਰਭੂ ਸਾਡੇ ਉਤੇ ਵੀ ਕਿਰਪਾ ਕਰੇ ਤੇ ਸਾਨੂੰ ਨਿਰਗੁਣਆਰਿਆਂ ਨੂੰ ਵੀ ਆਪਣੇ ਨਾਲ ਮੇਲ ਲਵੇ । ਮੈਨੂੰ ਪ੍ਰਮੇਸ਼ਰ ਦੇ ਦਰਸ਼ਨਾਂ ਦੀ ਆਸ ਲਗੀ ਹੋਈ ਹੈ । ਹੇ ਪ੍ਰਭੂ ! ਸਾਨੂੰ ਸਾਧ ਸੰਗਤ ਦੁਆਰਾ ਨਾਮ ਦਾ ਉਪਦੇਸ਼ ਦੇ ਕੇ ਸੰਸਾਰ ਦੇ ਬੰਧਨਾਂ ਤੋਂ ਛੁਡਾ ਲਿਆ ਹੈ । ਅਸੀਂ ਤਾਂ ਰੁਲਦੇ ਫਿਰਦੇ ਸੀ, ਪਰ ਗੁਰੂ ਨੇ ਆਪਣੀ ਸੰਗਤ ਬਖ਼ਸ਼ ਕੇ ਸਾਨੂੰ ਉੱਚਾ ਕਰ ਲਿਆ ਹੈ ॥੪॥੫॥੧੧॥੪੯॥

**ਗਉੜੀ ਬੈਰਾਗਣਿ ਮਹਲਾ ੪ ॥ (ਪੰਨਾ ੧੬੭)**

**ਮੇਰੇ ਰਾਮ ਇਹ ਨੀਚ ਕਰਮ ਹਰਿ ਮੇਰੇ ॥**

**ਗੁਣਵੰਤਾ ਹਰਿ ਹਰਿ ਦਇਆਲੁ ਕਰਿ ਕਿਰਪਾ ਬਖਸਿ ਅਵਗਣ ਸਭਿ ਮੇਰੇ ॥੧॥ਰਹਾਉ॥**

ਹੇ ਮੇਰੇ ਰਾਮ ! ਮੇਰੇ ਤਾਂ ਨੀਚਾਂ ਵਾਲੇ ਕੰਮ ਹਨ ਤੇ ਵਿਸ਼ੇ ਵਿਕਾਰਾਂ ਵਿਚ ਲਗ ਕੇ ਮਾੜੇ ਕੰਮ ਹੀ ਕੀਤੇ ਹਨ । ਹੇ ਹਰੀ ! ਤੂੰ ਤਾਂ ਦਇਆਲੂ ਤੇ ਗੁਣਾਂ ਦਾ ਭਰਪੂਰ ਹੈਂ ਸੋ ਬੇਨਤੀ ਹੈ ਕਿ ਕਿਰਪਾ ਕਰਕੇ ਮੇਰੇ ਸਾਰੇ ਔਗੁਣ ਬਖ਼ਸ਼ ਲੈ । ਮੈਂ ਤੇਰਾ ਨਾਮ ਤਾਂ ਕਦੇ ਚੇਤੇ ਨਹੀਂ ਕੀਤਾ ਸੋ ਸੰਸਾਰ ਦੇ ਬੰਧਨਾਂ ਤੋਂ ਕਿਵੇਂ ਛੁੱਟ ਸ਼ਕਦਾ ਹਾਂ? ਨਾ ਤਾਂ ਮੇਰਾ ਚੰਗਾ ਰੂਪ, ਜਾਤੀ ਜਾਂ ਚੰਗੇ ਕੰਮ ਹਨ ਸੋ ਕਿਹੜੇ ਮੂੰਹ ਨਾਲ ਤੇਰੇ ਸਾਹਮਣੇ ਬੋਲਾਂ? ਇਸ ਮਨੁੱਖ ਨੇ ਪਸ਼ੂ ਬਿਰਤੀ ਹੋਣ ਕਰਕੇ, ਕਦੀ ਮਾਲਕ ਨੂੰ ਯਾਦ ਨਹੀਂ ਕੀਤਾ । ਸਭ ਕੁਝ ਪ੍ਰਭੂ ਦੇ ਹੁਕਮ ਵਿਚ ਹੀ ਵਰਤ ਰਿਹਾ ਹੈ ਤੇ ਜੀਵ ਵਿਚਾਰਾ ਕੁਝ ਨਹੀਂ ਕਰ ਸਕਦਾ ॥੪॥੬॥੧੨॥੫੦॥

**ਗਉੜੀ ਬੈਰਾਗਣਿ ਮਹਲਾ ੪ ॥ (ਪੰਨਾ ੧੬੮)**

**ਮੇਰੇ ਰਾਮ ਹਮ ਬਾਰਿਕ ਹਰਿ ਪ੍ਰਭ ਕੇ ਹੈ ਇਆਣੇ ॥**

**ਧੰਨੁ ਧੰਨੁ ਗੁਰੂ ਗੁਰੁ ਸਤਿਗੁਰੁ ਪਾਧਾ ਜਿਨ ਹਰਿ ਉਪਦੇਸੁ ਕੇ ਕੀਏ ਸਿਆਣੇ ॥੧॥ਰਹਾਉ॥**

ਹੇ ਮੇਰੇ ਰਾਮ ! ਅਸੀਂ ਤਾਂ ਬੜੇ ਬੇਸਮਝ, ਪ੍ਰਭੂ ਦੇ ਬਾਲਕ ਵਾਂਗ ਸਾਂ, ਜਿਨ੍ਹਾਂ ਨੂੰ ਪ੍ਰਭੂ ਦੀ ਬੇਅੰਤਤਾ ਤੇ ਉਚਤਾ ਦਾ ਕੋਈ ਭੇਦ ਹੀ ਨਹੀਂ ਪ੍ਰੰਤੂ ਜਦੋਂ ਤੋਂ ਅਸੀਂ ਐਸੇ ਗੁਰਾਂ ਦਾ ਉਪਦੇਸ਼ ਲਿਆ ਹੈ ਜੋ ਗੁਰੂ ਬਹੁਤ ਹੀ ਧੰਨਤਾ ਯੋਗ ਹੈ । ਤਾਂ ਫਿਰ ਕਾਮਲ ਗੁਰੂ (ਪਾਂਧਾ) ਦੇ ਮਿਲਣ ਕਰਕੇ, ਗੁਰੂ ਦੀ ਸਿਖਿਆ ਰਾਹੀਂ ਅਸੀਂ ਵੀ ਕੁਝ ਸਿਆਣੇ ਹੋ ਗਏ ਹਾਂ । ਹਰੀ ਪ੍ਰਭੂ ਨੇ ਗਿਆਨ ਦੇ ਕੇ ਸਾਨੂੰ ਬੇ ਸਮਝ ਨੂੰ ਥੋੜੀ ਸਮਝ ਬਖ਼ਸ਼ ਦਿੱਤੀ ਹੈ । ਗੁਰੂ ਸਿਖ ਦੀ ਸੰਭਾਲ ਇਸ ਤਰ੍ਹਾਂ ਕਰਦਾ ਹੈ ਜਿਵੇਂ ਮਾਤਾ ਪੁਤ੍ਰ ਦੀ ਸੰਭਾਲ ਪਿਆਰ ਨਾਲ ਕਰਦੀ ਹੈ । ਸੋ ਗੁਰੂ ਸਿਖ ਨੂੰ ਹਰੀ ਨਾਮ ਦੀ ਪ੍ਰੀਤੀ ਤੇ ਜਾਪ ਦੇ ਕੇ ਜੀਅ ਨਾਲ ਰਖਦਾ ਹੈ ॥੪॥੭॥੧੩॥੫੧॥

**ਗਉੜੀ ਬੈਰਾਗਣਿ ਮਹਲਾ ੪ ॥ (ਪੰਨਾ ੧੬੯)**

**ਮੇਰਾ ਸਤਿਗੁਰੁ ਪਿਆਰਾ ਕਿਤੁ ਬਿਧਿ ਮਿਲੈ ॥**

**ਹਉ ਖਿਨੁ ਖਿਨੁ ਕਰੀ ਨਮਸਕਾਰੁ ਮੇਰਾ ਗੁਰੁ ਪੂਰਾ ਕਿਉ ਮਿਲੈ ॥੧॥ਰਹਾਉ॥**

ਹੇ ਭਾਈ ! (ਕੋਈ ਦਸੇ) ਕਿ ਮੇਰਾ ਪਿਆਰਾ ਤੇ ਸਚਾ ਗੁਰੂ ਮੈਨੂੰ ਕਿਸ ਤਰ੍ਹਾਂ ਮਿਲ ਸਕਦਾ ਹੈ ? ਮੈਂ ਤਾਂ ਹਰ ਪਲ ਮੁੜ ਮੁੜ ਕੇ ਨਮਸਕਾਰ ਕਰਦਾ ਹਾਂ ਤੇ ਪੁੱਛਦਾ ਹਾਂ ਕਿ ਮੇਰਾ ਪੂਰਾ ਗੁਰੂ ਮੈਨੂੰ ਕਿਸ ਤਰ੍ਹਾਂ ਮਿਲੇਗਾ? ਸਚਾ ਗੁਰੂ ਉਹ ਹੀ ਹੈ ਜਿਸ ਦੇ ਮਿਲਣ ਨਾਲ ਮਨ ਵਿਚ ਆਤਮਕ ਅਨੰਦ ਤੇ ਸ਼ਾਂਤੀ ਮਿਲਦੀ ਹੈ ਅਤੇ ਦ੍ਵੈਤ-ਭਾਵਨਾ ਮੁਕ ਜਾਂਦੀ ਹੈ ਤੇ ਸਹਜ ਦੀ ਪ੍ਰਾਪਤੀ ਹੋ ਜਾਂਦੀ ਹੈ ਜਿਸ ਨਾਲ ਸੰਸਾਰ ਸਮੁੰਦ੍ਰ ਤੋਂ ਪਾਰ ਹੋ ਜਾਈਦਾ ਹੈ ॥੪॥੮॥੧੪॥੫੨॥

**ਮਹਲਾ ੪ ਗਉੜੀ ਪੂਰਬੀ ॥ (ਪੰਨਾ ੧੬੮)**

**ਅਪੁਨੇ ਹਰਿ ਪ੍ਰਭ ਕੀ ਹਉ ਗੋਲੀ ॥**

**ਜਬ ਹਮ ਹਰਿ ਸੇਤੀ ਮਨੁ ਮਾਨਿਆ ਕਰਿ ਦੀਨੋ ਜਗਤੁ ਸਭ ਮੋਲ ਅਮੋਲੀ ॥੧॥ਰਹਾਉ॥**

ਮੈਂ ਆਪਣੇ ਪ੍ਰਭੂ-ਪਤੀ ਦੀ ਮੋਲੀ ਜਾਂ ਦਾਸੀ ਹਾਂ। ਜਦੋਂ ਮੇਰਾ ਮਨ ਪ੍ਰਮੇਸ਼ਰ ਨਾਲ ਪਿਆਰ ਵਿਚ ਲਗ ਗਿਆ (ਮੰਨਿਆ) ਤਾਂ ਮਾਲਕ ਨੇ ਸਾਰਾ ਜਗਤ, ਬਿਨਾਂ ਕਿਸੇ ਸ਼ਰਤ ਦੇ (ਮੁਲ ਦੇ) ਸਾਡਾ ਦਾਸ ਬਣਾ ਦਿੱਤਾ ਹੈ। ਗੁਰਾਂ ਦੀ ਕਿਰਪਾ ਤੇ ਸਿਖਿਆ ਦੁਆਰਾ ਮੇਰਾ ਹਿਰਦਾ ਪ੍ਰਮੇਸ਼ਰ ਦੇ ਅਨੰਦ ਵਿਚ ਭਿੱਜ ਗਿਆ ਹੈ। ਸਾਰਿਆਂ ਜੀਵਾਂ ਵਿਚ ਉਸੇ ਪ੍ਰਭੂ ਦੀ ਜੋਤ ਵਰਤ ਰਹੀ ਹੈ, ਜਿਸ ਨੂੰ ਹੰਕਾਰ ਛਡਿਆਂ, ਗੁਰੂ ਨੇ ਪ੍ਰਗਟ ਕਰਕੇ ਵਿਖਾ ਦਿੱਤਾ ਹੈ। ਸੋ ਅਸੀਂ ਉਸ ਮਾਲਕ ਦੇ ਹਮੇਸ਼ਾਂ ਗੁਣ ਗਾਉਂਦੇ ਹਾਂ ॥੪॥੧॥੧੫॥੫੩॥

**ਗਉੜੀ ਪੂਰਬੀ ਮਹਲਾ ੪ ॥ (ਪੰਨਾ ੧੬੯)**

**ਰਾਮ ਮੇਰਾ ਮਨੁ ਹਰਿ ਸੇਤੀ ਰਾਤੇ ॥**

**ਸਤ ਸੰਗਤਿ ਮਿਲਿ ਰਾਮੁ ਰਸੁ ਪਾਇਆ ਹਰਿ ਰਾਮੈ ਨਾਮਿ ਸਮਾਤੇ ॥੧॥ਰਹਾਉ॥**

ਹੇ ਰਾਮ ! ਮੇਰਾ ਮਨ ਤਾਂ ਤੇਰੇ ਨਾਮ ਵਿਚ ਪ੍ਰੇਮ ਨਾਲ ਰੰਗਿਆ ਗਿਆ ਹੈ। ਹੇ ਹਰੀ ! ਜਦੋਂ ਅਸਾਂ ਸਾਧ ਸੰਗਤਿ ਵਿਚ ਮਿਲਕੇ ਰਾਮ ਨਾਮ ਪ੍ਰਾਪਤ ਕੀਤਾ ਤਾਂ ਅਸੀਂ ਪ੍ਰਭੂ ਦੇ ਨਾਮ ਰਸ ਵਿਚ ਹੀ ਲੀਨ ਹੋ ਗਏ। ਹੇ ਜਗਤ ਦੇ ਮਾਲਕ ! ਜਿਸ ਰਸਤੇ ਚਲਣ ਵਾਸਤੇ ਤੁਸੀਂ ਪ੍ਰੇਰਦੇ ਹੋ ਅਸੀਂ ਉਸੇ ਰਸਤੇ ਚਲਦੇ ਹਾਂ। ਤੁਸੀਂ ਮਨ ਚਿੰਦੇ ਫਲ ਬਖ਼ਸ਼ਸ਼ ਕਰਦੇ ਹੋ। ਜਿਹੜੇ ਗੁਰਮੁਖ ਰਾਮ ਨਾਮ ਜਪ ਕੇ ਗੁਰੂ ਦੀ ਮਤ ਧਾਰਨ ਕਰਦੇ ਹਨ, ਉਨ੍ਹਾ ਦੇ ਪਾਪ ਤੇ ਕਲੇਸ਼ ਨਾਸ ਹੋ ਜਾਂਦੇ ਹਨ। (ਜਦੋਂ ਪ੍ਰਭੂ ਦੀ ਕਿਰਪਾ ਹੋਵੇ) ॥੪॥੨॥੧੬॥੫੪॥

**ਗਉੜੀ ਪੂਰਬੀ ਮਹਲਾ ੪ ॥ (ਪੰਨਾ ੧੬੯)**

**ਰਾਮ ਮੇਰਾ ਮਨੁ ਤਨੁ ਬੇਧਿ ਲੀਓ ਹਰਿ ਸਾਚੇ ॥**

**ਜਹ ਕਾਲ ਕੈ ਮੁਖਿ ਜਗਤ ਸਭ ਗ੍ਰਸਿਆ ਗੁਰ ਸਤਿਗੁਰ ਕੈ ਬਚਨਿ ਹਰਿ ਹਮ ਬਾਚੇ ॥੧॥ਰਹਾਉ॥**

ਹੇ ਰਾਮ ! ਮੇਰਾ ਤਾਂ ਮਨ ਅਤੇ ਤਨ ਪ੍ਰਮੇਸ਼ਰ ਦੇ ਸਚੇ ਰੰਗ ਵਿਚ ਵਿਨ੍ਹਿਆ ਗਿਆ ਹੈ। ਜਿਸ ਕਾਲ (ਮੌਤ) ਦੇ ਮੂੰਹ ਵਿਚ ਸਾਰਾ ਸੰਸਾਰ ਫਸਿਆ ਹੋਇਆ ਹੈ, ਉਸ ਮੌਤ ਦੇ ਮੂੰਹ ਵਿਚੋਂ ਸਾਨੂੰ ਪੂਰੇ ਗੁਰਾਂ ਨੇ ਆਪਣੇ ਬਚਨਾਂ ਦੁਆਰਾ (ਗੁਰ ਸ਼ਬਦ) ਬਚਾ ਲਿਆ ਹੈ। ਹੇ ਜੀਵਨ ਦਾਤੇ ! ਐਸੀ ਕਿਰਪਾ ਕਰੋ ਕਿ ਮੇਰਾ ਮਨ ਤੇਰੇ ਨਾਮ ਵਿਚ ਰੰਗਿਆ (ਰਚਿਆ) ਰਹੇ ਤੇ ਤੇਰੇ ਨਿਰਮਲ ਬਚਨਾਂ ਨਾਲ ਆਤਮਕ ਅਨੰਦ ਮਾਣੇ। ਤੂੰ ਤਾਂ ਸ਼ਰਨ ਆਇਆਂ ਦੀ ਪਾਲਣਾ ਕਰਦਾ ਹੈਂ। ਸੋ ਸਾਨੂੰ ਵੀ ਦਾਸ ਬਣਾ ਕੇ ਆਪਣੇ ਨਾਮ ਦੀ ਦਾਤ ਬਖ਼ਸ਼ੋ ॥੪॥੩॥੧੭॥੫੫॥

**ਗਉੜੀ ਪੂਰਬੀ ਮਹਲਾ ੪ ॥ (ਪੰਨਾ ੧੭੦)**

**ਰਾਮ ਹਮ ਸਤਿਗੁਰ ਪਾਰਬ੍ਰਹਮ ਕਰਿ ਮਾਨੇ ॥**

**ਹਮ ਮੂੜ ਮੁਗਧ ਅਸੁਧ ਸਭਿ ਹੋਤੇ ਗੁਰ ਸਤਿਗੁਰ ਕੈ ਬਚਨਿ ਹਰਿ ਹਮ ਜਾਨੇ ॥੧॥ਰਹਾਉ॥**

ਹੇ ਰਾਮ ! ਅਸਾਂ ਤਾਂ ਸਤਿਗੁਰਾਂ ਨੂੰ ਪਾਰਬ੍ਰਹਮ ਪ੍ਰਭੂ ਦਾ ਹੀ ਸਰੂਪ ਕਰਕੇ ਮੰਨਿਆ ਹੈ। ਅਸੀਂ ਤਾਂ ਮੂਰਖਾਂ

ਤੋਂ ਮੂਰਖ ਤੇ ਛੋਟੀ ਮਤ ਵਾਲੇ ਸੀ, ਪਰ ਸਤਿਗੁਰਾਂ ਦੇ ਗਿਆਨ ਤੇ ਉਪਦੇਸ਼ ਕਰਕੇ ਹੁਣ ਪ੍ਰਭੂ ਨੂੰ ਜਾਣਿਆ ਹੈ । ਹੇ ਪ੍ਰਭੂ ! ਮੇਰੀ ਬੇਨਤੀ ਧਿਆਨ ਨਾਲ ਸੁਣੋ ਤੇ ਮੈਨੂੰ ਵੀ ਗੁਰਾਂ ਦਾ ਮੇਲ ਬਖ਼ਸ਼ ਦਿਉ । ਸਾਰੇ ਦੁਨੀਆਂ ਦੇ ਰਸ ਤਾਂ ਫਿਕੇ ਹੀ ਦੇਖੇ ਹਨ ਪ੍ਰੰਤੂ ਗੁਰਾਂ ਰਾਹੀ ਨਾਮ-ਰੂਪੀ ਅੰਮ੍ਰਿਤ ਰਸ ਚਖ ਕੇ ਅਸੀਂ ਪ੍ਰਭੂ ਦੀ ਸਿਫ਼ਤ ਸਲਾਹ ਵਿਚ ਲਗੇ ਰਹਿੰਦੇ ਹਾਂ । ਹੁਣ ਪ੍ਰਭੂ ਦੀ ਕਿਰਪਾ ਹੋਈ ਤੇ ਨਾਮ ਜਾਪ ਵਿਚ ਪ੍ਰੀਤ ਲਗਾ ਕੇ ਪ੍ਰਭੂ ਨੇ ਆਪਣੇ ਨਾਲ ਮੇਲ ਲਿਆ ਹੈ ॥੪॥੪॥੧੮॥੫੬॥

## ਗਉੜੀ ਪੂਰਬੀ ਮਹਲਾ ੪ ॥ (ਪੰਨਾ ੧੭੦)

**ਮੇਰੇ ਮਨ ਜਪਿ ਹਰਿ ਹਰਿ ਹਰਿ ਮਨਿ ਜਪੀਐ ॥**

**ਸਤਿਗੁਰ ਕੀ ਸਰਣਾਈ ਭਜਿ ਪਉ ਮੇਰੇ ਮਨਾ ਗੁਰ ਸਤਿਗੁਰ ਪੀਛੈ ਛੁਟੀਐ ॥੧॥ਰਹਾਉ॥**

ਹੇ ਮੇਰੇ ਮਨ ! ਅਸੀਂ ਪ੍ਰਭੂ ਦੇ ਨਾਮ ਸਿਮਰਨ ਵਿਚ ਹੀ ਲੱਗੇ ਰਹੀਏ ਜੋ ਨਾਮ ਉਚਾ ਤੇ ਸੁਚਾ ਹੈ ਤੇ ਹਰ ਤਰ੍ਹਾਂ ਦੇ ਦੁਖਾਂ ਦਾ ਨਾਸ ਕਰਨ ਵਾਲਾ ਹੈ । ਹੇ ਮੇਰੇ ਮਨ ! ਤੂੰ ਵੀ ਜਲਦੀ ਨਾਲ ਭਜ ਕੇ ਗੁਰਾਂ ਦੀ ਸ਼ਰਨ ਵਿਚ ਲਗ ਜਾ ਤਾਂ ਜੋ ਸੰਸਾਰ ਦੇ ਬੰਧਨਾਂ ਤੋਂ ਤੇਰਾ ਛੁਟਕਾਰਾ ਹੋ ਜਾਏ । ਉਹ ਪ੍ਰਭੂ ਤਾਂ ਸਾਡੇ ਨਾਲ ਵਸਦਾ ਹੈ ਸੋ ਪਾਪ ਕਰਕੇ ਉਸ ਪਾਸੋਂ ਕਿਥੇ ਨਸ ਕੇ ਜਾ ਸਕਦੇ ਹਾਂ? ਜੇ ਉਹ ਮਾਲਕ ਆਪ ਕਿਰਪਾ ਕਰੇ ਤਾਂ ਆਪਣੀ ਬਖ਼ਸ਼ਸ਼ ਦੁਆਰਾ ਸਾਨੂੰ ਬੰਧਨਾਂ ਤੋਂ ਛੁਡਾ ਲਵੇਗਾ ਅਤੇ ਨਾਮ ਨੂੰ ਚਖ ਕੇ ਅਸੀਂ ਤ੍ਰਿਪਤ ਹੋ ਜਾਈਏ । ਸਾਨੂੰ ਮਨਮੁਖਾਂ ਦੀ ਸੰਗਤ ਤੋਂ ਬਚਣਾ ਚਾਹੀਦਾ ਹੈ ਜੋ ਮਾਇਆ ਵਿਚ ਮਸਤ ਹਨ ॥੫॥੫॥੧੯॥੫੭॥

## ਗਉੜੀ ਪੂਰਬੀ ਮਹਲਾ ੪ ॥ (ਪੰਨਾ ੧੭੧)

**ਰਾਮ ਮੇਰੀ ਮਨਿ ਤਨਿ ਲੋਚ ਮਿਲਣ ਹਰਿ ਕੇਰੀ ॥**

**ਗੁਰ ਕ੍ਰਿਪਾਲਿ ਕ੍ਰਿਪਾ ਕਿੰਚਤ ਗੁਰਿ ਕੀਨੀ ਹਰਿ ਮਿਲਿਆ ਆਇ ਪ੍ਰਭੁ ਮੇਰੀ ॥੧॥ਰਹਾਉ॥**

ਹੇ ਮੇਰੇ ਪ੍ਰਭੂ ! ਮੇਰੇ ਮਨ ਤੇ ਤਨ ਵਿਚ ਤੇਰੇ ਮਿਲਣ ਦੀ ਇੱਛਿਆ (ਤੀਬਰ) ਹੀ ਲਗੀ ਹੋਈ ਹੈ । ਪਰ ਉਹਨਾਂ ਗੁਰਮੁਖਾਂ ਨੂੰ ਹਰੀ ਆ ਕੇ ਮਿਲ ਪਿਆ ਹੈ ਜਿਨ੍ਹਾਂ ਉਤੇ ਕਿਰਪਾਲੂ ਗੁਰਾਂ ਨੇ ਮਿਹਰ ਕੀਤੀ ਹੈ ਭਾਵੇਂ ਥੋੜੀ ਜਿਹੀ ਹੈ । ਮੇਰੀ ਜੀਵ-ਆਤਮਾ, ਪ੍ਰਾਣ ਤੇ ਸਰੀਰ ਸਭ ਤੇਰੀ ਹੀ ਬਖ਼ਸ਼ਸ਼ ਹੈ, ਹੁਣ ਆ ਕੇ ਦਰਸ਼ਨ ਦਿਖਾਉ ਕਿਉਂਕਿ ਤੈਨੂੰ ਮਿਲਣ ਦੀ ਤਾਂਘ ਲਗੀ ਹੋਈ ਹੈ । ਸਾਡੇ ਚੰਗੇ ਭਾਗ ਹਨ ਕਿ ਗੁਰਾਂ ਦੇ ਦਿਖਾਇ ਰਸਤੇ ਤੇ ਚਲਕੇ ਮਾਲਕ ਮਿਲ ਗਿਆ ਹੈ ਤੇ ਅਸੀਂ ਅਨੰਦ ਮਾਣਦੇ ਹਾਂ ॥੪॥੬॥੨੦॥੫੮॥

## ਗਉੜੀ ਪੂਰਬੀ ਮਹਲਾ ੪ ॥ (ਪੰਨਾ ੧੭੧)

**ਰਾਮ ਹਮ ਸਤਿਗੁਰ ਲਾਲੇ ਕਾਂਢੇ ॥੧॥ਰਹਾਉ॥**

ਹੇ ਪ੍ਰਭੂ ! ਅਸੀਂ ਹੁਣ ਆਪਣੇ ਸਤਿਗੁਰਾਂ ਦੇ ਪਿਆਰੇ ਦਾਸ ਕਹਿਲਾਏ ਜਾਂਦੇ ਹਾਂ (ਨਾਮ ਜਪ ਕੇ) । ਮੇਰਾ ਮਨ ਤਾਂ ਇਕ ਛਿਨ ਵਾਸਤੇ ਵੀ ਕਿਧਰੇ ਟਿਕਦਾ ਨਹੀਂ । ਪ੍ਰੰਤੂ ਜਦੋਂ ਪੂਰੇ ਗੁਰਾਂ ਦਾ ਉਪਦੇਸ਼ ਤੇ ਨਾਮ ਮੰਤ੍ਰ ਸੁਣਿਆ ਤਾਂ ਮਨ ਵਿਚ ਠੰਢ (ਸ਼ਾਂਤੀ) ਵਰਤ ਗਈ ਹੈ । ਹੁਣ ਗੁਰਾਂ ਨੇ ਉਪਕਾਰ ਕੀਤਾ ਹੈ ਤੇ ਸਾਨੂੰ ਸੰਸਾਰ ਸਮੁੰਦ੍ਰ ਤੋਂ ਤਾਰ ਲਿਆ ਹੈ । ਅਸੀਂ ਤਾਂ ਵਿਕਾਰਾਂ ਵਿਚ ਜੀਵਨ ਗਵਾ ਰਹੇ ਸਾਂ ਪਰ ਗੁਰੂ ਨੇ ਕਿਰਪਾ ਕੀਤੀ ਤੇ ਸਾਡੀ ਰਖਿਆ ਕੀਤੀ ਹੈ ॥੪॥੭॥੨੧॥੫੯॥

## ਗਉੜੀ ਪੂਰਬੀ ਮਹਲਾ ੪ ॥ (ਪੰਨਾ ੧੭੧)

**ਕਰਿ ਸਾਧੂ ਅੰਜੁਲੀ ਪੁੰਨੁ ਵਡਾ ਹੇ ॥**

**ਕਰਿ ਡੰਡਉਤ ਪੁੰਨੁ ਵਡਾ ਹੇ ॥੧॥ਰਹਾਉ॥**

ਹੇ ਭਾਈ ! ਦੋਵੇਂ ਹਥ ਜੋੜ ਕੇ ਸਾਧੂ ਜਨਾਂ ਨੂੰ ਨਮਸਕਾਰ ਕਰੀਏ ਕਿਉਂ ਕਿ ਇਸ ਤਰ੍ਹਾਂ ਬੜਾ ਵਡਾ ਪੁੰਨ ਹੁੰਦਾ ਹੈ । ਜੇ ਫਿਰ ਡੰਡੇ ਵਾਂਗੂ ਲੰਮੇ ਪੈ ਕੇ ਨਮਸਕਾਰ ਕਰੀਏ ਤਾਂ ਇਸ ਤੋਂ ਵੀ ਵਡਾ ਪੁੰਨ ਹੋਵੇਗਾ । ਕਾਮ ਕ੍ਰੋਧ ਆਦਿ ਵਿਕਾਰਾਂ ਨਾਲ ਸਾਡਾ ਸਰੀਰ ਭਰਿਆ ਹੋਇਆ ਸੀ, ਪਰ ਸਤਗੁਰਾਂ ਨਾਲ ਮਿਲ ਕੇ ਇਨ੍ਹਾਂ ਦਾ ਨਾਸ ਹੋ ਗਿਆ ਹੈ, ਕਿਉਂਕਿ ਸਾਡੇ ਚੰਗੇ ਭਾਗ ਸੀ । ਪਰ ਸਾਕਤ ਤੇ ਮਨਮੁਖਾਂ ਦੇ ਅੰਦਰ ਤਾਂ ਹਉਮੈਂ ਦਾ ਕੰਡਾ ਖੁਬਾ ਹੋਇਆ ਹੈ ਇਸ ਲਈ ਉਹਨਾਂ ਨੇ ਹਰੀ ਨਾਮ ਦਾ ਰਸ ਨਹੀਂ ਚਖਿਆ । ਸਾਡੀ ਪ੍ਰਭੂ ਅਗੇ ਇਕੋ ਅਰਦਾਸ ਹੈ ਕਿ ਆਪਣੀ ਸ਼ਰਨ ਵਿਚ ਲੈ ਕੇ ਸਾਡੀ ਰਖਿਆ ਕਰੇ । ਤਾਂ ਜੋ ਅਸੀਂ ਆਤਮਕ ਅਨੰਦ ਮਾਣੀਏ ॥੪॥੮॥੨॥੬੦॥

## ਗਉੜੀ ਪੂਰਬੀ ਮਹਲਾ ੪ ॥ (ਪੰਨਾ ੧੭੧)

**ਰਾਮ ਹਰਿ ਕੀਰਤਨੁ ਗੁਰ ਲਿਵ ਮੀਠਾ ॥੧॥ਰਹਾਉ॥**

ਹੇ ਭਾਈ ! ਗੁਰਾਂ ਦੇ ਉਪਦੇਸ਼ ਰਾਹੀਂ ਹਰੀ ਦੇ ਨਾਮ ਦਾ ਕੀਰਤਨ ਸੁਣ ਕੇ ਤੇ ਉਸ ਵਿਚ ਲਿਵ ਲਗਾਣ ਨਾਲ ਅਸਾਂ ਐਸਾ ਰਸ ਚਖਿਆ ਹੈ ਜੋ ਬਹੁਤ ਹੀ ਮਿਠਾ ਹੈ । ਪ੍ਰਮੇਸ਼ਰ ਤਾਂ ਸਰੀਰ ਰੂਪ ਕਿਲ੍ਹੇ ਵਿਚ ਬਿਰਾਜਮਾਨ ਹੈ ਪਰ ਜਿਸ ਉਤੇ ਹਰੀ ਕਿਰਪਾ ਕਰੇ ਉਹ ਹੀ ਨਾਮ ਦਾ ਰਸ ਚਖਦਾ ਹੈ । ਜੋ ਗੁਰੂ ਦੇ ਦਾਸ ਬਣਕੇ ਸੰਗਤ ਵਿਚ ਮਿਲ ਗਏ ਹਨ ਉਹ ਗੁਰੂ ਦੇ ਚਰਨਾਂ ਵਿਚ ਲਗ ਕੇ ਆਤਮਕ ਅਨੰਦ ਮਾਣਦੇ ਹਨ ਜਦ ਕਿ ਮਨਮੁਖਾਂ ਦਾ ਹਿਰਦਾ ਤਾਂ ਕਾਲਾ ਹੀ ਹੁੰਦਾ ਹੈ ਜਿਵੇਂ ਸਪ ਨੂੰ ਦੁੱਧ ਪਿਲਾਣ ਤੇ ਵੀ ਜ਼ਹਿਰ ਹੀ ਨਿਕਲਦਾ ਹੈ ॥੪॥੯॥੨੩॥੬੧॥

## ਗਉੜੀ ਪੂਰਬੀ ਮਹਲਾ ੪ ॥ (ਪੰਨਾ ੧੭੧)

**ਰਾਮ ਗੁਰਮਤਿ ਹਰਿ ਲਿਵ ਲਾਗੇ ॥੧॥ਰਹਾਉ॥**

ਹੇ ਭਾਈ ! ਗੁਰਮਤ ਨੂੰ ਧਾਰਨ ਕਰਕੇ ਤੇ ਗੁਰਾਂ ਦੀ ਸਿਖਿਆ ਲੈ ਕੇ ਹੀ ਹਰੀ ਨਾਮ ਵਿਚ ਬ੍ਰਿਤੀ ਲਗਦੀ ਹੈ ਤੇ ਨਾਮ ਜਾਪ ਵਿਚ ਲਿਵ ਲੀਨ ਹੋ ਸਕੀਦਾ ਹੈ । ਜਦੋਂ ਅਸਾਂ ਸਰੀਰ ਗੁਰੂ ਦੀ ਭੇਟ ਕਰ ਦਿੱਤਾ ਨਾਮ ਲੈਣ ਵਾਸਤੇ, ਤਾਂ ਗੁਰੂ ਨੇ ਨਾਮ ਦ੍ਰਿੜ ਕਰਾ ਕੇ ਸਾਡੇ ਭਾਗ ਚੰਗੇ ਕਰ ਦਿੱਤੇ । ਫਿਰ ਨਾਮ ਵਿਚ ਲਿਵ ਲਗਾਣ ਨਾਲ ਸਾਡਾ ਅਗਿਆਨਤਾ ਦਾ ਅੰਧੇਰਾ ਦੂਰ ਹੋ ਗਿਆ ਤੇ ਗਿਆਨ ਦਾ ਦੀਵਾ ਹਿਰਦੇ ਵਿਚ ਗੁਰੂ ਨਾਲ ਬਾਲ ਦਿਤਾ । ਮੇਰੀ ਤਾਂ ਲਾਜ ਗੁਰੂ ਦੇ ਹੱਥ ਵਿਚ ਹੀ ਹੈ ਕਿਉਂ ਕਿ ਮੈਂ ਤਾਂ ਸਿਰ ਗੁਰਾਂ ਅੱਗੇ ਵੇਚ ਦਿੱਤਾ ਹੈ ॥੫॥੧੦॥੨੪॥੬੨॥

## ਗਉੜੀ ਪੂਰਬੀ ਮਹਲਾ ੪ ॥ (ਪੰਨਾ ੧੭੨)

**ਰਾਮ ਗੁਰ ਕੈ ਬਚਨਿ ਹਰਿ ਪਾਇਆ ॥੧॥ਰਹਾਉ॥**

ਹੇ ਰਾਮ ! ਸਾਨੂੰ ਗੁਰਾਂ ਦੇ ਬਚਨਾਂ ਨੂੰ (ਸੁਣ ਕੇ) ਮੰਨਣ ਦੀ ਬਖ਼ਸ਼ਿਸ਼ ਕਰੋ ਤਾਂ ਜੋ ਅਸੀਂ ਗੁਰਾਂ ਦੇ ਉਪਦੇਸ਼ ਰਾਹੀਂ ਪ੍ਰਮੇਸ਼ਰ ਨੂੰ ਲਭ ਲਈਏ । ਅਸੀਂ ਹੰਕਾਰ ਕਰਕੇ ਅਗਿਆਨਤਾ ਵਾਲੀ ਮਤ ਰਖਦੇ ਸਾਂ ਪਰ ਗੁਰਾਂ

ਨਾਲ ਮਿਲਕੇ ਹੁਣ ਹੰਕਾਰ ਦੂਰ ਹੋ ਗਿਆ ਹੈ ਤੇ ਗੁਰਾਂ ਨੇ ਸਚਾ ਰਸਤਾ ਦਿਖਾ ਦਿਤਾ ਹੈ ਤੇ ਹਿਰਦੇ ਅੰਦਰ ਸਹਜ ਤੇ ਆਤਮਕ ਅਨੰਦ ਆ ਗਿਆ ਹੈ (ਪ੍ਰਭੂ ਦੇ ਮੇਲ ਕਰਕੇ) ॥੪॥੧॥੨੫॥੬੩॥

**ਗਉੜੀ ਪੂਰਬੀ ਮਹਲਾ ੪ ॥ (ਪੰਨਾ ੧੭੨)**

**ਗੁਰਮੁਖਿ ਹਰਿ ਲਿਵ ਲਾਵੈ ॥੧॥ਰਹਾਉ॥**

ਜੇ ਅਸੀਂ (ਗੁਰੂ ਵਲ ਮੁਖ ਕਰਕੇ) ਗੁਰਾਂ ਦੀ ਸਿਖਿਆ ਧਾਰਨ ਕਰੀਏ ਤਾਂ ਆਪਣੀ ਕਿਰਪਾ ਕਰਕੇ ਗੁਰੂ ਸਾਡੀ ਬ੍ਰਿਤੀ ਪ੍ਰਭੂ ਚਰਨਾਂ ਨਾਲ (ਨਾਮ ਨਾਲ) ਜੋੜ ਦਿੰਦਾ ਹੈ ਤੇ ਅਸੀਂ ਨਾਮ ਜਾਪ ਵਿਚ ਲਿਵ ਲੀਨ ਹੋ ਜਾਂਦੇ ਹਾਂ। ਜੋ ਗੁਰਾਂ ਦੀ ਮਤ ਧਾਰਨ ਕਰਦੇ ਹਨ, ਉਹ ਪ੍ਰਮੇਸ਼ਰ ਨੂੰ ਪ੍ਰਗਟ ਦੇਖਦੇ ਹਨ ਤੇ ਮਨ ਨਾਲ ਪ੍ਰਭੂ ਦਾ ਜਸ ਗਾਂਵਦੇ ਹਨ। ਹੁਣ ਮਨ ਗੁਰਾਂ ਦੇ ਉਪਦੇਸ਼ ਦੁਆਰਾ ਟਿਕ ਗਿਆ ਹੈ ਤੇ ਰਸਨਾ ਨਾਲ ਪ੍ਰਭੂ ਦਾ ਜਸ ਗਾਂਵਦੇ ਹਾਂ। ਪ੍ਰੰਤੂ ਗੁਰਾਂ ਦੀ ਕਿਰਪਾ ਬਿਨਾਂ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ ॥੪॥੧੨॥੨੬॥੬੪॥

**ਮਹਲਾ ੫ ਰਾਗੁ ਗਉੜੀ ਗੁਆਰੇਰੀ ਚਉਪਦੇ**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੭੫)**

**ਕਿਨਿ ਬਿਧਿ ਕੁਸਲ ਹੋਤ ਮੇਰੇ ਭਾਈ ॥**

**ਕਿਉ ਪਾਈਐ ਹਰਿ ਰਾਮ ਸਹਾਈ ॥੧॥ਰਹਾਉ॥**

ਹੇ ਮੇਰੇ ਭਾਈ ! ਕਿਸ ਰੀਤੀ ਨਾਲ ਅਸੀਂ ਸੁਖੀ ਹੋ ਸਕਦੇ ਹਾਂ? ਉਸ ਪ੍ਰਮੇਸ਼ਰ ਨੂੰ, ਜੋ ਸਾਡੀ ਸਹਾਇਤਾ ਹਰ ਥਾਂ ਕਰਦਾ ਹੈ, ਕਿਸ ਤਰ੍ਹਾਂ ਲਭ ਸਕਦੇ ਹਾਂ ?

**ਇਨਿ ਬਿਧ ਕੁਸਲ ਹੋਤ ਮੇਰੇ ਭਾਈ ॥**

**ਇਉ ਪਾਈਐ ਹਰਿ ਰਾਮ ਸਹਾਈ ॥੧॥ਰਹਾਉ ਦੂਜਾ॥੨॥**

ਅਸੀਂ ਝੂਠੇ ਲਾਲਚ ਵਿਚ ਲਗ ਕੇ ਜਨਮ ਗਵਾ ਦਿਤਾ ਹੈ ਕਿਉਂਕਿ ਇਸ ਮਾਇਆ ਵਿਚ ਗਲਤਾਨ ਹੋ ਕੇ ਮਨੁੱਖ ਸੁਖੀ ਨਹੀਂ ਹੋ ਸਕਦਾ। ਉਚੇ ਤੇ ਸੁੰਦਰ ਮੰਦਰਾਂ, ਘੋੜੇ ਤੇ ਹਾਥੀਆਂ ਜਾਂ ਲਸ਼ਕਰਾਂ ਵਿਚ ਹਉਮੈਂ ਹੀ ਉਪਜਦੀ ਹੈ। ਇਸ ਇਨਸਾਨ ਨੂੰ ਸਹੀ ਸੁਖ ਤਾਂ ਮਿਲਦਾ ਹੈ ਜੇ ਹੰਕਾਰ ਨੂੰ ਮਾਰ ਕੇ ਪ੍ਰਭੂ ਦਾ ਹੁਕਮ ਮੰਨੇ॥੧॥ਰਹਾਉ ਦੂਜਾ ॥੧॥

**ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੭੬)**

**ਜਿਸੁ ਰਾਖੈ ਆਪਿ ਰਾਮੁ ਦਇਆਰਾ ॥**

**ਤਿਸੁ ਨਾਹੀ ਦੂਜਾ ਕੋ ਪਹੁਚਨ ਹਾਰਾ ॥੧॥ਰਹਾਉ॥**

ਹੇ ਭਾਈ ! ਜਿਸ ਮਨੁੱਖ ਨੂੰ ਆਪ ਦਇਆਲੂ ਪ੍ਰਭੂ ਰਖਦਾ ਹੈ, ਉਸਦੇ ਬਰਾਬਰ ਦੂਜਾ ਕੋਈ ਵੀ ਨਹੀਂ ਪੁਜ ਸਕਦਾ। ਜਿਸ ਨੂੰ ਪ੍ਰਭੂ ਤ੍ਰਿਸ਼ਨਾ ਤੋਂ ਬਚਾਂਦਾ ਹੈ, ਉਸਦੀ ਬਰਾਬਰੀ ਕੋਈ ਨਹੀਂ ਕਰ ਸਕਦਾ। ਉਹ ਪ੍ਰਮੇਸ਼ਰ ਹਰ ਇਕ ਜਗ੍ਹਾ ਮਿਲਿਆ ਹੋਇਆ ਹੈ ਪ੍ਰੰਤੂ ਇਹ ਗਲ ਸਮਝ ਸਿਰਫ਼ ਗੁਰਮੁਖਾਂ ਨੂੰ ਹੀ ਆਂਵਦੀ ਹੈ ਬਾਕੀ ਤਾਂ ਭੁਲੇਖੇ ਵਿਚ ਭਟਕਦੇ ਹਨ। ਮਨਮੁਖ ਤਾਂ ਤ੍ਰਿਸ਼ਨਾ ਵਿਚ ਜੰਮਦੇ ਮਰਦੇ ਹਨ। ਦਾਸਾਂ ਦੀ ਪ੍ਰਭੂ ਨੂੰ ਮਿਲਣ ਦੀ ਆਸ ਪੂਰੀ ਹੋ ਗਈ ਹੈ ॥੪॥੨॥੭੧॥

**ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੭੬)**

**ਮਿਲੁ ਜਗਦੀਸ ਮਿਲਨ ਕੀ ਬਰੀਆ ॥**

**ਚਿਰੰਕਾਲ ਇਹ ਦੇਹ ਸੰਜਰੀਆ ॥੧॥ਰਹਾਉ॥**

ਹੇ ਭਾਈ ! ਇਹ ਮਨੁੱਖਾ ਜਨਮ ਹੀ ਪ੍ਰਮੇਸ਼ਰ ਦੇ ਮਿਲਣ ਦਾ ਇਕ ਸਮਾਂ (ਮੌਕਾ) ਮਿਲਦਾ ਹੈ ਕਿਉਂਕਿ ਬਹੁਤ ਸਾਰਾ ਸਮਾਂ ਤਾਂ ਜਨਮ ਮਰਨ ਦੇ ਗੇੜ (੮੪ ਦਾ ਗੇੜ) ਵਿਚ ਭੌਂਦਿਆ ਹੀ ਗੁਜ਼ਰ ਗਿਆ ਹੈ ਤੇ ਫਿਰ ਇਹ ਮਨੁੱਖਾ ਦੇਹ ਮਿਲੀ । ਕਈ ਜਨਮ ਅਸੀਂ ਕੀੜੇ, ਪਤੰਗੇ, ਹਾਥੀ, ਮਛ, ਪੰਛੀ ਤੇ ਸੱਪ ਆਦਿ ਜੂਨਾਂ ਵਿਚ ਫਿਰਦੇ ਰਹੇ ਤੇ ਹੁਣ ਇਹ ਜਨਮ ਸੰਤਾਂ ਦੀ ਸੰਗਤ ਵਾਸਤੇ ਮਿਲਿਆ ਹੈ ਤਾਂ ਜੋ ਗੁਰਾਂ ਦੀ ਸੇਵਾ ਵਿਚ ਤੇ ਗੁਰ ਸਿਖਿਆ ਲੈ ਕੇ ਨਾਮ ਜਪੀਏ । ਸੋ ਆਪਣਾ ਮਾਨ ਅਪਮਾਨ ਛਡ ਕੇ ਜੀਵਤ ਭਾਵ ਤੋਂ ਮਰ ਕੇ ਦਰਗਾਹ ਵਿਚ ਪ੍ਰਵਾਨ ਹੋਵਾਂਗੇ । ਸੋ ਪ੍ਰਭੂ ਦਾ ਜਸ ਗਾ ਕੇ ਪ੍ਰਭੂ ਨਾਲ ਮਿਲ ਸਕਦੇ ਹਾਂ ॥੪॥੩॥੭੨॥

**ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੭੬)**

**ਹਰਿ ਹਰਿ ਨਾਮੁ ਅੰਤਰਿ ਉਰਧਾਰਿ ॥**

**ਸੀਘਰ ਕਾਰਜੁ ਲੇਹੁ ਸਵਾਰਿ ॥੧॥ਰਹਾਉ॥**

ਹੇ ਭਾਈ ! ਹਰਿ ਹਰਿ ਨਾਮ ਨੂੰ ਹਿਰਦੇ ਵਿਚ ਧਾਰ ਲਉ ਅਤੇ ਇਸ ਸੰਸਾਰ ਵਿਚ ਆਪਣਾ ਕੰਮ ਛੇਤੀ ਨਾਲ ਸਵਾਰ ਲਵੋ । (ਕਿਧਰੇ ਅੰਤ ਸਮਾਂ ਜਾਂ ਮੌਤ ਨਾ ਆਵੇ) । ਕੁਝ ਚੰਗੇ ਕਰਮਾਂ ਜਾਂ ਭਾਗਾਂ ਕਰਕੇ ਇਹ ਮਨੁੱਖਾ ਜਨਮ ਮਿਲਿਆ ਸੀ, ਇਸ ਲਈ ਨਾਮ ਸਿਮਰਨ ਦਾ ਬੀਜ ਬੀਜੋ । ਜੇ ਰੋਜ਼ ਪ੍ਰਮੇਸ਼ਰ ਦੇ ਗੁਣਾਂ ਦਾ ਜਸ ਗਾਉਗੇ ਤਾਂ ਸੁਖ ਪਾਉਗੇ ਤਾਂ ਜਮਾਂ ਦਾ ਡਰ ਦੂਰ ਹੋ ਜਾਏਗਾ । ਪਹਿਲੋਂ ਆਪਣੀ ਸਿਆਣਪ ਛੱਡੋ ਤੇ ਗੁਰਾਂ ਦੀ ਚਰਨੀ ਲਗੋ । ਪ੍ਰਭੂ ਨੂੰ ਨੇੜੇ ਜਾਣਕੇ ਉਸ ਮਾਲਕ ਦੇ ਹੁਕਮ ਵਿਚ ਚਲਣਾ ਚਾਹੀਦਾ ਹੈ ਫਿਰ ਹੰਕਾਰ ਤਿਆਗ ਕੇ ਨਾਮ ਜਾਪ ਕਰਨ ਨਾਲ ਮੁਕਤ ਹੋ ਜਾਈਦਾ ਹੈ ॥੪॥੪॥੭੩॥

**ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੭੭)**

**ਜੋ ਗੁਰਿ ਦੀਆ ਸੁ ਮਨ ਕੈ ਕਾਮਿ ॥**

**ਸੰਤ ਕਾ ਕੀਆ ਸਤਿ ਕਰਿ ਮਾਨਿ ॥੧॥ਰਹਾਉ॥**

ਹੇ ਭਾਈ ! ਜੋ ਗੁਰਾਂ ਨੇ ਨਾਮ ਦੀ ਬਖ਼ਸ਼ਸ਼ ਕੀਤੀ ਹੈ ਉਹ ਮਨ ਨੂੰ ਜਿੱਤਣ ਲਈ (ਕਾਬੂ ਕਰਨ) ਲਾਭਦਾਇਕ ਹੋਵੇਗੀ । ਜੋ ਗੁਰਾਂ ਦਾ ਹੁਕਮ ਹੋਵੇ ਉਸ ਨੂੰ ਸਚਾ ਕਰਕੇ ਮੰਨੋ ਤੇ ਉਸ ਦੇ ਮੁਤਾਬਿਕ ਚਲੀਏ । ਗੁਰਾਂ ਦਾ ਉਪਦੇਸ਼ ਤਾਂ ਜੀਵ ਦਾ ਸਚਾ ਸਾਥੀ ਹੈ ਅਤੇ ਗੁਰਾਂ ਦਾ ਬਚਨ ਪ੍ਰਭੂ ਦੇ ਨਾਮ ਰੰਗ ਵਿਚ ਰੰਗ ਦਿੰਦਾ ਹੈ । ਸੋ ਇਸ ਉਪਦੇਸ਼ ਨੂੰ ਮੰਨ ਕੇ ਪ੍ਰਮੇਸ਼ਰ ਦੇ ਗੁਣ ਗਾਉਣੇ ਚਾਹੀਦੇ ਹਨ । ਜਿਨ੍ਹਾਂ ਉਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ ਉਹ ਅਨਾਥ ਨਹੀਂ ਹਨ ਤੇ ਪ੍ਰਭੂ ਦੀ ਮਿਹਰ ਸਦਕਾ ਸੋਭਾ ਪਾਂਦੇ ਹਨ ॥੪॥੫॥੭੪॥

## ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੭੭)

**ਰਮਈਆ ਰੇਨੁ ਸਾਧ ਜਨ ਪਾਵਉ ॥**

**ਗੁਰ ਮਿਲਿ ਅਪੁਨਾ ਖਸਮੁ ਧਿਆਵਉ ॥੧॥ਰਹਾਉ॥**

ਹੇ ਭਾਈ ! ਜਿਨ੍ਹਾਂ ਮਨੁੱਖਾਂ ਦਾ ਪ੍ਰਮੇਸ਼ਰ, ਜੋ ਹਰ ਥਾਂ ਰੰਮਿਆ ਹੋਇਆ ਹੈ, ਵਿਚ ਨਿਸਚਾ ਹੋ ਗਿਆ ਹੈ, ਉਨ੍ਹਾਂ ਸਾਧ ਜਨਾਂ ਦੀ ਚਰਨ ਧੂੜ ਲੈ ਕੇ ਮਸਤਕ ਉਤੇ ਲਗਾਈਏ । ਫਿਰ ਐਸੇ ਸੰਤ ਰੂਪ ਗੁਰਾਂ ਦੀ ਸਿਖਿਆ ਲੈ ਕੇ ਆਪਣੇ ਮਾਲਕ ਪ੍ਰਭੂ ਦਾ ਧਿਆਨ ਧਰੀਏ ਤੇ ਨਾਮ ਸਿਮਰਨ ਕਰੀਏ । ਉਸ ਪ੍ਰਭੂ ਨੂੰ ਕਦੇ ਵੀ ਮਨ ਤੋਂ ਨਾ ਵਿਸਾਰੀਏ ਜਿਸ ਨੇ ਸਮਝ ਬਖ਼ਸ਼ ਕੇ ਨੌ ਨਿਧੀਆਂ ਦਾ ਖ਼ਜ਼ਾਨਾ (ਨਾਮ) ਬਖ਼ਸ਼ਿਆ ਹੈ । ਐਸੇ ਪ੍ਰਭੂ ਨੂੰ ਸਾਹ ਲੈਂਦਿਆਂ ਤੇ ਗ੍ਰਾਹੀ ਮੂੰਹ ਵਿਚ ਪਾਂਦਿਆਂ, ਹਰ ਦਮ ਯਾਦ ਰਖੀਏ ਜਿਸ ਦੀ ਕਿਰਪਾ ਦੁਆਰਾ ਨਾਮ ਅੰਕ੍ਰਿਤ ਮਿਲਿਆ ਹੈ ॥੪॥੬॥੭੫॥

## ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੭੮)

**ਜਪਿ ਮਨ ਮੇਰੇ ਰਾਮ ਰਾਮ ਰੰਗਿ ॥**

**ਘਰਿ ਬਾਹਰਿ ਤੇਰੈ ਸਦ ਸੰਗਿ ॥੧॥ਰਹਾਉ॥**

ਹੇ ਮੇਰੇ ਮਨ ! ਪ੍ਰਭੂ ਦੇ ਨਾਮ ਰੰਗ ਵਿਚ ਐਸਾ ਰੰਗਿਆ (ਮਸਤ) ਰਹੋ । ਜਿਸ ਤਰ੍ਹਾਂ ਪ੍ਰਭੂ ਹਰ ਥਾਂ ਰੰਮਿਆ ਹੋਇਆ ਹੈ, ਤੂੰ ਵੀ ਅਠੇ ਪਹਰ ਮਾਲਕ ਦੇ ਨਾਮ ਨੂੰ ਜਪਦਾ ਰਹੁ । ਉਹ ਮਾਲਕ ਤਾਂ ਹਮੇਸ਼ਾਂ, ਘਰ ਬਾਹਰ, ਤੇਰੇ ਨਾਲ ਹੀ ਵਸਦਾ ਹੈ ਤੇ ਤੇਰੀ ਸਹਾਇਤਾ ਕਰਦਾ ਹੈ । ਆਪਣੀ ਸਿਆਣਪ ਛਡ ਕੇ ਉਸ ਮਾਲਕ ਦੀ ਸ਼ਰਨੀ ਪੈਣਾ ਚਾਹੀਦਾ ਹੈ ਕਿਉਂਕਿ ਉਸ ਤੋਂ ਬਿਨਾਂ ਤਾਂ ਕੁਝ ਵੀ ਨਹੀਂ । ਗੁਰਾਂ ਦੇ ਸ਼ਬਦ ਦੁਆਰਾ ਨਾਮ ਅੰਮ੍ਰਿਤ ਚਖ ਕੇ ਉਸਦੀ ਟੇਕ ਮਨ ਵਿਚ ਰਖੀਏ । ਜਿਨ੍ਹਾਂ ਗੁਰਮੁਖਾਂ ਨੇ ਨਾਮ ਵਿਚ ਲਿਵ ਲਾਈ ਹੈ ਉਹ ਵਡੇ ਭਾਗਾਂ ਵਾਲੇ ਧੰਨਤਾ ਯੋਗ ਹਨ ॥੪॥੭॥੭੬॥

## ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੭੮)

**ਹਰਿ ਹਰਿ ਨਾਮੁ ਜਪਤ ਜਨੁ ਤਾਰਿਓ ॥**

**ਅਗਨਿ ਸਾਗਰੁ ਗੁਰਿ ਪਾਰਿ ਉਤਾਰਿਓ ॥੧॥ਰਹਾਉ॥**

ਹੇ ਮੇਰੇ ਮਨ ! ਜਿਹੜਾ ਮਨੁੱਖ ਗੁਰਾਂ ਦਾ ਉਪਦੇਸ਼ ਧਾਰਨ ਕਰਕੇ ਹਰੀ ਦਾ ਨਾਮ ਜਪਦਾ ਹੈ, ਉਹ ਸੰਸਾਰ ਤੋਂ ਪ੍ਰਭੂ ਨੇ ਤਾਰ ਲਿਆ ਹੈ । ਫਿਰ ਐਸੇ ਮਨੁੱਖ ਨੂੰ ਗੁਰਾਂ ਦੇ ਨਾਮ ਉਪਦੇਸ਼ ਰਾਹੀਂ ਇਸ ਸੰਸਾਰ ਭਵ ਸਾਗਰ ਤੋਂ, ਜੋ ਅਗ ਵਾਂਗੂ ਤਪ ਰਿਹਾ ਹੈ, ਬਚਾ ਲਿਆ ਹੈ । ਜੋ ਵਡੇ ਭਾਗਾਂ ਕਰਕੇ ਸਾਧ ਸੰਗਤ ਦਾ ਮੇਲ ਪਾਂਦਾ ਹੈ, ਉਸ ਨੂੰ ਹਰੀ ਪ੍ਰੇਮ ਦਾ ਰੰਗ ਚੜ੍ਹ ਗਿਆ ਹੈ ਤੇ ਮਨ ਨਿਰਮਲ ਹੋ ਗਿਆ ਹੈ । ਐਸੇ ਮਨੁੱਖ ਨਾਮ ਸਿਮਰਨ ਵਿਚ ਸੇਵਕ ਬਣਕੇ ਲਗਦੇ ਹਨ ਤੇ ਉਨ੍ਹਾਂ ਦੇ ਮਾਇਆ ਬੰਧਨ ਪ੍ਰਭੂ ਦੀ ਕਿਰਪਾ ਦੁਆਰਾ ਕਟੇ ਜਾਂਦੇ ਹਨ ਅਤੇ ਉਹ ਪ੍ਰਭੂ ਨਾਲ ਮਿਲ ਜਾਂਦੇ ਹਨ ॥੪॥੮॥੭੭॥

## ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੭੮)

**ਓਹ ਬੇਲਾ ਕਛੁ ਚੀਤਿ ਨ ਆਵੈ ॥**

**ਬਿਨਸਿ ਜਾਇ ਤਾਹੂ ਲਪਟਾਏ ॥੧॥ਰਹਾਉ॥**

ਹੇ ਭਾਈ ! ਜੋ ਮਨਮੁਖ ਪ੍ਰਭੂ ਦੇ ਨਾਮ ਤੋਂ ਵਾਂਜਾਂ ਹੈ, ਉਸ ਨੂੰ ਨਾ ਤਾਂ ਮਾਂ ਦੇ ਗਰਭ ਵਿਚ ਰਹਿਣ ਵਾਲਾ ਭਿਆਨਕ ਸਮਾਂ ਤੇ ਨਾ ਹੀ ਮੌਤ ਦਾ ਵੇਲਾ ਚੇਤੇ ਹੈ ਸਗੋਂ ਇਹ ਤਾਂ ਮਾਇਆ ਮੋਹ ਵਿਚ ਉਨ੍ਹਾਂ ਪਦਾਰਥਾਂ ਨੂੰ ਚੰਬੜਿਆ ਹੋਇਆ ਹੈ ਜੋ ਨਾਸਵੰਤ ਹਨ ਤੇ ਨਾਲ ਨਹੀਂ ਜਾਂਦੇ । ਇਸ ਮੂਰਖ ਨੇ ਤਾਂ ਦੁਗਣੀ ਮਾਇਆ ਇਕਠੀ ਕਰ ਲਈ ਹੈ ਤੇ ਮੌਤ ਨੂੰ ਭੁਲ ਕੇ ਵਿਸ਼ੇ ਵਿਕਾਰਾਂ ਵਿਚ ਮਸਤ ਹੈ । ਪ੍ਰਭੂ ਅਗੇ ਇਹ ਹੀ ਬੇਨਤੀ ਕਰੀਏ ਕਿ ਨਾਮ ਦੀ ਦਾਤ ਬਖ਼ਸ਼ ਕੇ ਓਹ ਸਾਨੂੰ ਕਦੇ ਵੀ ਨਾ ਭੁੱਲੇ ॥੫॥੯॥੭੮॥

## ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੭੮)

**ਮਨ ਮੇਰੇ ਗਹੁ ਹਰਿ ਨਾਮ ਕਾ ਓਲਾ ॥**

**ਤੁਝੈ ਨ ਲਾਗੈ ਤਾਤਾ ਝੋਲਾ ॥੧॥ਰਹਾਉ॥**

ਹੇ ਮੇਰੇ ਮਨ ! ਹਰੀ ਦੇ ਨਾਮ ਦੀ ਟੇਕ ਨੂੰ ਚੰਗੀ ਤਰ੍ਹਾਂ ਫੜ ਲਉ ਤੇ ਇਸ ਆਸਰੇ ਨੂੰ ਕਦੀ ਵੀ ਨਾ ਛੱਡੋ । (ਮਾਲਕ ਦੇ ਹੱਥ ਨੂੰ ਚੰਗੀ ਤਰ੍ਹਾਂ ਪਕੜ ਲੈ) । ਫਿਰ ਤੈਨੂੰ ਕਦੀ ਵੀ ਦੁਖਾਂ ਦਾ ਝੋਲਾ (ਬੁਲਾ) ਨਹੀਂ ਲਗੇਗਾ ਅਤੇ ਕਦੀ ਵੀ ਤਤੀ ਵਾ ਨਹੀਂ ਲਗੇਗੀ । ਆਪਣੀ ਚਤੁਰਾਈ ਨੂੰ ਛੱਡ ਕੇ ਪ੍ਰਮੇਸ਼ਰ ਦੀ ਸੇਵਾ ਵਿਚ ਲਗਿਆ ਰਹੁ ਤੇ ਨਾਮ ਜਪ ਕੇ ਸ਼ਾਂਤੀ ਮਿਲੇਗੀ । ਹੇ ਭਾਈ ! ਗੁਰਾਂ ਦੇ ਉਪਦੇਸ਼ ਰਾਹੀਂ ਅੰਮ੍ਰਿਤ ਰੂਪੀ ਨਾਮ ਦਾ ਜਾਪ ਕਰਕੇ ਤੇਰੀਆਂ ਆਸਾਂ ਪੂਰੀਆਂ ਹੋ ਜਾਣਗੀਆਂ ॥੮॥੧੦॥੭੯॥

## ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੭੯)

**ਬਿਨੁ ਹਰ ਭਜਨ ਦੇਖਉ ਬਿਲ ਲਾਤੇ ॥**

**ਧ੍ਰਿਗੁ ਤਨੁ ਧ੍ਰਿਗੁ ਧਨੁ ਮਾਇਆ ਸੰਗਿ ਰਾਤੇ ॥੧॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਦੇ ਭਜਨ ਬਿਨਾਂ ਕਈ ਮਨੁੱਖ ਰੋਂਦੇ ਕੁਰਲਾਂਦੇ ਨਜ਼ਰ ਆਉਂਦੇ ਹਨ । ਜੋ ਇਨਸਾਨ ਮਾਇਆ ਦੇ ਮੋਹ ਕਰਕੇ ਛਲ ਕਪਟ ਵਿਚ ਮਸਤ ਰਹਿੰਦੇ ਹਨ, ਉਨ੍ਹਾਂ ਦਾ ਸਰੀਰ ਤੇ ਦੌਲਤ ਧ੍ਰਿਕਾਰ ਹੈ । ਕਿਉਂਕਿ ਇਸ ਧਨ ਦੀ ਖ਼ਾਤਰ ਇਹ ਗ਼ਲਤ ਰਸਤੇ ਚਲਦਾ ਹੈ । ਦੁਨੀਆਵੀ ਦੌਲਤ ਜਾਂ ਪੁਤ੍ਰ ਇਸਤ੍ਰੀ ਆਦਿ ਸਭ ਸਾਥ ਛੱਡ ਦਿੰਦੇ ਹਨ ਇਸ ਲਈ ਆਦਮੀ ਨੂੰ ਸ਼ਾਂਤੀ ਨਹੀਂ ਮਿਲਦੀ । ਪ੍ਰਭੂ ਨੇ ਹੀ ਮਾਇਆ ਦੇ ਕੇ ਅੰਦਰ ਤ੍ਰਿਸ਼ਨਾ ਦੀ ਅਗ ਜਲਾ ਦਿੱਤੀ ਹੈ । ਸੋ ਨਾਮ ਦਾਨ ਦੀ ਬਖ਼ਸ਼ਸ਼ ਵਾਸਤੇ ਬੇਨਤੀ ਕਰਨੀ ਚਾਹੀਦੀ ਹੈ ॥੪॥੧੧॥੮੦॥

### ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੭੯)

**ਸੋ ਸੁਖੁ ਮੋਕਉ ਸੰਤ ਬਤਾਵਹੁ॥ ਤ੍ਰਿਸਨਾ ਬੂਝੈ ਮਨੁ ਤ੍ਰਿਪਤਾਵੈ ॥੧॥ਰਹਾਉ॥**

---

**ਜਾ ਕੈ ਹਰਿ ਧਨੁ ਸੋਈ ਸੁਹੇਲਾ॥ ਪ੍ਰਭੁ ਕਿਰਪਾ ਤੇ ਸਾਧ ਸੰਗ ਮੇਲਾ ॥੧॥ਰਹਾਉ ਦੂਜਾ॥੧੮॥੮੧॥**

ਹੇ ਸੰਤ ਜਨੋ ! ਮੈਨੂੰ ਕੋਈ ਐਸਾ ਰਸਤਾ ਦਸੋ ਜੋ ਆਤਮਕ ਅਨੰਦ ਤੇ ਸੁਖਾਂ ਦੀ ਪ੍ਰਾਪਤੀ ਦੇਵੇ ਅਤੇ ਜਿਸ ਨਾਲ ਮੇਰੀ ਤ੍ਰਿਸ਼ਨਾ ਤੇ ਭੁਖ ਦੂਰ ਹੋ ਜਾਏ । ਫਿਰ ਮਨ ਤ੍ਰਿਪਤ ਹੋ ਜਾਏ ਤੇ ਮੈਂ ਹੋਰ ਹੋਰ ਦੀ ਭੁਖ ਵਿਚ ਜੀਵਨ ਨਾ ਗੁਜ਼ਾਰਾਂ । ਮਾਇਆ ਦੇ ਬਹੁਤ ਰੰਗ ਤਮਾਸ਼ੇ ਦੇਖੇ ਹਨ ਪਰ ਮਨ ਨੂੰ ਸ਼ਾਂਤੀ ਕਿਧਰੇ ਵੀ ਨਹੀਂ । ਜਦੋਂ ਚੰਗੇ ਭਾਗ ਹੋਣ ਤੇ ਸਾਧ ਸੰਗਤ ਦਾ ਮੇਲ ਹੋ ਜਾਏ ਤਾਂ ਪ੍ਰਭੂ ਦਾ ਜਸ ਸੁਣ ਕੇ ਆਤਮਕ ਅਨੰਦ ਮਿਲ ਜਾਂਦਾ ਹੈ॥੧॥ਰਹਾਉ ਦੂਜਾ ॥੧੮॥੮੧॥

### ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੮੦)

**ਕਵਨ ਸੁ ਬਿਧਿ ਜਿਤੁ ਰਾਮ ਗੁਣ ਗਾਇ ॥**

**ਕਵਨ ਸੁ ਮਤਿ ਜਿਤੁ ਤਰੈ ਇਹ ਮਾਇ ॥੧॥ਰਹਾਉ॥**

ਹੇ ਭਾਈ ! ਉਹ ਕਿਹੜੀ ਰੀਤੀ ਹੈ ਜਿਸ ਨਾਲ ਇਹ ਜੀਵ ਹਰੀ ਦੇ ਗੁਣ ਗਾਵੇ ? ਉਹ ਕਿਹੜੀ ਸਿੱਖਿਆ ਹੈ ਜਿਸ ਨੂੰ ਧਾਰਨ ਕਰਕੇ ਇਸ ਸੰਸਾਰ ਰੂਪੀ ਸਮੁੰਦ੍ਰ ਨੂੰ ਤਰ ਸਕਦੇ ਹਾਂ ? ਇਹ ਮੂਰਖ ਇਨਸਾਨ ਇਸ ਸਰੀਰ, ਪੁਤ੍ਰ ਤੇ ਇਸਤ੍ਰੀ ਨੂੰ ਆਪਣਾ ਸਮਝਦਾ ਹੈ ਤੇ ਰਾਮ ਦਾ ਭਗਤ ਨਹੀਂ ਬਣ ਸਕਦਾ । ਸਚਾਈ ਨੂੰ ਤਾਂ ਇਹੁ ਬਰਾਬਰ ਸਮਝਦਾ ਨਹੀਂ ਹੈ ਤੇ ਨਾਮ ਰੂਪੀ ਅੰਮ੍ਰਿਤ ਨਹੀਂ ਚਖਦਾ ॥੪॥੧੩॥੮੨॥

### ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੮੦)

**ਤੁਮ ਲਾਵਹੁ ਤਉ ਲਾਗਹ ਸੇਵ ॥**

**ਹਮ ਤੇ ਕਛੂ ਨ ਹੋਵੈ ਦੇਵ ॥੧॥ਰਹਾਉ॥**

ਹੇ ਪ੍ਰਭੂ ! ਜੇ ਆਪਣੀ ਕਿਰਪਾ ਕਰਕੇ ਸਾਨੂੰ ਆਪਣੀ ਸੇਵਾ ਵਿਚ ਲਗਾਉ ਤਾਂ ਹੀ ਅਸੀਂ ਲਗ ਸਕਦੇ ਹਾਂ । ਸਾਡੇ ਆਪਣੇ ਕੁਝ ਵੀ ਵਸ ਨਹੀਂ ਤੇ ਨਾ ਹੀ ਕੋਈ ਸ਼ਕਤੀ ਹੈ । ਜੇ ਪ੍ਰਭੂ ਕਿਰਪਾ ਕਰੇ ਤਾਂ ਅਸੀਂ ਨਾਮ ਸਿਮਰਨ ਵਿਚ ਲਗ ਕੇ, ਹਉਮੈਂ ਨੂੰ ਤਿਆਗ ਕੇ ਮਾਇਆ ਦੇ ਬੰਧਨਾਂ ਤੋਂ ਮੁਕਤ ਹੋ ਸਕਦੇ ਹਾਂ । ਪ੍ਰਭੂ ਅਗੇ ਸਾਡੀ ਬੇਨਤੀ ਹੈ ਕਿ ਸਤ ਸੰਗ ਦੁਆਰਾ ਆਪਣੇ ਨਾਮ ਵਿਚ ਲਗਾ ਕੇ ਸਾਨੂੰ ਵੀ ਮੁਕਤੀ ਬਖ਼ਸ਼ੇ ॥੪॥੧੪॥੮੩॥

### ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੮੧)

**ਅੰਮ੍ਰਿਤ ਰਸਨਾ ਪੀਉ ਪਿਆਰੀ ॥**

**ਇਹ ਰਸ ਰਾਤੀ ਹੋਏ ਤ੍ਰਿਪਤਾਰੀ ॥ਰਹਾਉ॥**

ਹੇ ਪਿਆਰੀ ਰਸਨਾ ! ਤੂੰ ਅੰਮ੍ਰਿਤ ਰੂਪੀ ਨਾਮ ਨੂੰ ਪੀ ਤੇ ਫਿਰ ਇਸ ਰਸ ਵਿਚ ਰਤੀ ਹੋਈ ਤੂੰ ਤ੍ਰਿਪਤ ਹੋ ਜਾਵੇਂਗੀ । ਜੇ ਰਾਮ ਨਾਮ ਦਾ ਸੁਆਦ ਚਖੇਗੀ ਤਾਂ ਅਸਚਰਜ ਹੋ ਜਾਏਂਗੀ । ਦੁਨੀਆਂ ਦੇ ਸਾਰੇ ਰਸ ਪ੍ਰਮੇਸ਼ਰ ਦੇ ਨਾਮ

ਬਿਨਾਂ ਫਿਕੇ ਤੇ ਫੋਕੇ ਹਨ। ਰਾਮ ਦੇ ਗੁਣ ਗਾਵਣ ਤੇ ਨਾਮ ਧਿਆਵਣ ਦਾ ਰਸ ਸਾਧ ਸੰਗਤ ਵਿਚ ਹੀ ਆਂਵਦਾ ਹੈ। ਜਿਨ੍ਹਾਂ ਮਨੁੱਖਾਂ ਦੀ ਗੁਰੂ ਨੇ ਸਹਾਇਤਾ ਕੀਤੀ ਉਹ ਮਨੁੱਖ ਹੀ ਨਾਮ ਰਸ ਪੀ ਕੇ ਤ੍ਰਿਪਤ ਰਹਿੰਦੇ ਹਨ ॥੪॥੧੫॥੮੪॥

**ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੮੧)**

**ਨਾਮ ਰਤਨ ਕੋ ਕੋ ਬਿਉਹਾਰੀ ॥**

**ਅੰਮ੍ਰਿਤ ਭੋਜਨੁ ਕਰੇ ਆਹਾਰੀ ॥੧॥ਰਹਾਉ॥**

ਹੇ ਭਾਈ! ਕੋਈ ਵਿਰਲਾ ਹੀ ਮਨੁੱਖ ਇਸ ਨਾਮ ਰਤਨ ਦਾ ਵਪਾਰ ਕਰਦਾ ਹੈ। ਫਿਰ ਉਹ ਅੰਮ੍ਰਿਤ ਨਾਮ ਦਾ ਭੋਜਨ ਖਾ ਕੇ ਅਨੰਦ ਮਾਣਦਾ ਹੈ। (ਉਹ ਦਿਨ ਰਾਤ ਹੀ ਇਹ ਆਹਾਰ ਕਰਦਾ ਹੈ)। ਮਨ ਤਾਂ ਮੰਦਰ ਹੈ ਤੇ ਸਰੀਰ ਇਸ ਦੇ ਬਾਹਰ ਵਾੜ ਦੀ ਤਰ੍ਹਾਂ ਹੈ। ਸਰੀਰ ਵਿਚ ਗੁਣਾਂ ਰੂਪ ਅਪਾਰ ਵਸਤੂ ਹੈ ਨਾਮ ਦੀ। ਇਸ ਮੰਦਰ ਵਿਚ ਪ੍ਰਮੇਸ਼ਰ ਇਕ ਸ਼ਾਹੂਕਾਰ ਦੀ ਤਰ੍ਹਾਂ ਹੈ ਪਰ ਕੋਈ ਵਿਰਲਾ ਵਪਾਰੀ ਐਸੇ ਸ਼ਾਹੂਕਾਰ ਤੇ ਭਰੋਸਾ ਕਰਦਾ ਹੈ। ਮਾਲਕ ਦੀ ਪ੍ਰਸੰਨਤਾ ਸਤਗੁਰਾਂ ਨੂੰ ਮਨ ਤਨ ਅਰਪਨ ਕਰਕੇ ਸੇਵਾ ਵਿਚ ਲਗਿਆਂ ਹੀ ਮਿਲਦੀ ਹੈ। ਉਹ ਕਿਹੜਾ ਦਾਤਾ ਹੈ ਜੋ ਪ੍ਰਭੂ ਨਾਲ ਮੇਲ ਕਰਾ ਦੇਵੇ ?੪॥੧੬॥੮੫॥

**ਗਉੜੀ ਮਹਲਾ ੫ ਗੁਆਰੇਰੀ ॥ (ਪੰਨਾ ੧੮੧)**

**ਹਰਿ ਸੰਗਿ ਰਾਤੇ ਮਨ ਤਨ ਹਰੇ ॥**

**ਗੁਰ ਪੂਰੇ ਕੀ ਸਰਨੀ ਪਰੇ ॥੧॥ਰਹਾਉ॥**

ਹੇ ਭਾਈ! ਜਦੋਂ ਇਹ ਮਨੁੱਖ ਗੁਰਾਂ ਦੀ ਸ਼ਰਨ ਵਿਚ ਜਾਂਦਾ ਹੈ, ਗੁਰਾਂ ਦਾ ਉਪਦੇਸ਼ ਸੁਣ ਕੇ ਮੰਨਦਾ ਹੈ ਤਾਂ ਉਸ ਦਾ ਮਨ ਤੇ ਤਨ ਪ੍ਰਮੇਸ਼ਰ ਦੇ ਨਾਮ ਰੰਗ ਵਿਚ ਰੰਗਿਆ ਜਾਂਦਾ ਹੈ ਤੇ ਉਹ ਹਰਿਆ ਭਰਿਆ ਹੋ ਜਾਂਦਾ ਹੈ। ਜਿਹੜੇ ਪ੍ਰਭੂ ਨੂੰ ਆਪਣੇ ਅੰਗ ਸੰਗ ਮੰਨਦੇ ਹਨ ਉਹ ਦਿਨ ਰਾਤ ਉਸ ਦੇ ਪ੍ਰੇਮ ਵਿਚ ਮਸਤ ਰਹਿੰਦੇ ਹਨ। ਐਸੇ ਮਨੁੱਖ ਹਮੇਸ਼ਾਂ ਪ੍ਰਭੂ ਦੇ ਨਾਮ ਵਿਚ ਧਿਆਨ ਲਗਾ ਕੇ ਖ਼ੁਸ਼ੀ ਗ਼ਮੀ ਜਾਂ ਸੁਖ ਦੁਖ ਤੋਂ ਮੁਕਤ ਰਹਿੰਦੇ ਹਨ। ਪ੍ਰਭੂ ਸਾਡੇ ਉਤੇ ਵੀ ਕਿਰਪਾ ਕਰੇ ਤੇ ਸੰਤਾਂ ਦੀ ਚਰਨ ਧੂੜ ਬਖ਼ਸ਼ੇ ਤਾਂ ਜੋ ਪ੍ਰਭੂ ਨੂੰ ਹਰ ਇਕ ਜੀਵ ਵਿਚ ਰੰਮਿਆ ਦੇਖੀਏ ॥੪॥੧੭॥੮੬॥

**ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੮੧)**

**ਤੂੰ ਮੇਰੇ ਲਾਲਨ ਤੂੰ ਮੇਰੇ ਪ੍ਰਾਨ ॥**

**ਤੂੰ ਮੇਰੇ ਸਾਹਿਬ ਤੂੰ ਮੇਰੇ ਖਾਨ ॥੧॥ਰਹਾਉ॥**

ਹੇ ਪ੍ਰਭੂ! ਤੂੰ ਮੈਨੂੰ ਪਿਆਰ ਕਰਨ ਵਾਲਾ ਤੇ ਲਾਡ ਲਡਾਵਣ ਵਾਲਾ ਹੈ ਅਤੇ ਤੂੰ ਹੀ ਮੇਰੇ ਪ੍ਰਾਨਾਂ ਦਾ ਆਧਾਰ ਹੈ। ਤੂੰ ਹੀ ਮੇਰਾ ਮਾਲਕ ਤੇ ਮੇਰਾ ਸਰਦਾਰ ਹੈਂ।(ਜੋ ਮੈਨੂੰ ਖਾਣ ਪੀਣ ਨੂੰ ਦਿੰਦਾ ਹੈ)। ਹੇ ਪ੍ਰਭੂ! ਤੂੰ ਹੀ ਮੇਰਾ ਸਾਥੀ ਤੇ ਮਿਤ੍ਰ ਹੈਂ ਤੇ ਮੈਨੂੰ ਤੇਰੇ ਨਾਲ ਪਿਆਰ ਹੈ। ਜਿਸ ਤਰ੍ਹਾਂ ਤੂੰ ਚਾਹੁੰਦਾ ਹੈਂ ਤੇ ਹੁਕਮ ਕਰਦਾ ਹੈਂ ਮੈਂ ਉਸ ਪਾਸੇ ਤੁਰਦਾ ਹਾਂ। ਮੈਂ ਮਨ ਤਨ ਕਰਕੇ ਤੈਨੂੰ ਹੀ ਧਿਆਇਆ ਹੈ ਤੇ ਤੇਰੇ ਮਿਲਨ ਦਾ ਭੇਦ ਗੁਰਾਂ ਤੋਂ ਪਾਇਆ ਹੈ ॥੪॥੧੮॥੮੭॥

**ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੮੨)**

**ਮਾਇਆ ਬਿਆਪਤ ਬਹੁ ਪਰਕਾਰੀ ॥**

**ਸੰਤ ਜੀਵਹਿ ਪ੍ਰਭ ਓਟ ਤੁਮਾਰੀ ॥੧॥ਰਹਾਉ॥**

ਹੇ ਪ੍ਰਭੂ ! ਇਹ ਮਾਇਆ ਸੰਸਾਰੀ ਜੀਵਾਂ ਨੂੰ ਕਈ ਪ੍ਰਕਾਰ ਨਾਲ ਚੰਬੜੀ ਹੋਈ ਹੈ। ਪਰ ਤੇਰੇ ਭਗਤ ਤਾਂ ਤੇਰੀ ਓਟ ਤੇ ਆਸਰੇ ਹੀ ਜੀਂਵਦੇ ਹਨ। ਕਿਤੇ ਮਾਇਆ ਖ਼ੁਸ਼ੀ ਗ਼ਮੀ, ਜਾਂ ਸੁਰਗ ਨਰਕ ਪੁਚਾਣ ਵਾਸਤੇ, ਜਾਂ ਧਨ ਰੂਪ ਹੋ ਕੇ ਵਰਤਦੀ ਹੈ। ਲੋਭ ਸਭ ਤੋਂ ਵੱਡਾ ਰੋਗ ਹੈ। ਹਰੀ ਦੇ ਪ੍ਰੇਮ ਬਿਨਾਂ ਮਾਇਆ ਹਰ ਤਰ੍ਹਾਂ ਚੰਬੜੀ ਹੈ। ਕਿਧਰੇ ਜਵਾਨੀ ਤੇ ਸੁੰਦਰਤਾ ਦੇ ਸਰੂਪ ਵਿਚ ਤੇ ਸੋਹਣਾ ਸ਼ਿੰਗਾਰ ਬਣ ਕੇ ਜਾਂ ਫਿਰ ਚੰਗੇ ਮਾੜੇ ਕਰਮਾਂ ਕਰਕੇ ਚੰਬੜੀ ਹੈ। ਜਿਨ੍ਹਾਂ ਜੀਵਾਂ ਨੇ ਸੰਤ ਜਨਾਂ ਦੀ ਚਰਨ ਧੂੜ ਮਸਤਕਿ ਤੇ ਲਗਾਈ ਹੈ ਤਾਂ ਉਨ੍ਹਾਂ ਦੇ ਮਾਇਆ ਦੇ ਬੰਧਨ ਪ੍ਰਮੇਸ਼ਰ ਨੇ ਕਟ ਦਿੱਤੇ ਹਨ ॥੫॥੧੯॥੮੮॥

**ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ੧੮੩)**

**ਇਸ ਗ੍ਰਿਹ ਮਹਿ ਕੋਈ ਜਾਗਤ ਰਹੈ ॥ ਸਾਬਤ ਵਸਤ ਓਹ ਅਪਨੀ ਲਹੈ ॥੧॥ਰਹਾਉ॥**

**ਸੋ ਜਾਗੈ ਜਿਸੁ ਪ੍ਰਭੁ ਕ੍ਰਿਪਾਲੁ ॥ ਇਹ ਪੂੰਜੀ ਸਾਬਤ ਧਨੁ ਮਾਲ ॥੧॥ਰਹਾਉ ਦੂਜਾ॥੨੦॥੮੯॥**

ਹੇ ਭਾਈ ! ਇਸ ਸਰੀਰ ਘਰ ਵਿਚ ਜਿਹੜਾ ਅਗਿਆਨਤਾ ਦੀ ਨੀਂਦ ਤੋਂ ਜਾਗਦਾ ਰਹਿੰਦਾ ਹੈ, ਓਹ ਆਪਣੇ ਆਪੇ ਦੀ ਪਛਾਣ ਕਰਕੇ ਅਸਲੀ ਵਸਤ ਨੂੰ ਸਾਬਤ ਹੀ ਲਭ ਲੈਂਦਾ ਹੈ। (ਨਾਮ ਦੀ ਪ੍ਰਾਪਤੀ ਕਰਦਾ ਹੈ।) ਇਹ ਮਨ ਮਾਇਆ ਦੇ ਮੋਹ ਵਿਚ ਸੁਤਾ ਹੋਇਆ ਹੈ। ਸਾਰੇ ਇੰਦਰੇ ਆਪਣੇ ਆਪਣੇ ਸਵਾਦਾਂ ਵਿਚ ਮਸਤ ਹਨ ਤੇ ਪੰਜ ਚੋਰ ਹਿਰਦੇ ਨੂੰ ਲੁੱਟੀ ਜਾ ਰਹੇ ਹਨ। ਪਰ ਸੰਤਾਂ ਦੀ ਸੰਗਤ ਵਿਚ ਇਹ ਵਸ ਵਿਚ ਆਂਦੇ ਹਨ। ਜੇ ਪ੍ਰਭੂ ਕਿਰਪਾ ਕਰੇ ਤਾਂ ਇਹ ਪ੍ਰਮੇਸ਼ਰ ਦੇ ਪ੍ਰੇਮ ਵਿਚ ਜਾਗ ਪੈਂਦੇ ਹਨ ਤੇ ਨਾਮ ਧਨ ਦੀ ਸਾਬਤ ਪੂੰਜੀ ਪਾ ਕੇ ਧਨਵਾਨ ਹੋ ਜਾਂਦੇ ਹਨ ॥੧॥ਰਹਾਉ ਦੂਜਾ॥੨੦॥੮੯॥

**ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੮੩)**

**ਕਹੁ ਬੇਨੰਤੀ ਅਪੁਨੇ ਸਤਿਗੁਰ ਪਾਹਿ ॥**

**ਕਾਜ ਤੁਹਾਰੇ ਦੇਇ ਨਿਬਾਹ ॥੧॥ਰਹਾਉ॥**

ਹੇ ਭਾਈ ! ਆਪਣੇ ਸਤਗੁਰਾਂ ਅਗੇ ਅਰਦਾਸ ਕਰੀਏ ਤਾਂ ਜੋ ਉਹ ਮਾਲਕ ਸਾਡੀ ਅਰਦਾਸ ਸੁਣਕੇ ਸਾਰੇ ਕੰਮਾਂ ਦਾ ਨਿਰਬਾਹ ਕਰ ਦੇਵੇ। ਉਸ ਪ੍ਰਭੂ ਤੋਂ ਬਿਨਾਂ ਹੋਰ ਕੋਈ ਤਾਕਤ ਨਹੀਂ ਹੈ, ਤੇ ਜੋ ਕੁਝ ਹੁੰਦਾ ਹੈ ਉਸ ਮਾਲਕ ਦੇ ਹੁਕਮ ਵਿਚ ਹੀ ਹੁੰਦਾ ਹੈ। ਉਸ ਦੇ ਨਾਮ ਦਾ ਸਾਰੇ ਭਗਤਾਂ ਨੂੰ ਆਸਰਾ ਹੈ। ਸਾਡੀ ਸੰਤਾਂ ਨੂੰ ਨਮਸਕਾਰ ਹੈ ਜਿਨ੍ਹਾਂ ਦੇ ਪ੍ਰਾਣਾਂ ਦਾ ਅਧਾਰ ਹਰੀ ਦਾ ਨਾਮ ਹੈ ਤੇ ਪ੍ਰਭੂ ਅੱਗੇ ਅਰਦਾਸ ਹੈ ਕਿ ਆਪਣੀ ਕਿਰਪਾ ਦੁਆਰਾ ਨਾਮ ਦੀ ਬਖ਼ਸ਼ਸ਼ ਕਰੇ ॥੪॥੨੧॥੯੦॥

**ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੮੩)**

**ਸਭੁ ਜਗੁ ਸਾਚਾ ਜਾ ਸਚ ਮਹਿ ਰਾਤੇ ॥**

**ਸੀਤਲ ਸਾਂਤਿ ਗੁਰ ਤੇ ਪ੍ਰਭ ਜਾਤੇ ॥੧॥ਰਹਾਉ॥**

ਹੇ ਭਾਈ ! ਜਦ ਤੋਂ ਅਸੀਂ ਸਚੇ ਪ੍ਰਭੂ ਦੇ ਰੰਗ ਵਿਚ ਰੰਗੇ ਗਏ ਹਨ ਤਦ ਤੋਂ ਸਾਡਾ ਜਗਤ ਵੀ ਸਚਾ ਦਿਸਣ ਲਗ ਪਿਆ ਹੈ । ਜਦੋਂ ਤੋਂ ਅਸਾਂ ਗੁਰ ਉਪਦੇਸ਼ ਰਾਹੀਂ ਪ੍ਰਭੂ ਨੂੰ ਜਾਣ ਲਿਆ ਹੈ, ਉਦੋਂ ਤੋਂ ਸਾਡਾ ਹਿਰਦਾ (ਮਨ ਤੇ ਤਨ) ਸ਼ਾਂਤ ਤੇ ਠੰਢਾ ਹੋ ਗਿਆ ਹੈ । ਗੁਰਾਂ ਦੇ ਦਰਸ਼ਨ ਕਰਨ ਨਾਲ ਸਾਡੀ ਤ੍ਰਿਸ਼ਨਾ ਦੀ ਅੱਗ ਬੁਝ ਗਈ ਹੈ ਤੇ ਹਉਮੈਂ ਵੀ ਦੂਰ ਹੋ ਗਈ ਹੈ । ਗੁਰਾਂ ਦੀ ਕਿਰਪਾ ਦੁਆਰਾ ਸਾਧ ਸੰਗਤ ਕਰਕੇ ਅਸੀਂ ਹੁਣ ਅੰਮ੍ਰਿਤ ਬਾਣੀ ਹੀ ਬੋਲਦੇ ਹਾਂ ਤੇ ਮਨ ਵੀ ਟਿਕਾਓ ਵਿਚ ਆ ਗਿਆ ਹੈ । ਨਾਮ ਜਪ ਕੇ ਕੀਰਤਨ ਤੇ ਪ੍ਰਭੂ ਦਾ ਜਸ ਗਾਂਵਦੇ ਹਾਂ, ਇਸ ਲਈ ਸਾਡੇ ਦੁਖ ਮਿਟ ਗਏ ਹਨ ॥੪॥੨੨॥੯੧॥

**ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੮੪)**

**ਅਬ ਮਤਿ ਬਿਨਸੀ ਦੁਸਟ ਬਿਗਾਨੀ ॥**

**ਜਬ ਤੇ ਸੁਣਿਆ ਹਰਿ ਜਸੁ ਕਾਨੀ ॥੧॥ਰਹਾਉ॥**

ਜਦੋਂ ਤੋਂ ਅਸਾਂ ਹਰੀ ਦੀ ਸਿਫ਼ਤ ਸਾਲਾਹ ਕੰਨਾਂ ਨਾਲ ਗੁਰਾਂ ਪਾਸੋਂ ਸੁਣੀ ਹੈ ਸਾਡੀ (ਕੁਬੁਧ) ਮਤ, ਜੋ ਸਾਨੂੰ ਪ੍ਰਮੇਸ਼ਰ ਤੋਂ ਬਿਗਾਨਿਆਂ ਕਰਨ ਵਾਲੀ ਸੀ, ਉਹ ਮਤ ਨਾਸ ਹੋ ਗਈ ਹੈ । ਜਦੋਂ ਸਾਧ ਸੰਗਤ ਨਾਲ ਮਿਲ ਕੇ ਗੁਰਾਂ ਤੋਂ ਪਵਿਤ੍ਰ ਨਾਮ ਦਾ ਉਪਦੇਸ਼ ਲਿਆ ਹੈ, ਸਾਡਾ ਹੰਕਾਰ ਦੂਰ ਹੋ ਗਿਆ ਹੈ ਤੇ ਵੈਰ ਵਿਰੋਧ ਵੀ ਖ਼ਤਮ ਹੋ ਗਿਆ ਹੈ । ਹੁਣ ਨਾਮ ਜਪ ਕੇ ਸਹਜ ਅਵਸਥਾ ਵਿਚ ਆਤਮਕ ਅਨੰਦ ਪਾ ਲਿਆ ਹੈ । ਗੁਰਾਂ ਦੀ ਕਿਰਪਾ ਨਾਲ ਗਿਆਨ ਦਾ ਚਾਨਣਾ ਹੋ ਗਿਆ ਹੈ ਤੇ ਸਭ ਪਾਸੇ ਪ੍ਰਭੂ ਹੀ ਨਜ਼ਰ ਆਂਵਦਾ ਹੈ ॥੪॥੨੩॥੯੨॥

**ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੮੪)**

**ਸੋ ਸੁਖਦਾਤਾ ਜਿ ਨਾਮੁ ਜਪਾਵੈ ॥**

**ਕਰਿ ਕਿਰਪਾ ਤਿਸੁ ਸੰਗਿ ਮਿਲਾਵੈ ॥੧॥ਰਹਾਉ॥**

ਉਹ ਗੁਰੂ ਹੀ ਸੁਖਾਂ ਦਾ ਦਾਤਾ ਹੈ ਜੋ ਸਾਨੂੰ ਨਾਮ ਸਿਮਰਨ ਵਿਚ ਜੋੜਦਾ ਹੈ ਤੇ ਆਪਣੀ ਕਿਰਪਾ ਦੁਆਰਾ ਉਸ ਵਾਹਿਗੁਰੂ ਨਾਲ ਮਿਲਾ ਦਿੰਦਾ ਹੈ । ਫਿਰ ਅਸੀਂ ਆਤਮਕ ਅਨੰਦ ਪ੍ਰਭੂ ਦੀ ਬਖ਼ਸ਼ਸ਼ ਕਰਕੇ ਮਾਣਦੇ ਹਾਂ । ਉਹ ਦਾਤਾ ਸਾਡੇ ਮਾਇਆ ਦੇ ਬੰਧਨ ਤੋੜ ਕੇ ਸੁਖ ਪ੍ਰਦਾਨ ਕਰਦਾ ਹੈ । ਗੁਰਾਂ ਦੀ ਕਿਰਪਾ ਦੁਆਰਾ ਹੰਕਾਰ ਨੂੰ ਤਿਆਗ ਕੇ ਪ੍ਰਮੇਸ਼ਰ ਦੀ ਪਹਿਚਾਣ ਹੋ ਗਈ ਹੈ ਤੇ ਦੁਨੀਆਂ ਦੇ ਖ਼ਜ਼ਾਨੇ ਮਿਲ ਗਏ ਹਨ । ਅਗਿਆਨਤਾ ਦਾ ਹਨੇਰਾ ਦੂਰ ਹੋ ਗਿਆ ਹੈ ਤੇ ਪ੍ਰਭੂ ਪ੍ਰੇਮ ਵਿਚ ਸਾਡੀ ਕਰਨੀ ਵੀ ਨਿਰਮਲ ਹੋ ਗਈ ਹੈ ॥੪॥੨੪॥੯੩॥

**ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੮੪)**

**ਪਾਰਬ੍ਰਹਮ ਪਰਮੇਸਰੁ ਧਿਆਈਐ ॥**

**ਗੁਰ ਪੂਰੇ ਤੇ ਇਹ ਗਤਿ ਪਾਈਐ ॥੧॥ਰਹਾਉ॥**

ਹੇ ਭਾਈ ! ਉਸ ਪ੍ਰਮੇਸ਼ਰ ਨੂੰ ਹਮੇਸ਼ਾਂ ਯਾਦ ਕਰੀਏ, ਜੋ ਹਰ ਥਾਂ ਵਿਆਪਕ ਹੈ, ਇਹ ਸਿਖਿਆ ਪੂਰੇ ਗੁਰਾਂ

ਤੋਂ ਪਾਈਦੀ ਹੈ । ਜਿਸ ਦੇ ਮਨ ਵਿਚ ਪ੍ਰਭੂ ਵਸ ਜਾਂਦਾ ਹੈ, ਉਸ ਦਾ ਦੁਖ ਤੇ ਡਰ ਦੂਰ ਹੋ ਜਾਂਦਾ ਹੈ ਤੇ ਉਹ ਤਰ ਜਾਂਦਾ ਹੈ । ਹੇ ਮੇਰੇ ਮਨ ! ਐਸੇ ਪੂਰੇ ਗੁਰੂ ਦਾ ਮੰਤ੍ਰ ਲੈ ਕੇ ਉਸ ਬੇਅੰਤ ਪ੍ਰਭੂ ਨੂੰ ਯਾਦ ਕਰਿਆ ਕਰ । ਜੋ ਸਭ ਕੁਝ ਕਰਨ ਕਰਾਵਨ ਦੇ ਸਮਰਥ ਹੈ । ਹੇ ਪ੍ਰਭੂ ! ਸਾਡੇ ਉਤੇ ਵੀ ਕਿਰਪਾ ਕਰਕੇ ਨਾਮ ਦੀ ਬਖ਼ਸ਼ਸ਼ ਕਰੋ ॥੪॥੨੫॥੯੪॥

**ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੮੪)**

**ਬਿਨੁ ਹਰਿ ਭਉ ਕਾਹੇ ਕਾ ਮਾਨਹਿ ॥**

**ਹਰਿ ਬਿਸਰਤ ਕਾਹੇ ਸੁਖੁ ਜਾਨਹਿ ॥੧॥ਰਹਾਉ॥**

ਹੇ ਭਾਈ ! ਇਨਸਾਨ ਹਰੀ ਤੋਂ ਬਿਨਾਂ ਕਿਸੇ ਹੋਰ ਦਾ ਡਰ ਨਹੀਂ ਮੰਨਦਾ ਕਿਉਂਕਿ ਪ੍ਰਮੇਸ਼ਰ ਨੂੰ ਭੁਲ ਜਾਣ ਨਾਲ ਇਸ ਜੀਵ ਨੂੰ ਕੋਈ ਸੁਖ ਨਹੀਂ ਮਿਲਦਾ । (ਇਹ ਮਨੁੱਖ ਪ੍ਰਭੂ ਦਾ ਅਦਬ ਤੇ ਡਰ ਰਖਦਾ ਹੈ, ਜਿਸ ਦੇ ਬਗ਼ੈਰ ਸੁਖ ਤੇ ਸ਼ਾਂਤੀ ਨਹੀਂ ਮਿਲਦੀ) । ਉਸ ਪ੍ਰਭੂ ਨੂੰ ਹਿਰਦੇ ਵਿਚ ਵਸਾਣ ਨਾਲ ਸਾਡੇ ਦੁਖ ਕੱਟੇ ਜਾਂਦੇ ਹਨ ਕਿਉਂਕਿ ਉਸ ਦੇ ਹੁਕਮ ਵਿਚ ਸਾਰਾ ਸੰਸਾਰ ਚਲ ਰਿਹਾ ਹੈ । ਸੋ ਉਸ ਪ੍ਰਭੂ ਦੀ ਸ਼ਰਨ ਲੈ ਕੇ ਅਠੇ ਪਹਰ ਉਸ ਦਾ ਨਾਮ ਸਿਮਰਨ ਕਰੀਏ ਤਾਂ ਸਾਡੇ ਪਾਪ ਕੱਟੇ ਜਾਂਦੇ ਹਨ ॥੪॥੨੬॥੯੫॥

**ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੮੪)**

**ਪ੍ਰਭ ਸਿਮਰਤ ਕੁਸਲ ਸਭਿ ਪਾਏ ॥**

**ਘਰਿ ਬਾਹਰਿ ਸੁਖ ਸਹਜ ਸਬਾਏ ॥੧॥ਰਹਾਉ॥**

ਹੇ ਭਾਈ ! ਪ੍ਰਭੂ ਦਾ ਨਾਮ ਸਿਮਰਨ ਕਰਨ ਨਾਲ ਅਸੀਂ ਸਭ ਸੁਖ ਪਾ ਸਕਦੇ ਹਾਂ ਕਿਉਂ ਕਿ ਸਾਨੂੰ ਹਰ ਜਗ੍ਹਾ (ਘਰ ਬਾਹਰ) ਸੁਭਾਵਕ ਹੀ ਸਾਰੇ ਸੁਖ ਮਿਲ ਜਾਂਦੇ ਹਨ । ਹੇ ਪ੍ਰਾਣੀ ! ਪੂਰੇ ਗੁਰਾਂ ਦੀ ਸਿਖਿਆ ਨੂੰ ਧਾਰਨ ਕਰਕੇ ਬਾਣੀ ਰਾਹੀਂ ਮਾਲਕ ਦੇ ਅੰਮ੍ਰਿਤ ਗੁਣਾਂ ਨੂੰ ਉਚਾਰੋ । ਗੁਰਾਂ ਦੀ ਕਿਰਪਾ ਨਾਲ ਮਾਲਕ ਦੀ ਪਛਾਣ ਹੋ ਗਈ ਹੈ ਤੇ ਆਪਣੇ ਨਾਲ ਮਿਲਾ ਲਿਆ ਹੈ । ਸਾਧ ਸੰਗਤ ਕਰਨ ਨਾਲ ਗਿਆਨ ਤੇ ਨਾਮ ਧਨ ਪ੍ਰਾਪਤ ਹੋ ਗਿਆ ਹੈ ਤੇ ਅਸੀਂ ਨਿਹਾਲ ਹੋ ਗਏ ਹਾਂ ॥੪॥੨੭॥੯੬॥

**ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੮੫)**

**ਲਿਖੁ ਲੇਖਣਿ ਕਾਗਦ ਮਸਵਾਣੀ ॥**

**ਰਾਮ ਨਾਮ ਹਰਿ ਅੰਮ੍ਰਿਤ ਬਾਣੀ ॥੧॥ਰਹਾਉ॥**

ਹੇ ਭਾਈ ! ਪ੍ਰਭੂ ਦੀ ਰਾਮ ਨਾਮ ਰੂਪ ਅੰਮ੍ਰਿਤ ਬਾਣੀ ਨੂੰ ਕਲਮ ਦਵਾਤ ਲੈ ਕੇ ਕਾਗਜ਼ ਉਤੇ ਲਿਖੋ । (ਹਿਰਦੇ ਦੇ ਕਾਗਜ਼ ਉਤੇ ਪ੍ਰਭੂ ਦਾ ਨਾਮ ਤੇ ਸਿਫ਼ਤ ਸਾਲਾਹ ਪ੍ਰੇਮ ਨਾਲ ਉਕਾਰਨ ਦੀ ਕੋਸ਼ਿਸ਼ ਕਰੋ) ਜੇ ਰਸਨਾ ਦੁਆਰਾ ਪ੍ਰਭੂ ਦਾ ਨਾਮ ਤੇ ਗੁਣ ਉਚਾਰੀਏ ਤਾਂ ਸਭ ਸੁਖ ਪ੍ਰਾਪਤ ਹੋ ਜਾਂਦੇ ਹਨ । ਫਿਰ ਮਾਇਆ ਦੇ ਬੰਧਨ ਕਟ ਕੇ ਮਨ ਨਿਰਮਲ ਹੋ ਜਾਂਦਾ ਹੈ । ਨਾਮ ਸਿਮਰਨ ਨਾਲ ਮਨੁੱਖ ਆਪ ਵੀ ਤਰ ਜਾਂਦਾ ਹੈ ਤੇ ਹੋਰਨਾਂ ਨੂੰ ਵੀ ਤਾਰ ਲੈਂਦਾ ਹੈ । ਜੇ ਚੰਗੇ ਭਾਗ ਹੋਣ ਤਾਂ ॥੪॥੨੮॥੯੭॥

**ਰਾਗੁ ਗਉੜੀ ਗੁਆਰੇਰੀ ਮਹਲਾ ੫ ਚਉਪਦੇ ਦੁਪਦੇ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੧੮੫)**

**ਕਹਹੁ ਗੁਸਾਈ ਮਿਲੀਐ ਕੇਹ ॥**

**ਜੋ ਬਿਬ੍ਰਜਤ ਤਿਸ ਸਿਉ ਨੇਹ ॥੧॥ਰਹਾਉ॥**

ਹੇ ਭਾਈ ! ਮੈਨੂੰ ਵੀ ਦਸੋ ਕਿ ਉਸ ਪ੍ਰਮੇਸ਼ਰ ਨੂੰ (ਮਾਲਕ ਨੂੰ) ਕਿਸ ਤਰ੍ਹਾਂ ਮਿਲ ਸਕਦੇ ਹਾਂ? ਸਾਡਾ ਪ੍ਰੇਮ ਤਾਂ ਉਨ੍ਹਾਂ ਕੰਮਾਂ ਵਿਚ ਹੈ ਜੋ ਗੁਰੂ ਨੇ ਮਨ੍ਹਾ ਕੀਤੇ ਹਨ ਸੋ ਪ੍ਰਭੂ ਨੂੰ ਕਿਵੇਂ ਪਾ ਸਕਦੇ ਹਾਂ? ਇਨਸਾਨ ਨੇ ਤਾਂ ਸਰੀਰ ਆਦਿ ਜਿਹੜੇ ਪਦਾਰਥ ਛਡ ਜਾਣੇ ਹਨ ਉਨ੍ਹਾਂ ਨਾਲ ਮਨ ਨੂੰ ਜੋੜਿਆ ਹੋਇਆ ਹੈ । ਇਹ ਤਾਂ ਪ੍ਰਮੇਸ਼ਰ ਤੋਂ ਮੁਨਕਰ ਹੋਣ ਵਾਲੇ ਰਸਤੇ ਤੇ ਚਲਦਾ ਹੈ । ਪਰ ਜਿਸ ਮਨੁੱਖ ਤੇ ਕਿਰਪਾ ਕਰਦਾ ਹੈ, ਉਸ ਨੂੰ ਆਪਣੇ ਨਾਲ ਮੇਲ ਲੈਂਦਾ; ਹੈ ॥੪॥੨੯॥੯੮॥

**ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੮੫)**

**ਜਲੈ ਨ ਪਾਈਐ ਰਾਮ ਸਨੇਹੀ ॥**

**ਕਿਰਤਿ ਸੰਜੋਗਿ ਸਤੀ ਉਠਿ ਹੋਈ ॥੧॥ਰਹਾਉ॥**

ਪਿਆਰੇ ਵਾਹਿਗੁਰੂ ਨੂੰ ਸੜ ਕੇ ਮਰਨ ਨਾਲ ਨਹੀਂ ਪਾ ਲਈਦਾ ਹੈ । ਪਰ ਜੇ ਕੋਈ ਇਸਤ੍ਰੀ ਕਰਮਾਂ ਦੇ ਸਬੰਧ ਕਰਕੇ ਸਤੀ ਹੋ ਜਾਏ ਤਾਂ ਉਸ ਦਾ ਕੀ ਲਾਭ ? (ਇਸਤ੍ਰੀ ਪਤੀ ਨਾਲ ਸੜ ਕੇ ਵੀ ਪਤੀ ਨੂੰ ਨਹੀਂ ਮਿਲ ਸਕਦੀ) । ਜਿਹੜੀ ਜੀਵ-ਇਸਤ੍ਰੀ ਪ੍ਰਭੂ ਦੇ ਹੁਕਮ ਵਿਚ ਜੀਵਨ ਬਤੀਤ ਕਰਦੀ ਹੈ ਉਹ ਸਚੀ ਸਤੀ ਹੈ, ਬਾਕੀ ਸੰਸਾਰ ਤਾਂ ਮਾਇਆ ਦੇ ਅਧੀਨ ਸੜਦਾ ਰਹਿੰਦਾ ਹੈ ਤੇ ਕਰਮਾਂ ਦੇ ਸੰਜੋਗ ਕਰਕੇ ਮੇਲ ਹੁੰਦਾ ਹੈ ॥੪॥੩੦॥੯੯॥

**ਗਉੜੀ ਗੁਆਰੇਰੀ ਮਹਲਾ ੫ ॥ (ਪੰਨਾ ੧੮੬)**

**ਹਮ ਧਨਵੰਤ ਭਾਗਠ ਸਚ ਨਾਇ ॥**

**ਹਰਿ ਗੁਣ ਗਾਵਹਿ ਸਹਜਿ ਸੁਭਾਇ ॥੧॥ਰਹਾਉ॥**

ਹੇ ਭਾਈ ! ਅਸੀਂ ਸਹਜ ਸੁਭਾਇ (ਸੁਭਾਵਕ ਹੀ) ਪ੍ਰਮੇਸ਼ਰ ਦੇ ਗੁਣਾਂ ਦਾ ਗਾਇਨ ਕਰਕੇ ਪ੍ਰਭੂ ਦੇ ਸਚੇ ਨਾਮ ਧਨ ਨੂੰ ਇਕਠਿਆਂ ਕੀਤਾ ਹੈ ਤੇ ਸ਼ਾਹੂਕਾਰ ਬਣ ਗਏ ਹਾਂ । (ਪ੍ਰਭੂ ਦੀ ਸਿਫ਼ਤ ਸਾਲਾਹ ਕਰਕੇ ਅਸੀਂ ਨਾਮ ਧਨ ਪਾਇਆ ਹੈ ਤੇ ਪ੍ਰਭੂ ਨਾਲ ਅਭੇਦ ਹੋ ਗਏ ਹਾਂ) । ਜਦੋਂ ਅਸਾਂ ਆਪਣੇ ਪੁਰਖਾਂ ਦਾ ਖ਼ਜ਼ਾਨਾ (ਗੁਰੂ ਨਾਨਕ ਸਾਹਿਬ ਤੋਂ ਲੈ ਕੇ ਗੁਰੂ ਅਮਰਦਾਸ ਤੇ ਗੁਰੂ ਰਾਮਦਾਸ ਜੀ ਦੀ ਅੰਮ੍ਰਿਤ ਬਾਣੀ) ਖੋਲ੍ਹ ਕੇ ਦੇਖਿਆ ਤਾਂ ਮਨ ਗੁਣਾਂ ਦਾ ਖ਼ਜ਼ਾਨਾ ਹੋ ਗਿਆ । ਇਸ ਧਨ ਨਾਲ ਜਿਸ ਵਿਚ ਲਾਲ ਰਤਨ ਜਵਾਹਰਾਤ ਭਰੇ ਪਏ ਹਨ, ਸੰਗਤਾਂ ਨਾਲ ਮਿਲ ਕੇ ਨਾਮ ਜਪਦੇ ਤੇ ਜਪਾਂਦੇ ਹਾਂ । ਜਿਨ੍ਹਾਂ ਦੇ ਚੰਗੇ ਭਾਗ ਹਨ ਉਹ ਸਾਧ ਸੰਗਤ ਵਿਚ ਮਿਲਕੇ ਇਸ ਧਨ ਨੂੰ ਵਰਤਦੇ ਹਨ ॥੪॥੩੧॥੧੦੦॥

## ਅੰਮ੍ਰਿਤ ਬੂੰਦ ਸੁਹਾਵਣੀ

**ਗਉੜੀ ਮਹਲਾ ੫ ॥ (ਪੰਨਾ ੧੮੬)**

**ਸਤਿਗੁਰ ਅਪਨੇ ਕਉ ਬਲਿਹਾਰੈ ॥**

**ਛੋਡਿ ਨ ਜਾਈ ਸਰਪਰ ਤਾਰੈ ॥੧॥ਰਹਾਉ॥**

ਅਸੀਂ ਆਪਣੇ ਸਤਿਗੁਰਾਂ ਤੋਂ ਕੁਰਬਾਨ ਜਾਂਦੇ ਹਾਂ ਜਿਨ੍ਹਾਂ ਨੇ ਆਪਣੇ ਨਾਲ ਮਿਲਾ ਕੇ ਸਾਨੂੰ ਤਾਰ ਲਿਆ ਹੈ ਕਿਉਂਕਿ ਗੁਰੂ ਕਿਸੇ ਨੂੰ ਆਪਣੇ ਨਾਲ ਮਿਲਾ ਕੇ ਫਿਰ ਤਿਆਗਦਾ ਨਹੀਂ ਤੇ ਅਵਸ਼ ਹੀ ਤਾਰ ਲੈਂਦਾ ਹੈ । ਸਾਡਾ ਮੌਤ ਦਾ ਡਰ ਪ੍ਰਭੂ ਨੂੰ ਦੂਰ ਜਾਣਨ ਕਰਕੇ ਸੀ, ਪ੍ਰੰਤੂ ਜਦੋਂ ਪ੍ਰਭੂ ਨੂੰ ਸਭ ਪਾਸੇ ਭਰਪੂਰ ਦੇਖਿਆ ਤਾਂ ਡਰ ਵੀ ਖ਼ਤਮ ਹੋ ਗਿਆ । ਜਦੋਂ ਹਰੀ ਦੇ ਗੁਣ ਗਾ ਕੇ ਪ੍ਰਭੂ ਦੀ ਸਿਫਤ ਸਾਲਾਹ ਵਿਚ ਲਗੀਏ ਤਾਂ ਆਤਮਕ ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ । ਆਪਣਾ ਹੰਕਾਰ ਤਿਆਗ ਕੇ ਗੁਰਾਂ ਦਾ ਉਪਦੇਸ਼ ਧਾਰਨ ਕਰਨ ਨਾਲ ਪ੍ਰਭੂ ਦੀ ਦਰਗਾਹ ਵਿਚ ਸੁਖ ਮਿਲਦਾ ਹੈ ॥੪॥੩੨॥੧੦੧॥

**ਗਉੜੀ ਮਹਲਾ ੫ ॥ (ਪੰਨਾ ੧੮੬)**

**ਜਾ ਕੀ ਪ੍ਰੀਤਿ ਗੋਬਿੰਦ ਸਿਉ ਲਾਗੀ ॥**

**ਦੂਖੁ ਦਰਦੁ ਭ੍ਰਮੁ ਤਾਕਾ ਭਾਗੀ ॥੧॥ਰਹਾਉ॥**

ਜਿਸ ਮਨੁੱਖ ਦੀ ਪ੍ਰੀਤ ਗੋਬਿੰਦ ਪ੍ਰਭੂ ਨਾਲ ਲਗੀ ਹੋਈ ਹੈ, ਉਸਦਾ ਸਭ ਦੁਖ, ਦਰਦ ਤੇ ਭਰਮ ਮਿਟ ਜਾਂਦਾ ਹੈ ਤੇ ਉਹ ਗੋਬਿੰਦ ਦਾ ਹੀ ਸਰੂਪ ਹੋ ਜਾਂਦਾ ਹੈ ਤੇ ਮੁੜ ਭੁਲੇਖਿਆਂ ਵਿਚ ਨਹੀਂ ਭਟਕਦਾ । ਜਿਸ ਦਾ ਮਿਤ੍ਰ ਤੇ ਸਜਣ ਪ੍ਰਭੂ ਆਪ ਬਣ ਗਿਆ, ਉਸ ਨੂੰ ਕਾਹਦੀ ਕੰਮੀ ! ਜਿਸ ਨੇ ਨਾਮ ਰਸ ਚਖ ਲਿਆ, ਉਸਨੂੰ ਦੁਨੀਆਵੀ ਰਸ ਚੰਗੇ ਨਹੀਂ ਲਗਦੇ । ਫਿਰ ਉਹ ਜੋ ਵੀ ਸੁਭਾਵਕ ਕਹਿੰਦਾ ਹੈ ਉਹ ਸਚ ਹੋ ਜਾਂਦਾ ਹੈ, ਤੇ ਐਸਾ ਮਨੁੱਖ ਸੁਖ ਭੁੰਚ ਕੇ ਪ੍ਰਭੂ ਵਿਚ ਅਭੇਦ ਹੋ ਜਾਂਦਾ ਹੈ ॥੪॥੩੩॥੧੦੨॥

**ਗਉੜੀ ਮਹਲਾ ੫ ॥ (ਪੰਨਾ ੧੮੬)**

**ਸਹਜ ਅਨੰਦ ਹਰਿ ਸਾਧੂ ਮਾਹਿ ॥**

**ਅਗਿਆਕਾਰੀ ਹਰਿ ਹਰਿ ਰਾਇ ॥੧॥ਰਹਾਉ॥**

ਜੋ ਮਨੁੱਖ ਪ੍ਰਭੂ ਪ੍ਰਕਾਸ਼ਕ ਦੀ ਆਗਿਆ ਮੰਨ ਕੇ ਪ੍ਰਭੂ ਦੇ ਹੁਕਮ ਵਿਚ ਜੀਵਨ ਬਤੀਤ ਕਰਦੇ ਹਨ, ਉਹ ਗੁਰੂ ਦੀ ਸੰਗਤ ਕਰਕੇ ਹਮੇਸ਼ਾਂ ਸਹਜ ਅਵਸਥਾ ਵਿਚ ਆਤਮਕ ਅਨੰਦ ਮਾਣਦੇ ਹਨ । ਜੋ ਦੁਖ ਸੁਖ ਨੂੰ ਬਰਾਬਰ ਸਮਝ ਕੇ ਪ੍ਰਭੂ ਦੇ ਹੁਕਮ ਵਿਚ ਜੀਵਨ ਦੇ ਪੰਧ ਤੇ ਚੱਲਦਾ ਹੈ, ਉਸਨੂੰ ਕੋਈ ਨਿਰਾਸਤਾ ਨਹੀਂ ਹੁੰਦੀ । ਜਿਸ ਦੇ ਭਰਮ ਦੂਰ ਹੋ ਗਏ ਉਸ ਨੂੰ ਮੌਤ ਦਾ ਡਰ ਨਹੀਂ ਰਹਿੰਦਾ । ਜਿਸ ਗੁਰਮੁਖ ਨੂੰ ਗੁਰਾਂ ਨੇ ਨਾਮ ਦਾ ਗਿਆਨ ਪ੍ਰਕਾਸ਼ ਕਰ ਦਿਤਾ, ਉਸਨੂੰ ਸਾਰੇ ਖ਼ਜ਼ਾਨੇ ਮਿਲ ਜਾਂਦੇ ਹਨ ॥੪॥੩੪॥੧੦੩॥

## ਅੰਮ੍ਰਿਤ ਬੂੰਦ ਸੁਹਾਵਣੀ

**ਗਉੜੀ ਮਹਲਾ ੫ ॥ (ਪੰਨਾ ੧੮੭)**

**ਸਹਜ ਕਥਾ ਕੇ ਅੰਮ੍ਰਿਤ ਕੁੰਟਾ ॥**

**ਜਿਸਹਿ ਪ੍ਰਾਪਤਿ ਤਿਸੁ ਲੈ ਭੁੰਚਾ ॥੧॥ਰਹਾਉ॥**

ਜਿਸ ਮਨੁੱਖ ਦੇ ਭਾਗਾਂ ਵਿਚ ਪ੍ਰਭੂ ਪ੍ਰਾਪਤੀ ਦਾ ਲੇਖ ਲਿਖਿਆ ਹੁੰਦਾ ਹੈ, ਉਹ ਗੁਰੂ ਦੀ ਕਿਰਪਾ ਨਾਲ ਆਤਮਕ ਅਡੋਲਤਾ ਤੇ ਪ੍ਰਭੂ ਦੇ ਅੰਮ੍ਰਿਤ ਜਸ (ਚਸ਼ਮੇ) ਦਾ ਅਨੰਦ ਮਾਣਦਾ ਹੈ। (ਉਹ ਨਾਮ ਅੰਮ੍ਰਿਤ ਦਾ ਅਨੰਦ ਮਾਣਦਾ ਹੈ)। ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਗੁਰੂ ਦੀ ਕਿਰਪਾ ਦੁਆਰਾ ਪ੍ਰਭੂ ਵਸਿਆ ਹੈ ਉਹ ਵਿਰਲੇ ਹੀ ਸੰਸਾਰ ਵਿਚ ਹੁੰਦੇ ਹਨ। ਐਸੇ ਸੰਤ ਜਨ ਪ੍ਰਮੇਸ਼ਰ ਦੇ ਮਿਤ੍ਰ ਹੋ ਜਾਂਦੇ ਹਨ ਤੇ ਐਸਾ ਸਤ ਸੰਗ ਰੂਪ ਘਰ ਗੁਰੂ ਨੇ ਮੈਨੂੰ ਬਖ਼ਸ਼ਸ਼ ਕੀਤਾ ਹੈ ॥੪॥੩੫॥੧੦੪॥

**ਗਉੜੀ ਮਹਲਾ ੫ ॥ (ਪੰਨਾ ੧੮੭)**

**ਕਵਨ ਗੁਨੁ ਜੋ ਤੁਝੁ ਲੈ ਗਾਵਉ ॥**

**ਕਵਨ ਬੋਲ ਪਾਰਬ੍ਰਹਮ ਰੀਝਾਵਉ ॥੧॥ਰਹਾਉ॥**

- - - - - - - - - - - - - - - - - - - - -

**ਤਿਸ ਹੀ ਗੁਨੁ ਤਿਨ ਹੀ ਪ੍ਰਭੁ ਜਾਤਾ ॥**

**ਜਿਸ ਕੀ ਮਾਨਿ ਲੇਇ ਸੁਖ ਦਾਤਾ ॥੧॥ਰਹਾਉ ਦੂਜਾ॥ ੩੬॥੧੦੫॥**

ਹੇ ਪ੍ਰਭੂ ! ਉਹ ਕਿਹੜਾ ਗੁਣ ਹੈ (ਜੋ ਮੈਂ ਧਾਰਨ ਕਰਾਂ) ਜਿਨ੍ਹਾਂ ਦੇ ਕਰਕੇ ਤੇਰੇ ਗੁਣਾਂ ਤੇ ਜਸ ਨੂੰ ਗਾਵੀਏ ਜਾਂ ਉਹ ਕਿਹੜੇ ਬਚਨ ਹਨ ਜੋ ਬੋਲ ਕੇ ਮੈਂ ਤੈਨੂੰ ਖ਼ੁਸ਼ ਕਰ ਸਕਾਂ ਤੇ ਤੇਰੀ ਕਿਰਪਾ ਦਾ ਪਾਤਰ ਬਣ ਸਕਾਂ? ਉਹ ਕਿਹੜੀ ਜੁਗਤੀ ਹੈ ਜਿਸ ਨਾਲ ਮੈਂ ਮਨ ਨੂੰ ਕਾਬੂ ਕਰ ਸਕਾਂ ਤੇ ਇਸ ਸੰਸਾਰ ਤੋਂ ਤਰ ਸਕਾਂ? ਉਹ ਕੈਸਾ ਨਾਮ ਹੈ ਜਿਸ ਦੇ ਜਾਪ ਨਾਲ ਮੈਂ ਹੰਕਾਰ ਤੇ ਮਨ ਦੀ ਮੈਲ ਨੂੰ ਦੂਰ ਕਰ ਸਕਾਂ? ਉਹ ਪੂਜਾ ਤੇ ਗਿਆਨ ਧਿਆਨ ਸਫ਼ਲ ਹੁੰਦਾ ਹੈ ਜਿਸ ਕਰਕੇ ਪ੍ਰਭੂ ਦੀ ਕਿਰਪਾ ਪ੍ਰਾਪਤ ਹੁੰਦੀ ਹੈ ਤੇ ਗੁਰਾਂ ਦਾ ਮੇਲ ਹੁੰਦਾ ਹੈ ॥੧॥ਰਹਾਉ ਦੂਜਾ॥੩੬॥੧੦੫॥

**ਗਉੜੀ ਮਹਲਾ ੫ ॥ (ਪੰਨਾ ੧੮੭)**

**ਆਪਨ ਨਹੀ ਕਾ ਕਉ ਲਪਟਾਇਓ ॥**

**ਆਪਨ ਨਾਮੁ ਸਤਿਗੁਰ ਤੇ ਪਾਇਓ ॥੧॥ਰਹਾਉ॥**

ਹੇ ਜੀਵ ! ਤੂੰ ਇਹ ਸਮਝ ਲੈ ਕਿ ਸੰਸਾਰ ਵਿਚ ਤਾਂ ਤੇਰਾ ਕੁਝ ਵੀ ਨਹੀਂ ਹੈ ਫਿਰ ਤੂੰ ਝੂਠੇ ਪਦਾਰਥਾਂ ਨਾਲ ਕਿਉਂ ਚੰਬੜਿਆ ਹੋਇਆ ਹੈ ? ਇਕ ਪ੍ਰਭੂ ਦਾ ਨਾਮ ਹੀ ਹੈ ਜੋ ਸਤਿਗੁਰਾਂ ਤੋਂ ਪਾਈਦਾ ਹੈ ਤੇ ਜੋ ਨਾਲ ਜਾਏਗਾ। ਹੇ ਭਾਈ ! ਇਹ ਸਰੀਰ ਵੀ ਜਿਸ ਦਾ ਮਨੁੱਖ ਹੰਕਾਰ ਕਰਦਾ ਹੈ, ਇਸ ਇਨਸਾਨ ਦਾ ਆਪਣਾ ਨਹੀਂ ਅਤੇ ਨਾ ਹੀ ਧਨ ਤੇ ਰਾਜ ਮਾਲ ਇਸ ਦਾ ਆਪਣਾ ਹੈ ਤੇ ਨਾ ਹੀ ਮਾਤਾ ਪਿਤਾ, ਜਾਂ ਮਿਤ੍ਰ ਇਸ ਦੇ ਆਪਣੇ ਬਣਦੇ ਹਨ। ਜਿਸ ਮਨੁੱਖ ਤੇ ਬਖ਼ਸ਼ਸ਼ ਹੁੰਦੀ ਹੈ, ਉਸ ਨੂੰ ਮਾਲਕ ਆਪਣੇ ਨਾਲ ਮਿਲਾ ਲੈਂਦਾ ਹੈ ॥੪॥੩੭॥੧੦੬॥

**ਗਉੜੀ ਮਹਲਾ ੫ ॥ (ਪੰਨਾ ੧੮੭)**

**ਸਤਿਗੁਰ ਅਪਨੇ ਕਉ ਕੁਰਬਾਨੀ ॥**

**ਆਤਮ ਚੀਨਿ ਪਰਮ ਰੰਗ ਮਾਨੀ ॥੧॥ਰਹਾਉ॥**

ਮੈਂ ਅਪਨੇ ਸਤਗੁਰਾਂ ਤੋਂ ਕੁਰਬਾਨ ਜਾਂਦਾ ਹਾਂ ਜਿਨ੍ਹਾਂ ਦੀ ਕਿਰਪਾ ਨਾਲ ਮੈਂ ਆਪਣਾ ਆਪਾ (ਅਸਲ) ਪਹਿਚਾਨ ਲਿਆ ਹੈ ਤੇ ਹੁਣ (Self-realisation) ਅਸਲੇ ਨੂੰ ਪਛਾਣ ਕੇ ਪਰਮ ਅਨੰਦ ਮਾਣਦਾ ਹਾਂ । ਗੁਰਾਂ ਨੇ ਮੇਰੇ ਮਥੇ ਉਤੇ ਹਥ ਰਖਿਆ ਹੈ ਜਿਸ ਨਾਲ ਮੇਰੇ ਸਾਰੇ ਦੁਖ ਦੂਰ ਹੋ ਗਏ ਹਨ । ਗੁਰਾਂ ਦੇ ਚਰਨਾਂ ਦੀ ਧੂੜੀ ਮੇਰੇ ਮਸਤਕ ਤੇ ਲਗਾਣ ਨਾਲ ਮੇਰਾ ਹੰਕਾਰ ਦੂਰ ਹੋ ਗਿਆ ਹੈ ਤੇ ਗੁਰਾਂ ਦੇ ਸ਼ਬਦ ਰਾਹੀਂ ਪ੍ਰਭੂ ਦੇ ਦਰਸ਼ਨ ਕਰ ਲਏ ਹਨ ॥੪॥੩੮॥੧੦੭॥

**ਗਉੜੀ ਮਹਲਾ ੫ ॥ (ਪੰਨਾ ੧੮੭)**

**ਹਰਿ ਸਾ ਪ੍ਰੀਤਮੁ ਕਰਿ ਮਨ ਮੀਤ ॥**

**ਪ੍ਰਾਨ ਅਧਾਰੁ ਰਾਖਹੁ ਸਦ ਚੀਤ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਪ੍ਰਭੂ ਪ੍ਰੀਤਮ ਵਰਗਾ ਹੀ ਕੋਈ ਮਿਤ੍ਰ ਬਣਾ, ਫਿਰ ਐਸੇ ਮਿਤ੍ਰ (ਪ੍ਰਭੂ) ਨੂੰ ਸਦਾ ਹਿਰਦੇ ਵਿਚ ਰਖ (ਯਾਦ ਕਰ) ਜੋ ਤੇਰੇ ਪ੍ਰਾਣਾਂ ਦਾ ਆਸਰਾ ਹੈ । ਐਸੇ ਮਿਤ੍ਰ ਲੋੜ ਲਵੋ ਜਿਸਦੇ ਘਰ ਵਿਚ ਕਿਸੇ ਚੀਜ਼ ਦਾ ਘਾਟਾ ਨਹੀਂ ਹੈ । ਤੂੰ ਐਸੇ ਮਾਲਕ ਦੀ ਸੇਵਾ ਕਰ ਜੋ ਸਾਰਿਆਂ ਦਾ ਆਦਿ ਪੁਰਖ ਤੇ ਬੇਅੰਤ ਹੈ ਤੇ ਜਿਸ ਉਤੇ ਹਮੇਸ਼ਾ ਭਰੋਸਾ ਕਰ ਸਕੇ । ਸਾਨੂੰ ਐਸੇ ਪ੍ਰਮੇਸ਼ਰ ਦੇ ਗੁਣ ਗੁਰਾਂ ਨਾਲ ਮਿਲਕੇ ਗਾਵਣੇ ਚਾਹੀਦੇ ਹਨ ॥੪॥੩੯॥੧੦੮॥

**ਗਉੜੀ ਮਹਲਾ ੫ ॥ (ਪੰਨਾ ੧੮੮)**

**ਏਕਾ ਟੇਕ ਮੇਰੈ ਮਨਿ ਚੀਤ ॥**

**ਜਿਸੁ ਕਿਛੁ ਕਰਣਾ ਸੁ ਹਮਰਾ ਮੀਤ ॥੧॥ਰਹਾਉ॥**

ਮੇਰੇ ਮਨ ਵਿਚ (ਹਿਰਦੇ ਵਿਚ) ਇਕੋ ਪ੍ਰਮੇਸ਼ਰ ਦਾ ਹੀ ਆਸਰਾ ਜਾਂ ਟੇਕ ਹੈ । ਉਹ ਹੀ ਸਾਡਾ ਮਿਤ੍ਰ ਹੈ, ਜਿਸ ਪ੍ਰਮੇਸ਼ਰ ਨੇ (ਕੁਝ) ਭਗਤਾਂ ਉਤੇ ਕਿਰਪਾ ਕੀਤੀ ਹੈ । ਹੇ ਮਿਤ੍ਰ ! ਜੋ ਕੁਝ ਤੂੰ ਕੀਤਾ ਹੈ ਅਸਾਂ ਚੰਗਾ ਕਰਕੇ ਮੰਨਿਆ ਹੈ । ਜਿਸ ਨਾਲ ਮੇਰਾ ਮਨ ਸੁਖ ਭੋਗ ਰਿਹਾ ਹੈ । ਗੁਰਾਂ ਦੀ ਕਿਰਪਾ ਨਾਲ ਸਾਡਾ ਪ੍ਰੇਮ ਉਸ ਪ੍ਰਭੂ ਨਾਲ ਹੋ ਗਿਆ ਹੈ ਜੋ ਅੰਤਰਜਾਮੀ ਹੈ, ਸਮਰਥਾ ਵਾਲਾ ਤੇ ਬੇਅੰਤ ਹੈ । ਸਾਡਾ ਮਾਨ ਤੇ ਵਡਿਆਈ ਉਸ ਮਾਲਕ ਦੇ ਪ੍ਰਤਾਪ ਕਰਕੇ ਹੀ ਹੈ ॥੪॥੪੦॥੧੦੯॥

**ਗਉੜੀ ਮਹਲਾ ੫ ॥ (ਪੰਨਾ ੧੮੮)**

**ਮਾਧਉ ਜਾਕਉ ਹੈ ਆਸ ਤੁਮਾਰੀ ॥**

**ਤਾਕਉ ਕਛੁ ਨਾਹੀ ਸੰਸਾਰੀ ॥੧॥ਰਹਾਉ॥**

ਹੇ ਪ੍ਰਭੂ ! ਜਿਸ ਮਨੁੱਖ ਨੂੰ ਤੇਰੀ ਹੀ ਆਸ ਤੇ ਟੇਕ ਹੈ, ਫਿਰ ਉਸਨੂੰ ਸੰਸਾਰ ਦੇ (ਦੁਨੀਆਵੀ) ਕਰਮ ਕੁਛ

ਨਹੀਂ ਕਰ ਸਕਦੇ । (ਉਸ ਤੇ ਦੁਨੀਆਂ ਦੀਆਂ ਚੀਜ਼ਾਂ ਕੁਝ ਅਸਰ ਨਹੀਂ ਕਰਦੀਆਂ) । ਹੇ ਸਮਰਥ ਸੁਆਮੀ ! ਜਿਸ ਮਨੁੱਖ ਵਲ ਤੁਸੀਂ ਹੁੰਦੇ ਹੋ ਉਸ ਨੂੰ ਕੋਈ ਕਲੰਕ ਨਹੀਂ ਲਗ ਸਕਦਾ । ਤੇ ਉਸਨੂੰ ਕਿਸੇ ਕਿਸਮ ਦਾ ਸ਼ੱਕ ਜਾਂ ਸੰਸਾ ਨਹੀਂ ਰਹਿੰਦਾ । ਮੈਨੂੰ ਤਾਂ ਐਸਾ ਗੁਰੂ ਮਿਲ ਗਿਆ ਹੈ ਜਿਸ ਨੂੰ ਹਰ ਥਾਂ ਪ੍ਰਮੇਸ਼ਰ ਨੇ ਪ੍ਰਤਖ ਦਿਖਾ ਦਿਤਾ ਹੈ ॥੪॥੪॥੧੧੦॥

**ਗਉੜੀ ਮਹਲਾ ੫ ॥ (ਪਨਾ ੧੮੮)**

**ਮਰਿ ਨ ਜਹੀ ਜਿਨਾ ਬਿਸਰਤ ਰਾਮ ॥**

**ਨਾਮ ਬਿਹੂਨ ਜੀਵਨ ਕਉਨ ਕਾਮ ॥੧॥ਰਹਾਉ॥**

ਹੇ ਭਾਈ ! ਐਸਾ ਇਨਸਾਨ ਮਰ ਕਿਉਂ ਨਹੀਂ ਜਾਂਦਾ, ਜਿਸ ਨੂੰ ਰਾਮ ਨਾਮ ਵਿਸਰ ਗਿਆ ਹੈ ? ਕਿਉਂਕਿ ਨਾਮ ਜਾਪ ਤੋਂ ਬਗ਼ੈਰ ਇਸ ਮਨੁੱਖਾ ਜੀਵਨ ਦਾ ਕੀ ਲਾਭ ਹੈ? ਇਹ ਜਨਮ ਤਾਂ ਵਡੇ ਭਾਗਾਂ ਨਾਲ ਮਿਲਦਾ ਹੈ ਪ੍ਰੰਤੂ ਨਾਮ ਤੋਂ ਬਗ਼ੈਰ ਤਾਂ ਇਹ ਜੀਵ ਆਪਣੀ ਮੌਤ ਸਹੇੜ ਲੈਂਦਾ ਹੈ । ਇਹ ਇਨਸਾਨ ਖਾਣ, ਪੀਣ, ਖੇਲਣ ਤੇ ਹਸਣ ਦਾ ਪ੍ਰਬੰਧ ਕਰਦਾ ਰਹਿੰਦਾ ਹੈ ਜੋ ਮੁਰਦੇ ਨੂੰ ਸ਼ਿੰਗਾਰ ਕਰਨ ਦੇ ਬਰਾਬਰ ਹੈ । ਜਿਨ੍ਹਾਂ ਨੇ ਗੁਰ ਉਪਦੇਸ਼ ਨੂੰ ਦ੍ਰਿੜ ਕਰ ਲਿਆ ਹੈ ਉਨ੍ਹਾਂ ਦੇ ਹਿਰਦੇ ਵਿਚ ਨਾਮ ਵਸ ਜਾਂਦਾ ਹੈ ॥੪॥੪੨॥੧੧੧॥

**ਗਉੜੀ ਮਹਲਾ ੫ ॥ (ਪੰਨਾ ੧੮੮)**

**ਕਾਹੇ ਕਉ ਮੂਰਖ ਭਖਲਾਇਆ ॥**

**ਮਿਲਿ ਸੰਜੋਗਿ ਹੁਕਮਿ ਤੂੰ ਆਇਆ ॥੧॥ਰਹਾਉ॥**

ਹੇ ਮੂਰਖ ਇਨਸਾਨ ! ਤੂੰ ਕਿਸ ਵਜ੍ਹਾ ਕਰਕੇ ਭਰਮਾਂ ਭੁਲੇਖਿਆਂ ਵਿਚ ਜੀਵਨ ਬਤੀਤ ਕਰ ਰਿਹਾ ਹੈਂ ? ਪ੍ਰਮੇਸ਼ਰ ਦੇ ਹੁਕਮ ਅਨੁਸਾਰ ਤੂੰ ਸੰਸਾਰ ਤੇ ਪੈਦਾ ਹੋਇਆ ਹੈਂ ਤੇ ਆਪਣੇ ਪੂਰਬਲੇ ਕਰਮਾਂ ਕਰਕੇ ਤੂੰ ਸਾਰੇ ਸਨਬੰਧੀਆਂ ਨਾਲ ਮਿਲਿਆ ਹੋਇਆ ਹੈਂ । ਸੰਸਾਰ ਦੇ ਸਾਰੇ ਰਿਸ਼ਤੇ ਤੇ ਸਾਕ ਝੂਠੇ ਹਨ, ਨਾ ਕੋਈ ਕਿਸੇ ਦੀ ਮਾਂ ਜਾਂ ਪਿਉ ਹੈ । ਅਸਲ ਵਿਚ ਸਾਰੇ ਜੀਵ ਇਕੋ ਮਿਟੀ ਦੇ ਬਣੇ ਹੋਏ ਹਨ ਤੇ ਇਕਾ ਜੋਤ ਸਭ ਵਿਚ ਕੰਮ ਕਰ ਰਹੀ ਹੈ । ਬੇਸਮਝ ਮਨੁੱਖ ਮੇਰਾ ਮੇਰਾ ਕਰਕੇ ਰੋਂਦੇ ਹਨ । ਗੁਰ ਉਪਦੇਸ਼ ਰਾਹੀਂ ਜਿਨ੍ਹਾਂ ਨੂੰ ਸਮਝ ਆ ਗਈ ਹੈ ਉਨ੍ਹਾਂ ਦੇ ਭਰਮ ਮਿਟ ਗਏ ਹਨ ॥੪॥੪੩॥੧੧੨॥

**ਗਉੜੀ ਮਹਲਾ ੫ ॥ (ਪੰਨਾ ੧੮੮)**

**ਕਉਨ ਵਡਾ ਮਾਇਆ ਵਡਿਆਈ ॥**

**ਸੋ ਵਡਾ ਜਿਨਿ ਰਾਮ ਲਿਵ ਲਾਈ ॥੧॥ਰਹਾਉ॥**

ਮਾਇਆ ਦੀ ਵਡਿਆਈ ਕਰਕੇ ਕੋਈ ਵਡਾ ਨਹੀਂ ਬਣ ਜਾਂਦਾ । ਉਹ ਮਨੁੱਖ ਹੀ ਵੱਡਾ ਗਿਣਿਆ ਜਾਂਦਾ ਹੈ ਜਿਸਨੇ ਪ੍ਰਮੇਸ਼ਰ ਨਾਲ ਪ੍ਰੀਤੀ ਲਾਈ ਹੈ । ਦੁਨੀਆਂ ਦੇ ਵਡੇ ਲੋਕਾਂ ਨੂੰ ਚਿੰਤਾ ਫਿਕਰ ਦਾ ਰੋਗ ਲਗਿਆ ਹੋਇਆ ਹੈ ਕਿਉਂਕਿ ਤ੍ਰਿਸ਼ਨਾ ਦੀ ਅੱਗ ਨਹੀਂ ਬੁਝਦੀ । ਅਸੀਂ ਤਾਂ ਵੀਚਾਰ ਕਰਕੇ ਤਤ ਕੱਢਿਆ ਹੈ ਕਿ ਭਜਨ ਬਿਨਾਂ ਦੁਨੀਆਂ ਦੇ ਬੰਧਨਾਂ ਤੋਂ ਮੁਕਤੀ ਨਹੀਂ ਮਿਲਦੀ ॥੪॥੪੪॥੧੧੩॥

## ਗਉੜੀ ਮਹਲਾ ੫ ॥ (ਪੰਨਾ ੧੮੮)

**ਪੂਰੀ ਰਹੀ ਜਾਂ ਪੂਰੇ ਰਾਖੀ ॥**
**ਪਾਰਬ੍ਰਹਮ ਕੀ ਸਰਣਿ ਜਨ ਤਾ ਕੀ ॥੧॥ਰਹਾਉ॥**

ਹੇ ਭਾਈ ! ਜਦੋਂ ਪੂਰੇ ਗੁਰਾਂ ਨੇ ਸਾਡੀ ਰਖਿਆ ਕੀਤੀ ਤਾਂ ਸਾਡੀ ਇਜ਼ਤ ਪੂਰੀ ਹੋ ਰਹੀ ਹੈ ਕਿਉਂਕਿ ਦਾਸਾਂ ਨੇ ਪ੍ਰਮੇਸ਼ਰ ਦੀ ਸ਼ਰਨ ਲਈ ਹੈ । ਜਦੋਂ ਪ੍ਰਮੇਸ਼ਰ ਦੇ ਮਿਲਣ ਦਾ ਸਹੀ ਰਸਤਾ ਮਿਲ ਗਿਆ ਤਾਂ ਨਾਮ ਹਿਰਦੇ ਵਿਚ ਵਸ ਜਾਂਦਾ ਹੈ ਤੇ ਜੀਵਨ ਵਿਚ ਸਭ ਕੁਝ ਪੂਰਾ ਹੋ ਜਾਂਦਾ ਹੈ । ਪ੍ਰਭੂ ਦੀ ਸ਼ਰਨ ਵਿਚ ਸੁਖ ਤੇ ਸੰਤੋਖ ਵੀ ਪੂਰਾ ਮਿਲਦਾ ਹੈ । ਪੂਰਾ ਗੁਰੂ ਪ੍ਰਭੂ ਨੂੰ ਵੀ ਪਾਸ ਹੀ ਦਿਖਾ ਦਿੰਦਾ ਹੈ ॥੪॥੪੫॥੧੧੪॥

## ਗਉੜੀ ਮਹਲਾ ੫ ॥ (ਪੰਨਾ ੧੮੯)

**ਸੰਤ ਕਾ ਦਰਸੁ ਪੂਰਨ ਇਸਨਾਨੁ ॥**
**ਸੰਤ ਕਿਰਪਾ ਤੇ ਜਪੀਐ ਨਾਮੁ ॥੧॥ਰਹਾਉ॥**

ਹੇ ਭਾਈ ! ਸੰਤਾਂ ਦੇ ਦਰਸ਼ਨ ਕਰਨ ਨਾਲ ਸਚਾ ਇਸ਼ਨਾਨ ਹੋ ਜਾਂਦਾ ਹੈ । (ਤੀਰਥਾਂ ਦੇ ਇਸ਼ਨਾਨ ਬਰਾਬਰ ਹੈ) ਕਿਉਂਕਿ ਗੁਰਾਂ ਦੀ ਕਿਰਪਾ ਨਾਲ ਨਾਮ ਜਪਣ ਕਰਕੇ ਸਹੀ ਇਸ਼ਨਾਨ ਹੋ ਜਾਂਦਾ ਹੈ । ਸੰਤਾਂ ਦੀ ਚਰਨ ਧੂੜ ਲੈਣ ਨਾਲ ਕ੍ਰੋੜਾਂ ਪਾਪ ਨਾਸ ਹੋ ਜਾਂਦੇ ਹਨ ਤੇ ਜਨਮ ਮਰਨ ਤੋਂ ਮੁਕਤੀ ਮਿਲ ਜਾਂਦੀ ਹੈ । ਸੰਤਾਂ ਦੀ ਸੰਗਤ ਵਿਚ ਹੰਕਾਰ ਦੂਰ ਹੋ ਜਾਂਦਾ ਹੈ ਤੇ ਨਾਮ ਅੰਮ੍ਰਿਤ ਹਿਰਦੇ ਵਿਚ ਵਸ ਜਾਂਦਾ ਹੈ ॥੪॥੪੬॥੧੧੫॥

## ਗਉੜੀ ਮਹਲਾ ੫ ॥ (ਪੰਨਾ ੧੮੯)

**ਸਾ ਮਤਿ ਪੂਰੀ ਜਿਤੁ ਹਰਿ ਗੁਣ ਗਾਵੈ ॥**
**ਵਡੈ ਭਾਗਿ ਸਾਧੂ ਸੰਗੁ ਪਾਵੈ ॥੧॥ਰਹਾਉ॥**

ਹੇ ਭਾਈ ! ਉਹ ਸਿਖਿਆ ਤੇ ਮਤ ਪੂਰੀ ਤੇ ਚੰਗੀ ਹੈ ਜਿਸ ਕਰਕੇ ਜੀਵ ਪ੍ਰਮੇਸ਼ਰ ਦੇ ਗੁਣ ਗਾਂਵਦਾ ਹੈ । ਉਹ ਪ੍ਰਮੇਸ਼ਰ ਤਾਂ ਸੰਤਾਂ ਦੀ ਸੰਗਤ ਵਿਚ ਚੰਗੇ ਭਾਗਾਂ ਵਾਲਿਆਂ ਨੂੰ ਮਿਲਦਾ ਹੈ । ਪ੍ਰਭੂ ਦਾ ਜਸ ਗਾਵਣ ਨਾਲ ਹਿਰਦਾ ਰੂਪ ਕਮਲ ਖਿੜ ਜਾਂਦਾ ਹੈ ਅਤੇ ਹਿਰਦੇ ਵਿਚ ਚਾਨਣਾ ਹੋ ਜਾਂਦਾ ਹੈ । ਸਾਧ ਸੰਗਤ ਕਰਨ ਨਾਲ ਨਾਮ ਰੂਪੀ ਧਨ (ਨੌਂ ਨਿਧੀਆਂ) ਪਾਈਦਾ ਹੈ, ਤੇ ਜਨਮ ਸਫਲ ਹੋ ਜਾਂਦਾ ਹੈ । ਐਸਾ ਮਨੁੱਖ ਲੋਕ ਪ੍ਰਲੋਕ ਵਿਚ ਕਬੂਲ ਹੁੰਦਾ ਹੈ ॥੪॥੪॥੧੧੬॥

## ਗਉੜੀ ਮਹਲਾ ੫ ॥ (ਪੰਨਾ ੧੮੯)

**ਬਿਨੁ ਗੋਬਿੰਦ ਨ ਦੀਸੈ ਕੋਈ ॥**
**ਕਰਨ ਕਰਾਵਨ ਕਰਤਾ ਸੋਈ ॥੧॥ਰਹਾਉ॥**

ਜੋ ਮਨੁੱਖ ਪ੍ਰਭੂ ਨਾਲ ਪ੍ਰੇਮ ਕਰਦੇ ਹਨ ਉਨ੍ਹਾਂ ਨੂੰ ਫਿਰ ਪ੍ਰਮੇਸ਼ਰ ਤੋਂ ਬਿਨਾਂ ਹੋਰ ਕੋਈ ਤਾਕਤ ਨਜ਼ਰ ਨਹੀਂ ਆਂਵਦੀ । ਉਹ ਇਹ ਸਮਝਦੇ ਹਨ ਕਿ ਜਗਤ ਨੂੰ ਪੈਦਾ ਕਰਨ ਵਾਲਾ ਤੇ ਸੰਸਾਰ ਦਾ ਸਾਰਾ ਪ੍ਰਬੰਧ ਕਰਨ ਵਾਲਾ ਉਹ ਹੀ ਮਾਲਕ ਹੈ । (ਸਭ ਕੁਝ ਕਰਨ ਤੇ ਕਰਾਵਣ ਵਾਲਾ ਉਹ ਇਕ ਮਾਲਕ ਹੀ ਹੈ) । ਜਿਸ ਮਨੁੱਖ ਨੂੰ ਪ੍ਰਭੂ

ਪ੍ਰੇਮ ਵਿਚ ਲਿਵ ਲਗੀ ਹੋਈ ਹੈ ਉਸਨੂੰ ਕੋਈ ਪਰਾਇਆ ਨਜ਼ਰ ਨਹੀਂ ਆਂਵਦਾ ਤੇ ਮਨ ਵਿਚ ਨਾਮ ਵਸਾ ਲੈਂਦਾ ਹੈ। ਜਿਸ ਮਨੁੱਖ ਨੂੰ ਪ੍ਰਭੂ ਦਾ ਆਸਰਾ ਹੈ ਉਹ ਅਸਲੀ ਸ਼ਾਹੂਕਾਰ ਹੈ। ਉਹ ਪਰਮ ਪਦਵੀ ਪਾ ਕੇ ਪ੍ਰਭੂ ਨਾਲ ਅਭੇਦ ਹੋ ਜਾਂਦੇ ਹਨ ॥੪॥੪੮॥੧੧੭॥

**ਗਉੜੀ ਮਹਲਾ ੫ ॥ (ਪੰਨਾ ੧੮੯)**

**ਨਾਮ ਵਡਾਈ ਜਨੁ ਸੋਭਾ ਪਾਏ ॥**

**ਕਰਿ ਕਿਰਪਾ ਜਿਸੁ ਆਪਿ ਦਿਵਾਏ ॥੧॥ਰਹਾਉ॥**

ਜਿਸ ਮਨੁੱਖ ਉਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ, ਉਸ ਨੂੰ ਮਾਲਕ ਆਪ ਹੀ ਨਾਮ ਦੀ ਦਾਤ ਬਖ਼ਸ਼ਸ਼ ਕਰਦਾ ਹੈ। ਫਿਰ ਨਾਮ ਦੀ ਵਡਿਆਈ ਤੇ ਸੋਭਾ ਐਸੇ ਸੇਵਕ ਨੂੰ ਪ੍ਰਾਪਤ ਹੋ ਜਾਂਦੀ ਹੈ। ਪ੍ਰਭੂ ਦਾ ਨਾਮ ਹੀ ਭਗਤਾਂ ਦੇ ਪ੍ਰਾਨਾਂ ਦਾ ਆਸਰਾ ਹੁੰਦਾ ਹੈ, ਅਤੇ ਨਾਮ ਵਿਚ ਲੀਨ ਭਗਤ ਪ੍ਰਭੂ ਨੂੰ ਚੰਗੇ ਲਗਦੇ ਹਨ ਤੇ ਸੁਖ ਮਾਣਦੇ ਹਨ। ਐਸੇ ਮਨੁੱਖ ਚੰਗੇ ਭਾਗਾਂ ਵਾਲੇ ਹੋ ਜਾਂਦੇ ਹਨ ਤੇ ਪ੍ਰੀਤੀ ਨਾਮ ਵਿਚ ਲਗਾਈ ਰਖਦੇ ਹਨ ॥੪॥੪੯॥੧੧੮॥

**ਗਉੜੀ ਮਹਲਾ ੫ ॥ (ਪੰਨਾ ੧੯੦)**

**ਸੁਖ ਬਿਸ੍ਰਾਮੁ ਪਾਇਆ ਗੁਣ ਗਾਇ ॥**

**ਸ੍ਰਮੁ ਮਿਟਿਆ ਮੇਰੀ ਹਤੀ ਬਲਾਇ ॥੧॥ਰਹਾਉ॥**

ਮੈਂ ਪ੍ਰਭੂ ਦਾ ਜਸ ਗਾ ਕੇ ਸੁਖ ਤੇ ਸ਼ਾਂਤੀ ਪਾ ਲਈ ਹੈ ਤੇ ਚੁਰਾਸੀ ਦੇ ਗੇੜ ਵਿਚ ਭੌਣ ਦੀ ਥਕਾਵਟ ਵੀ ਦੂਰ ਹੋ ਗਈ ਹੈ। ਫਿਰ ਮੇਰੀ ਅਗਿਆਨਤਾ ਵੀ ਖ਼ਤਮ ਹੋ ਗਈ ਹੈ। ਗੁਰਾਂ ਦੀ ਕਿਰਪਾ ਨਾਲ ਨਾਮ ਧਿਆਵਨ ਕਰਕੇ ਮੇਰਾ ਦੌੜਦਾ ਮਨ ਟਿਕ ਗਿਆ ਹੈ ਤੇ ਸਾਰੀ ਚਿੰਤਾ ਵੀ ਦੂਰ ਹੋ ਗਈ ਹੈ। ਪ੍ਰਭੂ ਦੀ ਸ਼ਰਨ ਵਿਚ ਮੁਕਤੀ ਦੀ ਪਦਵੀ ਮਿਲ ਗਈ ਹੈ ॥੪॥੫੦॥੧੧੯॥

**ਗਉੜੀ ਮਹਲਾ ੫ ॥ (ਪੰਨਾ ੧੯੦)**

**ਭਲੋ ਸਮੋ ਸਿਮਰਨ ਕੀ ਬਰੀਆ ॥**

**ਸਿਮਰਤ ਨਾਮੁ ਭੈ ਪਾਰਿ ਉਤਰੀਆ ॥੧॥ਰਹਾਉ॥**

ਹੇ ਭਾਈ! ਇਹ ਮਨੁੱਖਾ ਜਨਮ ਬੜਾ ਚੰਗਾ ਸਮਾਂ ਮਿਲਿਆ ਹੈ ਜਿਸ ਵਿਚ ਪ੍ਰਮੇਸ਼ਰ ਦੇ ਨਾਮ ਸਿਮਰਨ ਦੀ ਵਾਰੀ ਆਈ ਹੈ। ਪ੍ਰਭੂ ਦਾ ਨਾਮ ਸਿਮਰ ਕੇ ਸੰਸਾਰ ਰੂਪ ਡਰਾਵਣੇ ਸੁਮੰਦ੍ਰ ਤੋਂ ਪਾਰ ਹੋ ਜਾਈਦਾ ਹੈ। (ਮੌਤ ਦੇ ਡਰ ਤੋਂ ਨਾਮ ਸਿਮਰਨ ਨਾਲ ਮੁਕਤ ਹੋ ਜਾਈਦਾ ਹੈ)। ਮਨੁੱਖਾ ਜਨਮ ਵਿਚ ਸੰਤਾਂ ਦੀ ਸੇਵਾ ਕਰਕੇ ਗੁਰਾਂ ਦੇ ਦਰਸ਼ਨ ਕਰੋ ਤੇ ਪ੍ਰਮੇਸ਼ਰ ਨੂੰ ਹਿਰਦੇ ਵਿਚ ਵਸਾਉ। ਮਾਲਕ ਦੇ ਚਰਨ ਕਮਲਾਂ ਨੂੰ ਮਨ ਵਿਚ ਧਾਰ ਕੇ ਉਧਾਰ ਹੋ ਜਾਂਦਾ ਹੈ ॥੪॥੫੧॥੧੨੦॥

**ਗਉੜੀ ਮਹਲਾ ੫ ॥ (ਪੰਨਾ ੧੯੦)**

**ਹਰਿ ਬਿਸਰਤ ਸਹਸਾ ਦੁਖੁ ਬਿਆਪੈ ॥**

**ਸਿਮਰਤ ਨਾਮੁ ਭਰਮੁ ਭਉ ਭਾਗੈ ॥੧॥ਰਹਾਉ॥**

ਪ੍ਰਮੇਸ਼ਰ ਨੂੰ ਭੁਲਣ ਕਰਕੇ ਇਸ ਮਨੁੱਖ ਨੂੰ ਸੰਸਾ (ਸ਼ੱਕ)ਤੇ ਦੁਖ ਲਗਦਾ ਹੈ ਪ੍ਰੰਤੂ ਨਾਮ ਸਿਮਰਨ ਨਾਲ ਭਰਮ ਭੁਲੇਖੇ ਤੇ ਡਰ ਨਾਸ ਹੋ ਜਾਂਦੇ ਹਨ । ਜਿਸ ਮਨੁੱਖ ਉਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ, ਉਹ ਹਰੀ ਦਾ ਕੀਰਤਨ ਸੁਣਦਾ ਹੈ ਤੇ ਰਸਨਾ ਨਾਲ ਨਾਮ ਜਪਦਾ ਹੈ । ਫਿਰ ਉਸ ਦੇ ਨੇੜੇ ਦੁਖ ਨਹੀਂ ਆਂਵਦਾ ਅਤੇ ਓਹ ਸਾਰੇ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ ॥੪॥੫੨॥੧੨੧॥

**ਗਉੜੀ ਮਹਲਾ ੫ ॥ (ਪੰਨਾ ੧੯੦)**

**ਦੂਖ ਬਿਨਸੇ ਸੁਖ ਹਰਿ ਗੁਣ ਗਾਇ ॥**

**ਗੁਰੁ ਪੂਰਾ ਭੇਟਿਆ ਲਿਵ ਲਾਇ ॥੧॥ਰਹਾਉ॥**

ਹਰੀ ਦੇ ਗੁਣ ਗਾਵਨ ਨਾਲ ਦੁਖ ਦੂਰ ਹੋ ਜਾਂਦੇ ਹਨ । ਜਦੋਂ ਪੂਰਨ ਤੇ ਕਾਮਲ ਗੁਰੂ ਨਾਲ ਮਿਲਾਪ (ਮੇਲ) ਹੁੰਦਾ ਹੈ, ਤਾਂ ਇਹ ਜੀਵ ਪ੍ਰਭੂ ਵਿਚ ਲਿਵ ਲੀਨ ਰਹਿੰਦਾ ਹੈ । ਆਪਣੀ ਸਿਆਣਪ ਤੇ ਚਤੁਰਾਈ ਨੂੰ ਛਡ ਕੇ ਪੂਰੇ ਗੁਰਾਂ ਦੇ ਚਰਨਾਂ ਵਿਚ ਮਨ ਨੂੰ ਟਿਕਾ ਦੇਵੀਏ ਤਾਂ ਨਾਮ ਦਾ ਉਪਦੇਸ਼ ਲੈ ਕੇ ਸਾਡੀ ਚਿੰਤਾ ਖ਼ਤਮ ਹੋ ਸਕਦੀ ਹੈ । ਸੋ ਗੁਰੂ ਦੀ ਕਿਰਪਾ ਹੋਵੇ ਤਾਂ ਆਤਮਕ ਅਨੰਦ ਮਿਲ ਜਾਂਦਾ ਹੈ ॥੪॥੫੩॥੧੨੨॥

**ਗਉੜੀ ਮਹਲਾ ੫ ॥ (ਪੰਨਾ ੧੯੦)**

**ਗੁਰੂ ਗੁਰੂ ਜਪਿ ਮੀਤ ਹਮਾਰੇ ॥**

**ਮੁਖ ਊਜਲ ਹੋਵਹਿ ਦਰਬਾਰੇ ॥੧॥ਰਹਾਉ॥**

ਹੇ ਮੇਰੇ ਮਿਤ੍ਰ ! ਗੁਰੂ ਦੇ ਨਾਮ ਦਾ ਸਦਾ ਜਾਪ ਕਰਿਆ ਕਰ ਤਾਂ ਫਿਰ ਪ੍ਰਮੇਸ਼ਰ ਦੇ ਦਰਬਾਰ ਵਿਚ ਤੇਰਾ ਮੁਖ ਉਜਲਾ ਹੋਵੇਗਾ ਤੇ ਸੋਭਾ ਦਾ ਪਾਤਰ ਬਣੇਂਗਾ । ਹੇ ਭਾਈ ! ਗੁਰਾਂ ਦੇ ਚਰਨ ਹਿਰਦੇ ਵਿਚ ਵਸਾ ਲੈ ਤਾਂ ਜੋ ਤੇਰੇ ਦੁਖ, ਤੇ ਅਵਿਦਿਆ ਆਦਿ ਦੁਸ਼ਮਨ ਨਾਸ ਹੋ ਜਾਣਗੇ । ਗੁਰਾਂ ਦੀ ਕਿਰਪਾ ਨਾਲ ਤੇਰੀਆਂ ਇਛਿਆ ਵੀ ਪੂਰੀਆਂ ਹੋ ਜਾਣਗੀਆਂ ॥੪॥੫੪॥੧੨੩॥

**ਗਉੜੀ ਮਹਲਾ ੫ ॥ (ਪੰਨਾ ੧੯੦)**

**ਮਿਰਤਕ ਦੇਹ ਸਾਧ ਸੰਗ ਬਿਹੂਨਾ ॥**

**ਆਵਤ ਜਾਤ ਜੋਨੀ ਦੁਖ ਖੀਨਾ ॥੧॥ਰਹਾਉ॥**

ਹੇ ਭਾਈ ! ਸਾਧ ਸੰਗਤਿ ਬਿਨਾਂ ਸਰੀਰ ਮੁਰਦੇ ਵਾਂਗ ਹੁੰਦਾ ਹੈ । ਜੂਨਾਂ ਦੇ ਦੁਖਾਂ ਵਿਚ ਪੈ ਕੇ ਇਹ ਜੀਵ ਜੰਮਦਾ ਤੇ ਮਰਦਾ ਤੇ ਨਾਸ ਹੁੰਦਾ ਹੈ । ਨਾਮ ਸਿਮਰਨ ਤੋਂ ਬਿਨਾਂ ਦੁਨੀਆਂ ਦੇ ਰਸ ਖਾਂਦਿਆਂ ਹੋਇਆਂ ਵੀ ਮਨੁੱਖ ਪਸ਼ੂ ਵਾਂਗ ਜੀਵਨ ਬਤੀਤ ਕਰਦਾ ਹੈ । ਪਰ ਜਿਸ ਉਤੇ ਪ੍ਰਭੂ ਕਿਰਪਾ ਕਰਦਾ ਹੈ ਉਸਨੂੰ ਸਾਧ ਸੰਗਤ ਨਾਲ ਮਿਲਾ ਕੇ ਪ੍ਰਭੂ ਦਾ ਨਾਮ ਬਖ਼ਸ਼ਸ਼ ਕਰਦਾ ਹੈ ॥੪॥੫੫॥੧੨੪॥

## ਗਉੜੀ ਮਹਲਾ ੫ ॥ (ਪੰਨਾ ੧੯੧)

**ਭੈ ਬਿਨਸੇ ਨਿਰਭਉ ਹਰਿ ਧਿਆਇਆ ॥**

**ਸਾਧ ਸੰਗਿ ਹਰਿ ਕੇ ਗੁਣ ਗਾਇਆ ॥੧॥ਰਹਾਉ॥**

ਜਦੋਂ ਅਸੀਂ ਨਿਰਭਉ ਪ੍ਰਮੇਸ਼ਰ ਦਾ ਨਾਮ ਧਿਆਵੀਏ ਤਾਂ ਸਾਡੇ ਸਾਰੇ ਡਰ ਦੂਰ ਹੋ ਜਾਂਦੇ ਹਨ। ਫਿਰ ਸਾਧ ਸੰਗਤ ਨਾਲ ਮਿਲਕੇ ਪ੍ਰਮੇਸ਼ਰ ਦੇ ਗੁਣ ਗਾਇਨ ਕਰੀਏ ਤੇ ਸਿਫ਼ਤ ਸਾਲਾਹ ਵਿਚ ਲਗ ਕੇ ਉਸ ਪ੍ਰਭੂ ਦਾ ਸਿਮਰਨ ਕਰੀਏ। ਗੁਰਾਂ ਦੇ ਉਪਦੇਸ਼ ਨੇ ਸਾਡੇ ਦੁਖ ਤੇ ਕਲੇਸ਼ ਦੂਰ ਕਰ ਦਿਤੇ ਹਨ ਤੇ ਅਸੀਂ ਸੁਖੀ ਹੋ ਗਏ ਹਾਂ। ਗੁਰਾਂ ਦੇ ਚਰਨ ਕਮਲਾਂ ਨੂੰ ਹਿਰਦੇ ਵਿਚ ਧਾਰੀਏ ਤਾਂ ਮਾਲਕ ਅਗ ਦੇ ਸੰਸਾਰ ਸਮੁੰਦ੍ਰ ਤੋਂ ਪਾਰ ਉਤਾਰ ਲੇਂਦਾ ਹੈ ॥੪॥੫੬॥੧੨੫॥

## ਗਉੜੀ ਮਹਲਾ ੫ ॥ (ਪੰਨਾ ੧੯੧)

**ਅੰਮ੍ਰਿਤ ਨਾਮੁ ਪੀਵਹੁ ਮੇਰੇ ਭਾਈ ॥**

**ਸਿਮਰਿ ਸਿਮਰਿ ਸਭ ਤਪਤਿ ਬੁਝਾਈ ॥੧॥ਰਹਾਉ॥**

ਹੇ ਮੇਰੇ ਭਾਈ! ਤੁਸੀਂ ਰਾਮ ਨਾਮ ਰੂਪੀ ਅੰਮ੍ਰਿਤ ਨੂੰ ਪੀਵਉ। ਜਿਨ੍ਹਾਂ ਗੁਰਮੁਖਾਂ ਨੇ ਮਨ ਬਾਣੀ ਕਰਕੇ ਨਾਮ ਸਿਮਰਨ ਕੀਤਾ ਹੈ ਉਨ੍ਹਾਂ ਦੇ ਮਨ ਦੀ ਤਪਤ (ਤ੍ਰਿਸ਼ਨਾ ਦੀ ਅੱਗ ਬੁਝ ਗਈ) ਦੂਰ ਹੋ ਗਈ ਹੈ। ਜੇ ਅਸੀਂ ਸਾਧ ਸੰਗਤ ਨਾਲ ਪ੍ਰਭੂ ਦੀ ਸ਼ਰਨ ਵਿਚ ਆਈਏ ਤੇ ਮਨ ਤਨ ਮਾਲਕ ਦੇ ਅਰਪਨ ਕਰੀਏ, ਹੰਕਾਰ ਨੂੰ ਤਿਆਗ ਕੇ, ਤਾਂ ਜਨਮ ਮਰਨ ਦੇ ਗੇੜ ਵਿਚੋਂ ਬਚ ਸਕਦੇ ਹਾਂ। ਜਿਸ ਮਨੁੱਖ ਦੇ ਚੰਗੇ ਭਾਗ ਹੁੰਦੇ ਹਨ ਉਹ ਨਾਮ ਧਨ ਪ੍ਰਾਪਤ ਕਰਦਾ ਹੈ ॥੪॥੨੭॥੧੨੬॥

## ਗਉੜੀ ਮਹਲਾ ੫ ॥ (ਪੰਨਾ ੧੯੧)

**ਕਾਟੇ ਕਸਟ ਪੂਰੇ ਗੁਰਦੇਵ ॥**

**ਸੇਵਕ ਕਉ ਦੀਨੀ ਅਪੁਨੀ ਸੇਵ ॥੧॥ਰਹਾਉ॥**

ਪੂਰਨ ਗੁਰੂ ਨੇ ਸਾਡੇ ਸਾਰੇ ਦੁਖ ਤੇ ਕਲੇਸ਼ ਕਟ ਦਿੱਤੇ ਹਨ। ਹੁਣ ਸੇਵਕ ਨੂੰ ਆਪਣੀ ਸੇਵਾ ਵਿਚ ਲਾਇਆ ਹੈ ਤੇ ਗੁਰੂ ਦੀ ਸਿਖਿਆ ਧਾਰਨ ਕੀਤੀ ਹੈ। ਗੁਰਾਂ ਨੇ ਅੰਮ੍ਰਿਤ ਰੂਪੀ ਦ੍ਰਿਸ਼ਟੀ ਤੇ ਮੇਹਰ ਦੀ ਨਜ਼ਰ ਨਾਲ ਸਿੰਚ ਕੇ ਮੁਰਦੇ ਦਿਲਾਂ ਨੂੰ ਜੀਵਨ ਦਾਤ ਬਖ਼ਸ਼ੀ ਹੈ। ਫਿਰ ਦੁਖਾਂ ਦਾ ਨਾਸ ਤੇ ਸੁਖਾਂ ਦੀ ਪ੍ਰਾਪਤੀ ਗੁਰਾਂ ਦੀ ਕਿਰਪਾ ਨਾਲ ਹੋ ਗਈ ਤੇ ਸਭ ਇਛਿਆਵਾਂ ਪੂਰੀਆਂ ਹੋ ਗਈਆਂ ॥੪॥੮॥੧੨੭॥

## ਗਉੜੀ ਮਹਲਾ ੫ ॥ (ਪੰਨਾ ੧੯੧)

**ਪ੍ਰਭ ਕਿਰਪਾ ਤੇ ਭਏ ਸੁਹੇਲੇ ॥**

**ਜਨਮ ਜਨਮ ਕੇ ਬਿਛੁਰੇ ਮੇਲੇ ॥੧॥ਰਹਾਉ॥**

ਪ੍ਰਭੂ ਦੀ ਕਿਰਪਾ ਦੁਆਰਾ ਅਸੀਂ ਹੁਣ ਸੁਖੀ ਹੋ ਗਏ ਹਾਂ। ਅਸੀਂ ਕਈ ਜਨਮਾਂ ਤੋਂ ਪ੍ਰਭੂ ਕੋਲੋਂ ਵਿਛੜੇ ਹੋਏ ਸਾਂ ਪਰ ਪ੍ਰਭੂ ਨੇ ਕਿਰਪਾ ਕੀਤੀ ਤੇ ਸਾਨੂੰ ਆਪਣੇ ਨਾਲ ਮਿਲਾ ਲਿਆ ਹੈ। ਜਦੋਂ ਮਾਲਕ ਨੇ ਮਿਹਰ ਕਰਕੇ ਨਾਮ

ਦੀ ਦਾਤ ਬਖ਼ਸ਼ੀ ਤਾਂ ਮਨ ਵਿਚ ਸ਼ਾਂਤੀ ਹੋ ਗਈ ਹੈ ਤੇ ਦੁਖ ਤਾਪ ਸਭ ਨਾਸ ਹੋ ਗਏ ਹਨ। ਜਿਹੜਾ ਮਨੁੱਖ ਹਰੀ ਦਾ ਜਸ ਤੇ ਗੁਣ ਗਾਉਂਦਾ ਹੈ, ਉਸ ਦੇ ਨੇੜੇ ਦੁਖ ਜਾਂ ਜਮਾਂ ਦਾ ਡਰ ਨਹੀਂ ਆਂਵਦਾ॥੪॥੫੯॥੧੨੮॥

**ਗਉੜੀ ਮਹਲਾ ੫ ॥ (ਪੰਨਾ ੧੯੧)**

**ਓਹ ਬੇਲਾ ਕਉ ਹਉ ਬਲਿ ਜਾਉ ॥**

**ਜਿਤੁ ਮੇਰਾ ਮਨੁ ਜਪੈ ਹਰਿ ਨਾਉ ॥੧॥ਰਹਾਉ॥**

ਮੈਂ ਉਸ ਵੇਲੇ ਤੇ ਵਕਤ ਤੋਂ ਕੁਰਬਾਨ ਜਾਂਦਾ ਹੈ ਜਦ ਮੇਰਾ ਮਨ ਪ੍ਰਭੂ ਦਾ ਨਾਮ ਜਾਪ ਕਰਦਾ ਹੈ ਤੇ ਹਰੀ ਦੇ ਨਾਮ ਸਿਮਰਨ ਵਿਚ ਮਨ ਲੀਨ ਰਹਿੰਦਾ ਹੈ। ਜਿਸ ਚੰਗੇ ਮਿਲਾਪ ਕਰਕੇ ਪ੍ਰਮੇਸ਼ਰ, ਜੋ ਵਖਰਾ ਤੇ ਨਿਰਲੇਪ ਰਹਿੰਦਾ ਹੈ, ਨਾਲ ਮੇਲ ਹੁੰਦਾ ਹੈ ਤੇ ਉਹ ਘੜੀ ਵੀ ਸਫਲ ਹੈ ਜਦ ਰਸਨਾ ਹਰੀ ਨਾਮ ਉਚਾਰਨ ਕਰਦੀ ਹੈ। ਉਹ ਪੈਰ ਵੀ ਪਵਿਤ੍ਰ ਹਨ ਜੋ ਪ੍ਰਭੂ ਦੇ ਰਸਤੇ ਤੁਰਦੇ ਹਨ ਤੇ ਉਹ ਕਰਮ ਵੀ ਚੰਗੇ ਹਨ ਜਿਸ ਕਰਕੇ ਗੁਰੂ ਦੇ ਚਰਨਾਂ ਦੇ ਦਰਸਨ ਹੋਏ ਹਨ ॥੪॥੬੦॥੧੨੯॥

**ਗਉੜੀ ਮਹਲਾ ੫ ॥ (ਪੰਨਾ ੧੯੧)**

**ਬਿਨੁ ਭਗਵੰਤ ਨਾਹੀ ਅਨ ਕੋਇ ॥**

**ਮਾਰੈ ਰਾਖੈ ਏਕੈ ਸੋਇ ॥੧॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਤੋਂ ਬਿਨਾਂ ਹੋਰ ਕੋਈ ਸ਼ਕਤੀ ਜਾਂ ਤਾਕਤ ਨਹੀਂ ਹੈ (ਜੋ ਸੰਸਾਰ ਦਾ ਪ੍ਰਬੰਧ ਚਲਾਂਦੀ ਹੈ) ਇਕੋ ਪ੍ਰਮੇਸ਼ਰ ਹੀ ਸਭ ਦੇ ਮਾਰਨ ਜਾਂ ਰਖਿਆ ਕਰਨ ਵਾਲਾ ਹੈ। ਗੁਰਾਂ ਦਾ ਉਪਦੇਸ਼ ਹਿਰਦੇ ਵਿਚ ਚੰਗੀ ਤਰ੍ਹਾਂ ਧਾਰਨ ਕਰਕੇ ਤੇਰੀ ਸਾਰੀ ਚਿੰਤਾ ਦੂਰ ਹੋ ਸਕਦੀ ਹੈ। ਗੁਰਾਂ ਦੇ ਚਰਨ ਕਮਲਾਂ ਨੂੰ ਹਿਰਦੇ ਵਿਚ ਧਾਰ ਕੇ ਤੇ ਨਾਮ ਸਿਮਰਨ ਕਰਕੇ ਅਸੀਂ ਸੰਸਾਰ ਸਮੁੰਦ੍ਰ ਤੋਂ ਪਾਰ ਹੋ ਸਕਦੇ ਹਾਂ। ਗੁਰਾਂ ਦੇ ਉਪਦੇਸ਼ ਨੂੰ ਯਾਦ ਕਰੋ ਤਾਂ ਸਭ ਸੰਸੇ ਮਿਟ ਜਾਂਦੇ ਹਨ ਤੇ ਸਦੀਵੀ ਸੁਖ ਮਿਲ ਜਾਂਦਾ ਹੈ ॥੪॥੬੧॥੧੩੦॥

**ਗਉੜੀ ਮਹਲਾ ੫ ॥ (ਪੰਨਾ ੧੯੨)**

**ਜਪਿ ਮਨ ਮੇਰੇ ਗੋਵਿੰਦ ਕੀ ਬਾਣੀ ॥**

**ਸਾਧੂ ਜਨ ਰਾਮੁ ਰਸਨ ਵਖਾਣੀ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਪ੍ਰਭੂ ਗੋਬਿੰਦ ਦੀ, ਧੁਰ ਤੋਂ ਆਈ, ਬਾਣੀ ਦ ਜਾਇਨ ਕਰਕੇ ਮਾਲਕ ਦਾ ਨਾਮ ਜਪਿਆ ਕਰ। ਸਾਰੇ ਸਾਧ ਜਨ ਰਸਨਾ ਨਾਲ ਰਾਮ ਨਾਮ ਦਾ ਜਾਪ ਕਰਦੇ ਹਨ ਤੇ ਸੰਸਾਰ ਤੋਂ ਤਰ ਗਏ ਹਨ। ਨਾਮ ਰਤਨ ਨੂੰ ਮਨ ਵਿਚ ਵਸਾ ਕੇ ਪ੍ਰਭੂ ਦਾ ਸਿਮਰਨ ਕਰਨ ਨਾਲ ਸਾਡੇ ਦੁਖ ਨਾਸ ਹੋ ਜਾਂਦੇ ਹਨ। ਇਕ ਪ੍ਰਮੇਸ਼ਰ ਨੂੰ ਹੀ ਸਜਣ, ਮਿਤ੍ਰ ਤੇ ਭਰਾ ਬਣਾ ਕੇ ਉਸਦੇ ਨਾਮ ਦੇ ਅਖਰਾਂ ਨੂੰ ਮਨ ਵਿਚ ਲਿਖ ਲਵੀਏ। ਫਿਰ ਉਸ ਦੀ ਸਿਫ਼ਤ ਸਾਲਾਹ ਵਿਚ ਹੀ ਲਗਣਾ ਚਾਹੀਦਾ ਹੈ ॥੪॥੬੨॥੧੩੧॥

**ਗਉੜੀ ਮਹਲਾ ੫ ॥ (ਪੰਨਾ ੧੯੨)**

**ਭਉ ਨ ਵਿਆਪੈ ਤੇਰੀ ਸਰਣਾ ॥**

**ਜੋ ਤੁਧੁ ਭਾਵੈ ਸੋਈ ਕਰਣਾ ॥੧॥ਰਹਾਉ॥**

ਹੇ ਪ੍ਰਭੂ ! ਜੋ ਤੇਰੀ ਸ਼ਰਨ ਵਿਚ ਆ ਜਾਂਦੇ ਹਨ ਉਨ੍ਹਾਂ ਨੂੰ ਕਿਸੇ ਕਿਸਮ ਦਾ (ਮੌਤ ਆਦਿ ਦਾ) ਡਰ ਨਹੀਂ ਰਹਿੰਦਾ । ਅਸੀਂ ਉਹ ਹੀ ਕਰਦੇ ਹਾਂ ਜੋ ਪ੍ਰਭੂ ਨੂੰ ਚੰਗਾ ਲਗਦਾ ਹੈ ਅਤੇ ਉਸਦੇ ਹੁਕਮ ਵਿਚ ਹੀ ਚਲਦੇ ਹਾਂ । ਸਾਰਾ ਸੰਸਾਰ ਭੈ ਵਿਚ ਫਸਿਆ (ਰਚਿਆ) ਹੋਇਆ ਹੈ ਪ੍ਰੰਤੂ ਜਿਸ ਨੂੰ ਤੇਰੇ ਨਾਮ ਦਾ ਆਸਰਾ ਹੈ, ਉਹ ਡਰ ਤੋਂ ਮੁਕਤ ਹੋ ਗਿਆ ਹੈ । ਇਸ ਵਿਚਾਰੇ ਜੀਵ ਦੇ ਹਥ ਕੁਝ ਨਹੀਂ ਹੈ ॥੪॥੬੩॥੧੩੨॥

**ਗਉੜੀ ਮਹਲਾ ੫ ॥ (ਪੰਨਾ ੧੯੨)**

**ਤੁਝ ਬਿਨੁ ਪਾਰਬ੍ਰਹਮ ਨਹੀ ਕੋਇ ॥**

**ਤੁਮਰੀ ਕ੍ਰਿਪਾ ਤੇ ਸਦਾ ਸੁਖੁ ਹੋਇ ॥੧॥ਰਹਾਉ॥**

ਹੇ ਪ੍ਰਭੂ ! ਤੇਰੇ ਬਿਨਾਂ ਸਾਡਾ ਜੀਵਾਂ ਦਾ ਹੋਰ ਕੋਈ ਸਹਾਰਾ ਨਹੀਂ ਹੈ । ਤੇਰੀ ਕਿਰਪਾ ਹੋਵੇ ਤਾਂ ਹਮੇਸ਼ਾਂ ਸੁਖ ਹੀ ਹੁੰਦਾ ਹੈ । ਤੇਰੀ ਕਿਰਪਾ ਦੁਆਰਾ ਨਾਮ ਜਪ ਕੇ ਅਸੀਂ ਤੇਰੀ ਦਰਗਾਹ ਵਿਚ ਵੀ ਆਦਰ ਪਾ ਸਕਦੇ ਹਾਂ । ਜੇ ਨਾਮ ਸਾਡੇ ਮਨ ਵਿਚ ਵਸ ਜਾਵੇ ਤਾਂ ਭ੍ਰਮ ਤੇ ਡਰ ਨਸ ਜਾਂਦੇ ਹਨ । ਸੋ ਸਾਨੂੰ ਗੁਰਾਂ ਪਾਸ ਨਾਮ ਦੀ ਬਖ਼ਸ਼ਸ਼ ਵਾਸਤੇ ਬੇਨਤੀ ਕਰਨੀ ਚਾਹੀਦੀ ਹੈ ॥੪॥੬੪॥੧੩੩॥

**ਗਉੜੀ ਮਹਲਾ ੫ ॥ (ਪੰਨਾ ੧੯੨)**

**ਹਰਿ ਹਰਿ ਨਾਮੁ ਜਪਹੁ ਨਿਤ ਪ੍ਰਾਣੀ ॥**

**ਨਾਮ ਬਿਹੂਨ ਧ੍ਰਿਗ ਦੇਹ ਬਿਗਾਨੀ ॥੧॥ਰਹਾਉ॥**

ਹੇ ਪ੍ਰਾਣੀ (ਜੀਵ) ! ਹਰੀ ਨਾਮ ਦਾ ਹਮੇਸ਼ਾਂ ਜਾਪ ਕਰਿਆ ਕਰ । ਨਾਮ ਤੋਂ ਬਿਨਾਂ ਤਾਂ ਇਹ ਸਰੀਰ ਬਿਗਾਨਾ ਹੈ ਤੇ ਜਮਾਂ ਦੇ ਵਸ ਪੈ ਜਾਂਦਾ ਹੈ । ਹੇ ਭਾਈ ! ਨਾਮ ਤੋਂ ਬਿਨਾਂ ਤਾਂ ਉਹ ਮਨੁੱਖ ਖਾਲੀ ਹਨ ਜਿਵੇਂ ਦਾਣਿਆਂ ਬਿਨਾਂ ਤੁਹ ਖਾਲੀ ਹੁੰਦਾ ਹੈ । ਜੋ ਮਨੁੱਖ ਨਾਮ ਤੋਂ ਬਿਨਾਂ ਦੁਨੀਆਂ ਦੇ ਝੂਠੇ ਸੁਆਦਾਂ ਵਿਚ ਗ਼ਲਤਾਨ ਰਹਿੰਦੇ ਹਨ, ਉਨ੍ਹਾਂ ਦੀ ਕੋਈ ਇਛਿਆ ਪੂਰੀ ਨਹੀਂ ਹੁੰਦੀ । ਸੋ ਪ੍ਰਭੂ ਦੀ ਕਿਰਪਾ ਤੇ ਨਾਮ ਦੀ ਦਾਤ ਲਈ ਪ੍ਰਭੂ ਅਗੇ ਅਰਦਾਸ ਕਰੀਏ ॥੪॥੬੫॥੧੩੪॥

**ਗਉੜੀ ਮਹਲਾ ੫ ॥ (ਪੰਨਾ ੧੯੨)**

**ਪਾਰਬ੍ਰਹਮ ਪੂਰਨ ਜਨ ਓਟ ॥**

**ਤੇਰੀ ਸਰਣਿ ਉਧਰਹਿ ਜਨ ਕੋਟਿ ॥੧॥ਰਹਾਉ॥**

ਹੇ ਪੂਰਨ ਪ੍ਰਮੇਸ਼ਰ ! ਤੂੰ ਹੀ ਦਾਸਾਂ ਦੀ ਓਟ ਤੇ ਆਸਰਾ ਹੈ । ਤੇਰੀ ਸ਼ਰਨ ਵਿਚ ਆ ਕੇ ਕ੍ਰੋੜਾਂ ਜੀਵਾਂ ਦਾ ਉਧਾਰ ਹੋ ਜਾਂਦਾ ਹੈ । ਤੂੰ ਬਹੁਤ ਸਮਰਥਾ ਦਾ ਮਾਲਕ ਹੈਂ ਤੇ ਸਾਰੇ ਸੰਸਾਰ ਦੀ ਉਤਪਤੀ ਤੈਥੋਂ ਹੀ ਹੋਈ ਹੈ । ਜੀਅ ਜੰਤ ਸਭ ਤੇਰੀ ਕਿਰਪਾ ਤੇ ਮਿਹਰ ਨਾਲ ਪੈਦਾ ਹੁੰਦੇ ਹਨ ਜੋ ਤੇਰੇ ਹੁਕਮ ਵਿਚ ਸੁਖ ਭੋਗਦੇ ਹਨ । ਸਾਡੀ ਵੀ ਬੇਨਤੀ ਹੈ ਕਿ ਨਾਮ ਦਾਨ ਦੀ ਬਖ਼ਸ਼ਸ਼ ਕਰਕੇ ਪ੍ਰਭੂ ਆਪਣੇ ਦਰਸ਼ਨ ਦੇਵੇ ॥੪॥੬੬॥੧੩੫॥

**ਗਉੜੀ ਮਹਲਾ ੫ ॥ (ਪੰਨਾ ੧੯੩)**

**ਜਾ ਕੈ ਹਰਿ ਵਸਿਆ ਮਨ ਮਾਹੀ ॥**

**ਤਾ ਕਉ ਦੁਖੁ ਸੁਪਨੈ ਭੀ ਨਾਹੀ ॥੧॥ਰਹਾਉ॥**

ਹੇ ਭਾਈ ! ਜਿਸ ਮਨੁੱਖ ਦੇ ਮਨ (ਹਿਰਦੇ) ਵਿਚ ਪ੍ਰਮੇਸ਼ਰ ਦਾ ਨਾਮ ਵਸ ਗਿਆ ਹੈ, ਉਹ ਕਦੀ ਸੁਪਨੇ ਵਿਚ ਭੀ ਦੁਖ ਨਹੀਂ ਭੋਗਦਾ । ਵਡੇ ਭਾਗਾਂ ਨਾਲ ਹੀ ਐਸੇ ਮਨੁੱਖਾਂ ਦੇ ਦਰਸ਼ਨ ਹੁੰਦੇ ਹਨ ਜੋ ਰਾਮ ਨਾਮ ਨਾਲ ਪ੍ਰੀਤੀ ਜੋੜਦੇ ਹਨ । ਪ੍ਰਭੂ ਦੇ ਭਗਤਾਂ ਦੀ ਸੰਗਤ ਕਰਨ ਨਾਲ ਦੁਖ ਤੇ ਪਾਪ ਨਾਸ ਹੋ ਜਾਂਦੇ ਹਨ । ਸਾਨੂੰ ਵੀ ਪ੍ਰਭੂ ਆਪਣੇ ਦਾਸਾਂ ਦੀ ਚਰਨ ਧੂੜ ਬਖ਼ਸ਼ੇ, ਆਪਣੀ ਕਿਰਪਾ ਦੁਆਰਾ ॥੪॥੬੭॥੧੩੬॥

**ਗਉੜੀ ਮਹਲਾ ੫ ॥ (ਪੰਨਾ ੧੯੩)**

**ਭਜੁ ਮਨ ਮੇਰੇ ਏਕੋ ਨਾਮ ॥**

**ਜੀਅ ਤੇਰੇ ਕੈ ਆਵੈ ਕਾਮ ॥੧॥ਰਹਾਉ॥**

ਹੇ ਮੇਰੇ ਮਨ ! ਪ੍ਰਭੂ ਦੇ ਨਾਮ ਦਾ ਹੀ ਸਿਮਰਨ ਕਰਿਅ ਕਰੋ, ਜੋ ਤੇਰੇ ਜੀਅ (ਆਤਮਾ) ਦੇ ਕੰਮ ਆਵੇਗਾ ਤੇ ਤੇਰੀ ਸਹਾਇਤਾ ਕਰੇਗਾ । ਹੇ ਭਾਈ ! ਨਾਮ ਜਪਣ ਨਾਲ ਤੇਰੀ ਅਵਿਦਿਆ ਦੀ ਬਲਾ ਟਲ ਜਾਏਗੀ ਤੇ ਮਨ ਵਿਚ ਸੁਖ ਆ ਵਸੇਗਾ । ਪੂਰੇ ਗੁਰਾਂ ਦਾ ਉਪਦੇਸ਼ ਇਹ ਹੀ ਹੈ ਕਿ ਅਸੀਂ ਦਿਨ ਰਾਤ ਪ੍ਰਭੂ ਦੇ ਗੁਣ ਗਾਇਨ ਕਰੀਏ, ਬਾਕੀ ਸਭ ਆਸਰੇ ਛਡ ਕੇ ਇਕ ਪ੍ਰਮੇਸ਼ਰ ਦਾ ਆਸਰਾ ਲਵੀਏ । ਫਿਰ ਅਸੀਂ ਨਾਮ ਰੂਪੀ ਅੰਮ੍ਰਿਤ ਦਾ ਸਵਾਦ ਚਖ ਸਕਾਂਗੇ ਤੇ ਸੰਸਾਰ ਤੋਂ ਤਰ ਜਾਵਾਂਗੇ ॥੪॥੬੮॥੧੩੭॥

**ਗਉੜੀ ਮਹਲਾ ੫ ॥ (ਪੰਨਾ ੧੯੩)**

**ਗੋਵਿੰਦ ਗੁਣ ਗਾਵਹੁ ਮੇਰੇ ਭਾਈ ॥**

**ਮਿਲ ਸਾਧੂ ਹਰਿ ਨਾਮੁ ਧਿਆਈ ॥੧॥ਰਹਾਉ॥**

ਹੇ ਮੇਰੇ ਭਾਈ ! ਗੋਬਿੰਦ ਪ੍ਰਭੂ ਦੇ ਗੁਣ ਗਾਇਆ ਕਰੋ ਤੇ ਉਸ ਮਾਲਕ ਦੀ ਸਿਫ਼ਤ ਸਾਲਾਹ ਕਰਿਆ ਕਰੋ । ਫਿਰ ਸਾਧ ਸੰਗਤ ਨਾਲ ਮਿਲ ਕੇ ਹਰੀ ਨਾਮ ਨੂੰ ਧਿਆਉ ਤੇ ਨਾਮ (ਜਾਪ) ਹਿਰਦੇ ਵਿਚ ਵਸਾਉ । ਅਸੀਂ ਗੁਰੂ ਨੂੰ ਮਿਲਕੇ ਨਾਮ ਸਿਮਰਨ ਕੀਤਾ ਹੈ ਤੇ ਗੁਰੂ ਨੇ ਤਾਰ ਲਿਆ ਹੈ । ਗੁਰੂ ਤੋਂ ਨਾਮ ਦਾ ਖ਼ਜ਼ਾਨਾ ਪਾ ਕੇ ਇਹ ਸਰੀਰ ਪ੍ਰਭੂ ਦੇ ਦਰ ਤੇ ਪ੍ਰਵਾਨ ਹੋ ਗਿਆ ਹੈ ਤੇ ਪਰਮ ਪਦਵੀ ਪ੍ਰਾਪਤ ਹੋ ਗਈ ਹੈ ॥੪॥੬੯॥੧੩੮॥

**ਗਉੜੀ ਮਹਲਾ ੫ ॥ (ਪੰਨਾ ੧੯੪)**

**ਪਾਰਬ੍ਰਹਮ ਪੂਰਨ ਗੁਰਦੇਵ ॥**

**ਕਰਿ ਕਿਰਪਾ ਲਾਗਉ ਤੇਰੀ ਸੇਵ ॥੧॥ਰਹਾਉ॥**

ਹੇ ਪ੍ਰਭੂ ! ਤੁਸੀਂ ਸਾਰੀਆਂ ਕਲਾਂ ਸੰਪੂਰਨ ਤੇ ਪ੍ਰਕਾਸ਼ਕ ਗੁਰੂ ਹੋ । ਸਾਡੇ ਉਤੇ ਵੀ ਮਿਹਰ ਕਰੋ ਤਾਂ ਜੋ ਅਸੀਂ ਵੀ ਤੇਰੀ ਸੇਵਾ ਵਿਚ ਲਗ ਕੇ ਨਾਮ ਸਿਮਰਨ ਕਰੀਏ । ਮੈਂ ਗੁਰਾਂ ਦੇ ਦਰਸ਼ਨਾਂ ਤੋਂ ਕੁਰਬਾਨ ਜਾਂਦਾ ਹਾਂ ਤੇ ਗੁਰਾਂ ਦੇ ਚਰਨ ਕਮਲਾਂ ਨੂੰ ਹਿਰਦੇ ਵਿਚ ਵਸਾਂਦਾ ਹਾਂ । ਗੁਰੂ ਮੇਰੇ ਮਨ, ਤਨ, ਧਨ ਤੇ ਪ੍ਰਾਣਾਂ ਦਾ ਆਸਰਾ ਹੈ ਅਤੇ ਜੋ ਮਨੁੱਖ ਪ੍ਰਮੇਸ਼ਰ ਨੂੰ ਆਪਣੇ ਅੰਦਰ ਦੇਖਦਾ ਹੈ ਉਹ ਪ੍ਰਭੂ-ਪ੍ਰੀਤੀ ਪ੍ਰਾਪਤ ਕਰ ਲੈਂਦਾ ਹੈ ॥੪॥੭੦॥੧੩੯॥

**ਗਉੜੀ ਮਹਲਾ ੫ ॥ (ਪੰਨਾ ੧੯੪)**

**ਕਰੈ ਦਹੁ ਕਰਮ ਦਿਖਾਵੈ ਹੋਰੁ ॥**

**ਰਾਮ ਕੀ ਦਰਗਾਹ ਬਾਧਾ ਚੋਰੁ ॥੧॥ਰਹਾਉ॥**

\- - - - - - - - - - - - - - - - - - - -

**ਰਾਮ ਰਮੈ ਸੋਈ ਰਾਮਾਣਾ ॥**

**ਜਲਿ ਥਲਿ ਮਹੀਅਲਿ ਏਕੁ ਸਮਾਣਾ ॥੧॥ਰਹਾਉ॥**

ਜਿਹੜਾ ਮਨੁੱਖ ਮਾੜੇ ਕਰਮ ਕਰਦਾ ਹੈ (ਵਿਕਾਰਾਂ ਵਾਲੇ) ਪਰ ਦਿਖਾਵੇ ਵਾਸਤੇ ਆਪਣੇ ਆਪ ਨੂੰ ਬੜਾ ਚੰਗਾ ਪ੍ਰਗਟ ਕਰਦਾ ਹੈ, ਉਹ ਪ੍ਰਮੇਸ਼ਰ ਦੀ ਦਰਗਾਹ ਵਿਚ ਚੋਰਾਂ ਦੀ ਤਰ੍ਹਾਂ ਬੰਨ੍ਹਿਆ ਹੋਇਆ ਲਿਜਾਇਆ ਜਾਂਦਾ ਹੈ ਉਹ ਹੀ ਰਾਮ ਦਾ ਦਾਸ ਹੁੰਦਾ ਹੈ । ਉਹ ਪ੍ਰਭੂ ਤਾਂ ਜਲ, ਥਲ, ਧਰਤੀ ਤੇ ਆਕਾਸ਼ ਹਰ ਥਾਂ ਇਕ ਸਮਾਨ ਹੋ ਕੇ ਸਮਾਇਆ ਹੋਇਆ ਹੈ । ਜੇ ਕੋਈ ਛੁਪ ਕੇ ਪੜਦੇ ਅੰਦਰ ਵਿਕਾਰ ਕਰਦਾ ਹੈ ਤਾਂ ਉਹ ਨਰਕਾਂ ਵਿਚ ਬੰਨ੍ਹਿਆ ਹੋਇਆ ਚੋਟਾਂ ਖਾਦਾ ਹੈ ॥੪॥੭੧॥੧੪੦॥

**ਗਉੜੀ ਮਹਲਾ ੫ ॥ (ਪੰਨਾ ੧੯੪)**

**ਹਰਿ ਰੰਗਿ ਰਾਤਾ ਸੋ ਮਨ ਸਾਚਾ ॥**

**ਲਾਲ ਰੰਗ ਪੂਰਨ ਪੁਰਖੁ ਬਿਧਾਤਾ ॥੧॥ਰਹਾਉ॥**

ਜਿਹੜਾ ਮਨੁੱਖ ਪ੍ਰਮੇਸ਼ਰ ਦੇ ਨਾਮ ਰੰਗ ਵਿਚ ਰੰਗਿਆ ਹੋਇਆ ਹੈ, ਉਹ ਮਨ ਦਾ ਸਚਾ ਹੈ ਤੇ ਪ੍ਰਭੂ ਦਾ ਲਾਲ ਗੂੜ੍ਹਾ ਰੰਗ ਉਸ ਤੇ ਚੜ੍ਹ ਗਿਆ ਹੈ । ਐਸਾ ਮਨੁੱਖ ਸਾਧ ਸੰਗਤ ਵਿਚ ਬੈਠ ਕੇ ਪ੍ਰਭੂ ਦੇ ਗੁਣ ਗਾਇਨ ਕਰਦਾ ਹੈ ਤੇ ਇਹ ਰੰਗ ਕਦੇ ਉਤਰਦਾ ਨਹੀਂ । ਮਾਇਆ ਦੇ ਬਾਕੀ ਸਾਰੇ ਰੰਗ ਫਿਕੇ ਹਨ ਅਤੇ ਨਾਮ ਸਿਮਰਨ ਬਿਨਾਂ ਸੁਖਾਂ ਦੀ ਪ੍ਰਾਪਤੀ ਨਹੀਂ ਹੁੰਦੀ । ਜੋ ਗੁਰਾਂ ਦੀ ਕਿਰਪਾ ਦੁਆਰਾ ਹੀ ਮਿਲਦੀ ਹੈ ॥੪॥੭੨॥੧੪੧॥

**ਗਉੜੀ ਮਹਲਾ ੫ ॥ (ਪੰਨਾ ੧੯੪)**

**ਨਾਮ ਜਨਾ ਕੋ ਰਾਮ ਭਰੋਸਾ ॥**

**ਨਾਮੁ ਜਪਤ ਸਭੁ ਮਿਟਿਓ ਅੰਦੇਸਾ ॥੧॥ਰਹਾਉ॥**

ਪ੍ਰਮੇਸ਼ਰ ਦਾ ਨਾਮ ਜਪਣ ਨਾਲ ਸਭ ਪਾਪ ਨਾਸ ਹੋ ਜਾਂਦੇ ਹਨ । ਫਿਰ ਸੁਖ ਤੇ ਸਹਜ ਦੀ ਅਵਸਥਾ ਵਿਚ ਆਤਮਕ ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ । ਸਾਧ ਸੰਗਤ ਵਿਚ ਪ੍ਰਭੂ ਦੇ ਗੁਣ ਗਾਇਨ ਕਰਨ ਨਾਲ ਡਰ ਤੇ ਭਰਮ ਨਾਸ ਹੋ ਜਾਂਦੇ ਹਨ ਤੇ ਮਾਲਕ ਆਪਣੀ ਕਿਰਪਾ ਦੁਆਰਾ ਸਾਨੂੰ ਮਾਇਆ ਦੇ ਬੰਧਨਾਂ ਤੋਂ ਛੁਡਾ ਲੈਂਦਾ ਹੈ । ਹੁਣ ਸਾਡੇ ਮਨ ਵਿਚ ਪ੍ਰਭੂ ਤੇ ਯਕੀਨ ਤੇ ਭਰੋਸਾ ਹੋ ਗਿਆ ਹੈ ਸੋ ਅਸੀਂ ਨਾਮ ਅੰਮ੍ਰਿਤ ਪੀਂਦੇ ਹਾਂ ॥੪॥੭੩॥੧੪੨॥

## ਅੰਮ੍ਰਿਤ ਬੂੰਦ ਸੁਹਾਵਣੀ

### ਗਉੜੀ ਮਹਲਾ ੫ ॥ (ਪੰਨਾ ੧੯੪)

**ਹਰਿ ਧਨ ਕੋ ਵਾਪਾਰੀ ਪੂਰਾ ॥**

**ਜਿਸਹਿ ਨਿਵਾਜੇ ਸੋ ਜਨੁ ਸੂਰਾ ॥੧॥ਰਹਾਉ॥**

ਜਿਹੜਾ ਮਨੁੱਖ ਹਰੀ ਨਾਮ ਧਨ ਦਾ ਵਪਾਰੀ ਬਣਦਾ ਹੈ, ਉਹ ਪ੍ਰਭੂ ਦੇ ਨਿਵਾਜਣ ਤੇ ਸੂਰਮਾ ਹੋ ਜਾਂਦਾ ਹੈ ਤੇ ਇੰਦ੍ਰੀਆਂ ਨੂੰ ਜਿੱਤਣ ਵਾਲਾ ਹੋ ਜਾਂਦਾ ਹੈ। ਜੋ ਪ੍ਰਮੇਸ਼ਰ ਦੇ ਚਰਨਾਂ ਵਿਚ ਜੁੜਦਾ ਹੈ, ਉਸਦਾ ਦੁਖ, ਦਰਦ ਤੇ ਭਰਮ ਕਟਿਆ ਜਾਂਦਾ ਹੈ। ਜਿਸ ਮਨੁੱਖ ਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ ਉਹ ਗੁਰੂ ਦੇ ਚਰਨਾਂ ਨਾਲ ਲਗ ਕੇ ਸਿਮਰਨ ਕਰਦਾ ਹੈ, ਇਸ ਲਈ ਆਤਮਕ ਅਨੰਦ ਮਾਣਦਾ ਹੈ ॥੪॥੭੪॥੧੪੩॥

### ਗਉੜੀ ਮਹਲਾ ੫ ॥ (ਪੰਨਾ ੧੯੪)

**ਉਚਰਹੁ ਰਾਮ ਨਾਮੁ ਲਖ ਬਾਰੀ ॥**

**ਅੰਮ੍ਰਿਤ ਰਸੁ ਪੀਵਹੁ ਪ੍ਰਭ ਪਿਆਰੀ ॥੧॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਦਾ ਨਾਮ ਲਖਾਂ ਵਾਰੀ (ਘੜੀ ਘੜੀ) ਉਚਰਿਆ ਕਰੋ ਤੇ ਨਾਮ ਜਾਪ ਵਿਚ ਲਗੋ। ਜੇ ਪ੍ਰਭੂ ਦੀ ਭਗਤੀ ਹੀ ਪਿਆਰੀ ਹੈ ਤਾਂ ਨਾਮ ਅੰਮ੍ਰਿਤ ਦਾ ਰਸ ਪੀਓ ਤੇ ਤ੍ਰਿਪਤ ਹੋ ਜਾਉ। ਪ੍ਰਮੇਸ਼ਰ ਦੇ ਚਰਨ ਕਮਲ ਹਿਰਦੇ ਵਿਚ ਵਸਾ ਕੇ ਨਾਮ ਸਿਮਰਨ ਕਰਨ ਨਾਲ ਸਾਰੇ ਦੁਖ ਤੇ ਕਲੇਸ਼ ਕਟੇ ਜਾਂਦੇ ਹਨ। ਐਸੇ ਮਨੁੱਖ ਸਾਧ ਸੰਗਤ ਨਾਲ ਮਿਲ ਕੇ ਪਾਪਾਂ ਦੀ ਮੈਲ ਧੋ ਲੈਂਦੇ ਹਨ ਤੇ ਕਾਮ ਕ੍ਰੋਧ ਆਦਿ ਵਿਕਾਰ ਨਾਸ ਹੋ ਜਾਂਦੇ ਹਨ ॥੪॥੭੪॥੧੪੪॥

### ਗਉੜੀ ਮਹਲਾ ੫ ॥ (ਪੰਨਾ ੧੯੪)

**ਖਸਮੁ ਬਿਸਾਰਿ ਆਨ ਕੰਮਿ ਲਾਗਹਿ ॥**

**ਕਉਡੀ ਬਦਲੇ ਰਤਨੁ ਤਿਆਗਹਿ ॥੧॥ਰਹਾਉ॥**

ਇਸ ਇਨਸਾਨ ਨੇ ਪ੍ਰਭੂ-ਪਤੀ ਨੂੰ ਭੁਲਾ ਕੇ ਹੋਰਨਾਂ ਕੰਮਾਂ ਵਿਚ ਪ੍ਰੀਤੀ ਲਗਾਈ ਹੋਈ ਹੈ, ਜਿਸ ਕਰਕੇ ਕੌਡੀ ਦੇ ਬਦਲੇ (ਫ਼ਜ਼ੂਲ ਹੀ) ਨਾਮ ਰਤਨ ਨੂੰ ਤਿਆਗ ਦਿਤਾ ਹੈ। (ਜੀਵਨ ਗੁਆ ਲਿਆ ਹੈ)। ਹੇ ਭਾਈ ! ਜਿਸ ਮਾਲਕ (ਦੀਆਂ ਦਾਤਾਂ) ਦਾ ਦਿਤਾ ਪਹਿਨਦਾ ਤੇ ਖਾਂਦਾ ਹੈ, ਉਸ ਪ੍ਰਭੂ ਨੂੰ ਯਾਦ ਕਰਨ ਲਗਿਆਂ ਤੈਨੂੰ ਆਲਸ (ਸੁਸਤੀ) ਕਰਨਾ ਚੰਗਾ ਨਹੀਂ ਲਗਦਾ। ਇਨਸਾਨ ਅੰਮ੍ਰਿਤ ਵਰਗੇ ਰਸ ਖਾਂਦਾ ਪੀਂਦਾ ਹੈ ਪਰ ਕੁਤੇ ਵਰਗੀ ਬਿਰਤੀ ਵਾਲਾ ਮੂਰਖ ਮਾਲਕ ਦਾਤੇ ਨੂੰ ਨਹੀਂ ਪਹਿਚਾਨਦਾ। ਪ੍ਰਭੂ ਅੰਤਰਜਾਮੀ ਹੈ, ਤੇ ਸਾਨੂੰ ਬਖ਼ਸ਼ ਲਵੇਗਾ ॥੪॥੭੬॥੧੪੫॥

### ਗਉੜੀ ਮਹਲਾ ੫ ॥ (ਪੰਨਾ ੧੯੫)

**ਹਰਿ ਦਿਨੁ ਹਰਿ ਸਿਮਰਨੁ ਮੇਰੇ ਭਾਈ ॥**

**ਕੋਟਿ ਜਨਮ ਕੀ ਮਲੁ ਲਹਿ ਜਾਈ ॥੧॥ਰਹਾਉ॥**

ਹੇ ਮੇਰੇ ਭਾਈ ! ਹਰ ਦਿਨ ਪ੍ਰਭੂ ਦੇ ਨਾਮ ਸਿਮਰਨ ਵਿਚ ਜੀਵਨ ਬਤੀਤ ਕਰ ਕਿਉਂ ਕਿ ਨਾਮ ਜਾਪ ਨਾਲ

ਕ੍ਰੋੜਾਂ ਜਨਮਾਂ ਦੀ ਮੈਲ ਉਤਰ ਜਾਂਦੀ ਹੈ। ਮਾਲਕ ਦੇ ਚਰਨਾਂ ਦਾ ਧਿਆਨ ਕਰਨਾਂ ਸਭ ਤੀਰਥਾਂ ਦੇ ਇਸ਼ਨਾਨ ਜਿੰਨਾ ਫਲ ਦਿੰਦਾ ਹੈ। ਐਸੇ ਗੁਰਮੁਖ ਜੀਵਤ ਭਾਵ ਤੋਂ ਮਰ ਕੇ (ਹਉਮੈ ਮਾਰ ਕੇ) ਮਨੁੱਖਾ ਜਨਮ ਸਫਲਾ ਕਰ ਲੈਂਦੇ ਹਨ। ਜੋ ਮਸਤਕ ਤੇ ਸਾਧ ਜਨਾਂ ਦੀ ਧੂੜ ਲਗਾਂਦੇ ਹਨ ਉਹ ਹਿਰਦੇ ਵਿਚ ਪ੍ਰਭੂ ਨੂੰ ਵਸਾ ਲੈਂਦੇ ਹਨ ॥੪॥੭੭॥੧੪੬॥

**ਗਉੜੀ ਮਹਲਾ ੫ ॥ (ਪੰਨਾ ੧੯੫)**

**ਤਿਸੁ ਸਿਉ ਬੇਮੁਖੁ ਜਿਨਿ ਜੀਉ ਪਿੰਡੁ ਦੀਨਾ ॥**

**ਕੋਟਿ ਜਨਮ ਭਰਮਹਿ ਬਹੁ ਜੂਨਾ ॥੧॥ਰਹਾਉ॥**

ਜੋ ਮਨੁੱਖ ਉਸ ਪ੍ਰਭੂ ਤੋਂ, ਜਿਸ ਨੇ ਜੀਵ ਨੂੰ ਸਰੀਰ ਅਤੇ ਜੀਵ-ਆਤਮਾ ਬਖ਼ਸ਼ੀ ਹੈ, ਬੇਮੁਖ (ਮੁਨਕਰ) ਹੁੰਦੇ ਹਨ, ਉਹ ਕ੍ਰੋੜਾਂ ਜਨਮਾਂ ਵਿਚ ਜਾਂ ਅਨੇਕ ਜੂਨੀਆਂ ਵਿਚ ਭੌਂਦੇ ਫਿਰਦੇ (ਭਟਕਦੇ) ਹਨ। ਜੋ ਇਨਸਾਨ ਦਾਤਾਂ ਲੈ ਕੇ ਮੁਕਰ ਜਾਂਦਾ ਹੈ ਉਹ ਧਰਮ ਰਾਇ ਦੇ ਦੂਤਾਂ ਕੋਲੋਂ ਦੁਖ ਭੋਗਦਾ ਹੈ। ਮਨਮੁਖਾਂ ਨੇ ਤਾਂ ਦਾਤਾਰ ਪ੍ਰਭੂ ਨੂੰ ਭੁਲਾ ਦਿਤਾ ਹੈ ਪਰ ਪ੍ਰਭੂ ਕਿਰਪਾ ਕਰੇ ਤਾਂ ਉਨ੍ਹਾਂ ਦਾ ਵੀ ਉਧਾਰ ਹੋ ਜਾਂਦਾ ਹੈ। ਮਾਲਕ ਅੱਗੇ ਬੇਨਤੀ ਹੈ ਕਿ ਨਾਮ ਜਪ ਕੇ ਮੇਰੇ ਬੰਧਨਾਂ ਤੋਂ ਖਲਾਸੀ ਕਰਾ ਦੇਵੇ ॥੪॥੭੮॥੧੪੭॥

**ਗਉੜੀ ਮਹਲਾ ੫ ॥ (ਪੰਨਾ ੧੯੫)**

**ਐਸਾ ਮੀਤੁ ਕਰਹੁ ਸਭੁ ਕੋਇ ॥**

**ਜਾਤੇ ਬਿਰਥਾ ਕੋਇ ਨ ਹੋਇ ॥੧॥ਰਹਾਉ॥**

ਹੇ ਭਾਈ ! ਜੀਵਨ ਵਿਚ ਤੁਸੀਂ ਐਸਾ ਮਿਤ੍ਰ ਬਣਾਉ, ਜਿਸ ਦੀ ਬਖ਼ਸ਼ਸ਼ ਦੁਆਰਾ ਉਸਦੀਆਂ ਦਾਤਾਂ ਤੋਂ ਕੋਈ ਖਾਲੀ (ਵਾਂਜਾ) ਨਹੀਂ ਰਹਿ ਜਾਵੇ। ਜਿਸ ਮਨੁੱਖ ਨੇ ਆਪਣੇ ਮਤਲਬ ਵਾਸਤੇ ਪ੍ਰਮੇਸ਼ਰ ਨੂੰ ਧਿਆਇਆ ਹੈ, ਪ੍ਰਭੂ ਨੇ ਉਸ ਦੇ ਵੀ ਰੋਗ, ਦੁਖ ਦੂਰ ਕਰ ਦਿੱਤੇ ਹਨ। ਉਸ ਮਨੁੱਖ ਦੀ ਰਸਨਾ ਰਾਮ ਨਾਮ ਹੀ ਜਪਦੀ ਹੈ ਤੇ ਪ੍ਰਭੂ ਦਰਸ਼ਨ ਕਰਕੇ ਜੀਵਨ ਸਫਲ ਕਰ ਲੈਂਦਾ ਹੈ ॥੪॥੭੯॥੧੪੮॥

**ਗਉੜੀ ਮਹਲਾ ੫ ॥ (ਪੰਨਾ ੧੯੫)**

**ਪੀਵਤ ਰਾਮ ਰਸੁ ਅੰਮ੍ਰਿਤ ਗੁਣ ਜਾਸੁ ॥**

**ਜਪਿ ਹਰਿ ਚਰਣ ਮਿਟੀ ਖੁਧਿ ਤਾਸੁ ॥੧॥ਰਹਾਉ॥**

ਜਿਹੜਾ ਮਨੁੱਖ ਪ੍ਰਭੂ ਦੇ ਗੁਣਾਂ ਦਾ ਜਸ ਰੂਪ ਅੰਮ੍ਰਿਤ (ਰਸ) ਪੀਂਦਾ ਹੈ, ਉਹ ਨਾਮ ਜਪ ਕੇ ਪ੍ਰਭੂ ਚਰਨਾਂ ਦਾ ਧਿਆਨ ਧਰਦਾ ਹੈ। ਫਿਰ ਉਸਦੀ ਸਾਰੀ ਭੁੱਖ ਮਿਟ ਜਾਂਦੀ ਹੈ। ਜੋ ਸਾਧ ਸੰਗਤ ਵਿਚ ਹਰੀ ਦੀ ਕਥਾ ਸੁਣਦਾ ਹੈ, ਉਸਦੇ ਕ੍ਰੋੜਾਂ ਵਿਘਨ ਤੇ ਦੁਖ ਇਕ ਛਿਨ ਵਿਚ ਨਾਸ ਕਰ ਦਿੰਦਾ ਹੈ। ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਭੂ ਵਸ ਜਾਂਦਾ ਹੈ ਉਸਨੂੰ ਮੁਕਤੀ ਸੁਖ ਤੇ ਸਹਜ ਦਾ ਖ਼ਜ਼ਾਨਾ ਮਿਲ ਜਾਂਦਾ ਹੈ ॥੪॥੮੦॥੧੪੯॥

### ਗਉੜੀ ਮਹਲਾ ੫ ॥ (ਪੰਨਾ ੧੯੬)

**ਰਾਮ ਰਮਣ ਤਰਣ ਭੈ ਸਾਗਰ ॥**

**ਸਰਣਿ ਸੂਰ ਫਾਰੇ ਜਮ ਕਾਗਰ ॥੧॥ਰਹਾਉ॥**

ਜੋ ਮਨੁੱਖ ਪ੍ਰਭੂ ਦੇ ਨਾਮ ਦਾ ਜਾਪ ਕਰਦੇ ਹਨ, ਉਹ ਇਸ ਭਿਆਨਕ ਸੰਸਾਰ ਸਮੁੰਦ੍ਰ ਤੋਂ ਤਰ ਗਏ ਹਨ। ਜਿਹੜਾ ਸੂਰਮਾ ਗੁਰੂ ਸ਼ਰਨ ਆਇਆਂ ਦੀ ਰਖਿਆ ਕਰਦਾ ਹੈ, ਉਸ ਨੇ ਜਮਾਂ ਦਾ ਹਿਸਾਬ ਕਿਤਾਬ ਫਾੜ ਕੇ ਸਾਡੀ ਬੰਧ ਖਲਾਸੀ ਕਰਾ ਦਿਤੀ ਹੈ। ਗੁਰਾਂ ਦੇ ਨਾਮ ਮੰਤ੍ਰ ਨਾਲ ਸਾਡੇ ਸਭ ਕੰਮ ਪੂਰੇ ਹੋ ਜਾਂਦੇ ਹਨ ਤੇ ਮਾਨ, ਮੋਹ, ਭਰਮ ਸਭ ਦੂਰ ਕਰ ਦਿੱਤੇ ਹਨ ਅਤੇ ਸਭ ਪਾਸੇ ਰਵਿਆ ਪ੍ਰਮੇਸ਼ਰ ਵੀ ਦਿਖਾ ਦਿਤਾ ਹੈ ॥੪॥੮੧॥੧੫੦॥

### ਗਉੜੀ ਮਹਲਾ ੫ ॥

**ਤੇਰੇ ਦਾਸ ਕਉ ਤੁਹੀ ਵਡਿਆਈ ॥**

**ਮਾਇਆ ਮਗਨੁ ਨਰਕਿ ਲੈ ਜਾਈ ॥੧॥ਰਹਾਉ॥**

ਹੇ ਪ੍ਰਭੂ ! ਜਿਹੜੇ ਮਨੁੱਖ ਤੇਰੇ ਦਾਸ ਬਣ ਕੇ ਤੇਰੀ ਸੇਵਾ ਵਿਚ ਲਗਦੇ ਹਨ, ਉਹਨਾਂ ਨੂੰ ਤੂੰ ਵਡਿਆਈਆਂ ਬਖ਼ਸ਼ਦਾ ਹੈ। ਪ੍ਰੰਤੂ ਜਿਹੜੇ ਮਾਇਆ ਵਿਚ ਗ਼ਲਤਾਨ ਹਨ, ਉਹਨਾਂ ਨੂੰ ਨਰਕਾਂ ਵਿਚ ਸੁਟਦਾ ਹੈਂ। ਇਨਸਾਨ ਤਾਂ ਵਿਕਾਰਾਂ ਵਿਚ ਲਗ ਕੇ ਅੰਨ੍ਹਾ ਹੋਇਆ ਹੈ। ਫਿਰ ਦੁਖ ਪਾਉਂਦਾ ਹੈ ਤਾਂ ਰਾਮ ਨਾਮ ਚੇਤੇ ਆਉਂਦਾ ਹੈ। ਜਿਨ੍ਹਾਂ ਮਨੁੱਖਾਂ ਦੀ ਪ੍ਰੀਤੀ ਪ੍ਰਭੂ ਦੇ ਚਰਨ ਕਮਲਾਂ ਵਿਚ ਲਗੀ ਹੈ, ਉਹ ਅੰਤਰਜਾਮੀ ਦਾ ਮੇਲ ਪ੍ਰਾਪਤ ਕਰ ਲੈਂਦੇ ਹਨ ॥੪॥੮੨॥੧੫੧॥

### ਗਉੜੀ ਮਹਲਾ ੫ ॥ (ਪੰਨਾ ੧੯੬)

**ਐਸਾ ਹਰਿ ਰਸੁ ਰਮਹੁ ਸਭੁ ਕੋਇ ॥**

**ਸਰਬ ਕਥਾ ਪੂਰਨ ਪ੍ਰਭੁ ਸੋਇ ॥੧॥ਰਹਾਉ॥**

ਜੋ ਐਸਾ ਅੰਮ੍ਰਿਤ ਰੂਪੀ ਨਾਮ ਦਾ ਰਸ ਹੈ ਉਸ ਨੂੰ ਹਰ ਕਿਸੇ ਨੂੰ ਪ੍ਰੇਮ ਨਾਲ ਚਖ ਕੇ ਜਪਣਾ ਚਾਹੀਦਾ ਹੈ। ਉਹ ਪ੍ਰਭੂ ਤਾਂ ਸਾਰੀਆਂ ਸ਼ਕਤੀਆਂ ਦਾ ਮਾਲਕ ਹੈ। ਮਾਲਕ ਦੀ ਕਿਰਪਾ ਕਰਕੇ ਕਾਮ ਆਦਿ ਡਾਕੂ, ਜੋ ਅਠੇ ਪਹਰ ਸਾਡੇ ਨਾਲ ਰਹਿੰਦੇ ਹਨ, ਦੂਰ ਹੋ ਜਾਂਦੇ ਹਨ। ਮਨੁੱਖ ਦੀ ਸਿਆਣਪ ਨਾਲ ਕੁਝ ਨਹੀਂ ਹਾਸਲ ਹੁੰਦਾ । ਸਗੋਂ ਪ੍ਰਭੂ ਦੀ ਸਿਫ਼ਤ ਸਾਲਾਹ ਵਿਚ ਲਗ ਕੇ ਮੁਕਤੀ ਦਾ ਫਲ ਪਾ ਲੈਂਦਾ ਹੈ ॥੪॥੮੩॥੧੫੨॥

### ਗਉੜੀ ਮਹਲਾ ੫ ॥ (ਪੰਨਾ ੧੯੬)

**ਵਡਭਾਗੀ ਹਰਿ ਕੀਰਤਨੁ ਗਾਈਐ ॥**

**ਪਾਰਬ੍ਰਹਮ ਤੂੰ ਦੇਹਿ ਤ ਪਾਈਐ ॥੧॥ਰਹਾਉ॥**

ਹੇ ਭਾਈ ! ਜਿਨ੍ਹਾਂ ਦੇ ਚੰਗੇ ਜਾਂ ਵਡੇ ਭਾਗ ਹੁੰਦੇ ਹਨ ਉਹ ਪ੍ਰਮੇਸ਼ਰ ਦਾ ਕੀਰਤਨ ਗਾਂਦੇ ਹਨ। ਹੇ ਪ੍ਰਭੂ ! ਜਦੋਂ ਤੇਰਾ ਹੁਕਮ ਹੋਵੇ ਤੇ ਤੇਰੀ ਬਖ਼ਸ਼ਸ਼ ਹੋਵੇ ਤਾਂ ਤੇਰਾ ਜਸ ਕਰ ਸਕੀਦਾ ਹੈ। ਜੋ ਹਰੀ ਦੇ ਚਰਨਾਂ ਨੂੰ ਹਿਰਦੇ ਵਿਚ ਧਾਰ ਕੇ ਪ੍ਰਭੂ ਨੂੰ ਯਾਦ ਕਰਦੇ ਹਨ ਉਹ ਸੰਸਾਰ ਸਮੁੰਦ੍ਰ ਤੋਂ ਤਰ ਜਾਂਦੇ ਹਨ। ਸਾਧ ਸੰਗਤ ਵਿਚ ਮਿਲ ਕੇ ਬੰਧਨਾਂ ਤੋਂ ਮੁਕਤੀ ਹੋ ਜਾਂਦੀ ਹੈ ॥੪॥੮੪॥੧੫੩॥

**ਗਉੜੀ ਮਹਲਾ ੫ ॥ (ਪੰਨਾ ੧੯੭)**

**ਊਠਤ ਸੋਵਤ ਹਰਿ ਸੰਗਿ ਪਹਰੂਆ ॥**

**ਜਾ ਕੈ ਸਿਮਰਣਿ ਜਮ ਨਹੀ ਡਰੂਆ ॥੧॥ਰਹਾਉ॥**

ਜਾਗਦਿਆਂ ਸੌਂਦਿਆ ਹਰ ਵੇਲੇ ਪ੍ਰਮੇਸ਼ਰ ਸਾਡਾ ਪਹਿਰੇਦਾਰ ਹੈ । ਉਸ ਪ੍ਰਭੂ ਨੂੰ ਯਾਦ ਕਰਨ ਨਾਲ ਸਾਨੂੰ ਜਮਾਂ ਦਾ ਡਰ (ਮੌਤ ਦਾ ਡਰ) ਨਹੀਂ ਰਹਿੰਦਾ । ਉਹ ਪ੍ਰਭੂ, ਜੋ ਜਲਾਂ, ਥਲਾਂ, ਧਰਤੀ ਅਕਾਸ਼ ਵਿਚ ਹਰ ਥਾਂ ਮੌਜੂਦ ਹੈ, ਸਾਡਾ ਸਚਾ ਮਿਤ੍ਰ ਹੈ । ਉਸ ਦੇ ਗੁਣ ਗਾਂਦੇ ਹਾਂ ਤੇ ਸਾਰੇ ਭਰਮ ਭੁਲੇਖੇ ਦੂਰ ਹੋ ਗਏ ਹਨ । ਸਾਧ ਸੰਗਤ ਦਾ ਆਸਰਾ ਲੈਣ ਕਰਕੇ ਪ੍ਰਭੂ ਨੇ ਸਾਡੀ ਰਖਿਆ ਕੀਤੀ ਹੈ ॥੪॥੮੫॥੧੫੪॥

**ਗਉੜੀ ਮਹਲਾ ੫ ॥ (ਪੰਨਾ ੧੯੭)**

**ਹਰਿ ਹਰਿ ਨਾਮਿ ਮਜਨੁ ਕਰਿ ਸੂਚੇ ॥**

**ਕੋਟਿ ਗ੍ਰਹਣ ਪੁੰਨ ਫਲ ਮੂਚੇ ॥੧॥ਰਹਾਉ॥**

ਪ੍ਰਮੇਸ਼ਰ ਦਾ ਨਾਮ ਸਾਰੇ ਪਾਪਾਂ ਦੇ ਨਾਸ ਕਰਨ ਵਾਲਾ ਹੈ । ਉਸ ਨਾਮ ਦੇ ਜਾਪ ਵਿਚ ਇਸ਼ਨਾਨ ਕਰਕੇ ਪਵਿਤ੍ਰ ਹੋ ਜਾਈਦਾ ਹੈ । ਕ੍ਰੋੜਾਂ ਸੂਰਜ ਗ੍ਰਹਣਾਂ ਉਤੇ ਪੁੰਨ ਦਾਨ ਕਰਨ ਦਾ ਫਲ ਪ੍ਰਮੇਸ਼ਰ ਦੇ ਨਾਮ ਜਪਣ ਨਾਲ ਮਿਲ ਜਾਂਦਾ ਹੈ । ਹਰੀ ਦੇ ਚਰਨ ਹਿਰਦੇ ਵਿਚ ਵਸਾਣ ਨਾਲ ਜਨਮਾਂ ਦੇ ਪਾਪ ਧੁਲ ਜਾਂਦੇ ਹਨ ਤੇ ਸਾਧ ਸੰਗਤ ਵਿਚ ਮਿਲਕੇ ਕੀਰਤਨ (ਸੁਣਨ) ਦਾ ਫਲ ਜਮਾਂ ਤੋਂ ਛੁਟਕਾਰਾ ਹੋ ਜਾਂਦਾ ਹੈ । ਪ੍ਰਭੂ ਦੀ ਕਿਰਪਾ ਦੁਆਰਾ ਅਸੀਂ ਪ੍ਰਭੂ ਦੇ ਨਾਮ ਦਾ ਜਾਪ ਕਰਦੇ ਹਾਂ ॥੪॥੮੬॥੧੫੫॥

**ਗਉੜੀ ਮਹਲਾ ੫ ॥**

**ਭੈ ਭੰਜਨ ਪ੍ਰਭ ਮਨਿ ਨ ਬਸਾਹੀ ॥**

**ਡਰਪਤ ਡਰਪਤ ਜਨਮ ਬਹੁਤੁ ਜਾਹੀ ॥ਰਹਾਉ॥**

ਪ੍ਰਭੂ ਸਾਡਾ ਡਰ ਦੂਰ ਕਰਨ ਵਾਲਾ ਹੈ, ਜੋ ਮਨੁੱਖ ਐਸੇ ਪ੍ਰਭੂ ਨੂੰ ਮਨ ਵਿਚ ਨਹੀਂ ਵਸਾਂਦੇ, ਉਨ੍ਹਾਂ ਨੂੰ ਇਸ ਡਰ ਵਿਚ (ਮੌਤ ਦਾ ਡਰ) ਹੀ ਅਨੇਕਾਂ ਜਨਮ ਬੀਤ ਜਾਂਦੇ ਹਨ । ਜੋ ਮਨੁੱਖ ਪ੍ਰਭੂ ਦੇ ਚਰਨਾਂ ਵਿਚ ਰਤੇ ਹੋਏ ਹਨ, ਉਨ੍ਹਾਂ ਦਾ ਮਨ ਤੇ ਤਨ ਸ਼ਾਂਤ ਤੇ ਸੀਤਲ ਹੋ ਜਾਂਦਾ ਹੈ । ਐਸੇ ਪ੍ਰਭੂ ਨੂੰ, ਜੋ ਸਰਬ ਕਲਾ ਸਮਰਥ ਹੈ, ਸੁਾਸ ਸੁਾਸ ਯਾਦ ਕਰਨਾ ਚਾਹੀਦਾ ਹੈ ॥੪॥੮੭॥੧੫੬॥

**ਗਉੜੀ ਮਹਲਾ ੫ ॥ (ਪੰਨਾ ੧੯੭)**

**ਹਰਿ ਹਰਿ ਨਾਮੁ ਸੰਤਨ ਕੈ ਸੰਗਿ ॥**

**ਮਨੁ ਤਨੁ ਰਾਤਾ ਰਾਮ ਕੈ ਰੰਗਿ ॥੧॥ਰਹਾਉ॥**

ਹਰੀ ਨਾਮ ਦਾ ਸਿਮਰਨ ਸੰਤਾਂ ਦੇ ਸੰਗ ਹਮੇਸ਼ਾਂ ਹੀ ਰਹਿੰਦਾ ਹੈ ਇਸ ਕਰਕੇ ਉਨ੍ਹਾਂ ਦਾ ਮਨ ਅਤੇ ਤਨ ਰਾਮ ਰੰਗ ਵਿਚ ਰਤਾ ਹੋਇਆ ਹੈ । ਸੰਤ ਜਨ ਬਾਹਰ ਤੇ ਘਰ ਵਿਚ ਰਾਮ ਨਾਮ ਨੂੰ ਸੰਭਾਲ ਕੇ ਰਖਦੇ ਹਨ, ਇਸ ਲਈ ਗੁਰਾਂ ਦੀ ਕਿਰਪਾ ਦੁਆਰਾ ਸੰਸਾਰ ਰੂਪੀ ਸਾਗਰ ਨੂੰ ਤਰ ਕੇ ਪਾਰ ਕਰ ਲਿਆ ਹੈ ॥੪॥੮੮॥੧੫੭॥

**ਗਉੜੀ ਮਹਲਾ ੫ ॥ (ਪੰਨਾ ੧੯੭)**

**ਧੰਨੁ ਇਹੁ ਥਾਨੁ ਗੋਵਿੰਦ ਗੁਣ ਗਾਏ ॥**

**ਕੁਸਲ ਖੇਮ ਪ੍ਰਭਿ ਆਪਿ ਬਸਾਏ ॥੧॥ਰਹਾਉ॥**

ਇਹ ਸੰਤ ਸੰਗ ਵਾਲਾ ਥਾਂ ਧੰਨ ਹੈ ਜਿਥੇ ਗੋਬਿੰਦ ਪ੍ਰਭੂ ਦੇ ਗੁਣ ਗਾਏ ਜਾਂਦੇ ਹਨ। ਇਥੇ ਸੁਖ ਅਤੇ ਰਖਿਆ ਵਾਸਤੇ ਮਾਲਕ ਨੇ ਸੰਤਾਂ ਦਾ ਵਾਸਾ ਕੀਤਾ ਹੋਇਆ ਹੈ। ਜਿਥੇ ਮਾਲਕ ਦੀ ਸਿਫ਼ਤ ਸਾਲਾਹ ਹੁੰਦੀ ਹੈ ਉਥੇ ਅਨੰਦ ਤੇ ਸ਼ਾਂਤੀ ਹੁੰਦੀ ਹੈ ਪਰ ਜਿਥੇ ਮਾਲਕ ਦਾ ਨਾਮ ਸਿਮਰਨ ਨਹੀਂ ਹੁੰਦਾ, ਉਥੇ ਦੁਖ ਤੇ ਕਲੇਸ਼ ਹੀ ਹੁੰਦਾ ਹੈ। ਉਹ ਲੋਕ ਤੇ ਜਗ੍ਹਾ ਭਾਗਾਂ ਵਾਲੇ ਹਨ ਜਿਥੇ ਪ੍ਰਭੂ ਦਾ ਨਾਮ ਉਚਾਰਿਆ ਜਾਂਦਾ ਹੈ ॥੪॥੮੯॥੧੫੮॥

**ਗਉੜੀ ਮਹਲਾ ੫ ॥ (ਪੰਨਾ ੧੯੮)**

**ਸਾਧੂ ਸੰਗਿ ਸਿਮਰਿ ਗੋਪਾਲ ॥**

**ਬਿਨੁ ਨਾਵੈ ਝੂਠਾ ਧਨੁ ਮਾਲੁ ॥੧॥ਰਹਾਉ॥**

ਹੇ ਭਾਈ ! ਸਾਧ ਸੰਗਤ ਵਿਚ ਮਿਲਕੇ ਪ੍ਰਭੂ ਦਾ ਨਾਮ ਜਪਿਆ ਕਰੋ ਕਿਉਂ ਕਿ ਨਾਮ ਬਿਨਾਂ ਤਾਂ ਧਨ ਮਾਲ (ਹਾਥੀ ਘੋੜੇ ਆਦਿ) ਸਭ ਝੂਠਾ ਤੇ ਨਾਸਵੰਤ ਹੈ। ਪੜ੍ਹਿਆ ਅਨਪੜ੍ਹਿਆ ਮਨੁੱਖ ਪ੍ਰਮੇਸ਼ਰ ਦਾ ਨਾਮ ਧਿਆਕੇ ਮੁਕਤੀ ਪਾ ਲੈਂਦਾ ਹੈ ਜੋ ਪ੍ਰਭੂ ਦਾ ਭਾਣਾ ਮੰਨਦਾ ਹੈ ਉਹ ਹੀ ਸੁੰਦਰ ਤੇ ਸਿਆਣਾ ਹੈ । ਜੋ ਮਨੁੱਖ ਪ੍ਰਭੂ ਨੂੰ ਹਰ ਇਕ ਜੀਵ ਦੇ ਅੰਦਰ ਵੇਖਦਾ ਹੈ ਉਹ ਸਫਲ ਜੀਵਨ ਜੀਂਵਦਾ ਹੈ ॥੪॥੯੦॥੧੫੯॥

**ਗਉੜੀ ਮਹਲਾ ੫ ॥ (ਪੰਨਾ ੧੯੮)**

**ਹਰਿ ਕੇ ਦਾਸ ਸਿਉ ਸਾਕਤ ਨਹੀ ਸੰਗੁ ॥**

**ਓਹੁ ਬਿਖਈ ਓਸੁ ਰਾਮ ਕੋ ਰੰਗੁ ॥੧॥ਰਹਾਉ॥**

ਪ੍ਰਮੇਸ਼ਰ ਦੇ ਦਾਸਾਂ ਨਾਲ ਮਨਮੁਖ ਸਾਕਤਾਂ ਦਾ ਮੇਲ ਨਹੀਂ ਹੋ ਸਕਦਾ ਹੈ। ਕਿਉਂਕਿ ਸਾਕਤ ਤਾਂ ਵਿਸ਼ੇ ਵਿਕਾਰਾਂ ਵਿਚ ਮਸਤ ਰਹਿੰਦੇ ਹਨ ਜਦ ਕਿ ਗੁਰਮੁਖ ਤਾਂ ਪ੍ਰਮੇਸ਼ਰ ਦੇ ਪ੍ਰੇਮ ਰੰਗ ਵਿਚ ਹੀ ਰਤੇ ਰਹਿੰਦੇ ਹਨ। ਜਿਵੇਂ ਘੋੜੇ ਤੇ ਸਵਾਰੀ ਵਾਸਤੇ ਘੋੜ ਅਸਵਾਰ ਹੀ ਚਾਹੀਦਾ ਹੈ ਜਾਂ ਖੁਸਰਾ ਇਸਤ੍ਰੀ ਨੂੰ ਕੀ ਪਰਚਾ ਸਕਦਾ ਹੈ ਜਾਂ ਬਲਦ ਤੋਂ ਦੁਧ ਨਹੀਂ ਮਿਲ ਸਕਦਾ। ਸੋ ਮਨ ਬਾਣੀ ਕਰਕੇ ਪ੍ਰਮੇਸ਼ਰ ਦਾ ਨਾਮ ਸਿਮਰਨ ਕਰਨਾ ਚਾਹੀਦਾ ਹੈ ॥੪॥੯੧॥੧੬੦॥

**ਗਉੜੀ ਮਹਲਾ ੫ ॥ (ਪੰਨਾ ੧੯੯)**

**ਹਰਿ ਕੇ ਚਰਣ ਹਿਰਦੈ ਕਰਿ ਓਟ ॥**

**ਜਨਮ ਮਰਣ ਤੇ ਹੋਵਤ ਛੋਟ ॥੧॥ਰਹਾਉ॥**

ਹੇ ਭਾਈ ! ਉਸ ਮਾਲਕ ਦੀ ਓਟ ਮਨ ਵਿਚ ਧਾਰਨ ਕਰਕੇ ਹਰੀ ਦੇ ਚਰਨਾਂ ਨੂੰ ਹਿਰਦੇ ਵਿਚ ਵਸਾਉ ਤਾਂ ਜੋ ਜਨਮ ਮਰਨ ਦੇ ਗੇੜ ਤੋਂ ਛੁਟਕਾਰਾ ਹੋ ਜਾਏ। ਉਹ ਸਰੀਰ ਤੇ ਮਤ ਨਿਰਮਲ ਹੈ ਜਿਸ ਵਿਚ ਪਾਪ ਨਹੀਂ ਹੁੰਦਾ

ਤੇ ਰਸਨਾ ਰਾਮ ਰੰਗ ਨੂੰ ਪੀਂਦੀ ਹੈ ਅਤੇ ਸਾਧ ਸੰਗਤ ਵਿਚ ਮਿਲ ਕੇ ਵਿਕਾਰਾਂ ਦਾ ਨਾਸ ਹੋ ਜਾਂਦਾ ਹੈ ਅਤੇ ਵਡਿਆਈ ਮਿਲੀ ਹੈ। ਮੈਂ ਐਸੇ ਸੰਤ ਜਨਾਂ ਦੀ ਚਰਨ ਧੂੜੀ ਮੰਗਦਾ ਹਾਂ ਜੋ ਪ੍ਰੇਮਾ ਭਗਤੀ ਵਿਚ ਲਗੇ ਹਨ ॥੪॥੯੨॥੧੬੧॥

**ਗਉੜੀ ਮਹਲਾ ੫ ॥ (ਪੰਨਾ ੧੯੯)**

**ਐਸੀ ਪ੍ਰੀਤਿ ਗੋਵਿੰਦ ਸਿਉ ਲਾਗੀ ॥**

**ਮੇਲਿ ਲਏ ਪੂਰਨ ਵਡਭਾਗੀ ॥੧॥ਰਹਾਉ॥**

ਜਿਨ੍ਹਾਂ ਗੁਰਮੁਖਾਂ ਦੀ ਪ੍ਰਮੇਸ਼ਰ ਨਾਲ ਐਸੀ ਪ੍ਰੀਤ ਲਗੀ ਹੈ ਕਿ ਉਨ੍ਹਾਂ ਵਡੇ ਭਾਗਾਂ ਵਾਲਿਆਂ ਨੂੰ ਪ੍ਰਭੂ ਨੇ ਆਪਣੇ ਨਾਲ ਹੀ ਮੇਲ ਲਿਆ ਹੈ। ਉਹ ਭਗਤ ਜਨ ਨਾਮ ਸਿਮਰਨ ਕਰਕੇ ਖ਼ੁਸ਼ੀ ਨਾਲ ਭਰ ਜਾਂਦੇ ਹਨ ਜਿਵੇਂ ਇਸਤ੍ਰੀ ਪਤੀ ਨੂੰ ਵੇਖ ਕੇ ਜਾਂ ਮਾਂ ਪੁਤ੍ਰ ਨੂੰ ਵੇਖ ਕੇ ਜੀਂਵਦੀ ਹੈ। ਜਿਵੇਂ ਕੋਈ ਲੋਭੀ ਧਨ ਨੂੰ ਵੇਖ ਕੇ ਅਨੰਦ ਮਹਿਸੂਸ ਕਰਦਾ ਹੈ ਤਿਵੇਂ ਭਗਤਾਂ ਦਾ ਮਨ ਪ੍ਰਭੂ ਦੇ ਚਰਨ ਕਮਲਾਂ ਨਾਲ ਲਗਾ ਰਹਿੰਦਾ ਹੈ। ਪ੍ਰਭੂ ਸਾਨੂੰ ਵੀ ਇਕ ਪਲ ਵੀ ਨਾ ਭੁਲਾ ਦੇਵੇ ॥੪॥੯੩॥੧੬੨॥

**ਗਉੜੀ ਮਹਲਾ ੫ ॥ (ਪੰਨਾ ੧੯੯)**

**ਰਾਮ ਰਸਾਇਨਿ ਜੋ ਜਨ ਗੀਧੇ ॥**

**ਚਰਨ ਕਮਲ ਪ੍ਰੇਮ ਭਗਤੀ ਬੀਧੇ ॥੧॥ਰਹਾਉ॥**

ਪ੍ਰਭੂ ਦਾ ਨਾਮ ਤਾਂ ਰਸਾਂ ਦਾ ਸੋਮਾ ਹੈ ਸੋ ਜੋ ਮਨੁੱਖ ਉਸ ਵਿਚ ਰੰਗੇ ਗਏ ਹਨ ਉਹ ਪ੍ਰਮੇਸ਼ਰ ਦੇ ਚਰਨ ਕਮਲਾਂ ਦੀ ਪ੍ਰੇਮਾ ਭਗਤੀ ਕਰਕੇ ਪ੍ਰਭੂ ਨਾਲ ਹੀ ਮਿਲ ਗਏ ਹਨ। ਐਸੇ ਭਗਤ ਜਨਾਂ ਨੂੰ ਪ੍ਰਭੂ ਦੇ ਨਾਮ ਰਸ ਤੋਂ ਬਿਨਾਂ ਹੋਰ ਸਾਰੇ ਰੰਗ ਰਸ ਤੁਛ ਲਗਦੇ ਹਨ। ਇਸ ਸੰਸਾਰ ਰੂਪੀ ਅੰਨ੍ਹੇ ਖੂਹ ਤੋਂ ਭਗਤਾਂ ਨੂੰ ਪ੍ਰਭੂ ਆਪ ਹੀ ਬਚਾ ਲੈਂਦਾ ਹੈ ਕਿਉਂਕਿ ਓਹ ਪ੍ਰਭੂ ਤਾਂ ਹਰ ਥਾਂ ਪੂਰਨ ਹੋ ਕੇ ਮਿਲਿਆ ਹੋਇਆ ਹੈ ॥੪॥੯੪॥੧੬੩॥

**ਗਉੜੀ ਮਹਲਾ ੫ ॥ (ਪੰਨਾ ੧੯੯)**

**ਨਿਤ ਪ੍ਰਤਿ ਨਾਵਣੁ ਰਾਮ ਸਰਿ ਕੀਜੈ ॥**

**ਝੋਲਿ ਮਹਾ ਰਸੁ ਹਰਿ ਅੰਮ੍ਰਿਤ ਪੀਜੈ ॥੧॥ਰਹਾਉ॥**

ਹੇ ਭਾਈ ! ਹਰ ਰੋਜ਼ ਸਤ ਸੰਗਤ ਰੂਪੀ ਸਰੋਵਰ ਵਿਚ ਜਾ ਕੇ ਪ੍ਰਭੂ ਨਾਮ ਦਾ ਜਸ ਕੀਰਤਨ ਦੁਆਰਾ ਸੁਣੋ। ਫਿਰ ਪ੍ਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਗਟ ਗਟ ਕਰਕੇ (ਝੋਲੀ ਭਰ ਕੇ) ਸਵਾਦ ਨਾਲ ਪੀਓ। ਸਤ ਸੰਗ ਰਾਮ ਸਰੋਵਰ ਵਿਚ ਗੋਬਿੰਦ ਦਾ ਨਾਮ ਨਿਰਮਲ ਜਲ ਦੀ ਤਰ੍ਹਾਂ ਹੈ ਤੇ ਇਸ ਵਿਚ ਇਸ਼ਨਾਨ ਕਰਨ ਨਾਲ ਸਾਰੇ ਕੰਮ ਸਵਰ ਜਾਂਦੇ ਹਨ। ਸਾਧੂ ਜਨ ਪ੍ਰਮੇਸ਼ਰ ਦਾ ਨਾਮ ਸਿਮਰ ਕੇ ਆਤਮਕ ਅਨੰਦ ਮਾਣਦੇ ਹਨ। ਅਸੀਂ ਉਸ ਮਨੁੱਖ ਤੋਂ ਕੁਰਬਾਨ ਹਾਂ ਜੋ ਨਾਮ ਵਿਚ ਰਤਾ ਹੋਇਆ ਹੈ ॥੪॥੯੫॥੧੬੪॥

**ਗਉੜੀ ਮਹਲਾ ੫ ॥ (ਪੰਨਾ ੧੯੯)**

**ਸੋ ਕਿਛੁ ਕਰਿ ਜਿਤੁ ਮੈਲ ਨ ਲਾਗੈ ॥**

**ਹਰਿ ਕੀਰਤਨ ਮਹਿ ਏਹੁ ਮਨੁ ਜਾਗੈ ॥੧॥ਰਹਾਉ॥**

ਹੇ ਭਾਈ ! ਐਸੇ ਚੰਗੇ ਕੰਮ ਕਰੋ ਜੀਵਨ ਵਿਚ ਜਿਸ ਕਰਕੇ ਮਨ ਨੂੰ ਪਾਪਾਂ ਦੀ ਮੈਲ ਨ ਲਗੇ ਤੇ ਇਹ ਮਨ ਹਰੀ ਦੇ ਕੀਰਤਨ (ਜਸ ਕਰਨ ਵਿਚ) ਵਿਚ ਜਾਗਦਾ ਰਹੇ । ਮਾਇਆ ਦਾ ਮੋਹ ਤਿਆਗ ਕੇ, ਸਤ ਸੰਗਤ ਨਾਲ ਮਿਲ ਕੇ ਪ੍ਰਭੂ ਦਾ ਨਾਮ ਸਿਮਰਨ ਕਰਨਾ ਚਾਹੀਦਾ ਹੈ । ਕਰਮ ਕਾਂਡਾ ਵਿਚੋਂ ਕੋਈ ਲਾਭ ਨਹੀਂ ਹੁੰਦਾ । ਉਹ ਵੈਸ਼ਨੂੰ ਹੀ ਚੰਗਾ ਹੈ ਜਿਸ ਨੇ ਵਿਕਾਰਾਂ ਨੂੰ ਛਡ ਕੇ ਪ੍ਰਭੂ ਨਾਲ ਪ੍ਰੀਤ ਲਗਾਈ ਹੈ ॥੪॥੯੬॥੧੬੫॥

**ਗਉੜੀ ਮਹਲਾ ੫ ॥ (ਪੰਨਾ ੧੯੯)**

**ਸਿਮਰਿ ਗੋਵਿੰਦੁ ਮਨਿ ਤਨਿ ਧੁਰਿ ਲਿਖਿਆ ॥**

**ਕਾਹੂ ਕਾਜ ਨ ਆਵਤ ਬਿਖਿਆ ॥੧॥ਰਹਾਉ॥**

ਹੇ ਭਾਈ ! ਮਨ ਤਨ ਕਰਕੇ ਪ੍ਰਮੇਸ਼ਰ ਦਾ ਜਾਪ ਕਰੋ ਕਿਉਂ ਕਿ ਪ੍ਰਭੂ ਨੇ ਧੁਰ ਤੋਂ ਹੀ ਇਹ ਕੰਮ ਸਾਡੇ ਲਈ ਲਿਖਿਆ ਹੈ । ਹੋਰ ਵਿਸ਼ੇ ਵਿਕਾਰਾਂ ਵਾਲੇ ਕੰਮ ਤੇਰੇ ਕਿਸੇ ਕੰਮ ਨਹੀਂ ਆਵਣਗੇ । ਹੇ ਮੂਰਖ ਇਨਸਾਨ ! ਜਿਹੜੇ ਸੰਨਬੰਧੀ ਜੀਵਦਿਆਂ ਤੈਨੂੰ ਛੱਡ ਕੇ ਚਲੇ ਜਾਂਦੇ ਹਨ ਫਿਰ ਮੌਤ ਮਗਰੋਂ ਪ੍ਰਲੋਕ ਵਿਚ ਤੇਰੇ ਕਿਸ ਕੰਮ ਆਵਣਗੇ? ਮਾਇਆ ਵਿਚ ਗ਼ਲਤਾਨ ਇਨਸਾਨ ਦੀ ਤ੍ਰਿਸ਼ਨਾ ਕਦੇ ਨਹੀਂ ਜਾ ਸਕਦੀ । ਸਾਧ ਸੰਗਤ ਨਾਲ ਮਿਲਕੇ ਪ੍ਰਭੂ ਦੇ ਨਾਮ ਨੂੰ ਯਾਦ ਕਰਕੇ ਦੋਨੋਂ ਲੋਕ ਸਵਰ ਜਾਣਗੇ ॥੪॥੯੭॥੧੬੬॥

**ਗਉੜੀ ਮਹਲਾ ੫ ॥ (ਪੰਨਾ ੧੯੯)**

**ਪੂਰਾ ਨਿਆਉ ਕਰੇ ਕਰਤਾਰੁ ॥**

**ਅਪੁਨੇ ਦਾਸ ਕਉ ਰਾਖਨਹਾਰੁ ॥੧॥ਰਹਾਉ॥**

ਪ੍ਰਮੇਸ਼ਰ ਤਾਂ ਪੂਰਾ ਨਿਆਉਂ ਜਾਂ ਇਨਸਾਫ਼ ਕਰਦਾ ਹੈ । ਆਪਣੇ ਦਾਸਾਂ ਤੇ ਭਗਤਾਂ ਦੀ ਹਮੇਸ਼ਾ ਰਖਿਆ ਕਰਦਾ ਹੈ । ਜੋ ਮਨੁੱਖ ਗ਼ਰੀਬਾਂ ਉਤੇ ਜ਼ੁਲਮ ਕਰਦਾ ਹੈ, ਤੇ ਗੁਸੇ ਵਿਚ (ਖਿਜਦਾ ਹੈ) ਤੀਊੜੀ ਪਾਂਦਾ ਹੈ, ਪ੍ਰਮੇਸ਼ਰ ਉਸ ਦੀ ਦਾੜੀ ਨੂੰ ਸਾੜ ਦਿੰਦਾ ਹੈ । (ਉਸ ਨੂੰ ਕਸ਼ਟ ਦਿੰਦਾ ਹੈ) । ਪ੍ਰੰਭੂ ਦਾਸਾਂ ਤੇ ਭਗਤਾਂ ਦਾ (ਪਰਤਾਪ) ਵਡਿਆਈ ਸਦਾ ਪ੍ਰਗਟ ਹੁੰਦੀ ਹੈ । ਅਸਾਂ ਉਸ ਪ੍ਰਭੂ ਦੀ ਸ਼ਰਨ ਲਈ ਹੈ ਤੇ ਉਸ ਦਾ ਨਾਮ ਜਪ ਕੇ ਅਨੰਦ ਮਾਣਦੇ ਹਾਂ ॥੪॥੯੮॥੧੬੭॥

**ਗਉੜੀ ਮਹਲਾ ੫ ॥ (ਪੰਨਾ ੨੦੦)**

**ਜਿਸਹਿ ਸਹਾਈ ਗੋਬਿੰਦ ਮੇਰਾ ॥**

**ਤਿਸੁ ਕਉ ਜਮੁ ਨਹੀ ਆਵੈ ਨੇਰਾ ॥੧॥ਰਹਾਉ॥**

ਜਿਸ ਮਨੁੱਖ ਦੀ ਸਹਾਇਤਾ ਮੇਰਾ ਮਾਲਕ ਕਰਦਾ ਹੈ ਉਸ ਦੇ ਨੇੜੇ ਫਿਰ ਜਮ ਦੂਤ ਵੀ ਨਹੀਂ ਆਂਵਦੇ । ਜਿਹੜੀ ਅਰਜ਼ੀ (ਸ਼ਕਾਇਤ) ਮਰਵਾਹਾ ਖ਼ਤ੍ਰੀ ਦਿਲੀ ਦਰਬਾਰ ਵਿਚ ਲੈ ਗਿਆ ਸੀ ਉਹ ਪ੍ਰਮੇਸ਼ਰ ਨੇ ਅਕਬਰ

ਬਾਦਸ਼ਾਹ ਦੁਆਰਾ ਝੂਠੀ ਕਰਾਰ ਦਿੱਤੀ ਗਈ ਤੇ ਪਾਪੀ ਨੂੰ ਬਹੁਤ ਦੁਖ ਲਗਾ। ਜੋ ਗੁਰੂ ਨਾਲ ਵਿਰੋਧ ਜਾਂ ਪਾਪ ਕਰਦਾ ਹੈ, ਉਹ ਭੈੜੇ ਕਰਮਾਂ ਦੀ ਸਜ਼ਾ ਪਾਂਦਾ ਹੈ। ਜੋ ਪ੍ਰਮੇਸ਼ਰ ਦੀ ਸ਼ਰਨ ਪੈਂਦਾ ਹੈ, ਉਸ ਦੀ ਕਰਤਾਰ ਨੇ ਇਜ਼ਤ ਰਖ ਲਈ ਹੈ ॥੪॥੯੯॥੧੬੮॥

**ਗਉੜੀ ਮਹਲਾ ੫ ॥ (ਪੰਨਾ ੨੦੦)**

**ਜਨ ਕੀ ਧੂਰਿ ਜਨ ਮੀਠ ਖਟਾਨੀ ॥**

**ਪੂਰਬ ਕਰਮਿ ਲਿਖਿਆ ਧੁਰਿ ਪ੍ਰਾਨੀ ॥੧॥ਰਹਾਉ॥**

ਜਿਨ੍ਹਾਂ ਮਨੁੱਖਾਂ ਦੇ ਮਥੇ ਉਤੇ ਪੂਰਬਲੇ ਕਰਮਾਂ ਕਰਕੇ ਚੰਗੇ ਲੇਖ ਲਿਖੇ ਹਨ ਪ੍ਰਮੇਸ਼ਰ ਨੇ, ਉਸਦੇ ਮਨ ਵਿਚ ਪ੍ਰਮੇਸ਼ਰ ਦੇ ਦਾਸਾਂ ਦੀ ਚਰਨ ਧੂੜ ਮਿਠੀ ਤੇ ਪਿਆਰੀ ਲਗਦੀ ਹੈ। ਮੇਰਾ ਮਨ ਵੀ ਹੰਕਾਰ ਦੀ ਮੈਲ ਨਾਲ ਗੰਦਾ ਹੋ ਚੁਕਾ ਸੀ ਪਰ ਹੁਣ ਸੰਤਾਂ ਦੀ ਚਰਨ ਧੂੜ ਨਾਲ ਮਾਂਜਿਆ ਜਾਂ ਸੁਧ ਹੋ ਗਿਆ ਹੈ। ਜਦੋਂ ਗੁਰੂ ਨਾਲ ਮੇਲ ਹੋਇਆ ਤਦੋਂ ਪ੍ਰਮੇਸ਼ਰ ਦੇ ਨਾਮ ਸਿਮਰਨ ਕਰਕੇ ਕਾਲ ਦਾ ਡਰ ਕਟਿਆ ਗਿਆ। ਮੁਕਤੀ ਤੇ ਸਹੀ ਜੁਗਤੀ ਪ੍ਰਭੂ ਦੇ ਨਾਮ ਵਿਚ ਹੈ॥੪॥੧੦੦॥੧੬੯॥

**ਗਉੜੀ ਮਹਲਾ ੫ ॥ (ਪੰਨਾ ੨੦੦)**

**ਹਰਿ ਕਾ ਸਿਮਰਨੁ ਸੁਨਿ ਮਨ ਕਾਨੀ ॥**

**ਸੁਖੁ ਪਾਵਹਿ ਹਰਿ ਦੁਆਰ ਪਰਾਨੀ ॥੧॥ਰਹਾਉ॥**

ਹੇ ਭਾਈ ! ਜੋ ਪ੍ਰਮੇਸ਼ਰ ਦਾ ਨਾਮ ਸਿਮਰਨ ਮਨ ਨਾਲ ਕਰੋ ਅਤੇ ਕੰਨਾਂ ਨਾਲੋਂ ਸੁਣੋ ਤਾਂ ਹਰੀ ਦੀ ਦਰਗਾਹ ਵਿਚ ਸੁਖ ਪਾਵੋਗੇ। ਭਗਤ ਜਨ ਤਾਂ ਜੀਵਨ ਪਦਵੀ ਦੇਣ ਵਾਲੇ ਹਨ। ਜਿਨ੍ਹਾਂ ਦੁਆਰਾ ਗਿਆਨ ਦਾ ਚਾਨਣਾ ਹੋ ਜਾਂਦਾ ਹੈ। ਜੇ ਅਠੇ ਪਹਰ ਹਰੀ ਨੂੰ ਯਾਦ ਕਰੀਏ ਤਾਂ ਹਰੀ ਦਾ ਦਰਸਨ ਕਰਕੇ ਨਿਹਾਲ ਹੋ ਜਾਈਦਾ ਹੈ ॥੨॥੧੦੧॥੧੭੦॥

**ਗਉੜੀ ਮਹਲਾ ੫ ॥ (ਪੰਨਾ ੨੦੦)**

**ਸਾਂਤਿ ਭਈ ਗੁਰ ਗੋਬਿੰਦ ਪਾਈ ॥**

**ਤਾਪ ਪਾਪ ਬਿਨਸੇ ਮੇਰੇ ਭਾਈ ॥੧॥ਰਹਾਉ॥**

ਹੇ ਭਾਈ ! ਗੁਰੂ ਪ੍ਰਮੇਸ਼ਰ ਦੀ ਕਿਰਪਾ ਨਾਲ ਸਾਰੇ ਪ੍ਰਵਾਰ ਵਿਚ ਸ਼ਾਂਤੀ ਆ ਗਈ ਹੈ ਤੇ ਤਾਪ ਪਾਪ ਸਭ ਨਾਸ ਹੋ ਗਏ ਹਨ। ਪ੍ਰਮੇਸ਼ਰ ਦਾ ਨਾਮ ਸਿਮਰਨ ਕਰਨ ਨਾਲ ਸਭ ਰੋਗ ਨਾਸ ਹੋ ਜਾਂਦੇ ਹਨ ਤੇ ਸੁਖ ਆ ਮਿਲਦਾ ਹੈ। ਵਾਹਿਗੁਰੂ ਦੇ ਨਿਰਮਲ ਗੁਣਾਂ ਨੂੰ ਰੋਜ਼ ਗਾ ਕੇ ਦਾਸਾਂ ਨੇ ਪ੍ਰਭੂ ਨੂੰ ਮਿਤ੍ਰ ਬਣਾ ਲਿਆ ਹੈ। ਫਿਰ ਪ੍ਰਭੂ ਦੀ ਸ਼ਰਨ ਵਿਚ ਮਨ ਬਾਣੀ ਕਰਕੇ ਮਾਲਕ ਨੂੰ ਧਿਆਇਆ ਹੈ ॥੪॥੧੦੨॥੧੭੧॥

**ਗਉੜੀ ਮਹਲਾ ੫ ॥ (ਪੰਨਾ ੨੦੦)**

**ਨੇਤ੍ਰ ਪ੍ਰਗਾਸੁ ਕੀਆ ਗੁਰਦੇਵ ॥**

**ਭਰਮ ਗਏ ਪੂਰਨ ਭਈ ਸੇਵ ॥੧॥ਰਹਾਉ॥**

ਸਾਡੇ ਭਰਮ ਹੁਣ ਨਿਵਰਤ ਹੋ ਗਏ ਹਨ ਤੇ ਸਾਡੀ ਸੇਵਾ ਸਫਲ ਹੋ ਗਈ ਹੈ ਕਿਉਂਕਿ ਗੁਰਾਂ ਦੀ ਕਿਰਪਾ

ਦ੍ਰਿਸ਼ਟੀ ਨੇ ਨੇਤ੍ਰਾਂ ਵਿਚ ਚਾਨਣ ਕਰ ਦਿਤਾ ਹੈ। (ਗਿਆਨ ਪ੍ਰਾਪਤ ਹੋ ਗਿਆ ਹੈ) ਪ੍ਰਭੂ ਦੀ ਕਿਰਪਾ ਦੁਆਰਾ ਸੀਤਲਾ ਆਦਿ ਪੂਜਣ ਦੇ ਭਰਮਾਂ ਤੋਂ ਬਚਾ ਲਿਆ ਹੈ। ਜੋ ਸਾਧ ਸੰਗਤ ਦੁਆਰਾ ਨਾਮ ਜਪਦੇ ਹਨ ਉਹ ਜੀਵਨ ਮੁਕਤ ਹੋ ਜਾਂਦੇ ਹਨ ॥੨॥੧੦੩॥੧੭੨॥

**ਗਉੜੀ ਮਹਲਾ ੫ ॥ (ਪੰਨਾ ੨੦੦)**

**ਨਾਮ ਬਿਨਾਂ ਕੈਸੇ ਸੁਖੁ ਲਹੀਐ ॥**

**ਰਸਨਾ ਰਾਮ ਨਾਮ ਜਸੁ ਕਹੀਐ ॥੧॥ਰਹਾਉ॥**

ਹੇ ਭਾਈ ! ਵਾਹਿਗੁਰੂ ਦੇ ਨਾਮ ਸਿਮਰਨ ਬਿਨਾਂ ਅਸੀਂ ਕਿਸ ਤਰ੍ਹਾਂ ਸੁਖ ਮਾਣ ਸਕਦੇ ਹਾਂ। ਇਸ ਲਈ ਰਸਨਾ ਨਾਲ ਰਾਮ ਨਾਮ ਤੇ ਪ੍ਰਭੂ ਦਾ ਜਸ ਗਾਵਣਾ ਚਾਹੀਦਾ ਹੈ। ਹੇ ਪ੍ਰਭੂ ! ਉਹ ਮਥਾ ਧੰਨਤਾ ਯੋਗ ਹੈ ਜੋ ਤੇਰੇ ਅੱਗੇ ਨਿਉਂਦਾ ਹੈ ਤੇ ਉਹ ਅੱਖਾਂ ਵੀ ਧਨ ਹਨ ਜੋ ਤੈਨੂੰ ਦੇਖਦੀਆਂ ਹਨ। ਉਹ ਭਗਤ ਵੀ ਧੰਨ ਹਨ ਜੋ ਤੇਰੇ ਪਿਆਰ ਵਿਚ ਰਤੇ ਹਨ ॥੨॥੧੦੪॥੧੭੩॥

**ਗਉੜੀ ਮਹਲਾ ੫ ॥ (ਪੰਨਾ ੨੦੦)**

**ਐਸਾ ਰਾਮੁ ਦੀਨ ਦੁਨੀ ਸਹਾਈ ॥**

**ਦਾਸ ਕੀ ਪੈਜ ਰਖੈ ਮੇਰੇ ਭਾਈ ॥੧॥ਰਹਾਉ॥**

ਹੇ ਮੇਰੇ ਭਾਈ ! ਜਿਹੜਾ ਪ੍ਰਮੇਸ਼ਰ ਦਿਆਲੂ ਹੈ ਤੇ ਲੋਕ ਪ੍ਰਲੋਕ ਵਿਚ ਸਹਾਇਤਾ ਕਰਦਾ ਹੈ ਉਹ ਹੀ ਮਾਲਕ ਦਾਸਾਂ ਦੀ ਇਜ਼ਤ ਰਖਦਾ ਹੈ। ਹੇ ਪ੍ਰਭੂ ! ਤੂੰ ਹੀ ਭਗਤਾਂ ਨੂੰ ਸਲਾਹ ਦੇਣ ਵਾਲਾ ਹੈ ਅਤੇ ਤੂੰ ਹੀ ਸਦਾ ਨਾਲ ਰਹਿੰਦਾ ਹੈ। ਤੂੰ ਹੀ ਹਰ ਤਰ੍ਹਾਂ ਦੀ ਸੰਭਾਲ ਕਰਦਾ ਹੈਂ। ਐਸੇ ਮਾਲਕ ਨੂੰ ਅਠੇ ਪਹਰ ਸਿਮਰਨਾਂ ਚਾਹੀਦਾ ਹੈ ॥੪॥੧੦੫॥੧੭੪॥

**ਗਉੜੀ ਮਹਲਾ ੫ ॥ (ਪੰਨਾ ੨੦੦)**

**ਰਾਮ ਰਵਤ ਸਦ ਹੀ ਸੁਖੁ ਪਾਇਆ ॥**

**ਮਇਆ ਕਰੀ ਪੂਰਨ ਹਰਿ ਰਾਇਆ ॥੧॥ਰਹਾਉ॥**

ਜਿਸ ਮਨੁੱਖ ਨੇ ਪ੍ਰਮੇਸ਼ਰ ਦਾ ਜਾਪ ਕੀਤਾ ਹੈ ਉਹ ਹਮੇਸ਼ਾਂ ਸੁਖ ਹੀ ਮਾਣਦਾ ਹੈ। ਪ੍ਰੰਤੂ ਇਹ ਤਾਂ ਹੀ ਹੁੰਦਾ ਹੈ ਜਦੋਂ ਪ੍ਰਭੂ ਪ੍ਰਕਾਸ਼ਕ ਦੀ ਕਿਰਪਾ ਕਿਸੇ ਤੇ ਹੁੰਦੀ ਹੈ। ਪ੍ਰਭੂ ਦੀ ਕਿਰਪਾ ਦੁਆਰਾ ਉਸ ਮਨੁੱਖ ਦੇ ਹਿਰਦੇ ਵਿਚ ਕਿਰਪਾਲੂ ਪ੍ਰਭੂ ਵਸ ਜਾਂਦਾ ਹੈ, ਜੇ ਉਸ ਦੇ ਚੰਗੇ ਭਾਗ ਹੋਣ ਤਾਂ ਪ੍ਰਭੂ-ਪਤੀ ਦਾ ਮੇਲ ਹੋ ਜਾਂਦਾ ਹੈ ॥੨॥੧੭੫॥

**ਗਉੜੀ ਮਹਲਾ ੫ ॥ (ਪੰਨਾ ੨੦੦)**

**ਬਿਨੁ ਕਰਤੂਤੀ ਮੁਕਤਿ ਨ ਪਾਈਐ ॥**

**ਮੁਕਤਿ ਪਦਾਰਥੁ ਨਾਮੁ ਧਿਆਈਐ ॥੧॥ਰਹਾਉ॥**

ਹੇ ਭਾਈ ! ਚੰਗੀ ਕਰਨੀ ਤੋਂ ਬਿਨਾਂ ਇਨਸਾਨ ਨੂੰ ਮੁਕਤੀ ਨਹੀਂ ਮਿਲ ਸਕਦੀ। ਨਾਮ ਸਿਮਰਨ ਕਰਨ ਨਾਲ ਹੀ ਮੁਕਤੀ ਵਰਗੀ ਅਮੁਲੀ ਦਾਤ ਮਿਲਦੀ ਹੈ। ਇਨਸਾਨ (ਪੰਡਿਤ) ਖੋਤੇ ਵਾਂਗੂ ਪੇਟ ਭਰ ਲੈਂਦਾ ਹੈ ਤੇ ਧੋਤੀ ਖੋਲ੍ਹ

ਕੇ ਹੇਠਾਂ ਵਿਛਾ ਲੈਂਦਾ ਹੈ । ਇਹ ਮੂਰਖ (ਪੰਡਿਤ) ਪੂਜਾ,ਤਿਲਕ ਤੇ ਇਸ਼ਨਾਨ ਕਰਮ ਕਾਂਡ ਕਰਦਾ ਹੈ ਅਤੇ ਜ਼ੋਰੀ ਦਾਨ ਮੰਗਦਾ ਹੈ । ਮੂੰਹੋਂ ਤਾਂ ਮਿਠੀ ਬਾਣੀ ਬੋਲਕੇ ਵੇਦਾਂ ਦਾ ਪਾਠ ਕਰਦਾ ਹੈ ਪਰ ਜੀਆਂ ਨੂੰ ਮਾਰਨ ਲਗਿਆ ਸੰਕੋਚ ਨਹੀਂ ਕਰਦਾ ॥੪॥੧੦੭॥

**ਗਉੜੀ ਮਹਲਾ ੫ ॥ (ਪੰਨਾ ੨੦੧)**

**ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ ॥**

**ਸਤਿਗੁਰ ਤੁਮਰੇ ਕਾਜ ਸਵਾਰੇ ॥੧॥ਰਹਾਉ॥**

ਹੇ ਹਰੀ ਦੇ ਪਿਆਰੇ ਭਗਤ ! ਤੁਸੀਂ ਆਪਣੇ ਮਨ ਨੂੰ ਟਿਕਾ ਕੇ ਪ੍ਰਭੂ ਦੀ ਅਰਾਧਨਾ ਕਰੋ (ਆਪਣੇ ਘਰ ਵਿਚ ਟਿਕ ਕੇ ਬੈਠ ਜਾਉ) । ਕਿਉਂਕਿ ਪ੍ਰਭੂ ਨੇ ਤੁਹਾਡੇ ਸਾਰੇ ਕੰਮ ਸਵਾਰ ਦਿੱਤੇ ਹਨ । ਪ੍ਰਭੂ ਨੇ ਸਾਡੇ ਸਾਰੇ ਦੁਸ਼ਮਨ ਤੇ ਦੂਤ ਮਾਰ ਦਿੱਤੇ ਹਨ । ਪ੍ਰਭੂ ਨੇ ਦਾਸਾਂ ਦੀ ਇਜ਼ਤ ਰਖ ਲਈ ਹੈ । ਅਸੀਂ ਨਾਮ ਰੂਪੀ ਅੰਮ੍ਰਿਤ ਰਸ ਪੀ ਕੇ ਤੇ ਸਾਧ ਸੰਗਤ ਨਾਲ ਮਿਲਕੇ ਪ੍ਰਭੂ ਦਾ ਭਜਨ ਕਰਦੇ ਹਾਂ ॥੪॥੧੦੮॥

**ਗਉੜੀ ਮਹਲਾ ੫ ॥ (ਪੰਨਾ ੨੦੧)**

**ਸਭ ਭੈ ਮਿਟਹਿ ਤੁਮਾਰੈ ਨਾਇ ॥**

**ਭੇਟਤ ਸੰਗਿ ਹਰਿ ਹਰਿ ਗੁਣ ਗਾਇ ॥੧॥ਰਹਾਉ॥**

ਹੇ ਭਾਈ ! ਨਾਮ ਜਪਨ ਨਾਲ ਤੁਹਾਡੇ ਸਾਰੇ ਡਰ ਦੂਰ ਹੋ ਜਾਣਗੇ । ਸਤ ਸੰਗ ਨਾਲ ਮਿਲ ਕੇ ਪ੍ਰਮੇਸ਼ਰ ਦੇ ਗੁਣ ਤੇ ਜਸ ਗਾਣੇ ਚਾਹੀਦੇ ਹਨ । ਜੋ ਪ੍ਰਮੇਸ਼ਰ ਨਾਲ ਪ੍ਰੇਮ ਕਰਦੇ ਹਨ ਉਨ੍ਹਾਂ ਦੀ ਤ੍ਰਿਸ਼ਨਾ ਦੀ ਅਗ ਖ਼ਤਮ ਹੋ ਜਾਂਦੀ ਹੈ ਤੇ ਮਾਇਆ ਵੀ ਛਲ ਨਹੀਂ ਸਕਦੀ । ਪ੍ਰਮੇਸ਼ਰ ਦੇ ਪਿਆਰ ਕਰਕੇ ਕੋਈ ਦੁਖ ਨਹੀਂ ਲਗਦਾ ਤੇ ਗਿਆਨ ਮਨ ਵਿਚ ਜਾਗ ਪੈਂਦਾ ਹੈ ॥੪॥੧੦੯॥

**ਗਉੜੀ ਮਹਲਾ ੫ ॥ (ਪੰਨਾ ੨੦੧)**

**ਖੇਮ ਭਇਆ ਕੁਸਲ ਘਰਿ ਆਏ ॥**

**ਭੇਟਤ ਸਾਧ ਸੰਗਿ ਗਈ ਬਲਾਏ ॥੧॥ਰਹਾਉ॥**

ਮੇਰੇ ਮਨ ਦੀ ਕਲਿਆਣ ਹੋਈ ਹੈ ਤੇ ਅਸੀਂ ਮਨ ਨੂੰ ਟਿਕਾਓ ਵਿਚ ਲਿਆ ਕੇ ਸੁਖੀ ਹੋ ਗਏ ਹਾਂ (ਸੁਖੀ ਵਾਲੇ ਘਰ ਵਿਚ ਆਏ ਹਾਂ) । ਸੰਤਾਂ ਦੀ ਸੰਗਤ ਕਰਨ ਨਾਲ ਅਵਿਦਿਯਾ ਦੀ ਬਲਾ ਟਲ ਗਈ ਹੈ । (ਗਿਆਨ ਦਾ ਚਾਨਣਾ ਹੋ ਗਿਆ ਹੈ) । ਸਤ ਸੰਗ ਵਿਚ ਜਾਣ ਦੇ ਉਦਮ ਨਾਲ ਹੀ ਮਨ ਸੀਤਲ ਹੋ ਗਿਆ ਹੈ ਅਤੇ ਪ੍ਰਭੂ ਦੇ ਰਸਤੇ ਚਲਣ ਕਰਕੇ ਸਾਰੇ ਦੁਖ ਕਲੇਸ਼ ਕਟੇ ਗਏ ਹਨ । ਨਾਮ ਜਪਣ ਨਾਲ ਆਤਮਕ ਅਨੰਦ ਪ੍ਰਾਪਤ ਹੋ ਗਿਆ ਹੈ । ਪ੍ਰਮੇਸ਼ਰ ਦੀ ਸੇਵਾ ਕਰਦਿਆਂ ਇਹ ਜੀਵਨ ਸਫ਼ਲ ਹੋ ਗਿਆ ਹੈ ॥੪॥੧੧੦॥

**ਗਉੜੀ ਮਹਲਾ ੫ ॥ (ਪੰਨਾ ੨੦੨)**

**ਸਗਲ ਪਤਿ ਗੁਨ ਗਾਇ ਗੁਪਾਲ ॥**

**ਪਾਪ ਮਿਟਹਿ ਸਾਧੂ ਸਰਨਿ ਦਇਆਲ ॥ਰਹਾਉ॥**

ਪ੍ਰਭੂ ਗੁਪਾਲ ਦੇ ਗੁਣ ਤੇ ਜਸ ਗਾ ਕੇ ਸਾਰੇ ਅਪਵਿਤ੍ਰ (ਨੀਚ) ਮਨੁੱਖ ਪਵਿਤ੍ਰ ਹੋ ਗਏ ਹਨ । ਦਿਆਲੂ ਗੁਰੂ

ਦੀ ਸ਼ਰਨ ਲੈਣ ਨਾਲ ਸਾਡੇ ਸਾਰੇ ਪਾਪ ਮਿਟ ਗਏ ਹਨ । ਪ੍ਰਮੇਸ਼ਰ ਦਾ ਨਾਮ ਸਿਮਰਨ ਕ੍ਰੋੜਾਂ ਤੀਰਥਾ ਤੇ ਇਸ਼ਨਾਨ ਕਰਨ ਦੇ ਬਰਾਬਰ ਹੈ ਜਾਂ ਲਖਾਂ ਦਾਨ ਦੇਣ ਦੇ ਬਰਾਬਰ ਹੈ । ਭਾਵੇਂ ਕੋਈ ਸ਼ਾਸਤ੍ਰ ਦਾ ਗਿਆਨ ਜਾਂ ਰਿਧੀਆਂ ਸਿਧੀਆਂ ਦੇ ਸੁਖਾਂ ਨੂੰ ਪਾ ਲਵੈ, ਪਰ ਨਾਮ ਸਿਮਰਨ ਦੇ ਬਰਾਬਰ ਨਹੀਂ ਪਹੁੰਚ ਸਕਦਾ । ਪ੍ਰੰਤੂ ਗੁਰੂ ਦੀ ਕਿਰਪਾ ਹੋਣੀ ਜ਼ਰੂਰੀ ਹੈ ॥੪॥੧੧੧॥

**ਗਉੜੀ ਮਹਲਾ ੫ ॥ (ਪੰਨਾ ੨੦੨)**

**ਗੁਰ ਗੋਬਿੰਦੁ ਪਾਰਬ੍ਰਹਮੁ ਪੂਰਾ ॥**

**ਤਿਸਹਿ ਅਰਾਧਿ ਮੇਰਾ ਮਨੁ ਧੀਰਾ ॥੧॥ਰਹਾਉ॥**

ਗੁਰੂ ਗੋਬਿੰਦ ਤਾਂ ਪਾਰਬ੍ਰਹਮ ਦਾ ਪੂਰਨ ਸਰੂਪ ਹੀ ਹੈ, ਇਸ ਲਈ ਉਸ ਪ੍ਰਭੂ ਨੂੰ ਯਾਦ ਕਰਕੇ ਮੇਰਾ ਮਨ ਧੀਰਜ ਵਾਲਾ ਹੋ ਗਿਆ ਹੈ । ਅਸੀਂ ਪ੍ਰਭੂ ਦਾ ਨਾਮ ਸਿਮਰਨ ਕਰਕੇ ਆਤਮਕ ਸੁਖ ਪਾ ਲਿਆ ਹੈ ਪਰ ਪਹਿਲਾਂ ਗੁਰਾਂ ਦੇ ਚਰਨ ਕਮਲਾਂ ਨੂੰ ਹਿਰਦੇ ਵਿਚ ਵਸਾਇਆ ਹੈ । ਗੁਰਾਂ ਦੇ ਦਰਸ਼ਨ ਕਰਕੇ ਮਨ ਤਨ ਸੀਤਲ ਹੋ ਜਾਂਦਾ ਹੈ ਤੇ ਜਨਮਾਂ ਦੇ ਪਾਪ ਕਟੇ ਜਾਂਦੇ ਹਨ । ਕਿਉਂਕਿ ਆਪਣੇ ਦਾਸਾਂ ਦੀ ਲਾਜ ਪ੍ਰਭੂ ਰਖ ਲੈਂਦਾ ਹੈ ॥੪॥੧੧੨॥

**ਗਉੜੀ ਮਹਲਾ ੫ ॥ (ਪੰਨਾ ੨੦੨)**

**ਪ੍ਰਭ ਕੀ ਸਰਨਿ ਉਬਰੈ ਸਭ ਕੋਇ ॥**

**ਕਰਨ ਕਰਾਵਨ ਪੂਰਨ ਸਚ ਸੋਇ ॥ਰਹਾਉ॥**

ਮਾਲਕ ਦੀ ਸ਼ਰਨ ਵਿਚ ਆਪਾ ਭੇਟ ਕਰਨ ਨਾਲ ਹਰ ਕੋਈ ਤਰ ਜਾਂਦਾ ਹੈ ਕਿਉਂਕਿ ਓਹ ਪੂਰਨ ਸਚਾ ਪ੍ਰਮੇਸ਼ਰ ਸਾਰਿਆਂ ਕੰਮਾਂ ਤੇ ਜੀਵਾਂਦੇ ਕਰਨ ਕਰਾਵਨ ਦੇ ਸਮਰਥ ਹੈ । ਉਹ ਮਾਲਕ ਮਾਤਾ ਪਿਤਾ ਦੀ ਤਰ੍ਹਾਂ ਹਰ ਰੋਜ਼ ਆਪਣੇ ਦਾਸਾਂ ਦੀ ਸਹਾਇਤਾ ਕਰਦਾ ਹੈ । ਆਪਣੀ ਕਿਰਪਾ ਕਰਕੇ ਪ੍ਰਭੂ ਦਾਸਾਂ ਦੀ ਰਖਿਆ ਕਰਦਾ ਹੈ । ਇਸ ਲਈ ਉਸੇ ਦੀ ਸ਼ਰਨ ਵਿਚ ਜਾਣਾ ਜ਼ਰੂਰੀ ਹੈ ॥੪॥੧੧੩॥

**ਰਾਗੁ ਗਉੜੀ ਚੇਤੀ ਮਹਲਾ ੫ ਦੁਪਦੇ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੨੦੨)**

**ਰਾਮ ਕੋ ਬਲੁ ਪੂਰਨ ਭਾਈ ॥**

**ਤਾਤੇ ਬ੍ਰਿਥਾ ਨ ਬਿਆਪੈ ਕਾਈ ॥੧॥ਰਹਾਉ॥**

ਹੇ ਭਾਈ ! ਉਸ ਪ੍ਰਭੂ ਦਾ ਬਲ ਤਾਂ ਹਰ ਥਾਂ ਪੂਰਨ ਤੌਰ ਤੇ ਕੰਮ ਕਰ ਰਿਹਾ ਹੈ ਇਸ ਲਈ ਉਸ ਦੇ ਬਲ ਕਰਕੇ ਸਾਨੂੰ ਕਿਸੇ ਤਰ੍ਹਾਂ ਦਾ ਕਸ਼ਟ ਨਹੀਂ ਹੁੰਦਾ । (ਕੋਈ ਵੀ ਇਸ ਬਲ ਤੋਂ ਬਗ਼ੈਰ ਨਹੀਂ ਬਚ ਸਕਦਾ) । ਦਾਸ ਜੋ ਕੁਝ ਵੀ ਚਾਹੁੰਦਾ ਹੈ ਉਹ ਮਾਲਕ ਪੂਰਨ ਕਰ ਦਿੰਦਾ ਹੈ, ਇਸ ਲਈ ਹਰੀ ਦੇ ਦਾਸ਼ ਮਾਲਕ ਦੇ ਗੁਣ ਗਾਂਵਦੇ ਹਨ ॥੨॥੧੧੪॥

**ਗਉੜੀ ਮਹਲਾ ੫ ॥ (ਪੰਨਾ ੨੦੩)**

**ਭੁਜ ਬਲ ਬੀਰ ਬ੍ਰਹਮ ਸੁਖ ਸਾਗਰ ਗਰਤ ਪਰਤ**

**ਗਹਿ ਲੇਹੁ ਅੰਗੁਰੀਆ ॥੧॥ਰਹਾਉ॥**

ਹੇ ਪ੍ਰਭੂ ! ਹੇ ਸੁਖਾਂ ਦੇ ਸੁਮੰਦ੍ਰ ! ਹੇ ਭਾਰੇ ਸੂਰਮੇ ! ਇਸ ਸੰਸਾਰ ਰੂਪ ਟੋਏ (ਖੂਹ) ਵਿਚ ਗਿਰਦੇ ਹੋਏ ਮਨੁੱਖ ਦੀ ਆਪਣੀ ਤਾਕਤ ਨਾਲ (ਬਾਂਹ ਦਾ ਜ਼ੋਰ) ਉਂਗਲੀ ਫੜ ਕੇ ਕਢ ਲਵੋ । (ਬਚਾ ਲਓ) । ਮੇਰੇ ਵਿਚ ਕੋਈ ਗੁਣ ਨਹੀਂ, ਨਾ ਚੰਗੇ ਕੰਨ, ਨੇਤ੍ਰ ਜਾਂ ਪ੍ਰੀਤੀ ਹੈ ਤੈ ਨਾ ਹੀ ਕਰਮਾਂ ਰੂਪ ਪੈਰ ਹਨ, ਪਰ ਤੂੰ ਤਾਂ ਗਰੀਬਾਂ ਦਾ ਮਿਤ੍ਰ ਹੈ ਸੋ ਸਾਨੂੰ ਦਾਸਾਂ ਨੂੰ ਵੀ ਇਸ ਸੰਸਾਰ ਸਮੰਦ੍ਰ ਤੋਂ ਬਚਾ ਲਉ ॥੨॥੨॥੧੧੫॥

**ਰਾਗੁ ਗਉੜੀ ਬੈਰਾਗਣਿ ਮਹਲਾ ੫ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੨੦੩)**

**ਦਯੁ ਗੁਸਾਈ ਸੀਤੁਲਾ ਤੂੰ ਸੰਗਿ ਹਮਾਰੈ ਬਾਸੁ ਜੀਉ ॥੧॥ਰਹਾਉ॥**

ਹੇ ਧਰਤੀ ਦੇ ਮਾਲਕ ਤੇ ਮਿਤ੍ਰ ! ਸਾਡੀ ਬੇਨਤੀ ਪ੍ਰਵਾਨ ਕਰਕੇ ਤੂੰ ਸਾਡੇ ਨਾਲ ਹੀ ਸਦਾ ਵਸਿਆ ਕਰ । ਅਸੀਂ ਤਾਂ ਤੇਰੇ ਬਿਨਾਂ ਇਕ ਪਲ ਵੀ ਨਹੀਂ ਜੀਂਵਦੇ ਰਹਿ ਸਕਦੇ ਕਿਉਂਕਿ ਸਾਡੇ ਪ੍ਰਾਣਾਂ ਦਾ ਵੀ ਤੂੰ ਹੀ ਇਕ ਰਖਵਾਲਾ ਹੈ । ਤੇਰੇ ਨਾਮ ਸਿਮਰਨ ਵਿਚ ਸਾਰੇ ਸੁਖ, ਸਾਰੀਆਂ ਸਿਧੀਆਂ ਤੇ ਆਤਮਕ ਸਿਧੀਆ ਤੇ ਆਤਮਕ ਅਨੰਦ ਪ੍ਰਾਪਤ ਹੁੰਦਾ ਹੈ । ਸੋ ਜਿਨ੍ਹਾਂ ਉਤੇ ਤੇਰੀ ਪ੍ਰਸੰਨਤਾ ਹੁੰਦੀ ਹੈ ਉਹ ਸਾਧ ਸੰਗਤ ਨਾਲ ਮਿਲਕੇ ਤੇਰੇ ਗੁਣ ਗਾਂਵਦੇ ਹਨ ॥੫॥੧॥੧੧੬॥

**ਗਉੜੀ ਬੈਰਾਗਣਿ ਰਹੋਏ ਕੇ ਛੰਤ ਕੇ ਘਰਿ ਮਹਲਾ ੫ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੨੦੩)**

**ਹੈ ਕੋਈ ਰਾਮ ਪਿਆਰੋ ਗਾਵੈ ॥**

**ਸਰਬ ਕਲਿਆਣ ਸੂਖ ਸਚੁ ਪਾਵੈ ॥ਰਹਾਉ॥**

ਹੇ ਭਾਈ ! ਕੋਈ ਪ੍ਰਮੇਸ਼ਰ ਦਾ ਪਿਆਰਾ ਵਿਰਲਾ ਹੀ ਮਨੁੱਖ ਹੈ ਜੋ ਪ੍ਰਭੂ ਦੇ ਗੁਣ ਗਾਂਵਦਾ ਹੈ । ਪਰ ਜੋ ਵੀ ਗੁਣ ਗਾਂਵਦਾ ਹੈ, ਉਹ ਹਰ ਤਰ੍ਹਾਂ ਦਾ ਕਲਿਆਨ (ਮੁਕਤੀ) ਤੇ ਨਿਸਚੇ ਕਰਕੇ ਚੰਗੇ ਉਤਮ ਸੁਖਾਂ ਨੂੰ ਪ੍ਰਾਪਤ ਕਰ ਲੈਂਦਾ ਹੈ । ਓਹ ਵਡੇ ਭਾਗਾਂ ਵਾਲੇ ਵਿਰਲੇ ਹੀ ਹਨ ਜੋ ਪ੍ਰਮੇਸ਼ਰ ਵਿਚ ਲਿਵ ਲੀਨ ਹੋ ਕੇ ਮਾਲਕ ਨੂੰ ਪਾ ਲੈਂਦੇ ਹਨ । ਬ੍ਰਹਮਾਂ ਆਪਣੇ ਚਾਰੇ ਪੁੱਤਰਾਂ ਸਮੇਤ ਤੇ ਹੋਰ ਜੋਗੀ ਜਤੀ ਸਾਰੇ ਪ੍ਰਮੇਸ਼ਰ ਨੂੰ ਪਾਣਾ ਚਾਹੁੰਦੇ ਹਨ ਪਰ ਜਿਸ ਨੂੰ ਗੁਰੂ ਦਾ ਮੇਲ ਹੁੰਦਾ ਹੈ, ਓਹ ਹੀ ਗੁਣ ਗਾ ਕੇ ਪ੍ਰਭੂ ਨਾਲ ਅਭੇਦ ਹੁੰਦਾ ਹੈ ॥੪॥੧॥੧੧੭॥

**ਰਾਗੁ ਗਉੜੀ ਪੂਰਬੀ ਮਹਲਾ ੫ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੨੦੪)**

**ਕਵਨ ਗੁਨ ਪ੍ਰਾਨ ਪਤਿ ਮਿਲਉ ਮੇਰੀ ਮਾਈ ॥੧॥ਰਹਾਉ॥**

ਹੇ ਮੇਰੀ ਮਾਈ ! ਮੈਂ ਕਿਹੜੇ ਗੁਣਾਂ ਕਰਕੇ ਆਪਣੇ ਪ੍ਰਾਣਾਂ ਤੋਂ ਵੀ ਪਿਆਰੇ ਪ੍ਰਭੂ-ਪਤੀ ਨੂੰ ਮਿਲ ਸਕਦਾ

ਹਾਂ ? ਮੈਂ ਤਾਂ ਗੁਣਾਂ ਤੋਂ ਹੀਨ, ਨਾ ਰੂਪ ਤੇ ਨਾ ਹੀ ਕੋਈ ਅਕਲ ਹੈ ਤੇ ਨਾ ਹੀ ਧਨ ਤੇ ਜਵਾਨੀ ਦੀ ਸੁੰਦ੍ਰਤਾ ਹੈ, ਇਸ ਲਈ ਆਪ ਹੀ ਮੇਰੀ ਸਹਾਇਤਾ ਕਰੋ । ਪਰ ਜਦੋਂ ਅਸੀਂ ਸਾਧ ਸੰਗਤ ਵਿਚ ਨਿਮਾਣੇ ਹੋ ਕੇ ਬੇਨਤੀ ਕਰੀਏ ਤਾਂ ਕਿਰਪਾਲੂ ਮਾਲਕ ਨਾਲ ਮੇਲ ਹੋ ਸਕਦਾ ਹੈ ॥੪॥੧॥੧੧੮॥

**ਗਉੜੀ ਮਹਲਾ ੫ ॥ (ਪੰਨਾ ੨੦੪)**

**ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ ॥**

**ਪਾਇ ਲਗਉ ਮੋਹਿ ਕਰਉ ਬੇਨਤੀ ਕੋਊ ਸੰਤੁ ਮਿਲੈ ਬਡਭਾਗੀ ॥੧॥ਰਹਾਉ॥**

ਮੇਰੇ ਮਨ ਵਿਚ ਪ੍ਰਭੂ ਨੂੰ ਮਿਲਨ ਦੀ ਪ੍ਰੀਤ ਲਗੀ ਹੋਈ ਹੈ । ਇਸ ਲਈ ਮੈਂ ਪ੍ਰਭੂ ਅਗੇ ਬੇਨਤੀ ਕਰਦੀ ਹਾਂ (ਜੀਵ-ਇਸਤ੍ਰੀ ਹੋ ਕੇ) ਕਿ ਕੋਈ ਮੈਨੂੰ ਐਸਾ ਸੰਤ, ਵਡੇ ਭਾਗਾਂ ਵਾਲਾ ਮਿਲਾ ਦੇਵੋ, ਜਿਸ ਦੇ ਚਰਨੀ ਲਗ ਕੇ ਮੈਂ ਪ੍ਰਭੂ ਨੂੰ ਮਿਲ ਸਕਾਂ॥ ਮੈਂ ਤਾਂ ਮਨ ਤਨ ਅਰਪਨ ਕਰਕੇ, ਤੇ ਆਪਣੀ ਸਿਆਣਪ ਛਡ ਕੇ ਉਸ ਸੰਤ ਦੇ ਮਗਰ ਦਿਨ ਰਾਤ ਬੈਰਾਗਣ ਹੋ ਕੇ ਫਿਰਦੀ ਹਾਂ । ਜਿਸਦੇ ਚੰਗੇ ਕਰਮ (ਭਾਗ) ਹੋਣ, ਓਹ ਰਸ ਦੇਣ ਵਾਲੇ ਪ੍ਰਭੂ ਨੂੰ ਅਗਿਆਨਤਾ ਦੂਰ ਕਰਕੇ ਮਿਲਦਾ ਹੈ ॥੨॥੨॥੧੧੯॥

**ਗਉੜੀ ਮਹਲਾ ੫ ॥ (ਪੰਨਾਂ ੨੦੪)**

**ਨਿਕਸੁ ਰੇ ਪੰਖੀ ਸਿਮਰਿ ਹਰਿ ਪਾਂਖ ॥**

**ਮਿਲਿ ਸਾਧੂ ਸਰਣਿ ਗਹੁ ਪੂਰਨ ਰਾਮ ਰਤਨੁ ਹੀਅਰੇ ਸੰਗਿ ਰਾਖੁ ॥੧॥ਰਹਾਉ॥**

ਹੇ ਜੀਵ-ਰੂਪੀ ਪੰਛੀ ! ਪ੍ਰਮੇਸ਼ਰ ਦੇ ਸਿਮਰਨ ਰੂਪ ਖੰਭਾਂ ਨਾਲ ਜ਼ੋਰ ਲਗਾ ਕੇ ਤੂੰ ਵਿਸ਼ੇ ਵਿਕਾਰਾਂ ਵਿਚੋਂ ਬਾਹਰ ਨਿਕਲ ਆ । ਜਿਹੜਾ ਪੂਰਨ ਪ੍ਰਭੂ ਦਾ ਨਾਮ ਰੂਪੀ ਰਤਨ ਹੈ, ਉਸਨੂੰ ਸੰਤਾਂ ਦੀ ਸੰਗਤ ਤੇ ਸੰਤਾਂ ਦੀ ਸ਼ਰਨ ਦਾ ਆਸਰਾ ਲੈ ਕੇ, ਹਿਰਦੇ ਵਿਚ ਸੰਭਾਲ ਰਖ । ਇਸ ਤ੍ਰਿਸ਼ਨਾ ਰੂਪੀ ਖੂਹੀ ਤੇ ਮਾਇਆ ਮੋਹ ਦੀ ਫਾਹੀ ਵਿਚੋਂ ਗੁਰੂ ਗੋਬਿੰਦ ਦੇ ਚਰਨ ਕਮਲਾਂ ਵਿਚ ਨਿਵਾਸ ਕਰਕੇ ਬਚ ਸਕਦਾ ਹੈਂ । ਜੇ ਗੁਰੂ ਦੀ ਕਿਰਪਾ ਹੋਵੇ ਤਾਂ ਮਾਲਕ ਹਥ ਫੜ ਕੇ ਕਢ ਲਵੇਗਾ ॥੨॥੩॥੧੨੦॥

**ਗਉੜੀ ਮਹਲਾ ੫ ॥ (ਪੰਨਾ ੨੦੪)**

**ਹਰਿ ਪੇਖਨ ਕਉ ਸਿਮਰਤ ਮਨੁ ਮੇਰਾ ॥**

**ਆਸ ਪਿਆਸੀ ਚਿਤਵਉ ਦਿਨੁ ਰੈਨੀ ਹੈ ਕੋਈ ਸੰਤੁ ਮਿਲਾਵੈ ਨੇਰਾ ॥੧॥ਰਹਾਉ॥**

ਮੇਰਾ ਮਨ ਪ੍ਰਮੇਸ਼ਰ ਦੇ ਦਰਸਨ ਦੇਖਣ ਲਈ ਪ੍ਰਭੂ ਦੇ ਨਾਮ ਸਿਮਰਨ ਵਿਚ ਲਗਾ ਹੋਇਅ ਹਾਂ । ਮੈਂ ਤਾਂ ਇਸੇ ਆਸ ਵਿਚ, ਦਰਸਨਾਂ ਦੀ ਪਿਆਸ ਕਰਕੇ, ਦਿਨ ਰਾਤ ਪ੍ਰਭੂ ਨੂੰ ਯਾਦ ਕਰਦਾ ਹਾਂ ਕਿ ਐਸਾ ਸੰਤ ਕੋਈ ਮੇਰੀ ਸਹਾਇਤਾ ਕਰਕੇ ਪ੍ਰਭੂ ਨਾਲ ਮਿਲਾ ਦੇਵੇਂ । ਮੈਂ ਇਸੇ ਲਈ ਸੰਤਾਂ ਦੇ ਦਾਸਾਂ ਦੀ ਸੇਵਾ ਕਰਦਾ ਹਾਂ ਕਿ ਦਰਸਨ ਕਰਾ ਦੇਣ ਜਿਸ ਦੇ ਬਰਾਬਰ ਦੁਨੀਆਂ ਦੇ ਸਾਰੇ ਸੁਖ ਵੀ ਨਹੀਂ ਪਹੁੰਚ ਸਕਦੇ । ਪ੍ਰਮੇਸ਼ਰ ਦੇ ਮਿਲਨ ਨਾਲ ਆਤਮਕ ਸੁਖ ਤੇ ਅਨੰਦ ਦੀ ਪ੍ਰਾਪਤੀ ਹੋ ਗਈ ਹੈ ॥੨॥੪॥੧੨੧॥

ਰਾਗੁ ਗਉੜੀ ਪੂਰਬੀ ਮਹਲਾ ੫ ॥
ੴ ਸਤਿਗੁਰ ਪ੍ਰਸਾਦਿ ॥ (ਪੰਨਾ ੨੦੪)
ਕਿਨ ਬਿਧਿ ਮਿਲੈ ਗੁਸਾਈ ਮੇਰੇ ਰਾਮ ਰਾਇ ॥
ਕੋਈ ਐਸਾ ਸੰਤੁ ਸਹਜ ਸੁਖ ਦਾਤਾ ਮੋਹਿ ਮਾਰਗੁ ਦੇਇ ਬਤਾਈ ॥੧॥ਰਹਾਉ॥

- - - - - - - - - - - - - - - - - - - - - - - - - - - -

ਮੇਰੇ ਰਾਮ ਰਾਇ ਇਨ ਬਿਧਿ ਮਿਲੈ ਗੁਸਾਈ ॥
ਸਹਜੁ ਭਇਆ ਭ੍ਰਮੁ ਖਿਨ ਮਹਿ ਨਾਠਾ ਮਿਲਿ
ਜੋਤੀ ਜੋਤਿ ਸਮਾਈ॥੧॥ਰਹਾਉ ਦੂਜਾ॥੧॥੧੨੨॥

ਹੇ ਮੇਰੇ ਪਿਆਰੇ ਸੰਤ ਜਨੋ ! ਮੈਨੂੰ ਪ੍ਰਕਾਸ਼ਕ ਪ੍ਰਭੂ, ਦੁਨੀਆਂ ਦਾ ਮਾਲਕ ਕਿਸ ਤਰ੍ਹਾਂ ਮਿਲ ਸਕਦਾ ਹੈ ? ਕੋਈ ਐਸਾ ਸੰਤ ਹੋਵੇ ਜੋ ਆਤਮਕ ਸੁਖਾਂ ਦਾ ਦਾਤਾ ਹੋਵੇ ਤੇ ਮੈਨੂੰ ਪ੍ਰਮੇਸ਼ਰ ਦੇ ਮਿਲਣ ਦਾ ਰਸਤਾ ਦਸ ਦੇਵੇ । ਮਾਇਆ ਦਾ ਮੋਹ ਤੇ ਹਉਮੈਦਾ ਪੜਦਾ ਹੀ ਪਰਮ-ਆਤਮਾ ਤੋਂ ਆਤਮਾ ਨੂੰ ਵਖਰਾ ਰਖਦਾ ਹੈ । ਪ੍ਰੰਤੂ ਗੁਰਾਂ ਦੀ ਸ਼ਰਨ ਬਿਨਾਂ, ਜੋ ਬ੍ਰਹਮ ਵਿਦਿਆ ਦੀ ਕੁੰਜੀ ਹੈ, ਪ੍ਰਭੂ ਦਾ ਮੇਲ ਨਹੀਂ ਹੋ ਸਕਦਾ ॥੧॥ਰਹਾਉ ਦੂਜਾ॥੧॥੧੨੨॥

ਗਉੜੀ ਮਹਲਾ ੫ ॥ (ਪੰਨਾ ੨੦੫)
ਐਸੋ ਪਰਚਉ ਪਾਇਓ ॥
ਕਰੀ ਕ੍ਰਿਪਾ ਦਇਆਲ ਬੀਠੁਲੈ ਸਤਿਗੁਰ ਮੁਝਹਿ ਬਤਾਇਓ ॥੧॥ਰਹਾਉ॥

ਪਹਿਲੇ ਪ੍ਰਭੂ ਨੇ ਸਾਡੇ ਹਿਰਦੇ ਵਿਚ ਇਕਰ ਦਾ ਪ੍ਰੇਮ ਦਾ ਪਰਚਾ ਪਾਇਆ ਸੀ । ਜਦੋਂ ਤੋਂ ਦਿਆਲੂ ਮਾਲਕ ਨੇ, ਜੋ ਉਤਪਤੀ, ਪਾਲਣਾ, ਤੇ ਮਾਰਨ (ਆਦਿਕ ਕਰਨ) ਵਾਲਾ ਹੈ, ਕਿਰਪਾ ਕੀਤੀ, ਤਦੋਂ ਤੋਂ ਹੀ ਸਤਗੁਰਾਂ ਨੇ ਮੈਨੂੰ ਪ੍ਰਮੇਸ਼ਰ ਦਾ ਰੂਪ ਦਸ ਦਿਤਾ ਹੈ । ਹੁਣ ਮੈਂ ਕਿਸ ਅੱਗੇ ਬੇਨਤੀ ਕਰਾਂ ਜਦ ਪ੍ਰਮੇਸ਼ਰ ਆਪ ਹੀ ਸੁਣਦਾ ਹੈ ਜੋ ਹਰ ਥਾਂ ਮੌਜੂਦ ਹੈ? ਹੁਣ ਅਗਿਆਨਤਾ ਦਾ ਪੜ੍ਹਦਾ ਹਟਾ ਕੇ ਗੁਰਾਂ ਨੇ ਉਸ ਮਾਲਕ ਦਾ ਦਰਸ਼ਨ ਕਰਵਾ ਦਿਤਾ ਹੈ ॥੪॥੨॥੧੨੩॥

ਗਉੜੀ ਮਹਲਾ ੫ ॥ (ਪੰਨਾ ੨੦੫)
ਅਉਧ ਘਟੈ ਦਿਨਸੁ ਰੈਨਾ ਰੇ ॥
ਮਨ ਗੁਰ ਮਿਲਿ ਕਾਜ ਸਵਾਰੇ ॥੧॥ਰਹਾਉ॥

ਹੇ ਮਨ ! ਤੇਰੀ ਉਮਰ ਰਾਤ ਦਿਨ ਕਰਕੇ ਘਟਦੀ ਜਾਂਦੀ ਹੈ । ਇਸ ਲਈ ਤੂੰ ਗੁਰਾਂ ਨਾਲ ਮਿਲ ਕੇ ਆਪਣੇ ਜੀਵਨ ਨੂੰ ਸਵਾਰ ਲੈ । ਇਹ ਮਨੁੱਖਾਂ ਜਨਮ ਸੰਤਾ ਦੀ ਸੇਵਾ ਲਈ ਮਿਲਿਆ ਹੈ ਸੋ ਨਾਮ ਦਾ ਲਾਹਾ ਖਟ ਕੇ ਨਾਲ ਲੈ ਚਲੋ । ਪ੍ਰੰਤੂ ਗੁਰੂ ਕਿਰਪਾ ਦੁਆਰਾ ਜਿਸ ਨੂੰ ਮੋਹ ਰੂਪ ਨੀਂਦ ਤੋਂ ਜਗਾਂਦਾ ਹੈ ਉਸਨੂੰ ਹੀ ਗਿਆਨ ਦਾ ਚਾਨਣਾ ਹੁੰਦਾ ਹੈ । ਸੋ ਅਸੀਂ ਵੀ ਇਹ ਹੀ ਸੁਖ ਮੰਗਦੇ ਹਾਂ ਕਿ ਸਾਧ ਸੰਗਤ ਵਿਚ ਮਿਲੇ ਰਹੀਏ ॥੪॥੩॥੧੨੪॥

**ਗਉੜੀ ਮਹਲਾ ੫ ॥ (ਪੰਨਾ ੨੦੬)**

**ਰਾਖੁ ਪਿਤਾ ਪ੍ਰਭ ਮੇਰੇ ॥**

**ਮੋਹਿ ਨਿਰਗੁਣੁ ਸਭ ਗੁਣ ਤੇਰੇ ॥੧॥ਰਹਾਉ॥**

ਹੇ ਪ੍ਰਭੂ-ਪਿਤਾ ! ਮੇਰੀ ਰਖਿਆ ਕਰੋ ਤੇ ਬਚਾ ਲਉ । ਤੇਰੇ ਵਿਚ ਸਾਰੇ ਗੁਣ ਹਨ ਜਦਕਿ ਮੈ ਤਾਂ ਗੁਣ ਹੀਨ ਹਾਂ । ਮੈਂ ਹੁਣ ਤੇਰੀ ਸ਼ਰਨ ਵਿਚ ਆਇਆ ਹਾਂ ਕਿਉਂ ਕਿ ਪੰਜੇ ਵਿਕਾਰ ਬਹੁਤ ਤੰਗ ਕਰ ਰਹੇ ਹਨ । ਪਰ ਸੁਣਿਆ ਹੈ ਕਿ ਸਾਧ ਸੰਗਤ ਦੀ ਓਟ ਵਿਚ ਇਹ ਮਿਟ ਜਾਂਦੇ ਹਨ । ਹੁਣ ਸੰਤਾਂ ਨੇ ਉਪਦੇਸ਼ ਦਿਤਾ ਹੈ ਜੋ ਮੰਨ ਕੇ ਮੈਂ ਨਿਰਭਉ ਹੋ ਗਿਆ ਹਾਂ । ਹੁਣ ਮਨ ਵਿਚ ਗਿਆਨ ਦਾ ਚਾਨਣਾ ਹੋ ਗਿਆ ਹੈ ਤੇ ਪਰਮ-ਪਦਵੀ ਪਾ ਲਈ ਹੈ ॥੪॥੪॥੧੨੫॥

**ਗਉੜੀ ਮਹਲਾ ੫ ॥ (ਪੰਨਾ ੨੦੬)**

**ਓਹ ਅਬਿਨਾਸੀ ਰਾਇਆ ॥**

**ਨਿਰਭਉ ਸੰਗਿ ਤੁਮਾਰੈ ਬਸਤੇ ਇਹੁ ਡਰਨੁ ਕਹਾ ਤੇ ਆਇਆ ॥੧॥ਰਹਾਉ॥**

ਹੇ ਨਾਸ ਤੋਂ ਰਹਿਤ ਪ੍ਰਭੂ ! ਤੇਰਾ ਹੀ ਪ੍ਰਕਾਸ਼ ਹਰ ਪਾਸੇ ਹੋ ਰਿਹਾ ਹੈ । ਸਾਨੂੰ ਤੇਰੇ ਨਾਲ ਵਸਦਿਆਂ ਹੋਇਆਂ ਜਮਾਂ ਦਾ ਡਰ ਕਿਥੋਂ ਲਗਾ ਹੈ ਕਿਉਂਕਿ ਇਹ ਡਰ ਤਾਂ ਕੁਝ ਨਹੀਂ । ਇਹ ਲਕੜ ਦੀ ਪੁਤਲੀ ਵਿਚਾਰੀ ਕੀ ਕਰੇ, ਜਿਧਰ ਖਿਡਾਵਣ ਵਾਲਾ ਭੇਜਦਾ ਹੈ ਇਹ ਉਸੇ ਤਰ੍ਹਾਂ ਬੋਲਦਾ ਜਾਂ ਹੰਕਾਰ ਕਰਦਾ ਹੈ । ਉਹ ਮਾਲਕ ਸਾਰੇ ਸੰਸਾਰ ਨੂੰ ਸਾਜ ਕੇ ਆਪ ਹੀ ਇਸ ਦੀ ਕੀਮਤ ਪਾ ਸਕਦਾ ਹੈ ॥੫॥੫॥੧੨੬॥

**ਗਉੜੀ ਮਹਲਾ ੫ ॥ (ਪੰਨਾ ੨੦੬)**

**ਛੋਡਿ ਛੋਡਿ ਰੇ ਬਿਖਿਆ ਕੇ ਰਸੂਆ ॥**

**ਉਰਝਿ ਰਹਿਓ ਰੇ ਬਾਵਰ ਗਾਵਰ ਜਿਉ ਕਿਰਖੈ ਹਰਿ ਆਇਓ ਪਸੂਆ ॥੧॥ਰਹਾਉ॥**

ਹੇ ਕਮਲੇ ਜੀਵ ! ਵਿਸ਼ਿਆਂ ਦੇ ਰਸਾਂ ਨੂੰ ਛੱਡ ਦੇਹ । ਹੇ ਕਮਲੇ ਮੂਰਖ ! ਤੂੰ ਵਿਸ਼ਿਆਂ ਦੀ ਫਾਹੀ ਵਿਚ ਇਸ ਤਰ੍ਹਾਂ ਫਸਿਆ ਹੋਇਆ ਹੈ, ਜਿਸ ਤਰ੍ਹਾਂ ਖੇਤੀ ਵਿਚ ਹਰਿਆਉ ਪਸ਼ੂ ਫਸ ਜਾਂਦਾ ਹੈ । ਜਦੋਂ ਇਸ ਤਰ੍ਹਾਂ ਦਾ ਜਗਤ ਗੁਰਾਂ ਨੇ ਮੈਨੂੰ ਵਿਖਾਇਆ ਤਾਂ ਹੰਕਾਰ ਛਡ ਕੇ ਪ੍ਰਭੂ ਦੀ ਸ਼ਰਨ ਪਿਆ ਹਾਂ । ਇਨਸਾਨ ਨੰਗਾ ਹੀ ਆਂਵਦਾ ਹੈ ਤਾਂ ਨੰਗਾ ਹੀ ਕਾਲ ਗ੍ਰਸਤ ਹੁੰਦਾ ਹੈ । ਜਦੋਂ ਸ਼ਾਂਤੀ ਰੂਪ ਗੁਰਾਂ ਨੇ ਭਗਤੀ ਦਾ ਰਸਤਾ ਦਸਿਆ ਤਾਂ ਅਸੀਂ ਵੀ ਜਸ ਰੂਪ ਭਗਤੀ ਵਿਚ ਲਗ ਗਏ ਹਾਂ ॥੪॥੬॥੧੨੭॥

**ਗਉੜੀ ਮਹਲਾ ੫ ॥ (ਪੰਨਾ ੨੦੭)**

**ਤੁਝ ਬਿਨੁ ਕਵਨੁ ਹਮਾਰਾ ॥**

**ਮੇਰੇ ਪ੍ਰੀਤਮ ਪ੍ਰਾਨ ਅਧਾਰਾ ॥੧॥ਰਹਾਉ॥**

ਹੇ ਮੇਰੇ ਪ੍ਰਾਣਾਂ ਦੇ ਆਸਰੇ ਵਾਹਿਗੁਰੂ ! ਤੇਰੇ ਬਿਨਾਂ ਮੇਰਾ ਹੋਰ ਕੌਣ ਸਹਾਰਾ ਹੈ ? ਸਾਰੇ ਸੁਖ ਮੈਂ ਤੇਰੇ ਕੋਲੋਂ ਹੀ ਪਾਏ ਹਨ । ਪੂਰੇ ਗੁਰਾਂ ਨੇ, ਮਨ ਬਾਣੀ ਤੋਂ ਪਰੇ ਪ੍ਰਭੂ ਦੁਆਰਾ, ਹਉਮੈਂ ਦੂਰ ਕਰ ਕੇ, ਜਨਮ ਮਰਨ ਦਾ ਸੰਸਾ

ਦੂਰ ਕਰ ਦਿੱਤਾ ਹੈ । ਇਸ ਲਈ ਮੈਂ ਗੁਰਾਂ ਦੇ ਚਰਨ ਧੋਂਦਾ ਹਾਂ ਤੇ ਸੇਵਾ ਕਰਕੇ ਇਹ ਸੰਸਾਰ ਸਮੁੰਦ੍ਰ ਤਰਿਆ ਹੈ ਤੇ ਪ੍ਰਭੂ ਦਾ ਮੇਲ ਹੋ ਗਿਆ ਹੈ ॥੪॥੭॥੧੨੮॥

**ਗਉੜੀ ਮਹਲਾ ੫ ॥ (ਪੰਨਾ ੨੦੭)**

**ਤੁਝ ਬਿਨੁ ਕਵਨੁ ਰੀਝਾਵੈ ਤੋਹੀ ॥**

**ਤੇਰੋ ਰੂਪੁ ਸਗਲ ਦੇਖਿ ਮੋਹੀ ॥੧॥ਰਹਾਉ॥**

ਹੇ ਪ੍ਰਭੂ ! ਤੇਰੀ ਕਿਰਪਾ ਬਿਨਾਂ ਤੈਨੂੰ ਕੌਣ ਪ੍ਰਸੰਨ ਕਰ ਸਕਦਾ ਹੈ ? ਸਾਰੀ ਦੁਨੀਆਂ ਵਿੱਚ ਤੇਰਾ ਰੂਪ ਵੇਖ ਕੇ ਮੇਰੀ ਅਕਲ ਦੰਗ ਰਹਿ ਗਈ ਹੈ । ਸਾਰੇ ਲੋਕਾਂ, ਸੁਰਗ, ਪਤਾਲ ਤੇ ਮਾਤ ਲੋਕ, ਵਿਚ ਤੂੰ ਹੀ ਸਮਾਇਆ ਹੋਇਆ ਹੈਂ । ਤੂੰ ਪਾਪੀਆਂ ਨੂੰ ਪਵਿਤ੍ਰ ਕਰਨ ਵਾਲਾ ਹੈਂ ਤੇ ਤੇਰਾ ਨਾਮ ਸੀਤਲ ਤੇ ਨਿਰਮਲ ਕਰਦਾ ਹੈ । ਜਿਹੜੀ ਤੇਰੇ ਸੰਤਾਂ ਨਾਲ ਗਲ ਬਾਤ ਕਰਨੀ ਹੈ ਉਹ ਹੀ ਗਿਆਨ ਧਿਆਨ ਤੇ ਵਡਿਆਈ ਹੈ ॥੨॥੮॥੧੨੯॥

**ਗਉੜੀ ਮਹਲਾ ੫ ॥ (ਪੰਨਾ ੨੦੭)**

**ਮਿਲਹੁ ਪਿਆਰੇ ਜੀਆ ॥**

**ਪ੍ਰਭ ਕੀਆ ਤੁਮਾਰਾ ਥੀਆ ॥੧॥ਰਹਾਉ॥**

ਹੇ ਪ੍ਰਭੂ ! ਤੂੰ ਸਾਰਿਆਂ ਜੀਵਾਂ ਦਾ ਪਿਆਰਾ ਹੈ ਤੂੰ ਸਾਨੂੰ ਆ ਕੇ ਮਿਲ । ਜੋ ਕੁਝ ਵੀ ਹੋ ਰਿਹਾ ਹੈ ਸਭ ਤੇਰਾ ਹੀ ਕੀਤਾ ਹੋਇਆ ਹੈ । ਤੇਰੀ ਕਿਰਪਾ ਨਾਲ ਇਹ ਮਨੁੱਖਾ ਜਨਮ ਮਿਲਿਆ ਹੈ, ਬਹੁਤ ਜੂਨਾਂ ਤੋਂ ਬ੍ਹਾਦ, ਸੋ ਹੁਣ ਦਰਸ਼ਨ ਦਿਉ । ਤੇਰੇ ਹੁਕਮ ਅੰਦਰ ਹੀ ਇਨਸਾਨ ਮੋਹ ਮਾਇਆ ਵਿਚ ਲਗ ਕੇ ਗਿਆਨ ਦੀ ਅਵਸਥਾ ਵਿਚ ਨਹੀਂ ਜਾਗਦਾ । ਜਿਨ੍ਹਾਂ ਨੂੰ ਸਾਧ ਸੰਗਤ ਦੇ ਆਸਰੇ ਦਰਸ਼ਨ ਦਿਤਾ ਹੈ, ਸਾਨੂੰ ਉਨ੍ਹਾਂ ਸੰਤਾਂ ਦੀ ਚਰਨ ਧੂੜ ਬਖ਼ਸ਼ ਦਿਉ ॥੪॥੯॥੧੩੦॥

**ਗਉੜੀ ਮਹਲਾ ੫ ॥ (ਪੰਨਾ ੨੦੭)**

**ਹਉ ਤਾ ਕੈ ਬਲਿਹਾਰੀ ॥**

**ਜਾ ਕੈ ਕੇਵਲ ਨਾਮੁ ਅਧਾਰੀ ॥੧॥ਰਹਾਉ॥**

ਮੈਂ ਉਨ੍ਹਾਂ ਗੁਰਮੁਖਾਂ ਤੋਂ ਕੁਰਬਾਨ ਜਾਂਦਾ ਹੈ ਜਿਨ੍ਹਾਂ ਨੂੰ ਕੇਵਲ ਇਕ ਪ੍ਰਭੂ ਦੇ ਨਾਮ ਦਾ ਹੀ ਆਸਰਾ ਹੈ । ਜਿਹੜੇ ਮਨੁੱਖ ਪ੍ਰਮੇਸ਼ਰ ਦੇ ਪ੍ਰੇਮ ਵਿਚ ਰਤੇ ਹੋਏ ਹਨ, ਉਨ੍ਹਾਂ ਦੀ ਸੰਗਤ ਵਿਚ ਅਨੰਦ ਮਿਲਦਾ ਹੈ, ਕਿਉਂਕਿ ਉਨ੍ਹਾਂ ਦੀ ਸ਼ਰਨ ਪਿਆਂ ਸਾਡੀਆਂ ਸਾਰੀਆਂ ਆਸਾਂ ਪੂਰੀਆਂ ਹੋ ਜਾਂਦੀਆਂ ਹਨ । ਜੇ ਮਾਲਕ ਕਿਰਪਾ ਕਰੇ ਤਾਂ ਮੇਰਾ ਮਨ ਉਨ੍ਹਾਂ ਭਗਤਾਂ ਦੀ ਚਰਨ ਧੂੜ ਹੋ ਜਾਵੇ । ਕੇਵਲ ਨਾਮ ਰੂਪੀ ਧਨ ਹੀ ਇਕ ਲਾਭਦਾਇਕ ਸੌਦਾ ਹੈ ਇਸ ਜੁਗ ਵਿਚ ॥੪॥੧੦॥੧੩੧॥

**ਗਉੜੀ ਮਹਲਾ ੫ ॥ (ਪੰਨਾ ੨੦੭)**

**ਜੋਗ ਜੁਗਤਿ ਸੁਨਿ ਆਇਓ ਗੁਰ ਤੇ ॥**

**ਮੋਕਉ ਸਤਿਗੁਰ ਸਬਦਿ ਬੁਝਾਇਓ ॥੧॥ਰਹਾਉ॥**

ਮੈਨੂੰ ਸਤਿਗੁਰਾਂ ਨੇ ਉਪਦੇਸ਼ ਦੇ ਕੇ ਸਮਝਾਇਆ ਹੈ ਤੇ ਮੈਂ ਜੋਗ ਦੀ ਰੀਤੀ ਗੁਰਾਂ ਤੋਂ ਸੁਣ ਕੇ ਪ੍ਰਮੇਸ਼ਰ ਦੀ

ਸ਼ਰਨ ਆਇਆ ਹਾਂ । ਉਹ ਪ੍ਰਮੇਸ਼ਰ ਜੋ ਨਵਾਂ ਖੰਡਾਂ ਵਿਚ ਰੰਮਿਆ ਹੋਇਆ ਹੈ, ਉਹ ਇਸ ਮਨੁੱਖੀ ਸਰੀਰ ਵਿਚ ਵੀ ਹੈ ਜਿਸ ਨੂੰ ਅਸੀਂ ਨਿਮਖ ਨਿਮਖ ਨਮਸਕਾਰ ਕਰਦੇ ਹਾਂ । ਗੁਰਾਂ ਦੀ ਸਿਖਿਆ ਹੀ ਜੋਗੀ ਵਾਲੀ ਮੁੰਦ੍ਰਾ ਹੈ ਸਾਡੇ ਵਾਸਤੇ । ਪੰਜੇ ਵਿਕਾਰਾਂ ਨੂੰ ਸੁਧ ਮਨ ਦੇ ਵਸ ਕੀਤਾ ਹੈ ਤੇ ਦਸ ਇੰਦ੍ਰੀਆਂ ਨੂੰ ਕਾਬੂ ਕਰਕੇ ਅਸੀਂ ਨਿਰਮਲ ਜੋਗੀ ਬਣੇ ਹਾਂ । ਭਰਮਾਂ ਦਾ ਸਾੜਨਾ ਹੀ ਪਿੰਡੇ ਉਤੇ ਸੁਆਹ ਮਲੀ ਹੈ ਤੇ ਪ੍ਰਮੇਸ਼ਰ ਦੀ ਬਾਣੀ ਉਚਾਰਨਾ ਸਾਡੀ ਸਿੰਙੀ ਹੈ । ਸਤਗੁਰੂ ਜੋਗੀ ਰਾਹੀਂ ਸਾਨੂੰ ਐਸਾ ਜੋਗ ਮਿਲਿਆ ਹੈ ਕਿ ਮੈਂ ਉਸ ਦੀ ਚਰਨ ਧੂੜ ਮਸਤਕ ਤੇ ਲਗਾਂਦਾ ਹਾਂ ॥੫॥੧੧॥੧੩੨॥

**ਗਉੜੀ ਮਹਲਾ ੫ ॥ (ਪੰਨਾ ੨੦੮)**

**ਅਨੂਪ ਪਦਾਰਥੁ ਨਾਮੁ ਸੁਨਹੁ ਸਗਲ ਧਿਆਇ ਲੇ ਮੀਤਾ ॥**

**ਹਰਿ ਅਉਖਧੁ ਜਾ ਕਉ ਗੁਰਿ ਦੀਆ ਤਾ ਕੇ ਨਿਰਮਲ ਚੀਤਾ ॥੧॥ਰਹਾਉ॥**

ਹੇ ਮਿਤਰ ! ਜੋ ਬੜਾ ਸੁੰਦਰ ਨਾਮ ਪਦਾਰਥ (ਅਮੋਲਕ ਨਾਮ) ਹੈਂ, ਉਸ ਨਾਮ ਨੂੰ ਸੁਣੋ ਅਤੇ ਸਾਰੇ ਹੀ ਉਸ ਸੁੰਦਰ ਨਾਮ ਦਾ ਧਿਆਨ ਧਰੋ॥ ਜਿਨ੍ਹਾਂ ਨੂੰ ਗੁਰਾਂ ਨੇ ਇਸ ਨਾਮ ਦਾਰੂ ਦੀ ਬਖ਼ਸ਼ਸ਼ ਕੀਤੀ ਹੈ, ਉਹਨਾਂ ਦਾ ਹਿਰਦਾ (ਮਨ) ਨਿਰਮਲ ਤੇ ਪਵਿਤ੍ਰ ਹੋ ਗਿਆ ਹੈ । ਜਦੋਂ ਗੁਰੂ ਦੇ ਸ਼ਬਦ (ਉਪਦੇਸ਼) ਦਾ ਚਾਨਣਾ ਹੋਇਆ ਤਾਂ ਅੰਦਰਲਾ ਅਗਿਆਨਤਾ ਦਾ ਅੰਧੇਰਾ ਦੂਰ ਹੋ ਗਿਆ ਫਿਰ ਸਾਧ ਸੰਗਤ ਦੁਆਰਾ ਸਾਰੇ ਭਰਮ ਦੂਰ ਹੋ ਗਏ । ਨਾਮ ਦਾ ਖ਼ਜ਼ਾਨਾ ਪਾ ਕੇ ਉਨ੍ਹਾਂ ਦਾ ਮਨ ਅਤੇ ਤਨ ਤ੍ਰਿਪਤ ਹੋ ਗਿਆ ਹੈ, ਜੋ ਪ੍ਰਭੂ ਦਾ ਹੁਕਮ ਮੰਨਦੇ ਹਨ ॥੩॥੧੨॥੧੩੩॥

**ਗਉੜੀ ਮਹਲਾ ੫ ॥ (ਪੰਨਾ ੨੦੮)**

**ਦਇਆ ਮਇਆ ਕਰਿ ਪ੍ਰਾਨਪਤਿ ਮੋਰੈ ਮੋਹਿ ਅਨਾਥ ਸਰਣਿ ਪ੍ਰਭ ਤੋਰੀ ॥**

**ਅੰਧਕੂਪ ਮਹਿ ਹਾਥ ਦੇ ਰਾਖਹੁ ਕਛੂ ਸਿਆਨਪ ਉਕਤਿ ਨ ਮੋਰੀ ॥੧॥ਰਹਾਉ॥**

ਹੇ ਕਿਰਪਾ ਕਰਨ ਵਾਲੇ ਮੇਰੇ (ਪ੍ਰਾਨਾਂ ਦੇ ਪਤੀ) ਪ੍ਰਾਨ ਪਤੀ ਮਾਲਕ ! ਮੈਂ ਗਰੀਬ ਅਨਾਥ ਆਪ ਦੀ ਸ਼ਰਨ ਵਿਚ ਆਇਆ ਹਾਂ, ਕਿਰਪਾ ਕਰਕੇ ਮੈਨੂੰ ਇਸ ਸੰਸਾਰ ਰੂਪ ਉਜਾੜ ਦੇ ਖੂਹ (ਠੰਡੇ ਖੂਹ ਵਿਚੋਂ) ਅੰਧੇਰੇ ਵਿਚੋਂ ਹਥ ਦੇ ਕੇ ਕੱਢ ਲਉ । ਮੇਰੇ ਵਿਚ ਕੁਝ ਵੀ ਸਿਆਣਪ ਤੇ ਬੋਲਣ ਦੀ ਚਤੁਰਾਈ ਨਹੀਂ ਹੈ । ਤੂੰ ਸਮਰਥ ਸਰਬ ਕਲਾਂ ਭਰਪੂਰ ਹੈਂ ਤੇ ਜਿਸ ਦੇ ਚੰਗੇ ਭਾਗ ਹੋਣ, ਉਹ ਮਨੁੱਖ ਤੇਰੀ ਸੇਵਾ ਵਿਚ ਲਗਦਾ ਹੈ । ਉਹ ਤੇਰਾ ਨਾਮ ਜਪਦੇ ਹਨ ਤੇ ਦਰਸ਼ਨ ਕਰਕੇ ਕੀਰਤਨ ਵਿਚ ਜੁੜਦੇ ਹਨ । ਦਾਸ ਤੇ ਵੀ ਕਿਰਪਾ ਕਰਕੇ ਆਪਣੇ ਨਾਲ ਮੇਲ ਲਉ ॥੪॥੧੩॥੧੩੪॥

**ਗਉੜੀ ਮਹਲਾ ੫ ॥ (ਪੰਨਾ ੨੦੯)**

**ਤੁਮ ਹਰਿ ਸੇਤੀ ਰਾਤੇ ਸੰਤਹੁ ॥**

**ਨਿਬਾਹਿ ਲੇਹੁ ਮੋਕਉ ਪੁਰਖ ਬਿਧਾਤੇ ਓੜਿ ਪਹੁਚਾਵਹੁ ਦਾਤੇ ॥੧॥ਰਹਾਉ॥**

ਹੇ ਸੰਤ ਜਨੋ ! ਤੁਸੀਂ ਤਾਂ ਪ੍ਰਮੇਸ਼ਰ ਨਾਲ (ਨਾਮ ਰੰਗ) ਰਤੇ ਹੋਏ ਹੋ । ਹੇ ਦਾਤੇ ਪੁਰਖ ਜਨੋ । ਮੈਨੂੰ ਵੀ ਤੋੜ (ਚੜਨ ਲਈ) ਨਿਬਾਹ ਵਲੋ (ਨਾਲ ਲਈ ਚਲੋ), ਜਿਥੇ ਤੁਸੀਂ ਜਾਣਾ ਹੈ ਮੈਨੂੰ ਵੀ ਪੁਚਾ ਦਿਉ । ਤੁਹਾਡਾ ਭੇਤ ਤੁਸੀਂ ਹੀ ਜਾਣਦੇ ਹੋ ਤੇ ਮੈਨੂੰ ਗਰੀਬ ਨੂੰ ਵੀ ਆਪਣੀ ਸ਼ਰਨ (ਰਖਿਆ) ਵਿਚ ਲੈ ਲਵੋ । ਮੈਨੂੰ ਵੀ ਨਾਮ ਧਨ ਬਖ਼ਸ਼ ਕੇ

ਨਿਰਗੁਣਆਰੇ ਨੂੰ ਗੁਣ ਪ੍ਰਦਾਨ ਕਰੋ । ਸੰਤਾਂ ਨੇ ਕਿਰਪਾ ਕਰਕੇ ਮੈਨੂੰ ਵੀ ਪ੍ਰਮੇਸ਼ਰ ਨਾਲ ਮਿਲਾ ਲਿਆ ਹੈ ਤੇ ਮਨ ਤਨ ਸ਼ਾਂਤ ਹੋ ਗਿਆ ਹੈ ॥੪॥੧੪॥੧੩੫॥

**ਗਉੜੀ ਮਹਲਾ ੫ ॥ (ਪੰਨਾ ੨੦੯)**

**ਸਹਜਿ ਸਮਾਇਓ ਦੇਵ ॥**

**ਮੋਕਉ ਸਤਿਗੁਰ ਭਏ ਦਇਆਲ ਦੇਵ ॥੧॥ਰਹਾਉ॥**

ਹੇ ਭਾਈ ! ਜਦੋਂ ਮੇਰੇ ਉਤੇ ਸਤਗੁਰੂ ਦੇਵ ਰੂਪ ਦਿਆਲ ਹੋਏ, ਸੁਭਾਵਕ ਹੀ ਮੈਨੂੰ ਪ੍ਰਕਾਸ਼ਕ ਵਾਹਿਗੁਰੂ ਦਾ ਮੇਲ ਕਰਾ ਦਿਤਾ । ਹੁਣ ਨਾਮ ਦਾ ਪੁਜਾਰੀ ਬਣਾ ਕੇ ਉਸ ਅਸਚਰਜ ਰੂਪ ਪ੍ਰਮੇਸ਼ਰ ਦੇ ਦਰਸ਼ਨ ਕਰਾ ਦਿਤੇ ਹਨ । ਗੁਰਾਂ ਦੇ ਗਿਆਨ ਨਾਲ ਹੁਣ ਅੰਦਰ ਚਾਨਣਾ ਹੋ ਗਿਆ ਹੈ । ਨਾਮ ਅੰਮ੍ਰਿਤ ਪਿਲਾ ਕੇ ਮਨ ਰਜਾ ਦਿਤਾ ਹੈ ਪ੍ਰਭੂ ਦੇ ਹੁਕਮ ਵਿਚ ਲਗਾ ਦਿਤਾ ਹੈ । ਉਸ ਪ੍ਰਭੂ ਦੇ ਭਗਤਾਂ ਨੂੰ ਤਾਂ ਹਮੇਸ਼ਾਂ ਨਾਮ ਦਾ ਹੀ ਆਸਰਾ ਹੈ ਤੇ ਅਗਮ ਠਾਕਰ ਨਾਲ ਮਿਲਾ ਲਿਆ ਹੈ ॥੪॥੧੫॥੧੩੬॥

**ਗਉੜੀ ਮਹਲਾ ੫ ॥ (ਪੰਨਾ ੨੦੯)**

**ਪਾਰਬ੍ਰਹਮ ਪੂਰਨ ਪਰਮੇਸਰੁ ਮਨ ਤਾ ਕੀ ਓਟ ਗਹੀਜੈ ਰੇ ॥**

**ਜਿਨਿ ਧਾਰੇ ਬ੍ਰਹਮੰਡ ਖੰਡ ਹਰਿ ਤਾ ਕੋ ਨਾਮੁ ਜਪੀਜੈ ਰੇ ॥੧॥ਰਹਾਉ॥**

ਹੇ ਮਨ ! ਉਸ ਪ੍ਰਭੂ ਦੀ ਓਟ ਫੜ ਜੋ ਪਰੇ ਤੋਂ ਪਰੇ ਤੇ ਸਾਰਿਆਂ ਵਿਚ ਮਿਲਿਆ ਹੋਇਆ ਪ੍ਰਮੇਸ਼ਰ ਹੈ । ਉਸ ਮਾਲਕ ਦਾ ਨਾਮ ਜਪੋ, ਜਿਸ ਪ੍ਰਮੇਸ਼ਰ ਨੇ ਸਾਰੇ ਲੋਕ ਤੇ ਨੌਂ ਖੰਡ ਆਪਣੇ ਆਸਰੇ ਖੜੇ ਕਰ ਰਖੇ ਹਨ । ਆਪਣੀ ਮਨ ਮਤ ਤਿਆਗ ਕੇ ਪ੍ਰਭੂ ਦੇ ਹੁਕਮ ਵਿਚ ਚਲ ਕੇ ਸੁਖ ਪਾਵੋ । ਓਹ ਪ੍ਰਭੂ ਜਿਸ ਨੂੰ ਚਾਹੁੰਦਾ ਹੈ ਵਡਿਆਈਆਂ ਬਖ਼ਸ਼ਦਾ ਹੈ ਤੇ ਇਕ ਪਲ ਵਿਚ ਪਾਪੀਆਂ ਨੂੰ ਤਾਰ ਲੈਂਦਾ ਹੈ । ਹੇ ਮਾਲਕ ! ਮੈਂ ਵੀ ਨਾਮ ਦਾ ਜਾਚਕ ਹਾਂ ਤੇ ਤੇਰੀ ਸ਼ਰਨ ਵਿਚ ਆਇਆ ਹਾਂ ਜਿਥੋਂ ਕੋਈ ਖ਼ਾਲੀ ਨਹੀਂ ਜਾਂਦਾ ॥੪॥੧੬॥੧੩੭॥

**ਰਾਗੁ ਗਉੜੀ ਪੂਰਬੀ ਮਹਲਾ ੫ ॥**

**੧ਓ ਸਤਿਗੁਰ ਪ੍ਰਸਾਦਿ ॥ (ਪੰਨਾ ੨੧੦)**

**ਹਰਿ ਹਰਿ ਕਬਹੂ ਨ ਮਨਹੁ ਬਿਸਾਰੇ ॥**

**ਈਹਾ ਊਹਾ ਸਰਬ ਸੁਖ ਦਾਤਾ ਸਗਲ ਘਟਾ ਪ੍ਰਤਿਪਾਰੇ ॥੧॥ਰਹਾਉ॥**

ਹੇ ਭਾਈ ! ਸਾਰਿਆਂ ਨੂੰ ਹਰਿਆਂ ਕਰਨ ਵਾਲੇ ਪ੍ਰਮੇਸ਼ਰ ਨੂੰ ਆਪਣੇ ਮਨ ਤੋਂ ਕਦੀ ਨ ਭੁਲਾਉ । ਉਹ ਮਾਲਕ ਲੋਕ ਪ੍ਰਲੋਕ ਵਿਚ ਸਾਰੇ ਸੁਖ ਪ੍ਰਦਾਨ ਕਰਦਾ ਹੈ ਤੇ ਸਾਰਿਆਂ ਦੀ ਪਾਲਣਾ ਕਰਦਾ ਹੈ । ਜੋ ਰਸਨਾ ਨਾਲ ਨਾਮ ਸਿਮਰਨ ਕਰਦੇ ਹਨ ਉਨ੍ਹਾਂ ਦੇ ਮਨ ਨੂੰ ਸ਼ਾਂਤੀ ਮਿਲਦੀ ਹੈ ਤੇ ਤ੍ਰਿਸ਼ਨਾ ਦੀ ਅੱਗ ਬੁੱਝ ਜਾਂਦੀ ਹੈ । ਉਸ ਦੇ ਗੁਣ ਗਾ ਕੇ ਇਹ ਮਨੁੱਖਾ ਜਨਮ ਹਾਰ ਕੇ ਨਹੀਂ ਅਜਾਈਂ ਗਵਾਈਦਾ । ਜੇ ਪ੍ਰਭੂ ਕਿਰਪਾ ਕਰੇ ਤਾਂ ਨਾਮ ਦੀ ਬਖ਼ਸ਼ਸ਼ ਕਰਦਾ ਹੈ ॥੪॥੧॥੧੩੮॥

**ਰਾਗੁ ਗਉੜੀ ਚੇਤੀ ਮਹਲਾ ੫ ॥ ੧ੴ ਸਤਿਗੁਰ ਪ੍ਰਸਾਦਿ ॥ (ਪੰਨਾ ੨੧੦)**

**ਸੁਖੁ ਨਾਹੀ ਰੇ ਹਰਿ ਭਗਤਿ ਬਿਨਾ ॥**

**ਜੀਤਿ ਜਨਮੁ ਇਹੁ ਰਤਨੁ ਅਮੋਲਕੁ ਸਾਧ ਸੰਗਤਿ ਜਪਿ ਇਕ ਖਿਨਾ ॥੧॥ਰਹਾਉ॥**

ਹੇ ਭਾਈ ! ਹਰੀ ਪ੍ਰਭੂ ਦੀ ਭਗਤੀ ਕੀਤੇ ਬਿਨਾਂ ਕਿਤੇ ਵੀ ਸੁਖ ਨਹੀਂ ਮਿਲਦਾ । ਸੰਤਾਂ ਦੀ ਸੰਗਤ ਵਿਚ ਇਕ ਖਿਨ ਵੀ ਨਾਮ ਜਪ ਕੇ ਇਸ ਅਮੋਲਕ ਰਤਨ ਜਨਮ (ਮਨੁੱਖਾ ਜਨਮ) ਨੂੰ ਜਿਤ ਲੈ । ਪੁਤ੍ਰ, ਇਸਤ੍ਰੀ ਤੇ ਦੁਨੀਆਵੀ ਰਸਾਂ ਭੋਗਾਂ ਨੂੰ ਸਭ ਛਡ ਕੇ ਚਲੇ ਜਾਂਦੇ ਹਨ । ਜਿਸ ਸਰੀਰ ਦੀ ਐਨੀ ਦੇਖ ਭਾਲ ਕਰਦਾ ਸੀ, ਉਹ ਤਾਂ ਮਿਟੀ ਵਿਚ ਰੁਲ ਜਾਂਦਾ ਹੈ । ਅਸੀਂ ਅਗਿਆਨਤਾ ਕਰਕੇ ਮਾਲਕ ਨੂੰ ਦੂਰ ਜਾਣਿਆ ਹੈ ਜੋ ਕੇ ਹਮੇਸ਼ਾਂ ਸਾਡੇ ਪਾਸ ਹੈ ॥੪॥੧॥੧੩੯॥

**ਗਉੜੀ ਮਹਲਾ ੫ ॥ (ਪੰਨਾ ੨੧੦)**

**ਮਨ ਧਰ ਤਰਬੇ ਹਰਿ ਨਾਮ ਨੋ ॥**

**ਸਾਗਰ ਲਹਰਿ ਸੰਸਾ ਸੰਸਾਰੁ ਗੁਰੁ ਬੋਹਿਥੁ ਪਾਰਗਰਾਮ ਨੋ ॥੧॥ਰਹਾਉ॥**

ਹੇ ਪਿਆਰੇ ਮਨ ! ਜੇ ਤੂੰ ਸੰਸਾਰ ਤੋਂ ਤਰਨਾ ਚਾਹੁੰਦਾ ਹੈ ਤਾਂ ਤੂੰ ਹਰੀ ਨਾਮ ਨੂੰ ਹਿਰਦੇ ਵਿਚ ਧਾਰਨ ਕਰ । ਜਿਸ ਸੰਸਾਰ ਸਮੁੰਦਰ ਵਿਚ ਸੰਸਾਰੀ (ਵਿਕਾਰੀ) ਲਹਿਰਾਂ ਹਨ, ਗੁਰੂ ਗਿਆਨ ਦੇ ਜਹਾਜ ਦੇਣ ਵਾਲੇ ਤੈਨੂੰ ਪਾਰ ਕਰ ਸਕਦੇ ਹਨ । ਪਾਪ ਦੀ ਕਾਲਖ ਦੇ ਅੰਧੇਰੇ ਵਿਚ ਗੁਰੂ ਦੇ ਗਿਆਨ ਦੀਵੇ ਨਾਲ ਹੀ ਚਾਨਣ ਲਿਆ ਸਕਦੀ ਹੈ । ਇਹ ਇਨਸਾਨ ਮਾਇਆ ਵਿਚ ਮਸਤ ਸੁਤਾ ਹੋਇਆ ਹੈ ਤੇ ਗੁਰੂ ਮੇਲ ਨਾਲ ਭਰਮ ਗੁਆ ਸਕਦਾ ਹੈ । ਜੇ ਪ੍ਰਮੇਸ਼ਰ ਦਾ ਧਿਆਨ ਧਰੇ ਤਾਂ ਹਰ ਇਕ ਵਿਚ ਉਹ ਹੀ ਮਾਲਕ ਨਜ਼ਰ ਆਵੇਗਾ ॥੪॥੯॥੧੪੦॥

**ਗਉੜੀ ਮਹਲਾ ੫ ॥ (ਪੰਨਾ ੨੧੧)**

**ਦੀਬਾਨੁ ਹਮਾਰੋ ਤੁਹੀ ਏਕ ॥**

**ਸੇਵਾ ਥਾਰੀ ਗੁਰਹਿ ਟੇਕ ॥੧॥ਰਹਾਉ॥**

ਹੇ ਪ੍ਰਭੂ ! ਤੂੰ ਹੀ ਸਾਡਾ ਆਸਰਾ ਹੈਂ । ਆਪ ਦੀ ਹੀ ਸੇਵਾ ਮੈਂ ਕਰਦਾ ਹਾਂ ਅਤੇ ਗੁਰੂ ਦਾ ਹੀ ਆਸਰਾ ਹੈ । ਗੁਰੂ ਨੇ ਮੈਨੂੰ ਆਪਣੀ ਸੇਵਾ ਵਿਚ ਲਾਇਆ ਹੋਇਆ ਹੈ । ਕਾਮ ਆਦਿਕ ਪੰਜੇ ਵਿਕਾਰ ਮਾਰ ਦਿਤੇ ਹਨ ਤੇ ਗੁਰੂ ਦੀ ਕਿਰਪਾ ਨਾਲ ਮੈਨੂੰ ਨਾਮ ਦੀ ਬਖ਼ਸ਼ਸ਼ ਹੋਈ ਹੈ । ਜਿਹੜੇ ਮਾਲਕ ਦੇ ਦਾਸ ਸੇਵਾ ਵਿਚ ਲਗਦੇ ਹਨ ਓਹਨਾਂ ਦੇ ਮੁਖ ਉਜਲੇ ਹੁੰਦੇ ਹਨ ਪ੍ਰਭੂ ਦੀ ਦਰਗਾਹ ਵਿਚ ॥੪॥੩॥੧੪੧॥

**ਗਉੜੀ ਮਹਲਾ ੫ ॥ (ਪੰਨਾ ੨੧੧)**

**ਜੀਅ ਰੇ ਓਲਾ ਨਾਮ ਕਾ ॥**

**ਅਵਰੁ ਜਿ ਕਰਨ ਕਰਾਵਨੋ ਤਿਨ ਮਹਿ ਭਉ ਹੈ ਜਾਮ ਕਾ ॥੧॥ਰਹਾਉ॥**

ਹੇ ਜੀਵ ! ਤੂੰ ਪ੍ਰਭੂ ਦੇ ਨਾਮ ਦਾ ਆਸਰਾ ਲਉ । ਹੋਰ ਜਿਹੜਾ ਕਰਨਾ ਕਰਾਉਣਾ ਹੈ (ਤੇਰੀ ਅਕਲ ਮੁਤਾਬਿਕ) ਉਹਨਾਂ ਸਾਰਿਆਂ ਕੰਮਾਂ ਵਿਚ ਜਮਾਂ ਦਾ ਡਰ ਰਹਿੰਦਾ ਹੈ । ਪ੍ਰੰਤੂ ਵਡੇ ਭਾਗਾਂ ਵਾਲੇ ਹੀ ਨਾਮ ਨੂੰ

ਧਿਆਂਵਦੇ ਹਨ । ਨਾਮ ਤੋਂ ਬਿਨਾਂ ਆਪਣੀ ਸਿਆਣਪ ਕੰਮ ਨਹੀਂ ਆਂਵਦੀ । ਹੰਕਾਰ ਵਿਚ ਕਰਮ ਕੀਤੇ ਤਾਂ ਰੇਤ ਦੇ ਬਣਾਏ ਘਰ ਦੇ ਬਰਾਬਰ ਹਨ । ਜੇ ਪ੍ਰਭੂ ਕਿਰਪਾ ਕਰੇ ਤਾਂ ਸੰਤਾਂ ਦੀ ਸੰਗਤ ਦੁਆਰਾ ਨਾਮ ਮਿਲਦਾ ਹੈ ॥੪॥੪॥੧੪੨॥

**ਗਉੜੀ ਮਹਲਾ ੫ ॥ (ਪੰਨਾ ੨੧੧)**

**ਬਾਰਨੈ ਬਲਿਹਾਰਨੈ ਲਖ ਬਰੀਆ ॥**

**ਨਮੋ ਹੋ ਨਾਮੁ ਸਾਹਿਬ ਕੋ ਪ੍ਰਾਨ ਅਧਰੀਆ ॥੧॥ਰਹਾਉ॥**

ਹੇ ਸਾਹਿਬਾ ! ਤੇਰਾ ਨਾਮ ਹੀ ਸਾਡੇ ਪ੍ਰਾਨਾਂ ਦਾ ਆਸਰਾ ਹੈ ਜਿਸ ਉਤੋਂ ਅਸੀਂ ਲਖ ਵਾਰੀ ਕੁਰਬਾਨ ਹਾਂ । ਤਨ ਮਨ ਕਰਕੇ ਅਸੀਂ ਬਲਿਹਾਰਨੇ ਜਾਂਦੇ ਹਾਂ ਉਸ ਨਾਮ ਤੋਂ । ਲੋਕ ਪ੍ਰਲੋਕ ਵਿਚ ਪ੍ਰਭੂ ਹੀ ਰਖਿਆ ਕਰਨ ਵਾਲਾ ਹੈ ਜੋ ਗੁਰਾਂ ਦੀ ਕਿਰਪਾ ਨਾਲ ਜਾਣਿਆ ਜਾਂਦਾ ਹੈ । ਅੰਤਰਜਾਮੀ ਮਾਲਕ ਹੀ ਸਾਡਾ ਆਸਰਾ ਤੇ ਬਲ ਹੈ ॥੪॥੫॥੧੪੩॥

**ਗਉੜੀ ਮਹਲਾ ੫ ॥ (ਪੰਨਾ ੨੧੧)**

**ਹਰਿ ਹਰਿ ਹਰਿ ਆਰਾਧੀਐ ॥**

**ਸੰਤ ਸੰਗਿ ਹਰਿ ਮਨਿ ਵਸੈ ਭਰਮੁ ਮੋਹੁ ਭਉ ਸਾਧੀਐ ॥੧॥ਰਹਾਉ॥**

ਹੇ ਭਾਈ ! ਹਰੀ ਦਾ ਜੋ ਹਰਿ ਹਰਿ ਜਾਪ ਹੈ ਉਸ ਨੂੰ ਮਨ ਤਨ ਤੇ ਬਾਣੀ ਕਰਕੇ ਆਰਾਧੀਏ । ਜੇਕਰ ਸੰਤਾਂ ਦੀ ਸੰਗਤ ਕਰਕੇ ਗੁਰਾਂ ਦੁਆਰਾ ਹਰੀ ਮਨ ਵਿਚ ਆ ਵਸੇ (ਤਾਂ ਜੀਵਨ ਸਫਲ ਹੁੰਦਾ ਹੈ) ਤਾਂ ਭਰਮ, ਤੇ ਮੋਹ, ਡਰ ਵਸ ਕਰ ਲਈਦੇ ਹਨ । ਸਾਰੇ ਲੋਕ ਚੁਰਾਸੀ ਦੇ ਗੇੜ ਵਿਚ ਫਿਰਦੇ ਹਨ ਪ੍ਰੰਤੂ ਪ੍ਰਮੇਸ਼ਰ ਦੇ ਲੋਕ ਜੰਮਦੇ ਮਰਦੇ ਨਹੀਂ ਹਨ । ਸਾਰੀ ਚਤਰਾਈ ਛੋੜ ਕੇ ਹੁਣ ਸੰਤਾਂ ਦੀ ਸ਼ਰਨ ਫੜੀ ਹੈ ॥੪॥੬॥੧੪੪॥

**ਗਉੜੀ ਮਹਲਾ ੫ ॥ (ਪੰਨਾ ੨੧੧)**

**ਮਨ ਰਾਮ ਨਾਮ ਗੁਨ ਗਾਇਐ ॥**

**ਨੀਤ ਨੀਤ ਹਰਿ ਸੇਵੀਐ ਸਾਸਿ ਸਾਸਿ ਹਰਿ ਧਿਆਈਐ ॥੧॥ਰਹਾਉ॥**

ਹੇ ਮਨ ! ਮਨ ਕਰਕੇ ਰਾਮ ਨਾਮ ਦੇ ਗੁਣਾਂ ਨੂੰ ਗਾਣਾ ਚਾਹੀਦਾ ਹੈ । ਰੋਜ਼ ਰੋਜ਼ ਹਰੀ ਦੀ ਸੇਵਾ ਕਰੀਏ ਸ੍ਵਾਸ ਸ੍ਵਾਸ ਹਰੀ ਨੂੰ ਧਿਆਈਐ । ਜਦ ਸਤ ਸੰਗਤ ਨਾਲ ਮਿਲ ਕੇ ਹਰੀ ਨੂੰ ਮਨ ਵਿਚ ਵਸਾਈਐ ਤਾਂ ਦੁਖ ਦਰਦ ਤੇ ਅਗਿਆਨਤਾ ਦੂਰ ਹੋ ਜਾਂਦੇ ਹਨ । ਜਿਨ੍ਹਾਂ ਗੁਰਾਂ ਨੇ ਹਰੀ ਨਾਮ ਦਾ ਮੰਤ੍ਰ ਦਿਤਾ ਹੈ, ਮਾਇਆ ਦੀ ਅਗਨੀ ਤੋਂ ਬਚਾ ਲਿਆ ਹੈ । ਮਾਲਕ ਸਾਡੇ ਉਤੇ ਮੇਹਰ ਕਰੇ ਤਾਂ ਜੋ ਨਾਮ ਮਨ ਵਿਚ ਵਸ ਜਾਏ ॥੪॥੭॥੧੪੫॥

**ਗਉੜੀ ਮਹਲਾ ੫ ॥ (ਪੰਨਾ ੨੧੧)**

**ਰਸਨਾ ਜਪੀਐ ਏਕੁ ਨਾਮ ॥**

**ਈਹਾ ਸੁਖੁ ਆਨੰਦੁ ਘਨਾ ਆਗੈ ਜੀਅ ਕੈ ਸੰਗਿ ਕਾਮ ॥੧॥ਰਹਾਉ॥**

ਹੇ ਭਾਈ ! ਜੀਭ ਨਾਲ ਇਕ ਪ੍ਰਭੂ ਦੇ ਨਾਮ ਨੂੰ ਜਪੀਏ । ਇਸ ਲੋਕ ਵਿਚ ਬਹੁਤ ਸੁਖ ਅਤੇ ਆਤਮਕ ਅਨੰਦ

ਹੁੰਦਾ ਹੈ ਤੇ ਪ੍ਰਲੋਕ ਵਿਚ ਵੀ ਜੀਵ ਦੇ ਕੰਮ ਆਉਂਦਾ ਹੈ । ਗੁਰਾਂ ਦੀ ਕਿਰਪਾ ਨਾਲ ਰਾਜ ਜੋਗ ਮਿਲਦਾ ਹੈ ਤੇ ਹੰਕਾਰ ਦੂਰ ਹੋ ਜਾਂਦਾ ਹੈ । ਜਿਸਨੇ ਸੁਖਾਂ ਦਾ ਖ਼ਜ਼ਾਨਾ ਨਾਮ ਪਾਇਆ ਹੈ, ਓਹ ਫਿਰ ਭਟਕਦੇ ਨਹੀਂ । ਜਿਸ ਨੂੰ ਗੁਰਾਂ ਨੇ ਨਾਮ ਬਖ਼ਸ਼ਸ਼ ਕੀਤਾ ਹੈ, ਉਸ ਦਾ ਡਰ ਖ਼ਤਮ ਹੋ ਗਿਆ ਹੈ ॥੪॥੮॥੧੪੬॥

**ਗਉੜੀ ਮਹਲਾ ੫ ॥ (ਪੰਨਾ ੨੧੧)**

**ਜਾ ਕਉ ਬਿਸਰੈ ਰਾਮ ਨਾਮ ਤਾਹੂ ਕਉ ਪੀਰ ॥**

**ਸਾਧ ਸੰਗਤਿ ਮਿਲਿ ਹਰਿ ਰਵਹਿ ਸੇ ਗੁਣੀ ਗਹੀਰਾ ॥੧॥ਰਹਾਉ॥**

ਜਿਸਨੂੰ ਵਾਹਿਗੁਰੂ ਦਾ ਨਾਮ ਭੁੱਲ ਜਾਂਦਾ ਹੈ ਉਸਨੂੰ ਹਰ ਤਰ੍ਹਾਂ ਦੀ ਪੀੜ (ਦੁਖ) ਹੁੰਦੀ ਹੈ । ਜਿਹੜਾ ਮਨੁੱਖ ਸਾਧ ਸੰਗਤ ਵਿਚ ਮਿਲ ਕੇ ਪ੍ਰਮੇਸ਼ਰ ਦੇ ਗੁਣਾਂ ਨੂੰ ਉਚਾਰਦਾ ਹੈ, ਉਹ ਆਪ ਗੁਣਾਂ ਦਾ ਸਮੁੰਦ੍ਰ ਬਣ ਜਾਂਦਾ ਹੈ । ਜੋ ਪ੍ਰਭੂ ਨੂੰ ਆਪਣਾ ਮਾਲਕ ਜਾਣਦਾ ਹੈ ਉਸਨੂੰ ਕੋਈ ਘਾਟਾ ਨਹੀਂ ਰਹਿੰਦਾ ਅਤੇ ਜੋ ਕਰਤੇ ਨੂੰ ਪਛਾਣ ਲੈਂਦਾ ਹੈ ਉਹ ਸਾਰੇ ਸੁਖ ਮਾਣਦਾ ਹੈ । ਜਿਸ ਦੇ ਹਿਰਦੇ ਵਿਚ ਨਾਮ ਧਨ ਵਸਦਾ ਹੈ, ਉਨ੍ਹਾਂ ਦੇ ਦੁਖ ਦੂਰ ਹੋ ਜਾਂਦੇ ਹਨ ॥੪॥੯॥੧੪੭॥

**ਗਉੜੀ ਮਹਲਾ ੫ ॥ (ਪੰਨਾ ੨੧੧)**

**ਗਰਬੁ ਬਡੋ ਮੂਲੁ ਇਤਨੋ ॥**

**ਰਹਨੁ ਨਹੀ ਗਹੁ ਕਿਤਨੋ ॥੧॥ਰਹਾਉ॥**

ਇਨਸਾਨ ਆਪਣੇ ਸਰੀਰ ਦਾ ਕਿੰਨਾ ਹੰਕਾਰ ਕਰਦਾ ਹੈ ਜਦ ਕਿ ਅਸਲੀਅਤ ਕੁਝ ਵੀ ਨਹੀਂ ਕਿਉਂਕਿ ਮੋਹ ਇਸ ਦੇਹ ਨਾਲ ਬਹੁਤ ਕਰਦਾ ਪਰ ਇਹ ਨਾਸਵੰਤ ਹੈ ਤੇ ਇਸਨੇ ਰਹਿਣਾ ਨਹੀਂ । ਇਹ ਜੁਆਰੀਏ ਦੀ ਤਰ੍ਹਾਂ ਜੀਵਨ ਗੁਆ ਲੈਂਦਾ ਹੈ । ਇਹ ਇਨਸਾਨ ਮਾਲਕ ਪ੍ਰਭੂ ਦੇ ਪ੍ਰੇਮ ਤੋਂ ਖਾਲੀ ਹੈ ਪਰ ਸੰਤਾਂ ਦੀ ਸੰਗਤ ਕਰਕੇ ਅਸੀਂ ਬਚ ਗਏ ਹਾਂ ॥੨॥੧੦॥੧੪੮॥

**ਗਉੜੀ ਮਹਲਾ ੫ ॥ (ਪੰਨਾ ੨੧੨)**

**ਮੋਹਿ ਦਾਸਰੋ ਠਾਕੁਰ ਕੋ ਧਾਨੁ ਪ੍ਰਭ ਕਾ ਖਾਨਾ ॥੧॥ਰਹਾਉ॥**

ਮੈਂ ਪ੍ਰਮੇਸ਼ਰ ਦਾ ਦਾਸ ਹਾਂ ਅਤੇ ਮਾਲਕ ਦਾ ਦਿਤਾ ਹੋਇਆ ਖਾਂਦਾ ਹੈ । ਸਾਡਾ ਮਾਲਕ ਤਾਂ ਛਿਨ ਵਿਚ ਸੰਸਾਰ ਨੂੰ ਪੈਦਾ ਕਰਕੇ ਪਾਲਨਾ ਕਰਦਾ ਹੈ । ਇਸ ਲਈ ਮੈਂ ਪ੍ਰਮੇਸ਼ਰ ਦੇ ਗੁਣ ਗਾਉਂਦਾ ਹਾਂ ਅਤੇ ਸੰਤ ਜਨਾਂ ਦੀ ਸ਼ਰਨ ਲੈ ਕੇ ਮੈਨੂੰ ਧੀਰਜ ਮਿਲਦਾ ਹੈ । ਇਸੇ ਲਈ ਇਕ ਪ੍ਰਭੂ ਦੀ ਹੀ ਟੇਕ ਹੈ ਤੇ ਉਸ ਮਾਲਕ ਦੇ ਕੰਮ ਵਿਚ ਲਗਾ ਹੋਇਆ ਹਾਂ ॥੪॥੧੧॥੧੪੯॥

**ਗਉੜੀ ਮਹਲਾ ੫ ॥ (ਪੰਨਾ ੨੧੨)**

**ਹੈ ਕੋਈ ਐਸਾ ਹਉਮੈ ਤੋਰੈ ॥**

**ਇਸੁ ਮੀਠੀ ਤੇ ਇਹੁ ਮਨੁ ਹੋਰੈ ॥੧॥ਰਹਾਉ॥**

ਕੋਈ ਐਸਾ ਇਨਸਾਨ ਹੈ ਜੋ ਇਸ ਹਉਮੈਂ ਨੂੰ ਖ਼ਤਮ ਕਰ ਦੇਵੇ? ਫਿਰ ਇਸ ਮਿਠੀ ਮਾਇਆ ਦੇ ਮੋਹ ਤੋਂ ਇਸ ਮਨ ਨੂੰ ਹਟਾ ਲਵੇ । ਇਹ ਬੇਸਮਝ ਮਨੁੱਖ ਨਾਸਵੰਤ ਪਦਾਰਥਾਂ ਨੂੰ ਚਾਹੁੰਦਾ ਹੈ । ਪਰ ਨਹੀਂ ਜਾਣਦਾ ਕਿ

ਅਗਿਆਨਤਾ ਦੇ ਹਨੇਰੇ ਨੂੰ ਕਿਸ ਤਰ੍ਹਾਂ ਨਾਸ ਕਰੇ । ਜਦੋਂ ਪ੍ਰਭੂ ਦੀ ਕਿਰਪਾ ਹੋਈ ਤਾਂ ਸਾਧ ਸੰਗਤ ਨਾਲ ਮਿਲਕੇ ਸਾਨੂੰ ਪ੍ਰਭੂ ਦਾ ਗਿਆਨ ਹੋ ਗਿਆ ॥੨॥੧੨॥੧੫੦॥

**ਗਉੜੀ ਮਹਲਾ ੫ ॥ (ਪੰਨਾ ੨੧੨)**

**ਚਿੰਤਾਮਣਿ ਕਰੁਣਾ ਮਏ ॥੧॥ਰਹਾਉ॥**

ਹੇ ਚਿੰਤਾ ਮਣੀ ਪ੍ਰਭੂ ਤੇ ਮਨ ਦੀਆਂ ਇਛਿਆਂ ਪੂਰੀਆਂ ਕਰਨ ਵਾਲੇ ਕਿਰਪਾ ਦੇ ਸਾਗਰ ! ਮੈਨੂੰ ਐਸੀ ਬੰਦਗੀ ਦੇਹ, ਜਿਸ ਨਾਲ ਤੇਰੇ ਭਗਤ ਸੁਖੀ ਹੋ ਗਏ ਹਨ । ਤੇਰਾ ਗਿਆਨ ਬੇਅੰਤ ਹੈ ਤੇ ਤੈਨੂੰ ਜਾਣਨਾ ਬੜਾ ਔਖਾ ਹੈ । ਹੇ ਕਿਰਪਾਲੂ ਪ੍ਰਭੂ ! ਜਿਨ੍ਹਾਂ ਉੱਤੇ ਤੇਰੀ ਕਿਰਪਾ ਹੁੰਦੀ ਹੈ ਉਹ ਤੇਰਾ ਨਾਮ ਲੈਂਦੇ ਹਨ ॥੨॥੧੩॥੧੫੧॥

**ਗਉੜੀ ਪੂਰਬੀ ਮਹਲਾ ੫ ॥ (ਪੰਨਾ ੨੧੨)**

**ਮੇਰੇ ਮਨ ਸਰਣਿ ਪ੍ਰਭੂ ਸੁਖ ਪਾਏ ॥**

**ਜਾ ਦਿਨਿ ਬਿਸਰੈ ਪ੍ਰਾਨ ਸੁਖ ਦਾਤਾ ਸੋ ਦਿਨ ਜਾਤ ਅਜਾਏ ॥੧॥ਰਹਾਉ॥**

ਹੇ ਮੇਰੇ ਮਨ ! ਪ੍ਰਭੂ ਦੀ ਸ਼ਰਨ ਲੈ ਕੇ ਤੂੰ ਸੁਖ ਭੁੰਚ ਸਕਦਾ ਹੈ । ਜਿਸ ਦਿਨ ਪ੍ਰਾਣਾਂ ਨੂੰ ਸੁਖ ਦੇਣ ਵਾਲਾ ਪ੍ਰਮੇਸ਼ਰ ਭੁਲ ਜਾਂਦਾ ਹੈ, ਸਮਝੋ ਉਹ ਦਿਨ ਵਿਅਰਥ ਚਲਾ ਗਿਆ । ਇਹ ਇਨਸਾਨ ਤਾਂ ਇਕ ਰਾਤ ਦੇ ਪ੍ਰਾਹੁਣੇ ਦੀ ਤਰ੍ਹਾਂ ਹੈ ਪਰ ਆਸ ਬਹੁਤ ਲੰਮੀ ਉਮਰ ਦੀ ਕਰਦਾ ਹੈ ਭਾਵੇਂ ਦੁਨੀਆਂ ਦੀਆਂ ਚੀਜ਼ਾਂ (ਪਦਾਰਥ) ਬ੍ਰਿਛ ਦੀ ਛਾਂ ਦੀ ਤਰ੍ਹਾਂ ਨਾਸਵੰਤ ਹਨ । ਇਹ ਦਾਤੇ ਨੂੰ ਤਾਂ ਭੁੱਲ ਗਿਆ ਹੈ ਤੇ ਹਾਥੀ ਦੀ ਤਰ੍ਹਾਂ ਮਿਟੀ ਉਡਾਂਦਾ ਹੈ (ਸਿਰ ਉਤੇ) । ਜੇ ਪ੍ਰਭੂ ਕਿਰਪਾ ਕਰੇ ਤਾਂ ਪ੍ਰਭੂ ਦੇ ਗੁਣ ਗਾ ਕੇ ਮੁਕਤ ਹੋ ਸਕਦਾ ਹੈ ॥੪॥੧੪॥੧੫੨॥

**ਗਉੜੀ ਪੂਰਬੀ ਮਹਲਾ ੫ ॥ (ਪੰਨਾ ੨੧੩)**

**ਮੇਰੇ ਮਨ ਗੁਰੁ ਗੁਰੁ ਗੁਰੁ ਸਦ ਕਰੀਐ ॥**

**ਰਤਨ ਜਨਮੁ ਸਫਲੁ ਗੁਰਿ ਕੀਆ ਦਰਸਨ ਕਉ ਬਲਿਹਰੀਐ ॥੧॥ਰਹਾਉ॥**

ਹੇ ਮੇਰੇ ਮਨ ! ਸਾਨੂੰ ਮਨ ਬਾਣੀ ਕਰਕੇ ਉਸ ਗੁਰੂ (ਜੋ ਸਾਰਿਆਂ ਤੋਂ ਵਡਾ ਹੈ) ਦਾ ਸਦਾ ਹੀ ਜਾਪ ਕਰਨਾ ਚਾਹੀਦਾ ਹੈ ਕਿਉਂਕਿ ਗੁਰਾਂ ਨੇ ਇਸ ਅਮੋਲਕ ਮਨੁੱਖਾ ਜਨਮ ਨੂੰ ਸਫਲ ਕਰ ਦਿੱਤਾ ਹੈ ਸੋ ਗੁਰਾਂ ਦੇ ਦਰਸ਼ਨ ਤੋਂ ਬਲਿਹਾਰ ਜਾਈਏ । ਜੇ ਗੁਰੂ ਦਇਆਲ ਹੋਵੇ ਤਾਂ ਅਸੀਂ ਹਰ ਦਮ (ਸਾਹ ਲੈਂਦਿਆਂ ਤੇ ਗ੍ਰਾਹੀ ਮੂੰਹ ਵਿਚ ਪਾਂਦਿਆਂ) ਪ੍ਰਭੂ ਦੇ ਗੁਣ ਗਾਉਂਦੇ ਰਹਾਂਗੇ । ਫਿਰ ਮਨ ਇਛੇ ਫਲ ਪਾ ਲਈਦੇ ਹਨ । ਜਦ ਗੁਰੂ ਦੀ ਕਿਰਪਾ ਹੁੰਦੀ ਹੈ ਤਾਂ ਅਸੀਂ ਗੁਰੂ ਦੀ ਸੇਵਾ ਕਰਕੇ ਨਾਮ ਤੇ ਕੀਰਤਨ ਵਿਚ ਲਗ ਕੇ ਸੁਖੀ ਹੋ ਜਾਂਦੇ ਹਾਂ ॥੪॥੧੫॥੧੫੩॥

**ਰਾਗੁ ਗਉੜੀ ਮਹਲਾ ੫ ॥ (ਪੰਨਾ ੨੧੩)**

**ੴ ਸਤਿਗੁਰ ਪ੍ਰਸਾਦਿ ॥**

**ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥੧॥ਰਹਾਉ॥**

ਹੇ ਭਾਈ ! ਕਿਸੇ ਵਿਰਲੇ ਮਨੁੱਖ ਦੀ ਹੀ ਭੁੱਖ ਮਿਟਦੀ ਹੈ, ਨਹੀਂ ਤਾਂ ਹਿਰਦੇ ਅੰਦਰ ਤ੍ਰਿਸ਼ਨਾ ਦੀ ਅਗ ਜਲਦੀ ਰਹਿੰਦੀ ਹੈ ਪ੍ਰੰਤੂ ਨਾਮ ਸਿਮਰਨ ਨਾਲ ਹੀ ਇਹ ਅਗ ਬੁਝਦੀ ਹੈ । ਇਹ ਇਨਸਾਨ ਲਖਾਂ ਤੇ ਕ੍ਰੋੜਾਂ ਕਠੇ

ਕਰਕੇ ਵੀ ਰਜਦਾ ਨਹੀਂ । ਸੁੰਦਰ ਇਸਤ੍ਰੀ ਦੇ ਹੁੰਦਿਆਂ ਵੀ ਇਹ ਵਿਕਾਰਾਂ ਵਾਲੀ ਨਜ਼ਰ ਪਰਾਏ ਘਰ ਉਤੇ ਰਖਦਾ ਹੈ । ਇਸ ਮਨੁੱਖ ਨੇ ਮਾਇਆ ਦੇ ਬੰਧਨਾਂ ਵਿਚ ਕਦੀ ਪ੍ਰਭੂ ਦੇ ਗੁਣ ਨਹੀਂ ਗਾਏ । ਜੋ ਸਾਧ ਸੰਗਤ ਕਰਦਾ ਹੈ, (ਪ੍ਰਭੂ ਦੀ ਕਿਰਪਾ ਹੋਵੇ ਤਾਂ), ਉਹ ਅਸਲੀ ਜੀਵਨ ਜੀਉਂਦਾ ਹੈ ॥੪॥੧॥੧੫੪॥

**ਗਉੜੀ ਮਹਲਾ ੫ ॥ (ਪੰਨਾ ੨੧੩)**

**ਸਭਹੂ ਕੋ, ਰਸ ਹਰਿ ਹੋ ॥੧॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਹੀ ਸਾਰਿਆਂ ਜੀਵਾਂ ਵਿਚ ਭੋਗਾਂ ਦਾ ਰਸ ਭੋਗਦਾ ਹੈ ਕਿਉਂ ਕਿ ਉਹ ਪ੍ਰਭੂ ਹੀ ਸਭ ਕੁਝ ਕਰ ਤੇ ਕਰਵਾ ਰਿਹਾ ਹੈ । ਕਿਤੇ ਉਹ ਪ੍ਰਭੂ ਜੋਗ ਦਾ ਅਨੰਦ, ਸੰਨਿਆਸੀ ਹੋ ਕੇ ਤੇ ਗਿਆਨ ਧਿਆਨ ਦਾ ਅਨੰਦ ਆਪ ਹੀ ਲੈ ਰਿਹਾ ਹੈ । ਕਿਧਰੇ ਤੀਰਥਾਂ ਦੇ ਇਸ਼ਨਾਨ, ਜਾਪ ਤੇ ਤਾਪ ਵਿਚ ਲਗਾ ਹੋਇਆ ਹੈ । ਅਸਲ ਵਿਚ ਸਾਰੇ ਰੂਪ ਪ੍ਰਮੇਸ਼ਰ ਦੇ ਹੀ ਹਨ ਪ੍ਰੰਤੂ ਭਗਤੀ ਉਸ ਨੂੰ ਪਿਆਰੀ ਹੈ ॥੩॥੩॥੧੫੫॥

**ਗਉੜੀ ਮਹਲਾ ੫ ॥ (ਪੰਨਾ ੨੧੩)**

**ਮਾਤੋ ਹਰਿ ਰੰਗਿ ਮਾਤੋ ॥੧॥ਰਹਾਉ॥**

ਅਸੀਂ ਤਾਂ ਪ੍ਰਮੇਸ਼ਰ ਦੇ ਨਾਮ ਰੰਗ ਵਿਚ ਪ੍ਰੇਮ ਨਾਲ ਮਸਤ ਹੋਏ ਹੋਏ ਹਾਂ । ਪ੍ਰਮੇਸ਼ਰ ਦਾ ਪ੍ਰੇਮ ਰਸ ਅੰਮ੍ਰਿਤ ਪੀਤਾ ਹੈ ਤੇ ਉਸ ਮਾਲਕ ਦੇ ਰੰਗ ਵਿਚ ਰੰਗੇ ਗਏ ਹਾਂ । ਉਹ ਪ੍ਰਭੂ ਹੀ ਆਪ ਸਭ ਕੁਝ ਹੈ, ਭਠੀ, ਪੋਚਾ ਤੇ ਪਿਆਲਾ ਜਾਂ ਸ਼ਰਾਬ ਦਾ ਨਸ਼ਾ ਤੇ ਚਾਹ ਹੈ । ਜਦੋਂ ਸਹਜ ਅਵਸਥਾ ਵਿਚ ਪ੍ਰਭੂ ਨਾਲ ਮੇਲ ਹੋ ਗਿਆ, ਗੁਰੂ ਦੇ ਉਪਦੇਸ਼ ਰਾਹੀਂ, ਤਾਂ ਆਤਮਕ ਅਨੰਦ ਪ੍ਰਾਪਤ ਹੋ ਗਿਆ ॥੩॥੪॥੧੫੭॥

**ਰਾਗੁ ਗੌੜੀ ਮਾਲਵਾ ਮਹਲਾ ੫ ॥ (ਪੰਨਾ ੨੧੪)**

**ੴ ਸਤਿਗੁਰ ਪ੍ਰਸਾਦਿ ॥**

**ਹਰਿ ਨਾਮੁ ਲੇਹੁ ਮੀਤਾ ਲੇਹੁ ॥**

**ਆਗੈ ਬਿਖਮ ਪੰਥੁ ਭੈ ਆਨ ॥੧॥ਰਹਾਉ॥**

ਹੇ ਮਿਤ੍ਰ ! ਮਨ ਬਾਣੀ ਕਰਕੇ ਹਰੀ ਪ੍ਰਭੂ ਦਾ ਨਾਮ ਸਿਮਰਨ ਕਰੋ ਕਿਉਂ ਕਿ ਅਗੋਂ ਜਮਾਂ ਦੇ ਲੋਕ ਦਾ ਰਸਤਾ ਬੜਾ ਔਖਾ ਤੇ ਡਰਾਉਣਾ ਹੈ ਜਿਥੇ ਨਾਮ ਹੀ ਸਹਾਈ ਹੋ ਸਕਦਾ ਹੈ । ਸੰਤਾਂ ਦੀ ਸੇਵਾ ਕਰੀਏ ਤਾਂ ਜਮਾਂ ਦਾ ਜਾਲ ਕਟਿਆ ਜਾਂਦਾ ਹੈ । ਜੋ ਤੀਰਥਾਂ ਦੇ ਇਸ਼ਨਾਨ ਜਾਂ ਹੋਮ ਜਗ ਕਰਕੇ ਵੀ ਹਉਮੈਂ ਵਿਚ ਫਸੇ ਹਨ ਉਹ ਜੰਮਦੇ ਮਰਦੇ ਰਹਿੰਦੇ ਹਨ । ਇਹ ਮਾਇਆ ਦਾ ਮੋਹਿਆ ਇਨਸਾਨ ਬਿਨਾਂ ਪ੍ਰਮੇਸ਼ਰ ਦੀ ਸੇਵਾ ਦੇ ਚੁਰਾਸੀ ਦੇ ਗੇੜ ਵਿਚ ਭੌਂਦਾ ਫਿਰਦਾ ਹੈ । ਹੇ ਨਾਨਕ ! ਮੈਂ ਤਾਂ ਗੁਰਾਂ ਦੇ ਉਪਦੇਸ਼ ਰਾਹੀਂ ਇਹ ਪੁਕਾਰ ਕੇ ਦਸ ਰਿਹਾਂ ਹਾਂ ਕਿ ਪ੍ਰਮੇਸ਼ਰ ਦਾ ਜਸ ਕਰਨ ਨਾਲ ਹੀ ਉਧਾਰ ਹੋ ਸਕਦਾ ਹੈ ॥੪॥੧॥੧੫੮॥

**ਰਾਗੁ ਗਉੜੀ ਮਾਲਾ ਮਹਲਾ ੫ ॥ (ਪੰਨਾ ੨੧੪)**

**ੴ ਸਤਿਗੁਰ ਪ੍ਰਸਾਦਿ ॥**

**ਪਾਇਓ ਬਾਲ ਬੁਧਿ ਸੁਖੁ ਰੇ ॥**

**ਹਰਖ ਸੋਗ ਹਾਨਿ ਮਿਰਤੁ ਦੂਖ ਸੁਖ ਚਿਤਿ ਸਮਸਰਿ ਗੁਰ ਮਿਲੇ ॥੧॥ਰਹਾਉ॥**

ਹੇ ਭਾਈ ! ਬਾਲਕ ਉਮਰ ਵਿਚ (ਮਨ ਸਾਫ਼ ਤੇ ਆਪਣੀ ਮਨਮਤ ਨਹੀਂ ਹੁੰਦੀ) ਜਿਸ ਤਰ੍ਹਾਂ ਬਚਾ ਜਲਦੀ ਪਰਚ ਜਾਂਦਾ ਹੈ, ਵੈਸੀ ਅਕਲ ਕਰਨ ਨਾਲ ਬਹੁਤ ਸੁਖ ਮਿਲਦਾ ਹੈ। ਜਦੋਂ ਤੋਂ ਗੁਰੂ ਨਾਲ ਮੇਲ ਹੋਇਆ ਹੈ ਹਿਰਦੇ ਵਿਚ ਅਨੰਦ, ਖ਼ੁਸ਼ੀ, ਨਫ਼ਾ ਨੁਕਸਾਨ, ਦੁਖ ਸੁਖ ਜਾਂ ਜੰਮਣਾ ਮਰਨਾ ਸਭ ਬਰਾਬਰ ਹੋ ਗਏ ਹਨ, ਇਸ ਲਈ ਗੁਰੂ ਦੀ ਕਿਰਪਾ ਨਾਲ ਸੁਭਾਵਕ ਹੀ ਆਤਮਕ ਅਨੰਦ ਪ੍ਰਾਪਤ ਹੋ ਗਿਆ ਹੈ। ਆਪਣੀ ਚਤੁਰਾਈ ਨਾਲ ਤਾਂ ਬੰਧਨਾਂ ਵਿਚ ਫਸ ਗਏ ਹਾਂ ਜੋ ਸੰਤਾਂ ਦੀ ਕਿਰਪਾ ਨਾਲ ਹੀ ਕਟੇ ਜਾਂਦੇ ਹਨ। ਜਦੋਂ ਭਰਮਾਂ ਦੀ ਪੰਡ ਸੁੱਟ ਦਿਤੀ ਗੁਰਾਂ ਦੇ ਮੇਲ ਕਰਕੇ, ਤਾਂ ਸੁਖੀ ਹੋ ਗਏ ॥੪॥੧॥੧੫੯॥

**ਗਉੜੀ ਮਹਲਾ ੫ ॥ (ਪੰਨਾ ੨੧੫)**

**ਭਾਵਨੁ ਤਿਆਗਿਓ ਰੀ ਤਿਆਗਿਓ॥ ਤਿਆਗਿਓ ਮੈ ਗੁਰ ਮਿਲਿ ਤਿਆਗਿਓ ॥**

**ਸਰਬ ਸੂਖ ਆਨੰਦ ਮੰਗਲ ਰਸ ਮਾਨਿ ਗੋਬਿੰਦੈ ਆ ਗਿਓ ॥੧॥ਰਹਾਉ॥**

ਗੁਰਾਂ ਨਾਲ ਮੇਲ ਕਰਕੇ ਅਸੀਂ ਸਾਰੇ ਵਿਕਾਰ ਤੇ ਮਾੜੇ ਖਿਆਲ ਛਡ ਦਿਤੇ ਹਨ ਤੇ ਇਨ੍ਹਾਂ ਵਿਕਾਰਾਂ ਦੇ ਛਡਣ ਦਾ ਹੰਕਾਰ ਵੀ ਤਿਆਗ ਦਿਤਾ ਹੈ, ਜਿਸ ਕਰਕੇ ਸਾਰੇ ਸੁਖ ਤੇ ਆਤਮਕ ਅਨੰਦ ਅਤੇ ਪ੍ਰੇਮ ਸਭ ਮਿਲ ਗਏ ਹਨ ਫਿਰ ਪ੍ਰਭੂ ਦਾ ਹੁਕਮ ਮੰਨ ਕੇ ਪ੍ਰਮੇਸ਼ਰ ਨਾਲ ਵੀ ਮੇਲ ਹੋ ਗਿਆ ਹੈ। ਹੁਣ ਪ੍ਰਮੇਸ਼ਰ ਦੇ ਪਿਆਰ ਵਿਚ ਦੁਖ ਸੁਖ, ਮਾਨ ਅਪਮਾਨ ਸਭ ਬਰਾਬਰ ਹੀ ਲਗਦੇ ਹਨ। ਸਤ ਸੰਗਤ ਕਰਕੇ ਤੇ ਪ੍ਰਭੂ ਦੀ ਸ਼ਰਨ ਲੈਣ ਕਰਕੇ ਸਹਜੇ ਹੀ ਪ੍ਰਭੂ ਦੇ ਪ੍ਰੇਮ ਦਾ ਸੁਖ ਮਿਲ ਗਿਆ ਹੈ ॥੪॥੨॥੧੬੦॥

**ਗਉੜੀ ਮਾਲਾ ਮਹਲਾ ੫ ॥ (ਪੰਨਾ ੨੧੫)**

**ਪਾਇਆ ਲਾਲੁ ਰਤਨੁ ਮਨਿ ਪਾਇਆ ॥**

**ਤਨੁ ਸੀਤਲੁ ਮਨੁ ਸੀਤਲੁ ਥੀਆ ਸਤਗੁਰ ਸਬਦਿ ਸਮਾਇਆ ॥੧॥ ਰਹਾਉ॥**

ਮਨ ਵਿਚੋਂ ਨਾਮ ਰੂਪੀ ਲਾਲ ਰਤਨ ਪਾ ਲਿਆ ਹੈ ਜਿਸ ਕਰਕੇ ਮਨ ਅਤੇ ਤਨ ਵਿਚ ਸ਼ਾਂਤੀ ਮਹਿਸੂਸ ਹੋ ਰਹੀ ਹੈ, ਪ੍ਰੰਤੂ ਇਹ ਸਭ ਕੁਝ ਸਤਗੁਰਾਂ ਦੇ ਸ਼ਬਦ ਵਿਚ ਸਮਾਣ ਨਾਲ (ਰੰਗੇ ਜਾਣ ਨਾਲ) ਹੀ ਪ੍ਰਾਪਤ ਹੋਇਆ ਹੈ। ਗੁਰਾਂ ਨੇ ਮਸਤਕ ਤੇ ਹਥ ਧਰਿਆ ਤਾਂ ਸਾਡੀ ਭੁੱਖ, ਚਿੰਤਾ ਤੇ ਤ੍ਰਿਸ਼ਨਾ ਸਭ ਮੁਕ ਗਈ ਤੇ ਜਗ ਨੂੰ ਮਾਨੋ ਜਿੱਤ ਲਿਆ ਹੈ। ਹੁਣ ਨਾਮ ਦਾ ਖ਼ਜ਼ਾਨਾ, ਜੋ ਕਦੀ ਮੁਕਦਾ ਨਹੀਂ, ਮਿਲ ਗਿਆ ਹੈ ਤੇ ਕੂੜ ਦਾ ਪੜਦਾ ਹਟਾ ਕੇ ਗੁਰਾਂ ਨੇ ਪ੍ਰਭੂ ਦਾ ਮੇਲ ਕਰਾ ਦਿੱਤਾ ਹੈ। ਹੁਣ ਐਸਾ ਅਨੰਦ ਤੇ ਸੁਖ ਮਿਲਿਆ ਹੈ ਜੋ ਚਖਣ ਵਾਲਾ ਹੀ ਜਾਣ ਸਕਦਾ ਹੈ ॥੪॥੩॥੧੬੧॥

**ਗਉੜੀ ਮਾਲਾ ਮਹਲਾ ੫ ॥ (ਪੰਨਾ ੨੧੫)**

**ਉਬਰਤ ਰਾਜਾ ਰਾਮ ਕੀ ਸਰਣੀ ॥**

**ਸਰਬ ਲੋਕ ਮਾਇਆ ਕੇ ਮੰਡਲ ਗਿਰਿ ਗਿਰਿ ਪਰਤੇ ਧਰਣੀ ॥੧॥ਰਹਾਉ॥**

ਹੇ ਭਾਈ ! ਇਹ ਜੀਵ ਸਰਬ ਵਿਆਪਕ ਪ੍ਰਮੇਸ਼ਰ ਦੀ ਸ਼ਰਨ ਲੈਣ ਨਾਲ ਹੀ ਬਚ ਸਕਦਾ ਹੈ । ਜਿਹੜੇ ਮਨੁੱਖ ਮਾਇਆ ਅਧੀਨ ਹੋ ਕੇ, ਇਨ੍ਹਾਂ ਲੋਕਾਂ ਵਿਚ ਭਟਕਦੇ ਹਨ (ਇੰਦ੍ਰ ਲੋਕ ਆਦਿ) ਉਹ ਨਾਸ ਹੋ ਕੇ ਧਰਤੀ ਉਤੇ ਹੀ ਡਿਗਦੇ ਫਿਰਦੇ ਹਨ । ਪ੍ਰਭੂ ਦੇ ਨਾਮ ਭਜਨ ਤੋਂ ਬਿਨਾਂ ਛੁਟਕਾਰਾ (ਮੁਕਤੀ) ਨਹੀਂ ਹੁੰਦਾ । ਭਾਵੇਂ ਤਿੰਨਾਂ ਲੋਕਾਂ ਦੀ ਮਾਇਆ ਇਕਠੀ ਕਰ ਲਈਏ ਤਾਂ ਵੀ ਸ਼ਾਂਤੀ ਨਹੀਂ ਹੁੰਦੀ । ਅਸਲ ਸੁਖ ਤਾਂ ਨਾਮ ਸਿਮਰਨ ਵਿਚ ਹੀ ਹੈ ਸੋ ਸਾਧ ਸੰਗਤ ਵਿਚ ਦਾਸਾਂ ਦੀ ਚਰਨ ਧੂੜ ਲੈਣ ਨਾਲ ਕਲਿਆਨ ਹੋ ਸਕਦਾ ਹੈ ॥੪॥੪॥੧੬੨॥

**ਗਉੜੀ ਮਾਲਾ ਮਹਲਾ ੫ ॥ (ਪੰਨਾ ੨੧੬॥**

**ਮੋਕਉ ਇਹ ਬਿਧਿ ਕੋ ਸਮਝਾਵੈ ॥**

**ਕਰਤਾ ਹੋਇ ਜਨਾਵੈ ॥੧॥ਰਹਾਉ॥**

ਮੈਨੂੰ ਇਹ ਰੀਤੀ ਹੋਰ ਕੌਣ ਸਮਝਾ ਸਕਦਾ ਹੈ? ਸਿਵਾਏ ਕਿਸੇ ਗੁਰਮੁਖ ਦੇ, ਜੋ ਆਪ ਕਰਤਾਰ (ਪ੍ਰਭੂ ਕਰਤੇ) ਦਾ ਰੂਪ ਹੋ ਜਾਏ । (ਜੋ ਆਪਣੇ ਮਨ ਨੂੰ ਵਸ ਕਰਨ ਵਾਲਾ ਹੋਵੇ ਉਹ ਹੀ ਸਮਝਾ ਸਕਦਾ ਹੈ) । ਇਸ ਜੀਵ ਦਾ ਮਨ ਦਸਾਂ ਦਿਸ਼ਾਂ ਵਲ ਦੌੜਦਾ ਹੈ ਤੇ ਜਪ ਤਪ ਦੀ ਬਜਾਏ ਮਾਇਆ ਦੇ ਬੰਧਨਾਂ ਵਿਚ ਫਸਿਆ ਹੋਇਆ ਹੈ । ਇਹ ਇਨਸਾਨ ਸਭ ਕੁਝ (ਜਿੰਦ, ਸਰੀਰ, ਧਨ ਆਦਿ) ਦਾ ਮਾਲਕ ਆਪਣੇ ਆਪ ਨੂੰ ਸਮਝਦਾ ਹੈ ਜਦ ਕਿ ਪ੍ਰਭੂ ਸਭ ਕੁਝ ਆਪ ਕਰਨ ਵਾਲਾ ਹੈ । ਪਰ ਇਹ ਗੁਰੂ ਹੀ ਸਮਝਾ ਸਕਦਾ ਹੈ । ਕਿ ਗੁਰੂ ਨੇ ਹੁਣ ਸਮਝਾ ਦਿਤਾ ਹੈ ਤੇ ਸਾਡਾ ਭੁਲੇਖਾ ਦੂਰ ਹੋ ਗਿਆ ਹੈ ॥੪॥੫॥੧੬੩॥

**ਗਉੜੀ ਮਾਲਾ ਮਹਲਾ ੫ ॥ (ਪੰਨਾ ੨੧੬)**

**ਹਰਿ ਬਿਨੁ ਅਵਰ ਕ੍ਰਿਆ ਬਿਰਥੇ ॥**

**ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ ॥੧॥ਰਹਾਉ॥**

ਪ੍ਰਮੇਸ਼ਰ ਦੇ ਨਾਮ ਸਿਮਰਨ ਤੋਂ ਇਲਾਵਾ ਹੋਰ ਸਭ ਕਰਮ ਕਾਂਡ ਵਿਅਰਥ ਹਨ । ਜਿਵੇਂ ਜਪ ਤਪ ਕਰਨਾ ਜਾਂ ਹਠ ਕਰਕੇ ਕਰਮ ਕਰਨ ਨਾਲ ਤਾਂ ਇਹ ਜੀਵ ਜਮ-ਪੁਰੀ ਤੋਂ ਉਰੇ ਹੀ ਲੁਟਿਆ ਜਾ ਰਿਹਾ ਹੈ । ਅਗੇ ਪ੍ਰਲੋਕ ਵਿਚ ਵਰਤ ਰਖਣੇ ਜਾਂ ਨੇਮ ਪਾਲਣਾ ਆਦਿ, ਐਸੇ ਕਰਮ ਕਾਂਡ ਨਹੀਂ ਆਂਵਦੇ । ਦੁਨੀਆਂ ਨੂੰ ਤਾਂ ਖ਼ੁਸ਼ ਕਰ ਸਕਦਾ ਹੈ ਐਸੇ ਕਰਮਾਂ ਨਾਲ, ਪ੍ਰੰਤੂ ਪ੍ਰਭੂ ਦਾ ਨਾਮ ਸਿਮਰਨ, ਸੇਵਾ ਤੇ ਹੰਗਤਾ ਨੂੰ ਦੂਰ ਕਰਕੇ ਹੀ ਇਹ ਪਾਰ ਉਤਾਰਾ ਕਰ ਸਕਦਾ ਹੈ ॥੪॥੬॥੧੬੪॥

**ਗਉੜੀ ਮਹਲਾ ੫ ॥ (ਪੰਨਾ ੨੧੬)**

**ਮਾਧਉ ਹਰਿ ਹਰਿ ਹਰਿ ਮੁਖ ਕਹੀਐ ॥**

**ਹਮ ਤੇ ਕਛੂ ਨ ਹੋਵੈ ਸੁਆਮੀ ਜਿਉ ਰਾਖੁ ਤਿਉ ਰਹੀਐ ॥੧॥ਰਹਾਉ॥**

ਹੇ ਮੇਰੇ ਮਾਲਕ ! ਮੇਰੇ ਪਾਸੋਂ ਕੁਝ ਨਹੀਂ ਹੁੰਦਾ, ਜਿਸ ਤਰ੍ਹਾਂ ਤੂੰ ਰਖਦਾ ਹੈਂ ਮੈਂ ਤਾਂ ਉਸੇ ਤਰ੍ਹਾਂ ਕਰਦਾ

ਹਾਂ । (ਜੀਵਨ ਬਿਤਾਂਦਾ ਹਾਂ) । ਹੇ ਮਾਇਆ ਦੇ ਪਤੀ, ਪ੍ਰਮੇਸ਼ਰ ! ਕਿਰਪਾ ਕਰੋ ਤਾਂ ਜੋ ਅਸੀਂ ਤੇਰਾ ਨਾਮ ਹਮੇਸ਼ਾਂ (ਮਨ ਬਾਣੀ ਕਰਕੇ) ਜਪਦੇ ਰਹੀਏ । ਇਸ ਮਨੁੱਖ ਦੇ ਹੱਥ ਕੁਝ ਵੀ ਨਹੀਂ । ਸੋ ਜੀਵਾਂ ਦੇ ਦਾਤੇ ! ਇਸ ਤਰ੍ਹਾਂ ਕਿਰਪਾ ਕਰੋ ਕਿ ਆਪਣਾ ਨਾਮ ਬਖ਼ਸ਼ ਕੇ ਪ੍ਰਭੂ ਨਾਲ ਪ੍ਰੀਤੀ ਜੋੜ ਦੇਵੋ ॥੨॥੭॥੧੬੫॥

**ਰਾਗੁ ਗਉੜੀ ਮਾਝ ਮਹਲਾ ੫ ॥ ੧ੴ ਸਤਿਗੁਰ ਪ੍ਰਸਾਦਿ ॥ (ਪੰਨਾ ੨੧੭)**

**ਤੂੰ ਮੇਰਾ ਬਹੁ ਮਾਣੁ ਕਰਤੇ ਤੂੰ ਮੇਰਾ ਬਹੁ ਮਾਣੁ ॥**

**ਜੋਰਿ ਤੁਮਾਰੈ ਸੁਖਿ ਵਸਾ ਸਚੁ ਸਬਦੁ ਨੀਸਾਣੁ ॥੧॥ਰਹਾਉ॥**

ਹੇ ਕਰਤਾ ਅਕਾਲ ਪੁਰਖ ! ਤੂੰ ਹੀ ਮੈਨੂੰ ਮਾਣ ਤੇ ਇਜ਼ਤ ਦੇਣ ਵਾਲਾ ਹੈ, ਇਸ ਲੋਕ ਵਿਚ ਤੇ ਉਸ ਲੋਕ ਵਿਚ ਵੀ । ਤੇਰੇ ਹੀ ਬਲ ਦੇ ਆਸਰੇ ਮੈਂ ਸੁਖ ਨਾਲ ਵਸਦਾ ਹਾਂ ਅਤੇ ਤੇਰੇ ਸ਼ਬਦ ਰਾਹੀਂ (ਸਿਫ਼ਤ ਸਾਲਾਹ ਦੀ ਬਾਣੀ) ਮੇਰੇ ਜੀਵਨ-ਸਫ਼ਰ ਵਾਸਤੇ ਸਹੀ ਨਿਸ਼ਾਨਾਂ ਜਾਂ ਰਾਹਦਾਰੀ ਹੈ । ਇਹ ਜੀਵ ਤਾਂ ਮਾਇਆ ਵਿਚ ਮੋਹਿਆ ਗਿਆ ਹੈ ਤੇ ਇਸਦਾ ਮੂਰਖ ਮਨ ਸਿਆਣਿਆਂ ਦੀ ਗਲ ਨਹੀਂ ਸੁਣਦਾ । ਕੋਈ ਵਿਰਲਾ ਹੀ ਮਾਇਆ ਤੋਂ ਬਚਦਾ ਹੈ । ਹੇ ਪ੍ਰਭੂ ! ਮੈਂ ਉਹਨਾਂ ਭਗਤਾਂ ਤੋਂ ਕੁਰਬਾਨ ਹਾਂ ਜੋ ਤੇਰੇ ਅਨੰਦ ਵਿਚ ਮਸਤ ਹਨ ॥੪॥੧॥੧੬੯॥

**ਗਉੜੀ ਮਹਲਾ ੫ ਮਾਂਝ ॥ (ਪੰਨਾ ੨੧੮)**

**ਦੁਖ ਭੰਜਨੁ ਤੇਰਾ ਨਾਮੁ ਜੀ ਦੁਖ ਭੰਜਨੁ ਤੇਰਾ ਨਾਮੁ ॥**

**ਆਠ ਪਹਰ ਆਰਾਧੀਐ ਪੂਰਨ ਸਤਿਗੁਰ ਗਿਆਨੁ ॥੧॥ਰਹਾਉ॥**

ਹੇ ਵਾਹਿਗੁਰੂ ! ਤੇਰਾ ਨਾਮ ਸਿਮਰਨ ਇਸ ਲੋਕ ਵਿਚ ਵੀ ਤੇ ਪ੍ਰਲੋਕ ਵਿਚ ਵੀ ਸਾਰੇ ਦੁਖਾਂ ਦਾ ਨਾਸ ਕਰਦਾ ਹੈ । ਜੇ ਪੂਰਨ ਸਤਗੁਰਾਂ ਦੀ ਕਿਰਪਾ ਹੋਵੇ ਤੇ ਸਚਾ ਗਿਆਨ ਹੋ ਜਾਏ ਤਾਂ ਅਸੀਂ ਅਠੇ ਪਹਰ ਹੀ (੨੪ ਘੰਟੇ) ਤੇਰਾ ਨਾਮ ਹੀ ਜਪਦੇ ਰਹੀਏ । ਜਿਥੇ ਪ੍ਰਭੂ ਦਾ ਨਾਮ ਵਸਦਾ ਹੈ ਉਥੇ ਫਿਰ ਗੁਣ ਗਾਣ ਕਰਕੇ ਜਮ ਦੂਤ ਨੇੜੇ ਨਹੀਂ ਆਉਂਦੇ । ਗੁਰੂ ਹੀ ਨਾਰਾਇਣ ਤੇ ਸਚਾ ਮਾਲਕ ਹੈ, ਸੋ ਜੇ ਗੁਰੂ ਦੀ ਪ੍ਰਸੰਨਤਾ ਹੋਵੇ ਤਾਂ ਸਭ ਕੁਝ ਪ੍ਰਾਪਤ ਹੋ ਜਾਂਦਾ ਹੈ ॥੪॥੨॥੧੭੦॥

**ਗਉੜੀ ਮਾਝ ਮਹਲਾ ੫ ॥ (ਪੰਨਾ ੨੧੮)**

**ਹਰਿ ਰਾਮ ਰਾਮ ਰਾਮ ਰਾਮਾ ॥**

**ਜਪਿ ਪੂਰਨ ਹੋਏ ਕਾਮਾ ॥੧॥ਰਹਾਉ॥**

ਹੇ ਭਾਈ ! ਜਿਹੜਾ ਪ੍ਰਮੇਸ਼ਰ ਸਾਰਿਆਂ ਵਿਚ ਰੰਮਿਆ ਹੋਇਆ ਹੈ, ਉਹ ਹੀ ਸਾਰਿਆਂ ਨੂੰ ਆਰਾਮ ਦੇਣ ਵਾਲਾ ਹੈ । ਇਸ ਲਈ ਉਸ ਪ੍ਰਭੂ ਨੂੰ ਜਪਣ ਨਾਲ (ਨਾਮ ਜਪਕੇ) ਸਾਡੇ ਸਾਰੇ ਕੰਮ ਸੰਵਰ ਜਾਂਦੇ ਹਨ (ਪੂਰੇ ਹੋ ਜਾਂਦੇ ਹਨ) । ਉਸ ਮਾਲਕ ਦਾ ਨਾਮ ਜਪਣ ਨਾਲ ਮੂੰਹ ਪਵਿਤ੍ਰ ਹੁੰਦਾ ਹੈ ਤੇ ਉਸ ਨੂੰ ਯਾਦ ਕਰਨ ਨਾਲ ਸਾਰੇ ਦੁਖ ਦੂਰ ਹੋ ਜਾਂਦੇ ਹਨ । ਇਸ ਲਈ ਸਾਧ ਸੰਗਤ ਵਿਚ ਮਿਲ ਕੇ ਇਸ ਸੰਸਾਰ ਸਮੁੰਦ੍ਰ ਨੂੰ ਤਰ ਲਈਦਾ ਹੈ । ਇਸ ਲਈ ਮਾਲਕ ਨੂੰ ਕਦੀ ਵੀ ਨਾ ਭੁੱਲੋ ॥੪॥੩॥੧੭੧॥

## ਗਉੜੀ ਮਾਝ ਮਹਲਾ ੫ ॥ (ਪੰਨਾ ੨੧੮)

**ਮੀਠੇ ਹਰਿ ਗੁਣ ਗਾਉ ਜਿੰਦੂ ਤੂੰ ਮੀਠੇ ਹਰਿ ਗੁਣ ਗਾਉ ॥**

**ਸਚੇ ਸੇਤੀ ਰਤਿਆ ਮਿਲਿਆ ਨਿਥਾਵੇ ਥਾਉ ॥੧॥ਰਹਾਉ॥**

ਹੇ ਮੇਰੀ ਜਿੰਦੇ ! ਤੂੰ ਮਨ ਨਾਲ ਹਰੀ ਦੇ ਮਿਠੇ ਗੁਣ ਗਾਉ ਤੇ ਬਾਣੀ ਰਾਹੀਂ ਹਰੀ ਦਾ ਜਸ ਗਾਉ । ਸਚੇ ਪ੍ਰਮੇਸ਼ਰ ਦੇ ਨਾਮ ਰੰਗ ਵਿਚ ਰਤਿਆ ਨਿਥਾਵਿਆਂ ਨੂੰ ਵੀ ਆਸਰਾ ਮਿਲ ਜਾਂਦਾ ਹੈ । ਉਸ ਪ੍ਰਮੇਸ਼ਰ ਦੇ ਨਾਮ ਬਿਨਾਂ ਬਾਕੀ ਦੁਨੀਆਂ ਦੇ ਰਸ (ਸਵਾਦ) ਫਿਕੇ ਹਨ, ਜੋ ਉਹਨਾਂ ਨਾਲ ਪ੍ਰੀਤ ਕਰਦੇ ਹਨ ਉਹ ਜੀਵਨ ਧ੍ਰਿਕਾਰ ਹੈ । ਸੰਤਾਂ ਨਾਲ ਮਿਲ ਕੇ ਇਸ ਸੰਸਾਰ ਤੋਂ ਤਰ ਜਾਈਦਾ ਹੈ । ਪ੍ਰਭੂ ਦੇ ਚਰਨਾਂ ਦੀ ਪ੍ਰੀਤੀ ਵਿਚ ਹੀ ਸਭ ਧਨ ਪਦਾਰਥ ਮਿਲ ਜਾਂਦੇ ਹਨ ॥੪॥੪॥੧੭੨॥

## ੧ੴ ਸਤਿਗੁਰ ਪ੍ਰਸਾਦਿ ॥

## ਰਾਗੁ ਗਉੜੀ ਮਹਲਾ ੯ ॥ (ਪੰਨਾ ੨੧੯)

**ਸਾਧੋ ਮਨ ਕਾ ਮਾਨੁ ਤਿਆਗਉ ॥**

**ਕਾਮ ਕ੍ਰੋਧੁ ਸੰਗਤਿ ਦੁਰਜਨ ਕੀ ਤਾਤੇ ਅਹਿਨਿਸਿ ਭਾਗਉ ॥੧॥ਰਹਾਉ॥**

ਹੇ ਸੰਤ ਜਨੋ ! ਮਨ ਦਾ ਹੰਕਾਰ ਛੱਡ ਦਿਉ । ਜਿਹੜੇ ਕਾਮ, ਕ੍ਰੋਧ ਕਰਨਾ ਜਾਂ ਬੁਰੇ ਆਦਮੀਆਂ ਦੀ ਸੰਗਤ ਕਰਨੀ ਹੈ, ਇਸ ਤੋਂ ਦਿਨ ਰਾਤ ਹੀ ਦੂਰ ਦੌੜ ਕੇ ਚਲੇ ਜਾਉ । ਸੁਖ ਦੁਖ, ਮਾਨ ਅਪਮਾਨ, ਖ਼ੁਸ਼ੀ ਗ਼ਮੀ ਤੋਂ ਰਹਿਤ ਰਹਿਣ ਨਾਲ ਜੀਵਨ ਦਾ ਤਤ ਜਾਂ ਪ੍ਰਮੇਸ਼ਰ ਦੀ ਪਛਾਣ ਹੋ ਜਾਂਦੀ ਹੈ । ਕੋਈ ਵਿਰਲਾ ਗੁਰਮੁਖ ਹੀ ਐਸਾ ਜੀਵਨ ਬਤੀਤ ਕਰਕੇ ਮੁਕਤੀ ਪਾਂਦਾ ਹੈ ॥੨॥੧॥

## ਗਉੜੀ ਮਹਲਾ ੯ ॥ (ਪੰਨਾ ੨੧੯)

**ਸਾਧੋ ਰਚਨਾ ਰਾਮ ਬਨਾਈ ॥**

**ਇਕਿ ਬਿਨਸੈ ਇਕ ਅਸਥਿਰੁ ਮਾਨੈ ਅਚਰਜੁ ਲਖਿਓ ਨ ਜਾਈ ॥੧॥ਰਹਾਉ॥**

ਹੇ ਸਾਧ ਜਨੋ ! ਪ੍ਰਮੇਸ਼ਰ ਨੇ ਇਹ ਦੁਨੀਆਂ ਬਹੁਤ ਹੀ ਅਜੀਬ (ਅਸਚਰਜ) ਬਣਾਈ ਹੈ । ਉਸ ਮਾਲਕ ਦਾ ਇਹ ਅਜੀਬ ਨਜ਼ਾਰਾ ਕੋਈ ਜਾਣ ਨਹੀਂ ਸਕਦਾ । ਇਸ ਲਈ ਕੋਈ ਤਾਂ ਇਸ ਨੂੰ ਨਾਸਵੰਤ ਮੰਨਦਾ ਹੈ ਤੇ ਕੋਈ ਹਮੇਸ਼ਾਂ ਕਾਇਮ ਰਹਿਣ ਵਾਲਾ । (ਕਿਸੇ ਦਾ ਵਡਾ ਵਡੇਰਾ ਮਰਦਾ ਹੈ ਤਾਂ ਵੀ ਪੁਤ੍ਰ ਟਿਕਿਆ ਰਹਿਣ ਵਾਲਾ ਮੌਤ ਨੂੰ ਭੁਲਾ ਕੇ ਮੰਨਦਾ ਹੈ) । ਇਸ ਝੂਠੇ ਨਾਸਵੰਤ ਸਰੀਰ ਨੂੰ ਇਨਸਾਨ ਸਚਾ ਤੇ ਕਾਇਮ ਰਹਿਣ ਵਾਲਾ ਸਮਝਦਾ ਹੈ । ਇਕ ਰਾਮ ਦੀ ਸ਼ਰਨ ਤੋਂ ਬਿਨਾਂ ਬਾਕੀ ਸਭ ਨਾਸਵੰਤ ਜਾਣੋ ॥੨॥੨॥

## ਗਉੜੀ ਮਹਲਾ ੯ ॥ (ਪੰਨਾ ੨੧੯)

**ਪ੍ਰਾਨੀ ਕਉ ਹਰਿ ਜਸੁ ਮਨਿ ਨਹੀ ਆਵੈ ॥**

**ਅਹਿਨਿਸਿ ਮਗਨੁ ਰਹੈ ਮਾਇਆ ਮੈ ਕਹੁ ਕੈਸੇ ਗੁਨ ਗਾਵੈ ॥੧॥ਰਹਾਉ॥**

ਇਸ ਜੀਵ ਨੂੰ ਹਰੀ ਦਾ ਜਸ (ਸਿਫ਼ਤ ਸਲਾਹ ਕਰਨੀ) ਮਨ ਵਿਚ ਯਾਦ ਨਹੀਂ ਆਂਵਦਾ ਕਿਉਂ ਕਿ ਇਹ ਰਾਤ

ਦਿਨ ਮਾਇਆ ਦੇ ਮੋਹ ਵਿਚ ਮਸਤ ਰਹਿੰਦਾ ਹੈ, ਫਿਰ ਦਸੋ ਕਿ ਇਹ ਪ੍ਰਭੂ ਦੇ ਗੁਣ ਕਿਸ ਤਰ੍ਹਾਂ ਗਾ ਸਕਦਾ ਹੈ ? ਭਾਵੇਂ ਮਾਇਆ ਦਾ ਮੋਹ ਜਾਂ ਪੁਤ੍ਰ ਮਿਤ੍ਰ ਸਭ ਝੂਠੇ ਹਨ ਪਰ ਇਹ ਇਨ੍ਹਾਂ ਦੇ ਪਿਆਰ ਵਿਚ ਬਧਾ ਰਹਿੰਦਾ ਹੈ ਪ੍ਰੰਤੂ ਜੋ ਪ੍ਰਮੇਸ਼ਰ ਭਗਤੀ, ਮੁਕਤੀ ਦਾ ਦਾਤਾ ਹੈ ਉਸਨੂੰ ਇਹ ਵਿਸਾਰ ਬੈਠਾ ਹੈ । ਕੋਈ ਕ੍ਰੋੜਾਂ ਵਿਚੋਂ ਇਕ (ਵਿਰਲਾ) ਹੀ ਪਮੇਸ਼ਰ ਦੀ ਬੰਦਗੀ ਵਿਚ ਲਗਦਾ ਹੈ ॥੨॥੩॥

**ਗਉੜੀ ਮਹਲਾ ੯ ॥ (ਪੰਨਾ ੨੧੯)**

**ਸਾਧੋ ਇਹੁ ਮਨੁ ਗਹਿਓ ਨ ਜਾਈ ॥**

**ਚੰਚਲ ਤ੍ਰਿਸਨਾ ਸੰਗਿ ਬਸਤੁ ਹੈ ਯਾਤੇ ਥਿਰੁ ਨ ਰਹਾਈ ॥੧॥ਰਹਾਉ॥**

ਹੇ ਸੰਤੋ ! ਇਹ ਮਨ ਟਿਕਾਓ ਵਿਚ ਨਹੀਂ ਰਹਿੰਦਾ (ਕਾਬੂ ਨਹੀਂ ਰਹਿੰਦਾ) । ਜਿਹੜੀ ਦੁਨੀਆਵੀ ਪਦਾਰਥਾਂ ਦੀ ਤ੍ਰਿਸ਼ਨਾ (ਭੁਖ) ਹੈ ਉਹ ਇਸ ਮਨ ਨਾਲ ਵਸਦੀ ਹੈ ਜਿਸ ਕਰਕੇ ਇਹ ਟਿਕ ਨਹੀਂ ਸਕਦਾ । ਕ੍ਰੋਧ ਕਿਸੇ ਦੇ ਵਸ ਨਹੀਂ ਆਉਂਦਾ ਤੇ ਇਸ ਕ੍ਰੋਧ (ਗੁੱਸਾ) ਦਾ ਰੋਕਣਾ ਬੜਾ ਮੁਸ਼ਕਲ ਹੈ । ਜਦੋਂ ਪ੍ਰਭੂ ਦੀ ਕਿਰਪਾ ਹੋਵੇ ਤਾਂ ਸਭ ਕੁਝ ਸੰਵਰ ਜਾਂਦਾ ਹੈ ॥੨॥੪॥

**ਗਉੜੀ ਮਹਲਾ ੯ ॥ (ਪੰਨਾ ੨੧੯)**

**ਸਾਧੋ ਗੋਬਿੰਦ ਕੇ ਗੁਨ ਗਾਵਉ ॥**

**ਮਾਨਸ ਜਨਮੁ ਅਮੋਲਕੁ ਪਾਇਓ ਬਿਰਥਾ ਕਾਹਿ ਗਵਾਵਉ ॥੧॥ਰਹਾਉ॥**

ਹੇ ਸਾਧ ਜਨੋ ! ਪ੍ਰਮੇਸ਼ਰ ਦੇ ਗੁਣ ਗਾਇਨ ਕਰੋ ਕਿਉਂਕਿ ਇਹ ਮਨੁੱਖਾ ਜਨਮ ਬੜਾ ਕੀਮਤੀ (ਅਮੋਲਕ) ਹੈ, ਇਸ ਨੂੰ ਅਜਾਂਈ ਵਿਅਰਥ ਨਾ ਗਵਾਉ । ਜਿਸ ਪ੍ਰਭੂ ਨੇ ਪਾਪੀਆਂ ਨੂੰ ਪਵਿਤ੍ਰ ਕੀਤਾ ਹੈ ਤੇ ਹਰ ਤਰ੍ਹਾਂ ਦਾ ਡਰ ਦੂਰ ਕੀਤਾ ਹੈ, ਉਸਨੂੰ ਕਿਉਂ ਭੁਲਾਂਦੇ ਹੋ । ਹੰਕਾਰ ਤੇ ਮਾਇਆ ਮੋਹ ਨੂੰ ਤਿਆਗ ਕੇ, ਗੁਰੂ ਦੀ ਸਿਖਿਆ ਲੈ ਕੇ, ਮੁਕਤੀ ਦਾ ਰਸਤਾ ਪਾ ਸਕਦੇ ਹਾਂ ॥੨॥੫॥

**ਗਉੜੀ ਮਹਲਾ ੯ ॥ (ਪੰਨਾ ੨੧੯)**

**ਕੋਊ ਮਾਈ ਭੂਲਿਓ ਮਨੁ ਸਮਝਾਵੈ ॥**

**ਬੇਦ ਪੁਰਾਨ ਸਾਧ ਮਗ ਸੁਨਿ ਕਰਿ ਨਿਮਖ ਨ ਹਰਿ ਗੁਨ ਗਾਵੈ ॥੧॥ਰਹਾਉ॥**

ਹੇ ਮਾਈ ! ਕੋਈ ਵਿਰਲਾ ਹੀ ਇਸ ਭੁਲੇ ਹੋਏ ਮਨ ਨੂੰ ਸਮਝਾਉਂਦਾ ਹੈ । ਵੇਦ ਪੁਰਾਣਾਂ ਨੂੰ ਪੜ੍ਹ ਕੇ ਜਾਂ ਸੰਤ ਜਨਾਂ ਤੋਂ ਪ੍ਰਮੇਸ਼ਰ ਦਾ ਰਸਤਾ ਸੁਣ ਕੇ ਪਲ ਵਾਸਤੇ (ਅਖ ਦੇ ਫਰਕਣ ਜਿਨਾਂ ਚਿਰ) ਵੀ ਪ੍ਰਮੇਸ਼ਰ ਦੇ ਗੁਣ ਨਹੀਂ ਗਾਉਂਦਾ ਹੈ । ਇਹ ਇਨਸਾਨ ਮਾਇਆ ਦੇ ਮੋਹ ਕਰਕੇ ਇਸ ਮਨੁੱਖਾ ਜਨਮ ਨੂੰ ਐਵੇ ਹੀ ਗੁਆ ਦਿੰਦਾ ਹੈ । ਜਿਸ ਮਨੁੱਖ ਦੇ ਦਿਲ ਵਿਚ ਪ੍ਰਮੇਸ਼ਰ ਵਸਦਾ ਹੈ ਉਹ ਮੁਕਤੀ ਪਾ ਲੈਂਦਾ ਹੈ ॥੨॥੬॥

**ਗਉੜੀ ਮਹਲਾ ੯ ॥ (ਪੰਨਾ ੨੧੯)**

**ਸਾਧੋ ਰਾਮ ਸਰਨਿ ਬਿਸਰਾਮਾ ॥**

**ਬੇਦ ਪੁਰਾਨ ਪੜੇ ਕੋ ਇਹ ਗੁਨ ਸਿਮਰੇ ਹਰਿ ਕੋ ਨਾਮਾ ॥੧॥ਰਹਾਉ॥**

ਹੇ ਸੰਤ ਜਨੋ ! ਜੇ ਸਦਾ ਸੁਖ ਚਾਹੁੰਦੇ ਹੋ ਤਾਂ ਪ੍ਰਮੇਸ਼ਰ ਦੀ ਸ਼ਰਨ ਲਵੋ । ਵੇਦਾਂ ਪੁਰਾਣਾਂ ਦੇ ਪੜ੍ਹਨ ਦਾ ਇਹੋ ਹੀ ਫ਼ਾਇਦਾ ਹੈ (ਗੁਣ ਹੈ) ਕਿ ਮਨੁੱਖ ਪ੍ਰਮੇਸ਼ਰ ਦਾ ਨਾਮ ਸਿਮਰਨ ਕਰਨ ਲਗ ਪੈਂਦਾ ਹੈ । ਇਹ ਮਨੁੱਖ ਮਾਇਆ ਦੇ ਮੋਹ ਵਿਚ ਲਗ ਕੇ ਵਿਕਾਰਾਂ ਵਿਚ ਲਗਾ ਰਹਿੰਦਾ ਹੈ ਪ੍ਰੰਤੂ ਜੋ ਖ਼ੁਸ਼ੀ ਗ਼ਮੀ ਤੋਂ ਉੱਪਰ ਉਠਦਾ ਹੈ ਉਹ ਪ੍ਰਭੂ ਦਾ ਰੂਪ ਹੋ ਜਾਂਦਾ ਹੈ । ਫਿਰ ਐਸਾ ਮਨੁੱਖ ਦੁਖ ਸੁਖ ਤੋਂ ਮੁਕਤ ਹੋ ਕੇ ਗਿਆਨਵਾਨ ਹੋ ਜਾਂਦਾ ਹੈ ॥੩॥੭॥

**ਗਉੜੀ ਮਹਲਾ ੯ ॥ (ਪੰਨਾ ੨੨੦)**

**ਮਨ ਰੇ ਕਹਾ ਭਇਓ ਤੈ ਬਉਰਾ ॥**

**ਅਹਿਨਿਸਿ ਅਉਧ ਘਟੈ ਨਹੀ ਜਾਨੈ ਭਇਓ ਲੋਭ ਸੰਗਿ ਹਉਰਾ ॥੧॥ਰਹਾਉ॥**

ਹੇ ਮਨ ! ਤੂੰ ਕਿਉਂ ਕਮਲਾ ਹੋਇਆ ਫਿਰਦਾ ਹੈਂ? (ਮਾਇਆ ਦੇ ਮੋਹ ਵਿਚ) । ਤੂੰ ਜਾਣਦਾ ਨਹੀਂ ਹੈਂ ਕਿ ਮਾਇਆ ਦੇ ਲਾਲਚ ਵਿਚ ਤੂੰ ਹੌਲਾ ਹੁੰਦਾ ਜਾਂਦਾ ਹੈ ਤੇ ਰਾਤ ਦਿਨ ਤੇਰੀ ਉਮਰ ਘਟਦੀ ਜਾਂਦੀ ਹੈ । ਇਹ ਸਰੀਰ ਤੇ ਸੁੰਦਰ ਇਸਤ੍ਰੀ, ਜਿਨ੍ਹਾਂ ਨੂੰ ਤੂੰ ਆਪਣਾ ਸਮਝਦਾ ਹੈ, ਉਹ ਤੇਰੇ ਨਹੀਂ ਹਨ । ਤੂੰ ਇਹ ਅਮੋਲਕ ਜੀਵਨ ਗੋਬਿੰਦ ਦੇ ਨਾਮ ਬਿਨਾਂ ਅਜਾਂਈ ਗੁਆ ਰਿਹਾ ਹੈ । ਅਸਲ ਸੁਖ ਤਾਂ ਰਾਮ ਨਾਮ ਸਿਮਰਨ ਵਿਚ ਹੀ ਹੈ ॥੩॥੯॥

**ਗਉੜੀ ਮਹਲਾ ੯ ॥ (ਪੰਨਾ ੨੨੦)**

**ਨਰ ਅਚੇਤ ਪਾਪ ਤੇ ਡਰ ਰੇ ॥**

**ਦੀਨ ਦਇਆਲ ਸਗਲ ਭੈ ਭੰਜਨ ਸਰਨਿ ਤਾਹਿ ਤੁਮ ਪਰੁਰੇ ॥੧॥ਰਹਾਉ॥**

ਹੇ ਬੇਸਮਝ ਇਨਸਾਨ ! ਤੂੰ ਪਾਪ ਕਰਨ ਤੋਂ ਡਰਿਆ ਕਰ । ਤੂੰ ਉਸ ਮਾਲਕ ਦੀ ਸ਼ਰਨ ਵਿਚ ਕਿਉਂ ਨਹੀਂ ਜਾਂਦਾ, ਜੋ ਗ਼ਰੀਬਾਂ ਉਤੇ ਦਇਆ ਕਰਦਾ ਹੈ ਤੇ ਸਾਡੇ ਸਾਰੇ ਡਰ ਦੂਰ ਕਰਦਾ ਹੈ? ਜਿਸ ਪ੍ਰਭੂ ਦੇ ਗੁਣ ਵੇਦ ਪੁਰਾਨ ਗਾਉਂਦੇ ਹਨ ਤੇ ਜੋ ਨਾਮ ਜਗਤ ਵਿਚ ਪਵਿਤ੍ਰ ਹੈ ਉਸ ਨੂੰ ਸਿਮਰ ਕੇ ਪਾਪ ਦੂਰ ਕਰ ਲਉ । ਤੂੰ ਕਿਰਪਾ ਸਾਗਰ ਪ੍ਰਮੇਸ਼ਰ ਦਾ ਨਾਮ ਜਪ ਕੇ ਇਸ ਸੰਸਾਰ ਸਮੁੰਦ੍ਰ ਤੋਂ ਤਰ ਸਕਦਾ ਹੈਂ ॥੨॥੯॥੨੫੧॥

**ਰਾਗੁ ਗਉੜੀ ਅਸਟਪਦੀਆ ਮਹਲਾ ੧ ॥**

**ਇਨ ਬਿਧਿ ਰਾਮ ਰਮਤ ਮਨੁ ਮਾਨਿਆ ॥**

**ਗਿਆਨ ਅੰਜਨੁ ਗੁਰ ਸਬਦਿ ਪਛਾਨਿਆ ॥੧॥ਰਹਾਉ॥**

ਹੇ ਸਿਧ ਜਨੋ ! ਜਿਹੜਾ ਪ੍ਰਮੇਸ਼ਰ ਸਾਰਿਆਂ ਵਿਚ ਮਿਲਿਆ ਹੋਇਆ ਹੈ, ਮੇਰਾ ਮਨ ਐਸੇ ਰਾਮ ਦੀ ਪ੍ਰੀਤੀ ਵਿਚ ਲਗ ਗਿਆ ਹੈ । ਐਸੇ ਪ੍ਰਭੂ ਨੂੰ ਗੁਰਾਂ ਦੇ ਉਪਦੇਸ਼ (ਸ਼ਬਦ) ਦੁਆਰਾ ਗਿਆਨ ਦਾ ਸੁਰਮਾ ਅੱਖਾਂ ਵਿਚ ਪਾ ਕੇ ਪਛਾਣ ਲਿਆ ਹੈ । ਨਾਮ ਦੀ ਵੀਚਾਰ ਨਾਲ ਤ੍ਰਿਕੁਟੀ ਛੁਟ ਗਈ ਹੈ ਤੇ ਕਿਰਪਾਲੂ ਪ੍ਰਮੇਸ਼ਰ ਦੇ ਰੂਪ ਵਿਚ ਟਿਕ ਗਏ ਹਾਂ । (ਜੋ ਮਾਰਗ ਦੀਆਂ ਤਿੰਨ ਕੜੀਆਂ ਹਨ) ਜਦ ਪ੍ਰਮੇਸ਼ਰ ਦੀ ਕਿਰਪਾ ਦ੍ਰਿਸ਼ਟੀ ਹੋਈ ਤਾਂ ਵਿਸ਼ਿਆਂ ਵਲੋਂ

ਮਨ ਨੂੰ ਰੋਕ ਲਿਆ ਹੈ । ਪ੍ਰਭੂ ਦੇ ਪ੍ਰੇਮ ਵਿਚ ਗੁਰ ਉਪਦੇਸ਼ ਨੂੰ ਜਪ ਕੇ ਮਨ ਪ੍ਰਮੇਸ਼ਰ ਵਿਚ ਲਗ ਗਿਆ ਹੈ ਅਤੇ ਜਮਾਂ ਦਾ ਡਰ ਦੂਰ ਹੋ ਗਿਆ ਹੈ । ਹੇ ਗੁਰੂ ! ਅਸੀਂ ਆਪ ਤੋਂ ਬਿਨਾਂ ਕਿਸੇ ਹੋਰ ਦੀ ਚਰਨੀ ਕਿਉਂ ਲਗੀਏ ? ਗੁਰਾਂ ਦੀ ਸਿਖਿਆ ਰਾਹੀਂ ਗਿਆਨ ਹੋ ਗਿਆ ਹੈ ਤੇ ਹੰਕਾਰ ਦੂਰ ਹੋ ਗਿਆ ਹੈ । ਉਸ ਤੋਂ ਬਿਨਾਂ ਨਾ ਕੋਈ ਪੰਡਿਤ ਜਾਂ ਸਿਆਣਾ ਹੈ ਪ੍ਰੰਤੂ ਹੁਕਮ ਨੂੰ ਪਛਾਣ ਕੇ ਅਸੀਂ ਸਹਜ ਵਿਚ ਸਮਾ ਗਏ ਹਾਂ ॥੮॥੧॥

**ਗਉੜੀ ਗੁਆਰੇਰੀ ਮਹਲਾ ੧ ॥ (ਪੰਨਾ ੨੨੧)**

**ਚਤੁਰਾਈ ਨਹ ਚੀਨਿਆ ਜਾਇ ॥**

**ਬਿਨੁ ਮਾਰੇ ਕਿਉ ਕੀਮਤਿ ਪਾਇ ॥੧॥ਰਹਾਉ॥**

ਹੇ ਭਾਈ ! ਆਪਣੀ ਅਕਲ ਜਾਂ ਚਤਰਾਈ ਨਾਲ ਪ੍ਰਮੇਸ਼ਰ ਨੂੰ ਨਹੀਂ ਜਾਣਿਆ ਜਾਂਦਾ ਹੈ । ਮਨ ਦੇ ਮਾੜੇ ਖ਼ਿਆਲਾਂ ਨੂੰ ਮਾਰੇ ਬਿਨਾਂ ਪ੍ਰਮੇਸ਼ਰ ਦੇ ਸਚ ਸਰੂਪ ਦੀ ਕੀਮਤ ਕਿਸ ਤਰ੍ਹਾਂ ਪਾ ਸਕਦੇ ਹਾਂ, ਇਹ ਮਨ (ਹਾਥੀ ਵਾਂਗੂ) ਸਤਸੰਗ ਵਿਚ ਹੀ ਕਾਬੂ ਆਉਂਦਾ ਹੈ । ਆਪਣੇ ਭਗਤਾਂ ਨੂੰ ਪ੍ਰਭੂ ਆਪ ਵਿਕਾਰਾਂ ਤੋਂ ਬਚਾਂਦਾ ਹੈ । ਗੁਰੂ ਦੀ ਸਿਖਿਆ ਰਾਹੀਂ ਤ੍ਰਿਸ਼ਨਾ ਦੀ ਅੱਗ ਬੁਝ ਸਕਦੀ ਹੈ । ਜੋ ਆਤਮਕ ਮੌਤ ਮਰ ਗਿਆ ਹੈ ਉਸਨੂੰ ਕੌਣ ਮਾਰ ਸਕਦਾ ਹੈ । ਜਿਸ ਨੇ ਸਚ ਨੂੰ ਸਮਝਿਆ ਹੈ ਉਹ (ਸਹਜਿ) ਸੁਖ ਨੂੰ ਪਛਾਣ ਸਕਦਾ ਹੈ । ਸਚ ਨੂੰ ਧਾਰਨ ਕਰਨ ਨਾਲ ਤਨ ਮਨ ਪਵਿਤ੍ਰ ਹੋ ਜਾਂਦਾ ਹੈ ਸੋ ਸਾਨੂੰ ਵੀ ਰੋਜ਼ ਹਰੀ ਨੂੰ ਯਾਦ ਕਰਨਾ ਚਾਹੀਦਾ ਹੈ ॥੯॥੨॥

**ਗਉੜੀ ਗੁਆਰੇਰੀ ਮਹਲਾ ੧ ॥ (ਪੰਨਾ ੨੨੨)**

**ਨਿਰਗੁਣ ਰਾਮੁ ਗੁਣਹ ਵਸਿ ਹੋਇ ॥**

**ਆਪੁ ਨੀਵਾਰਿ ਬੀਚਾਰੇ ਸੋਇ ॥੧॥ਰਹਾਉ॥**

ਨਿਰਗੁਣ ਪ੍ਰਮੇਸ਼ਰ ਤਾਂ ਭਗਤੀ ਗਿਆਨ ਆਦਿਕ ਗੁਣਾਂ ਕਰਕੇ ਭਗਤਾਂ ਦੇ ਵਸ ਹੋ ਜਾਂਦਾ ਹੈ । ਪਰ ਉਹ ਮਨੁੱਖ ਭਗਤੀ ਤੇ ਗਿਆਨ ਨੂੰ ਪ੍ਰਾਪਤ ਕਰਦਾ ਹੈ ਜੋ ਹੰਕਾਰ ਨੂੰ ਮਾਰ ਕੇ ਸਚ ਝੂਠ ਦਾ ਵੀਚਾਰ ਕਰਦਾ ਹੈ । ਮਨ ਤਾਂ ਖੋਟੀ ਮਤ ਦੇ ਵਸ ਹੁੰਦਾ ਹੈ ਪਰ ਗੁਰਾਂ ਦੇ ਉਪਦੇਸ਼ ਰਾਹੀਂ ਇਹ ਪ੍ਰਮੇਸ਼ਰ ਦੇ ਨਾਲ ਇਕ ਰੂਪ ਹੁੰਦਾ ਹੈ । ਭੁੱਲਾ ਮਨ ਤਾਂ ਮਾਇਆ ਵਿਚ ਮਸਤ ਰਹਿੰਦਾ ਹੈ । ਇਹ ਦੁਨੀਆਂ ਦੇ ਪਦਾਰਥਾਂ ਨੂੰ (ਹਾਥੀ ਘੋੜੇ), ਚਾਹੁੰਦਾ ਹੈ ਸੋ ਵਿਸ਼ੇ ਰੂਪ ਜੂਏ ਦੀ ਖੇਡ ਵਿਚ ਜੀਵ ਜੀਵਨ ਦੀ ਬਾਜੀ ਹਾਰ ਜਾਂਦਾ ਹੈ । ਪ੍ਰੰਤੂ ਪ੍ਰਭੂ ਦੇ ਨਾਮ ਜਾਪ ਕਰਕੇ ਸੁਖ ਪਾਈਦਾ ਹੈ ਜੋ ਗੁਰਾਂ ਦੁਆਰੇ ਮਿਲਦਾ ਹੈ । ਸਚੇ ਨਾਮ ਵਿਚ ਰਤੇ ਮਨੁੱਖ ਹਰੀ ਦੇ ਗੁਣਾਂ ਨੂੰ ਗਾਉਂਦੇ ਹਨ ਤੇ ਸਚ ਵਿਚ ਸਮਾ ਜਾਂਦੇ ਹਨ ॥੮॥੩॥

**ਗਉੜੀ ਗੁਆਰੇਰੀ ਮਹਲਾ ੧ ॥ (ਪੰਨਾ ੨੨੨)**

**ਐਸਾ ਜਗੁ ਦੇਖਿਆ ਜੂਆਰੀ ॥**

**ਸਭਿ ਸੁਖ ਮਾਗੈ ਨਾਮੁ ਬਿਸਾਰੀ ॥੧॥ਰਹਾਉ॥**

ਮੈਂ ਐਸਾ ਛਲੀਆ (ਜੂਆਰੀ) ਜਗਤ ਦੇਖਿਆ ਹੈ ਜੋ ਨਾਮ ਨੂੰ ਵਿਸਾਰ ਕੇ ਸਾਰੇ ਸੁਖ ਚਾਹੁੰਦਾ ਹੈ । ਆਦਮੀ ਧੁਰ ਤੋਂ ਲਿਖੇ ਕਰਮ ਕਮਾਂਦਾ ਹੈ ਪਰ ਹਉਮੈਂ ਕਰਕੇ ਸੁਖ ਨਹੀਂ ਮਿਲਦਾ । ਗੁਰਮੁਖਾਂ ਨੂੰ ਤਾਂ ਸਹਜ ਸੁਭਾਇ ਹੀ ਪ੍ਰਮੇਸ਼ਰ ਨਜ਼ਰ ਆ ਜਾਂਦਾ ਹੈ । ਕਿਉਂਕਿ ਉਨ੍ਹਾਂ ਦੀ ਪ੍ਰੀਤੀ ਪ੍ਰਭੂ ਸੇਵਾ ਵਿਚ ਹੈ । ਪ੍ਰੰਤੂ ਸਭ ਕੁਝ ਪ੍ਰਭੂ ਆਪ ਕਰਵਾ

ਰਿਹਾ ਹੈ ਤੇ ਗੁਰ ਸ਼ਬਦ ਰਾਹੀਂ ਮਨ ਦੀ ਤ੍ਰਿਸ਼ਨਾ ਦੂਰ ਹੁੰਦੀ ਹੈ ਤੇ ਗੁਰਾਂ ਦੀ ਮਤ ਧਾਰਨ ਕਰਕੇ ਹੀ ਪ੍ਰਮੇਸ਼ਰ ਦੇ ਗੁਣ ਬਾਣੀ ਰਾਹੀਂ ਗਾਏ ਜਾ ਸਕਦੇ ਹਨ । ਜੇ ਪ੍ਰਭੂ ਦੀ ਨਦਰਿ ਸੁਵੱਲੀ ਹੋਵੇ ਤਾਂ ਨਾਮ ਦੀ ਪ੍ਰਾਪਤੀ ਹੋ ਸਕਦੀ ਹੈ ਤੇ ਆਦਮੀ ਆਪਣੇ ਅਸਲੇ ਦੀ ਪਹਿਚਾਨ ਕਰਦਾ ਹੈ ਦੁਖ ਸੁਖ ਦੋਵੇਂ ਅਕਾਲ ਪੁਰਖ ਦੇ ਹੁਕਮ ਵਿਚ ਹਨ ਸੋ ਪ੍ਰਭੂ ਨਾਲ ਪ੍ਰੀਤੀ ਲਾਣੀ ਚਾਹੀਦੀ ਹੈ ॥੯॥੪॥

**ਗਉੜੀ ਮਹਲਾ ੧ ॥ (ਪੰਨਾ ੨੨੩)**

**ਦੂਜਾ ਕਉਣੁ ਕਹਾ ਨਹੀਂ ਕੋਈ ॥**

**ਸਭ ਮਹਿ ਏਕੁ ਨਿਰੰਜਨੁ ਸੋਈ ॥੧॥ਰਹਾਉ॥**

ਹੇ ਸਿਧ ਜਨੋ ! ਇਕ ਪ੍ਰਭੂ ਹੀ ਮਾਇਆ ਤੋਂ ਰਹਿਤ ਸਾਰਿਆਂ ਵਿਚ ਲਗਾਤਾਰ ਮਿਲਿਆ ਹੋਇਆ ਹੈ । ਦੂਜਾ ਕੋਈ ਹੈ ਹੀ ਨਹੀਂ ਸੋ ਮੈਂ ਹੋਰ ਕਿਸਨੂੰ ਕਥਨ ਕਰਾਂ । ਪ੍ਰਮੇਸ਼ਰ ਤੋਂ ਇਲਾਵਾ ਤਾਂ ਮਾਇਆ ਹੀ ਹੈ ਜਿਸ ਕਰਕੇ ਇਨਸਾਨ ਕਾਮ ਕ੍ਰੋਧ ਵਿਚ ਪੈ ਕੇ ਨਾਸ ਹੁੰਦੇ ਹਨ । ਭੈੜੀ ਮਤ ਦੇ ਕਾਰਨ ਆਦਮੀ ਜੰਮਦਾ ਮਰਦਾ ਹੈ । ਸੂਰਜ ਚੰਦ੍ਰਮਾਂ ਵਿਚ ਵੀ ਪ੍ਰਭੂ ਦਾ ਹੀ ਚਾਨਣਾ ਹੈ । ਪ੍ਰਭੂ ਦੀ ਕਿਰਪਾ ਕਰਕੇ ਗੁਰਾਂ ਦੀ ਰਾਹੀਂ ਇਕ ਪ੍ਰਮੇਸ਼ਰ ਨੂੰ ਪਛਾਣਿਆ ਹੈ । ਉਸ ਦਾ ਹੀ ਹੁਕਮ ਸਾਰੇ ਲੋਕਾਂ ਵਿਚ ਚਲਦਾ ਹੈ ਤੇ ਉਸ ਤੋਂ ਹੀ ਸਾਰਾ ਸੰਸਾਰ ਪੈਦਾ ਹੋਇਆ ਹੈ । ਇਹ ਸਮਝ ਕੇ ਪ੍ਰਭੂ ਦੇ ਗੁਣ ਗਾਣੇ ਚਾਹੀਦੇ ਹਨ ॥੯॥੫॥

**ਗਉੜੀ ਮਹਲਾ ੧ ॥ (ਪੰਨਾ ੨੨੩)**

**ਐਸਾ ਜੋਗੀ ਜੁਗਤਿ ਬੀਚਾਰੈ ॥**

**ਪੰਚ ਮਾਰਿ ਸਾਚੁ ਉਰਿਧਾਰੈ ॥੧॥ਰਹਾਉ॥**

ਹੇ ਸਿਧੋ ! ਜਿਹੜਾ ਜੋਗੀ ਕਾਮ ਆਦਿਕ ਪੰਚਾਂ ਨੂੰ ਮਾਰ ਕੇ ਹਿਰਦੇ ਅੰਦਰ ਸਚ ਨੂੰ ਧਾਰਨ ਕਰਦਾ ਹੈ, ਐਸਾ ਜੋਗੀ ਹੀ ਵਾਹਿਗੁਰੂ ਨਾਲ ਜੁੜਨ ਦੀ ਜੁਗਤੀ ਨੂੰ ਜਾਣ ਸਕਦਾ ਹੈ । ਜੋ ਕਰਮਾਂ ਕਾਂਡਾ ਵਿਚ ਲਗਾ ਹੈ ਉਹ ਮੁਕਤੀ ਦੇ ਭੇਦ ਨੂੰ ਕਚਾ ਹੋਣ ਕਰਕੇ ਕੀ ਜਾਣੈ? ਜਿਹੜਾ ਸਚ ਨੂੰ ਅੰਦਰ ਵਸਾਂਦਾ ਹੈ ਉਹ ਹੀ ਸਚ ਦੀ ਕੀਮਤ ਪਾਂਦਾ ਹੈ । ਓਹ ਗਿਆਨ ਧਿਆਨ ਦੀ ਜੁਗਤੀ ਨਾਲ ਸਚ ਵਿਚ ਜਾਗਦਾ ਹੈ । ਗੁਰਾਂ ਦੀ ਕਿਰਪਾ ਨਾਲ ਹੀ ਹਉਮੈਂ ਨੂੰ ਮਾਰ ਕੇ ਮੁਕਤੀ ਪਾਈਦੀ ਹੈ । ਐਸਾ ਮਨੁੱਖ ਵਾਹਿਗੁਰੂ ਨਾਲ ਪ੍ਰੇਮ ਪਾ ਕੇ ਮਾਨੋ ਜਪ ਤਪ ਤੇ ਪਾਠ ਕਰ ਲੈਂਦਾ ਹੈ ॥੯॥੬॥

**ਗਉੜੀ ਮਹਲਾ ੧ ॥ (ਪੰਨਾ ੨੨੩)**

**ਜੋਗੀ ਕਉ ਕੈਸਾ ਡਰੁ ਹੋਇ ॥**

**ਰੂਖਿ ਬਿਰਖਿ ਗ੍ਰਿਹਿ ਬਾਹਰਿ ਸੋਇ ॥੧॥ਰਹਾਉ॥**

ਜੋ ਮਨੁੱਖ ਉਸ ਪ੍ਰਭੂ ਨੂੰ ਬਾਹਰ ਅੰਦਰ ਸਭ ਜਗ੍ਹਾ ਮਿਲਿਆ ਹੋਇਆ ਸਮਝਦੇ ਹਨ, ਐਸੇ ਜੋਗੀ ਨੂੰ (ਪ੍ਰਮੇਸ਼ਰ ਨਾਲ ਜੁੜਨ ਵਾਲੇ ਨੂੰ) ਕਿਸ ਤਰ੍ਹਾਂ ਦਾ ਡਰ ਹੋ ਸਕਦਾ ਹੈ? ਜੋ ਜੋਗੀ ਖਿਮਾ, ਸਤ ਸੰਤੋਖ ਦਾ ਵਰਤ ਰਖਦਾ ਹੈ ਉਹ ਮੁਕਤੀ ਨੂੰ ਪਾਂਦਾ ਹੈ । ਐਸਾ ਜੋਗੀ ਮਾਇਆ ਰਹਿਤ ਪ੍ਰਭੂ ਨੂੰ ਧਿਆਂਵਦਾ ਹੈ, ਮੌਤ ਦਾ ਡਰ ਤਿਆਗ ਕੇ ਅਮਰ ਹੋ ਜਾਂਦਾ ਹੈ । ਉਹ ਪ੍ਰੇਮਸ਼ਰ ਨੂੰ ਅੰਦਰ ਬਾਹਰ ਦੇਖਦਾ ਹੈ ਇਕੋ ਜਿਹਾ, ਤੇ ਗੁਰਾਂ ਦੇ

ਉਪਦੇਸ਼ ਰਾਹੀਂ ਆਪਾ ਪਛਾਣਦਾ ਹੈ ਤੇ ਪ੍ਰਮੇਸ਼ਰ ਨੂੰ ਆਪਣੇ ਅੰਦਰ ਹੀ ਦੇਖਦਾ ਹੈ ਤੇ ਗੁਰ ਸ਼ਬਦ ਰਾਹੀਂ ਜੀਵਤ ਭਾਵ ਤੋਂ ਮਰਦਾ ਹੈ। ਐਸਾ ਮਨੁੱਖ ਕੋਈ ਵਿਰਲਾ ਹੀ ਸੰਸਾਰ ਤੋਂ ਨਿਰਾਸ਼ ਹੋ ਕੇ ਪ੍ਰਮੇਸ਼ਰ ਨੂੰ ਮਿਲਦਾ ਹੈ ॥੯॥੭॥

**ਗਉੜੀ ਮਹਲਾ ੧ ॥ (ਪੰਨਾ ੨੨੪)**

**ਦਰਸਨ ਦੇਖਿ ਭਈ ਮਤਿ ਪੂਰੀ ॥**

**ਅਠਸਠਿ ਮਜਨੁ ਚਰਨਹ ਧੂਰੀ ॥੧॥ਰਹਾਉ॥**

ਪ੍ਰਭੂ ਦੇ ਦਰਸ਼ਨ ਕਰਕੇ ਭਗਤ ਜਨਾਂ ਦੀ ਬੁਧ ਪੂਰੀ ਹੋ ਗਈ ਹੈ, ਐਸੇ ਭਗਤ ਜਨਾਂ ਦੀ ਚਰਨ ਧੂੜ ਲੈਣ ਨਾਲ ਅਠਾਹਠ ਤੀਰਥਾਂ ਦੇ ਮਾਨੋ ਇਸ਼ਨਾਨ ਬਰਾਬਰ ਹੁੰਦੀ ਹੈ। ਇਕ ਪ੍ਰਮੇਸ਼ਰ ਨਾਲ ਪ੍ਰੀਤੀ ਕਰਨ ਨਾਲ ਸੰਤੋਖ ਆ ਜਾਂਦਾ ਹੈ ਤੇ ਦੁਖਾਂ ਤੋਂ ਮੁਕਤ ਹੋ ਜਾਈਦਾ ਹੈ। ਪ੍ਰਭੂ ਤਾਂ ਹਰ ਜਗ੍ਹਾ ਇਕੋ ਜਿਹਾ ਵਰਤ ਰਿਹਾ ਹੈ ਪ੍ਰੰਤੂ ਇਹ ਸੋਝੀ ਗੁਰੂ ਤੋਂ ਹੁੰਦੀ ਹੈ (ਕਿਸੇ ਵਿਰਲੇ ਗੁਰਮੁਖ ਨੂੰ)। ਜਿਨ੍ਹਾਂ ਦੇ ਰਿਦੇ ਵਿਚ ਸਚਾ ਨਾਮ ਅਤੇ ਪ੍ਰੇਮ ਹੈ, ਅਸੀਂ ਉਨ੍ਹਾਂ ਦੇ ਦਾਸ ਹਾਂ ॥੯॥੮॥

**ਗਉੜੀ ਮਹਲਾ ੧ ॥ (ਪੰਨਾ ੨੨੪)**

**ਐਸਾ ਗਰਬੁ ਬੁਰਾ ਸੰਸਾਰੈ ॥**

**ਜਿਸੁ ਗੁਰੁ ਮਿਲੈ ਤਿਸੁ ਗਰਬੁ ਨਿਵਾਰੈ ॥੧॥ਰਹਾਉ॥**

ਜਿਵੇਂ ਬ੍ਰਹਮਾ ਨੇ ਹੰਕਾਰ ਕੀਤਾ ਸੀ ਤੇ ਪ੍ਰਮੇਸ਼ਰ ਨੂੰ ਨਹੀਂ ਸੀ ਜਾਣਿਆ, ਐਸਾ ਹੰਕਾਰ ਕਰਨਾ ਸੰਸਾਰ ਵਿਚ ਬੁਰਾ ਹੈ, ਪਰ ਜਿਸ ਨੂੰ ਗੁਰੂ ਦਾ ਮੇਲ ਹੋ ਜਾਂਦਾ ਹੈ, ਉਸ ਦਾ ਹੰਕਾਰ ਦੂਰ ਹੋ ਜਾਂਦਾ ਹੈ। ਜਿਵੇਂ ਬਲ ਰਾਜਾ ਨੇ ਮਾਇਆ ਦਾ ਹੰਕਾਰ ਕੀਤਾ ਸੀ ਤੇ ਪਤਾਲ ਵਿਚ ਸੁਟਿਆ ਗਿਆ ਸੀ। ਫਿਰ ਹਰੀ ਚੰਦ ਰਾਜਾ ਵੀ ਦਾਨ ਕਰਕੇ ਜਸ ਲੈਂਦਾ ਸੀ ਪਰ ਹੰਕਾਰ ਵਿਚ ਗੁਰੂ ਬਿਨਾਂ ਪ੍ਰਭੂ ਦਾ ਅੰਤ ਨਹੀਂ ਪਾ ਸਕਿਆ ਜਾਂ ਹਰਣਾਖਸ ਹੰਕਾਰ ਕਰਕੇ ਪ੍ਰਹਲਾਦ ਤੇ ਜ਼ੁਲਮ ਕਰਦਾ ਸੀ ਤੇ ਰਾਵਣ ਨੇ ਲੰਕਾ ਸੀਸ ਸਮੇਤ ਲੁਟਾ ਦਿੱਤੀ। ਇਸੇ ਤਰ੍ਹਾਂ ਪ੍ਰਮੇਸ਼ਰ ਨੇ ਦੈਂਤਾਂ ਨੂੰ ਮਾਰ ਕੇ ਸੰਤਾਂ ਨੂੰ ਤਾਰਿਆ ਹੈ। ਜਗਦੀਸ਼ ਤੋਂ ਬਿਨਾਂ ਹੋਰ ਕੋਈ ਰਖਿਆ ਨਹੀਂ ਕਰ ਸਕਦਾ ਤੇ ਗੁਰੂ ਦੀ ਅਗਵਾਈ ਬਗ਼ੈਰ ਹੰਕਾਰ ਨਹੀਂ ਜਾਂਦਾ। ਇਸ ਲਈ ਪ੍ਰਭੂ ਦੇ ਜਸ ਗਾ ਕੇ ਧਰਮ ਧੀਰਜ ਤੇ ਨਾਮ ਦੀ ਪ੍ਰਾਪਤੀ ਕਰ ਸਕਦੇ ਹਾਂ ॥੧੨॥੯॥

**ਗਉੜੀ ਮਹਲਾ ੧ ॥ (ਪੰਨਾ ੨੨੫)**

**ਕਿਆ ਪਹਿਰਉ ਕਿਆ ਓਢਿ ਦਿਖਾਵਉ ॥**

**ਬਿਨੁ ਜਗਦੀਸ ਕਹਾ ਸੁਖੁ ਪਾਵਉ ॥੧॥ਰਹਾਉ॥**

ਸਰੀਰ ਉਤੇ ਚੰਦਨ ਆਦਿ ਸੁਗੰਧੀਆਂ ਨੂੰ ਮਲਣਾ, ਰੇਸ਼ਮੀ ਕਪੜੇ ਪਹਿਨਣੇ ਪਰ ਪ੍ਰਭੂ ਦੇ ਨਾਮ ਬਿਨਾਂ ਸੁਖ ਨਹੀਂ ਮਿਲ ਸਕਦਾ। ਸੋ ਕਿਹੜੇ ਗਹਣੇ ਪਾਵਾਂ ਤੇ ਕਿਹੜੇ ਸੁੰਦਰ ਕਪੜੇ ਪਹਿਨਾਂ, ਕਿਉਂਕਿ ਇਨ੍ਹਾਂ ਦਾ ਨਾਮ ਬਗ਼ੈਰ ਕੋਈ ਲਾਭ ਨਹੀਂ ਤੇ ਸੁਖ ਨਹੀਂ ਮਿਲਦਾ। ਪ੍ਰਭੂ ਦੇ ਨਾਮ ਬਿਨਾਂ ਕੋਈ ਵੀ ਦੁਨੀਆਵੀ ਚੀਜਾਂ, ਸੁੰਦਰ ਨਾਰੀ ਜਾਂ ਸ਼ਿੰਗਾਰ ਆਦਿ ਸੁਖ ਨਹੀਂ ਦੇ ਸਕਦੀਆਂ। ਘੋੜੇ ਹਾਥੀ ਤੇ ਲਸ਼ਕਰ ਵੀ ਕੋਈ ਸੁਖ ਨਹੀਂ ਦਿੰਦੇ। ਜਗਦੀਸ਼ ਦੇ

ਨਾਮ ਬਿਨਾਂ ਰਿਧੀਆਂ ਸਿਧੀਆਂ ਵੀ ਕਿਸੇ ਕੰਮ ਨਹੀਂ ਆਉਂਦੀਆਂ । ਸਿਰਫ਼ ਗੁਰ ਉਪਦੇਸ਼ ਤੇ ਸ਼ਬਦ ਵੀਚਾਰ ਹੀ ਖੋਟੀ ਮਤ ਨੂੰ ਸਾੜ ਸਕਦੀ ਹੈ, ਤੇ ਹੰਕਾਰ ਨੂੰ ਤਿਆਗ ਕੇ ਪ੍ਰਮੇਸ਼ਰ ਨੂੰ ਜਾਣਿਆ ਜਾਂਦਾ ਹੈ ॥੮॥੧੦॥

**ਗਉੜੀ ਮਹਲਾ ੧ ॥ (ਪੰਨਾ ੨੨੫)**

**ਐਸਾ ਰਾਮ ਭਗਤੁ ਜਨ ਹੋਈ ॥**

**ਹਰਿ ਗੁਣ ਗਾਇ ਮਿਲੈ ਮਲੁ ਧੋਈ ॥੧॥ਰਹਾਉ॥**

ਇਕੁਰ ਦਾ ਰਾਮ ਦਾ ਭਗਤ ਦਾਸ ਹੁੰਦਾ ਹੈ; ਜਿਹੜਾ ਪ੍ਰਮੇਸ਼ਰ ਦੇ ਗੁਣ ਗਾ ਕੇ ਅੰਦਰ ਦੀ ਮੈਲ ਧੋ ਕੇ ਪ੍ਰਮੇਸ਼ਰ ਨਾਲ ਮਿਲ ਜਾਂਦਾ ਹੈ । ਭਗਤ ਤਾਂ ਇਕ ਪ੍ਰਮੇਸ਼ਰ ਦੀ ਸੇਵਾ ਕਰਦੇ ਹਨ ਤੇ ਕਿਸੇ ਦੂਸਰੇ ਨੂੰ ਨਹੀਂ ਜਾਣਦੇ । ਸੰਸਾਰੀ ਲੋਕਾਂ ਦਾ ਹਿਰਦਾ-ਕੋਲ ਪੁਠਾ ਹੋਇਆ ਹੈ ਅਤੇ ਖੋਟੀ ਮਤ ਕਰਕੇ ਸੰਸਾਰ ਤ੍ਰਿਸ਼ਨਾ ਦੀ ਅਗ ਵਿਚ ਸੜਦਾ ਹੈ ਪ੍ਰੰਤੂ ਗੁਰ ਸ਼ਬਦ ਨੂੰ ਵੀਚਾਰ ਕੇ ਬਚ ਸਕਦਾ ਹੈ । ਨਾਮ ਨੂੰ ਵਿਸਾਰ ਕੇ ਮਨੁੱਖ ਕਾਮ ਕ੍ਰੋਧ ਵਿਚ ਲਗ ਕੇ ਆਪਣੀ ਇਜ਼ਤ ਗਵਾ ਲੈਂਦੇ ਹਨ । ਪ੍ਰੰਤੂ ਗੁਰਮੁਖ ਹਰੀ ਦੇ ਗੁਣ ਗਾ ਕੇ ਛੁਟ ਗਏ ਹਨ । ਪ੍ਰਭੂ ਪਤੀ ਤੋਂ ਬਿਨਾਂ ਜੀਵ-ਰੂਪੀ ਇਸਤ੍ਰੀ ਕਦੀ ਵੀ ਨਹੀਂ ਤ੍ਰਿਪਤ ਹੁੰਦੀ । ਪ੍ਰਭੂ ਦੇ ਪ੍ਰੇਮ ਬਿਨਾਂ ਵੇਦਾਂ ਸ਼ਾਸਤ੍ਰਾਂ ਦਾ ਪਾਠ ਵੀ ਮਨ ਨੂੰ ਨਹੀਂ ਟਿਕਾਂਦਾ । ਪ੍ਰੰਤੂ ਪ੍ਰਮੇਸ਼ਰ ਦੇ ਨਾਮ ਰਸ ਨੂੰ ਪੀ ਕੇ ਜੋ ਮਨੁੱਖ ਰਜ ਗਿਆ ਹੈ, ਉਸ ਦਾ ਮਨ ਟਿਕ ਜਾਂਦਾ ਹੈ ॥੮॥੧੧॥

**ਗਉੜੀ ਮਹਲਾ ੧ ॥ (ਪੰਨਾ ੨੨੫)**

**ਤੂੰ ਮਨਿ ਹਰਿ ਜੀਉ ਤੂੰ ਮਨਿ ਸੂਖ ॥**

**ਨਾਮੁ ਬਿਸਾਰਿ ਸਹਹਿ ਜਮ ਦੂਖ ॥੧॥ਰਹਾਉ॥**

ਹੇ ਮਨ ! ਜੇਕਰ ਤੂੰ ਪ੍ਰਮੇਸ਼ਰ ਨਾਲ ਪ੍ਰੀਤ ਲਗਾ ਕੇ ਮੰਨਿਆ ਕਰੇਂਗਾ ਤਾਂ ਤੂੰ ਸੁਖ ਪਾਵੇਂਗਾ । ਪਰ ਨਾਮ ਨੂੰ ਵਿਸਾਰ ਕੇ ਤੂੰ ਜਮ ਦੇ ਦੁਖਾਂ ਨੂੰ ਸਹਾਰੇਂਗਾ । ਜਿਹੜਾ ਨਾਮ ਵਿਸਾਰ ਕੇ ਹਠ ਵਿਚ ਕਰਮ ਕਰਦਾ ਹੈ । ਉਹ ਮਗਰੋਂ ਪਛਤਾਂਦਾ ਹੈ । ਮਾਇਆ ਵਿਚ ਮਗਨ ਤਾਂ ਨਾਮ ਤੋਂ ਬਿਨਾਂ ਡੁਬਦੇ ਹਨ । ਦ੍ਵੈਤ-ਭਾਵਨਾ ਤੇ ਅਗਿਆਨ ਕਰਕੇ ਇਨਸਾਨ ਦੁਖੀ ਹੁੰਦਾ ਹੈ । ਉਸ ਮਨੁੱਖ ਦੀ ਉਸਤਤ ਹੁੰਦੀ ਹੈ ਜੋ ਗੁਰ ਸ਼ਬਦ ਸੁਣਾ ਕੇ ਸਹੀ ਰਸਤਾ ਦਿਖਾਂਦਾ ਹੈ । ਜਿਹੜਾ ਗੁਰਾਂ ਦੇ ਉਪਦੇਸ਼ ਰਾਹੀਂ ਅੰਮ੍ਰਿਤ (ਵਿਚਾਰ ਰੂਪ) ਨੂੰ ਪੀਂਦਾ ਹੈ, ਉਹ ਨਾਮ ਦੀ ਵਡਿਆਈ ਪਾਂਦਾ ਹੈ । ਹੇ ਪ੍ਰਭੂ ! ਤੇਰੇ ਨਾਮ ਤੋਂ ਬਿਨਾਂ ਜੀਵਨ ਕਿਸੇ ਕੰਮ ਨਹੀਂ ਤੇ ਨਾਮ ਵਿਚ ਰੰਗੇ ਹੋਏ ਇਜ਼ਤ ਪਾਂਦੇ ਹਨ ॥੮॥੧੨॥

**ਗਉੜੀ ਮਹਲਾ ੧ ॥ (ਪੰਨਾ ੨੨੬)**

**ਹਉ ਹਉ ਕਰਤ ਨਹੀ ਸਚੁ ਪਾਈਐ ॥**

**ਹਉਮੈ ਜਾਇ ਪਰਮਪਦੁ ਪਾਈਐ ॥੧॥ਰਹਾਉ॥**

ਹੰਕਾਰ ਕਰਨ ਨਾਲ ਅਸੀਂ ਸਚ ਨੂੰ ਨਹੀਂ ਪਾ ਸਕਦੇ । ਜਦੋਂ ਹੰਗਤਾ ਜਾਂਦੀ ਹੈ, ਤਾਂ ਮੁਕਤੀ (ਪਰਮ-ਪਦਵੀ) ਪਾਈ ਦੀ ਹੈ । ਗੁਰਾਂ ਦੀ ਸਿਖਿਆ ਦੁਆਰਾ ਕੋਈ ਵਿਰਲਾ ਪ੍ਰਮੇਸ਼ਰ ਨਾਲ ਮੰਨਿਆ ਹੈ । ਗੁਰੂ ਦੇ ਸ਼ਬਦ ਦੀ ਵੀਚਾਰ ਨਾਲ ਹੰਕਾਰ ਦੂਰ ਹੁੰਦਾ ਹੈ । ਜਿਨ੍ਹਾਂ ਦੇ ਅੰਦਰ ਨਾਮ ਪ੍ਰਵੇਸ਼ ਕਰ ਗਿਆ ਹੈ, ਉਹ ਆਪਣੇ ਅਸਲੇ ਨੂੰ ਪਛਾਣ ਕੇ ਪਰਮ ਪਦਵੀ ਪਾਂਦੇ ਹਨ । ਇਹ ਦੁਨੀਆਂ ਜਿਤਨੀ ਹੈ ਉਤਨੀ ਹੀ ਕੁਛ ਵੀ ਨਹੀਂ ਪ੍ਰੰਤੂ ਗੁਰਾਂ ਦੁਆਰੇ ਪ੍ਰਮੇਸ਼ਰ ਦੇ ਗੁਣ ਗਾ ਕੇ ਗਿਆਨ ਪਾਇਆ ਜਾਂਦਾ ਹੈ । ਰਾਮ ਦੇ ਭਗਤ ਹਮੇਸ਼ਾਂ ਸੁਖ ਪਾਉਂਦੇ ਹਨ॥੮॥੧੩॥

## ਗਉੜੀ ਮਹਲਾ ੧ ॥ (ਪੰਨਾ ੨੨੬)

**ਜੋ ਉਪਜੈ ਸੋ ਕਾਲਿ ਸੰਘਾਰਿਆ ॥**

**ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ ॥੧॥ਰਹਾਉ॥**

ਜੋ ਵੀ ਸੰਸਾਰ ਵਿਚ ਜੰਮਿਆ ਹੈ ਉਹੋ ਹੀ ਕਾਲ ਨੇ ਮਾਰ ਲਿਆ ਹੈ। ਸਾਨੂੰ ਗੁਰ ਸ਼ਬਦ ਦਾ ਵਿਚਾਰ ਕਰਨ ਨਾਲ ਪ੍ਰਮੇਸ਼ਰ ਨੇ ਬਚਾ ਲਿਆ ਹੈ। ਬ੍ਰਹਮਾ ਵੀ ਪ੍ਰਮੇਸ਼ਰ ਦੇ ਹੁਕਮ ਨੂੰ ਨਹੀਂ ਸੀ ਮੰਨਿਆ ਤੇ ਭਰਮ ਕਰਕੇ ਕੌਲ ਫੁਲ ਦੀ ਨਾਲ ਵਿਚ ਹੀ ਭੁਲਿਆ ਰਿਹਾ। ਸੋ ਗੁਰੂ ਦੀ ਸੇਵਾ ਬਿਨਾਂ ਕਾਲ ਕਿਸੇ ਨੂੰ ਨਹੀਂ ਛਡਦਾ। ਪ੍ਰਮੇਸ਼ਰ ਦੇ ਨਾਮ ਤੋਂ ਭੁਲੇ ਜਮਾਂ ਦਾ ਦੁਖ ਸਹਾਰਦੇ ਹਨ। ਹੇ ਪ੍ਰਭੂ ! ਮੈਂ ਤਾਂ ਨਾਮ ਧਨ ਮੰਗਦਾ ਹਾਂ ਜੋ ਪੀ ਕੇ ਜੀਂਵਦਾ ਹਾਂ। ਸੰਸਾਰ ਵਿਚ ਕੋਈ ਵੀ ਅਬਿਨਾਸ਼ੀ ਨਹੀਂ। ਕਾਜੀ, ਸੇਖ ਤੇ ਪੀਰ ਸਭ ਕਾਲ ਦੇ ਵਸ ਹੋਏ ਹਨ। ਸਿਰਫ ਗੁਰਾਂ ਦੇ ਸ਼ਬਦ ਕਰਕੇ ਗੁਰਮੁਖ ਪ੍ਰਮੇਸ਼ਰ ਨਾਲ ਮਿਲ ਗਏ ਹਨ ॥੯॥੧੪॥

## ਗਉੜੀ ਮਹਲਾ ੧ ॥ (ਪੰਨਾ ੨੨੭)

**ਸਚ ਘਰਿ ਬੈਸੈ ਕਾਲੁ ਨ ਜੋਹੈ ॥**

**ਮਨਮੁਖ ਕਉ ਆਵਤ ਜਾਤ ਦੁਖੁ ਮੋਹੈ ॥੧॥ਰਹਾਉ॥**

ਗੁਰਮੁਖ ਸਚੇ ਘਰ ਸਤਿ ਸੰਗ ਵਿਚ ਬੈਠ ਗਏ ਹਨ, ਇਸ ਲਈ ਉਨ੍ਹਾਂ ਨੂੰ ਕਾਲ ਨਹੀਂ ਵੇਖ ਸਕਦਾ ਜਦ ਕਿ ਮਨਮੁਖਾਂ ਨੂੰ ਤਾਂ ਜੰਮਣ ਮਰਣ ਦਾ ਦੁਖ ਮਾਰਦਾ ਹੈ। ਗੁਰਮੁਖ ਤਾਂ ਪ੍ਰਭੂ ਦੇ ਹੁਕਮ ਵਿਚ ਚਲਦੇ ਹਨ ਤੇ ਪ੍ਰਮੇਸ਼ਰ ਦੀ ਸ਼ਰਨ ਲੈਂਦੇ ਹਨ। ਜਿਹੜੇ ਮਨੁੱਖ ਗੁਰੂ ਦੀ ਮਤ ਧਾਰਨ ਕਰਕੇ ਸਚੇ ਪ੍ਰਮੇਸ਼ਰ ਦੇ ਜਸ ਨੂੰ ਸਹਜੇ ਹੀ ਗਾਂਦੇ ਹਨ, ਉਹ ਨਾਮ ਰੂਪੀ ਅੰਮ੍ਰਿਤ ਪੀਂਦੇ ਹਨ। ਉਹ ਗੁਰੂ ਨੂੰ ਮਨ ਤਨ ਅਰਪਨ ਕਰਕੇ ਮੁਕਤੀ ਪਾਂਦੇ ਹਨ। ਉਹ ਪ੍ਰਭੂ ਤਾਂ ਹਰ ਥਾਂ ਆਕਾਰ ਬਿਨਾਂ ਨਜ਼ਰ ਆਉਂਦਾ ਹੈ ਤੇ ਗੁਰਾਂ ਦੇ ਚਰਨਾਂ ਦੀ ਸੇਵਾ ਕਰਕੇ ਪਰਮ ਪਦਵੀ ਪਾਈਦੀ ਹੈ। ਸੋ ਜਿਨ੍ਹਾਂ ਦੇ ਮਨ ਵਿਚ ਸਚਾ ਪ੍ਰਮੇਸ਼ਰ ਵਸਿਆ ਹੈ ਉਨ੍ਹਾਂ ਨੇ ਨਾਮ ਨੂੰ ਪਾ ਕੇ ਦ੍ਵੈਤ ਦੀ ਮੈਲ ਨਾਸ ਕੀਤੀ ਹੈ ॥੯॥੧੫॥

## ਗਉੜੀ ਮਹਲਾ ੧ ॥ (ਪੰਨਾ ੨੨੮)

**ਰਾਮ ਨ ਜਪਹੁ ਅਭਾਗ ਤੁਮਾਰਾ ॥**

**ਜੁਗਿ ਜੁਗਿ ਦਾਤਾ ਪ੍ਰਭੁ ਰਾਮੁ ਹਮਾਰਾ ॥੧॥ਰਹਾਉ॥**

ਹੇ ਭਾਈ ! ਜੇ ਤੁਸੀਂ ਰਾਮ ਨਾਮ ਨਹੀਂ ਜਪਦੇ ਤਾਂ ਤੁਹਾਡੇ ਭਾਗ ਹੀ ਮੰਦੇ ਹਨ। ਸਾਡਾ ਮਾਲਕ ਤਾਂ ਜੁਗਾਂ ਜੁਗਾਂ ਵਿਚ ਦਾਤਾਂ ਤੇ ਦਾਨ ਦੇਣ ਵਾਲਾ ਹੈ। ਜਿਹੜਾ ਗੁਰੂ ਦੀ ਸਿਖਿਆ ਲੈ ਕੇ ਪ੍ਰਮੇਸ਼ਰ ਨੂੰ ਜਪਦਾ ਹੈ ਉਹ ਪੂਰਨ ਇਨਸਾਨ ਹੈ। ਜਿਸ ਨੇ ਰਾਮ ਦੀ ਭਗਤੀ ਨਾਲ ਪਿਆਰ ਕੀਤਾ ਹੈ ਉਸ ਨੂੰ ਗੁਰੂ ਕਿਰਪਾ ਕਰਕੇ ਬਚਾ ਲੈਂਦਾ ਹੈ। ਉਹ ਮਾਲਕ ਸਭ ਜੀਵਾਂ ਵਿਚ ਮਿਲਿਆ ਹੋਇਆ ਹੈ ਪਰ ਅਹੰਕਾਰੀ ਮਨੁਖ ਨਹੀਂ ਜਾਣਦਾ ਸੋ ਜੂਨਾਂ ਵਿਚ ਭਟਕਦਾ ਹੈ। ਗੁਰਮੁਖ ਹੀ ਊਚ ਨੀਚ ਦੀ ਸੰਧਿ ਨੂੰ ਮਿਟਾ ਕੇ ਪ੍ਰਭੂ ਨਾਲ ਮਿਲਦਾ ਹੈ। ਜੇ ਪ੍ਰਭੂ ਦਇਆਵਾਨ ਹੋਵੇ ਤਾਂ ਮਨੁੱਖ ਤਰ ਸਕਦਾ ਹੈ ॥੮॥੧੬॥

**ਗਉੜੀ ਮਹਲਾ ੧ ॥ (ਪੰਨਾ ੨੨੮)**

**ੴ ਸਤਿਗੁਰ ਪ੍ਰਸਾਦਿ ॥**

**ਇਤ ਉਤ ਰਾਖਹੁ ਦੀਨ ਦਇਆਲਾ ॥**

**ਤਉ ਸਰਣਾਗਤਿ ਨਦਰਿ ਨਿਹਾਲਾ ॥੧॥ਰਹਾਉ॥**

ਹੇ ਦੀਨ ਦਿਆਲੂ ਪ੍ਰਮੇਸ਼ਰ ! ਐਧਰ ਓਧਰ ਭਾਵ ਲੋਕ ਪ੍ਰਲੋਕ ਵਿਚ ਸਾਨੂੰ ਬਚਾ ਰਖੋ । ਹੇ ਪ੍ਰਭੂ ! ਅਸੀਂ ਤੇਰੀ ਸ਼ਰਨ ਆਏ ਹਾਂ, ਸਾਡੇ ਵਲ ਆਪਣੀ ਕਿਰਪਾ ਦੀ ਦ੍ਰਿਸ਼ਟੀ (ਨਜ਼ਰ) ਕਰਕੇ ਨਿਹਾਲ ਕਰ ਦੇਵੋ । ਤੂੰ ਹੀ ਦਾਤਾਂ ਦੇਣ ਵਾਲਾ ਤੇ ਖਾਣ ਵਾਲਾ ਹੈਂ ਤੇ ਸਾਰਿਆਂ ਦੇ ਪ੍ਰਾਣਾਂ ਦਾ ਆਸਰਾ ਹੈ ਜਿਵੇਂ ਗਊਆਂ ਦਾ ਰਖਵਾਲਾ ਗਾਈਆਂ ਨੂੰ ਸਾਂਭ ਰਖਦਾ ਹੈ । ਜਗਦੀਸ਼ ਦਾ ਜਸ ਕੀਤੇ ਬਿਨਾਂ ਮੈਂ ਗਿਆਨ ਦੇ ਵਿਚਾਰ ਬਿਨਾਂ ਦੁਖ ਭੋਗਦਾ ਹਾਂ । ਗੁਰਾਂ ਦੀ ਸਿਖਿਆ ਧਾਰਨ ਕਰੀਏ ਤਾਂ ਨਾਮ ਨਹੀਂ ਭੁਲਦਾ ਤੇ ਪ੍ਰਭੂ-ਪਤੀ ਨੂੰ ਪਾ ਲਈਦਾ ਹੈ ਫਿਰ ਵਿਛੋੜਾ ਨਹੀਂ ਹੁੰਦਾ ॥੮॥੧॥੧੭॥

**ਗਉੜੀ ਮਹਲਾ ੧ ॥ (ਪੰਨਾ ੨੨੯)**

**ਬਿਨੁ ਗੁਰ ਸਬਦਿ ਨ ਛੂਟੀਐ ਦੇਖਹੁ ਵੀਚਾਰਾ ॥**

**ਜੇ ਲਖ ਕਰਮ ਕਮਾਵਹੀ ਬਿਨੁ ਗੁਰ ਅੰਧਿਆਰਾ ॥੧॥ਰਹਾਉ॥**

ਚੰਗੀ ਤਰ੍ਹਾਂ ਵਿਚਾਰ ਕਰਕੇ ਦੇਖੋ ਤਾਂ ਪਤਾ ਲਗੇਗਾ ਕਿ ਗੁਰ ਉਪਦੇਸ਼ ਬਿਨਾਂ ਛੁਟੀਦਾ ਨਹੀਂ (ਮਾਇਆ ਦੇ ਬੰਧਨਾਂ ਤੋਂ) । ਭਾਵੇਂ ਲਖਾਂ ਕਰਮ ਕਾਂਡ ਵੀ ਕਰੀਏ ਤਾਂ ਵੀ ਗੁਰ ਉਪਦੇਸ਼ ਬਿਨਾਂ ਅਗਿਆਨਤਾ ਦਾ ਅੰਧੇਰਾ ਹੀ ਰਹਿੰਦਾ ਹੈ । ਗੁਰਾਂ ਦੀ ਕਿਰਪਾ ਨਾਲ ਇਹ ਸਮਝ ਲਈਏ ਕਿ ਮਾਇਆ ਰਹਿਤ ਨਾਮ ਸਰੀਰ ਵਿਚ ਹੀ ਮਿਲਿਆ ਹੋਇਆ ਹੈ ਤੇ ਇਹ ਹੀ ਮੇਰਾ ਮਾਲਕ ਹੈ । ਪ੍ਰੰਤੂ ਇਹ ਬੇਸਮਝ ਇਨਸਾਨ ਇਹ ਨਹੀਂ ਸਮਝਦਾ ਕਿਉਂਕਿ ਖੋਟੇ ਨੂੰ ਖਰਾ, ਅੰਨ੍ਹੇ ਨੂੰ ਪਾਰਖੂ ਜਾਂ ਸੁਤੇ ਨੂੰ ਜਾਗਦਾ ਹੋਇਆ ਸਮਝਦਾ ਹੈ ਤੇ ਪਰਾਈ ਚੀਜ਼ ਨੂੰ ਆਪਣੀ ਸਮਝਦਾ ਹੈ । ਪ੍ਰਮੇਸ਼ਰ ਵਿਚ ਰਤਿਆਂ ਦੀ ਨਿੰਦਿਆ ਕਰਦਾ ਹੈ ਤੇ ਦਾਸੀ (ਮਾਇਆ) ਦੀ ਸੇਵਾ ਵਿਚ ਲਗਾ ਰਹਿੰਦਾ ਹੈ । ਜਿਸ ਨੂੰ ਆਪਣੇ ਆਪ ਦਾ ਗਿਆਨ ਹੋ ਜਾਏ ਉਹ ਪ੍ਰਮੇਸ਼ਰ ਦਾ ਹੀ ਰੂਪ ਹੈ । ਪ੍ਰੰਤੂ ਗੁਰੂ ਦੀ ਕਿਰਪਾ ਹੋਵੇ ਤਾਂ ਪ੍ਰਮੇਸ਼ਰ ਹਰ ਥਾਂ ਮਿਲਿਆ ਨਜ਼ਰ ਆਵੇਗਾ ॥੯॥੨॥੧੮॥

**ਰਾਗੁ ਗਉੜੀ ਗੁਆਰੇਰੀ ਮਹਲਾ ੩ ਅਸਟਪਦੀਆ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੨੨੯)**

**ਮਨਮੁਖਿ ਸੂਤਕੁ ਕਬਹਿ ਨ ਜਾਇ ॥**

**ਜਿਚਰੁ ਸਬਦਿ ਨ ਭੀਜੈ ਹਰਿ ਕੈ ਨਾਇ ॥੧॥ਰਹਾਉ॥**

ਜਿੰਨਾਂ ਚਿਰ ਗੁਰਾਂ ਦੇ ਉਪਦੇਸ਼ ਨਾਲ ਪ੍ਰਮੇਸ਼ਰ ਦੇ ਨਾਮ ਵਿਚ ਮਨ ਨਹੀਂ ਭਿਜਦਾ, ਓਨਾਂ ਚਿਰ ਮਨਮੁਖਾਂ ਦਾ ਸੂਤਕ ਤਾਂ ਕਦੀ ਜਾਂਦਾ ਹੀ ਨਹੀਂ । ਹੁਣ ਮਨ ਦਾ ਸੂਤਕ ਤਾਂ ਸਾਡਾ ਦ੍ਵੈਤ-ਭਾਵ ਹੈ ਜਿਸ ਕਰਕੇ ਅਸੀਂ ਜੰਮਦੇ ਮਰਦੇ ਹਾਂ । ਦੁਨੀਆਵੀ ਮੋਹ ਹੀ ਸੂਤਕ ਹੈ; ਅੱਗ, ਪੌਣ, ਪਾਣੀ ਦੇ ਵਿਚ ਵੀ ਸੂਤਕ ਹੈ । ਭੋਜਨ ਵਿਚ ਵੀ ਜਾਂ ਕਰਮਾਂ ਪੂਜਾ ਆਦਿਕ ਵਿਚ ਵੀ ਸੂਤਕ ਹੈ ਪ੍ਰੰਤੂ ਪ੍ਰਮੇਸ਼ਰ ਵਿਚ ਜੋ ਰਤੇ ਹਨ ਉਨ੍ਹਾਂ ਦਾ ਮਨ ਨਿਰਮਲ ਹੁੰਦਾ ਹੈ । ਨਾਮ ਤੋਂ

ਬਿਨਾਂ ਕੋਈ ਮੁਕਤ ਨਹੀਂ ਹੁੰਦਾ ਸੋ ਕਲਜੁਗ ਵਿਚ ਸਿਰਫ਼ ਗੁਰਮੁਖ ਜਨ ਪਾਰ ਹੁੰਦੇ ਹਨ ਅਤੇ ਆਣ ਜਾਣ ਤੋਂ ਮੁਕਤ ਹਨ ॥੮॥੧॥

**ਗਉੜੀ ਮਹਲਾ ੩ ॥ (ਪੰਨਾ ੨੩੦)**

**ਪੰਡਿਤ ਹਰਿ ਪੜੁ ਤਜਹੁ ਵਿਕਾਰਾ ॥**

**ਗੁਰਮੁਖਿ ਭਉਜਲੁ ਉਤਰਹੁ ਪਾਰਾ ॥੧॥ਰਹਾਉ॥**

ਹੇ ਪੰਡਿਤ ! ਵਿਕਾਰਾਂ ਨੂੰ ਛਡ ਕੇ ਪ੍ਰਮੇਸ਼ਰ ਦੇ ਨਾਮ ਨੂੰ ਪੜ੍ਹੋ (ਜਪੋ) । ਗੁਰਾਂ ਦੀ ਸਿਖਿਆ ਧਾਰਨ ਕਰਕੇ ਸੰਸਾਰ ਸਮੁੰਦ੍ਰ ਤੋਂ ਪਾਰ ਹੋ ਜਾਓਗੇ । ਗੁਰਮੁਖਾਂ ਦੁਆਰਾ ਹੀ ਪ੍ਰਮੇਸ਼ਰ ਨੂੰ ਦਿਲ ਵਿਚ ਧਾਰ ਰਖੋ ਤੇ ਸਤ ਸੰਗਤ ਵਿਚ ਮਿਲਕੇ ਸੋਭਾ ਪਾਉਗੇ । ਗੁਰਮੁਖ ਨਾਮ ਜਾਪ ਕਰਕੇ ਹਉਮੈ ਨੂੰ ਕਟਦੇ ਹਨ ਤੇ ਨਾਮ ਵਿਚ ਰੰਗੇ ਹੋਣ ਕਰਕੇ ਸੁਖ ਪਾਂਦੇ ਹਨ । ਮਨਮੁਖਾਂ ਦੇ ਅੰਦਰ ਪਖੰਡ ਤੇ ਚਲਾਕੀ ਹੈ ਜਿਸ ਕਰਕੇ ਕੁਝ ਵੀ ਲੇਖੇ ਨਹੀਂ ਲਗਦਾ ਤੇ ਜੰਮਦੇ ਮਰਦੇ ਹਨ । ਜਮਾਂ ਦੇ ਪਕੜਨ ਤੇ ਪਛਤਾਂਦੇ ਹਨ । ਚਾਰੇ ਜੁਗਾਂ ਵਿਚ ਗੁਰਾਂ ਦੀ ਕਿਰਪਾ ਨਾਲ ਹੀ ਮੁਕਤੀ ਮਿਲਦੀ ਹੈ । ਗੁਰਮੁਖ ਨਾਮ ਕਰਕੇ ਵਡਿਆਈ ਪਾਂਦੇ ਹਨ ਤੇ ਨਾਮ ਬਿਨਾਂ ਹੋਰ ਸਭ ਚਤਰਾਈ ਝੂਠੀ ਹੈ ॥੮॥੨॥

**ਗਉੜੀ ਮਹਲਾ ੩ ॥ (ਪੰਨਾ ੨੩੧)**

**ਰਾਮ ਪੜਹੁ ਮਨਿ ਕਰਹੁ ਬੀਚਾਰੁ ॥**

**ਗੁਰ ਪਰਸਾਦੀ ਮੈਲੁ ਉਤਾਰੁ ॥੧॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਦੇ ਨਾਮ ਨੂੰ ਪੜ੍ਹੋ (ਜਪੋ) ਤੇ ਮਨ ਵਿਚ ਵਿਚਾਰ ਕਰੋ ਤਾਂ ਕਿ ਗੁਰਾਂ ਦੀ ਕਿਰਪਾ ਨਾਲ ਪਾਪਾਂ ਰੂਪੀ ਮੈਲ ਧੁਲ ਜਾਏ (ਉਤਰ ਜਾਏ) । ਪੂਰੇ ਗੁਰੂ ਤੋਂ ਇਹ ਸੋਝੀ ਹੋਈ ਕਿ ਲੋਕ ਪ੍ਰਲੋਕ ਵਿਚ ਨਾਮ ਹੀ ਸਹਾਇਤਾ ਕਰਦਾ ਹੈ । ਲੜਾਈ ਝਗੜੇ ਦੀ ਬਜਾਏ ਗੁਰ ਉਪਦੇਸ਼ ਰਾਹੀਂ ਸਚੇ ਵਿਚ ਪ੍ਰੀਤੀ ਲਗਾਉ ਕਿਉਂਕਿ ਇਹ ਸੰਸਾਰ ਹਉਮੈਂ ਦੀ ਮੈਲ ਨਾਲ ਭਰਿਆ ਹੈ । ਗੁਰਾਂ ਦੇ ਸ਼ਬਦ ਰਾਹੀਂ ਪੰਜੇ ਵਿਕਾਰਾਂ ਨੂੰ ਮਾਰ ਕੇ ਪ੍ਰਭੂ ਵਿਚ ਲਿਵ ਲੀਨ ਹੋਣਾ ਚਾਹੀਦਾ ਹੈ ਨਹੀਂ ਤੇ ਆਪੇ ਦੀ ਪਹਿਚਾਨ ਬਗ਼ੈਰ ਜੀਵਨ ਦੀ ਬਾਜ਼ੀ ਹਾਰ ਜਾਂਵਾਗੇ । ਜਿਹੜੇ ਸਤਗੁਰਾਂ ਦੀ ਸੇਵਾ ਵਿਚ ਲਗਦੇ ਹਨ ਉਹ ਵਡੇ ਭਾਗਾਂ ਵਾਲੇ ਹਨ ਤੇ ਨਾਮ ਵਿਚ ਰਤੇ ਰਹਿੰਦੇ ਹਨ ॥੮॥੩॥

**ਗਉੜੀ ਮਹਲਾ ੩ ॥ (ਪੰਨਾ ੨੩੧)**

**ਹਮ ਹਰਿ ਰਾਖੇ ਸਤਿਗੁਰੂ ਮਿਲਾਇਆ ॥**

**ਅਨਦਿਨੁ ਭਗਤਿ ਹਰਿ ਨਾਮੁ ਦ੍ਰਿੜਾਇਆ ॥੧॥ਰਹਾਉ॥**

ਸਾਨੂੰ ਤਾਂ ਸਤਗੁਰਾਂ ਨੇ ਪ੍ਰਭੂ ਨਾਲ ਮਿਲਾ ਦਿਤਾ ਤੇ ਹਰੀ ਨੇ ਸਾਡੀ ਰਖਿਆ ਕੀਤੀ ਹੈ । ਸਤਗੁਰਾਂ ਨੇ ਰਾਤ ਦਿਨ ਭਗਤੀ ਅਤੇ ਪ੍ਰਮੇਸ਼ਰ ਦੇ ਨਾਮ ਨੂੰ ਦ੍ਰਿੜ (ਪਕਿਆਂ) ਕਰਾਇਆ ਹੈ । ਜਿਹੜੇ ਵੇਦਾਂ ਨੂੰ ਪੜ ਕੇ ਝਗੜਾ ਕਥਨ ਕਰਦੇ ਹਨ ਉਹ ਪਖੰਡਾਂ ਵਿਚ ਲਗ ਕੇ ਪ੍ਰਮੇਸ਼ਰ ਨੂੰ ਨਹੀਂ ਜਾਣਦੇ । ਸੋ ਮਨਮੁਖ ਤਾਂ ਅਗਿਆਨਤਾ ਕਰਕੇ ਕੁਰਸਤੇ ਪਿਆ ਹੈ ਤੇ ਮਾਇਆ ਵਿਚ ਮੋਹਿਆ ਹੋਇਆ ਪੰਡਿਤ ਕਹਲਾਂਦਾ ਹੈ ਸੋ ਬਹੁਤ ਦੁਖੀ ਹੁੰਦਾ ਹੈ । ਜਦ ਕਿ ਗੁਰਮੁਖ ਤਾਂ ਨਾਮ ਵਿਚ ਰਤਿਆ ਹੋਇਆ ਹਉਮੈਂ ਨੂੰ ਜਲਾ ਦਿੰਦਾ ਹੈ । ਹਰੀ ਦੀ ਕਥਾ ਸੁਣਨ ਵਾਲੇ ਪੂਜਣ ਯੋਗ ਬਣਦੇ ਹਨ ਤੇ ਮਨ ਵਿਚ ਸਚੇ ਦੇ ਗੁਣ ਗਾਂਦੇ ਹਨ । ਸੋ ਅੰਤ ਨੂੰ ਪ੍ਰਭੂ ਨਾਲ ਮਿਲ ਜਾਂਦੇ ਹਨ ॥੮॥੪॥

## ਗਉੜੀ ਮਹਲਾ ੩ ॥ (ਪੰਨਾ ੨੩੧)

**ਗੁਰ ਸੇਵਾ ਕਰਉ ਫਿਰਿ ਕਾਲੁ ਨਾ ਖਾਇ ॥**

**ਮਨਮੁਖ ਖਾਧੇ ਦੂਜੈ ਭਾਇ ॥੧॥ਰਹਾਉ॥**

ਗੁਰਾਂ ਦੀ ਸੇਵਾ ਕਰਨ ਵਾਲਿਆਂ ਨੂੰ ਫਿਰ ਕਾਲ ਦਾ ਡਰ ਨਹੀਂ ਰਹਿੰਦਾ ਜਦ ਕਿ ਮਨਮੁਖਾਂ ਦਾ ਦ੍ਵੈਤ-ਭਾਵਨਾ ਵਿਚ ਪ੍ਰੇਮ ਹੈ ਤੇ ਕਾਲ ਨੇ ਖਾ ਲਏ ਹਨ। ਵੇਦਾਂ ਦੇ ਪੜ੍ਹਨ ਵਾਲੇ ਤਾਂ ਝਗੜਿਆਂ ਵਿਚ ਲਗੇ ਹਨ। ਜਿਹੜੇ ਗੁਰੂ ਦੇ ਉਪਦੇਸ਼ ਰਾਹੀਂ ਸਿਧੇ ਰਸਤੇ ਚੱਲੇ ਹਨ ਉਹਨਾਂ ਨੂੰ ਮਾਲਕ ਮਿਲ ਗਿਆ ਹੈ। ਗੁਰੂ ਤੋਂ ਬਿਨਾਂ ਮਨਮੁਖ ਹਮੇਸ਼ਾਂ ਜਮਾਂ ਦੀ ਮਾਰ ਖਾਂਦੇ ਹਨ। ਗੁਰਮੁਖ ਹੰਕਾਰ ਨੂੰ ਮਾਰ ਕੇ ਸਚੇ ਪ੍ਰਭੂ ਦੀ ਸ਼ਰਨ ਆਏ ਹਨ ਤੇ ਗੁਰਾਂ ਦਾ ਮੰਤ੍ਰ ਲੈ ਕੇ ਜਗ ਜਿਤ ਲਿਆ ਹੈ। ਪ੍ਰਮੇਸ਼ਰ ਦੇ ਨਾਮ ਨਾਲ ਹੀ ਵਡਿਆਈ ਮਿਲਦੀ ਹੈ ॥੮॥੫॥

## ਗਉੜੀ ਮਹਲਾ ੩ ॥ (੨੩੨)

**ਗੁਰਮੁਖ ਪ੍ਰਾਨੀ ਭਰਮੁ ਗਵਾਇ ॥**

**ਸਹਜ ਧੁਨਿ ਉਪਜੈ ਹਰਿ ਲਿਵ ਲਾਇ ॥੧॥ਰਹਾਉ॥**

ਹੇ ਇਨਸਾਨ (ਪ੍ਰਾਣੀ)! ਗੁਰਾਂ ਦੇ ਉਪਦੇਸ਼ ਰਾਹੀਂ ਆਪਣੇ ਭਰਮਾਂ ਨੂੰ ਦੂਰ ਕਰ। ਪ੍ਰਮੇਸ਼ਰ ਨਾਲ ਪ੍ਰੀਤੀ ਲਗਾਣ ਨਾਲ ਸ਼ਾਂਤੀ ਰੂਪ ਬਾਣੀ ਪ੍ਰਗਟ ਹੋ ਜਾਏਗੀ। ਤ੍ਰੈ-ਗੁਣੀ ਮਾਇਆ ਵਿਚ ਗ੍ਰਸਤ ਹੋਣ ਕਰਕੇ ਤੇਰੇ ਭਰਮ ਨਹੀਂ ਜਾਂਦੇ ਕਿਉਂਕਿ ਸਿਰ ਉਤੇ ਕਾਲ ਖੜਾ ਹੈ। ਜਿਨ੍ਹਾਂ ਉਤੇ ਪ੍ਰਭੂ ਦੀ ਨਦਰ (ਮਿਹਰ) ਹੁੰਦੀ ਹੈ ਉਹ ਚੌਥੀ ਪਦਵੀ ਨੂੰ ਪਾ ਲੈਂਦੇ ਹਨ, ਕਿਉਂਕਿ ਸਚ ਕਦੀ ਛੁਪਿਆ ਨਹੀਂ ਰਹਿੰਦਾ। ਗੁਰਮੁਖ ਤਾਂ ਮਾਇਆ ਦਾ ਹੰਕਾਰ ਗੁਰ ਉਪਦੇਸ਼ ਰਾਹੀਂ ਸਾੜ ਦਿੰਦੇ ਹਨ ਤੇ ਪ੍ਰਭੂ ਦਾ ਮੇਲ ਪਾਂਦੇ ਹਨ। ਕੋਈ ਵਿਰਲਾ ਗੁਰਮੁਖ ਹੀ ਬੁਝਦਾ ਹੈ ਕਿ ਪ੍ਰਮੇਸ਼ਰ ਤੋਂ ਬਿਨਾ ਹੋਰ ਕੋਈ ਤਾਕਤ ਨਹੀਂ ਹੈ ॥੮॥੬॥

## ਗਉੜੀ ਮਹਲਾ ੩ ॥ (ਪੰਨਾ ੨੩੨)

**ਅਨਦਿਨੁ ਹਿਰਦੈ ਜਪਉ ਜਗਦੀਸਾ ॥**

**ਗੁਰਮੁਖਿ ਪਾਵਉ ਪਰਮ ਪਦੁ ਸੂਖਾ ॥੧॥ਰਹਾਉ॥**

ਹੇ ਭਾਈ! ਰਾਤ ਦਿਨ ਹਿਰਦੇ ਵਿਚ ਜਗਤ ਦੇ ਮਾਲਕ ਦਾ ਜਾਪ ਜਪੋ ਫਿਰ ਗੁਰਾਂ ਦੇ ਉਪਦੇਸ਼ ਦੁਆਰੇ ਪਰਮ-ਪਦਵੀ ਨੂੰ ਪਾ ਕੇ ਸੁਖੀ ਹੋਵੋਗੇ। ਪ੍ਰਮੇਸ਼ਰ ਦੇ ਨਾਮ ਰਤਨ ਨੂੰ ਗੁਰਮੁਖ ਪਾ ਕੇ ਪ੍ਰਭੂ ਨਾਲ ਮਿਲ ਜਾਂਦਾ ਹੈ। ਕਿਉਂਕਿ ਉਹ ਗੁਰਮੁਖ ਪ੍ਰਮੇਸ਼ਰ ਦੇ ਗੁਣਾਂ ਨੂੰ ਗਾਂਦੇ ਹਨ। ਗੁਰਮੁਖ ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਤੋਂ ਉਪਰ ਉਠ ਕੇ ਜੀਵਨ-ਮੁਕਤ ਹੋ ਜਾਂਦਾ ਹੈ। ਉਹ ਪ੍ਰਮੇਸ਼ਰ ਦੇ ਹੁਕਮ ਨੂੰ ਪਛਾਣਦਾ ਹੈ ਤੇ ਪ੍ਰਭੂ ਦੀ ਸੋਝੀ ਪਾਉਂਦਾ ਹੈ। ਹੇ ਮਾਲਕ! ਜੇ ਤੇਰੀ ਕਿਰਪਾ ਹੋਵੇ ਤਾਂ ਮੈਂ ਤੇਰੇ ਗੁਣਾਂ ਨੂੰ ਗਾ ਸਕਦਾ ਹਾਂ। ਵਡੇ ਭਾਗਾਂ ਵਾਲੇ ਹੀ ਸਤਗੁਰੂ ਨੂੰ ਪਾਂਦੇ ਹਨ ਤੇ ਹਿਰਦੇ ਵਿਚ ਰਾਮ ਨਾਮ ਗੁਣਾਂ ਦਾ ਖ਼ਜ਼ਾਨਾ ਪ੍ਰਾਪਤ ਕਰਦੇ ਹਨ। ਜਿਹੜਾ ਹਿਰਦੇ ਵਿਚ ਸਚਾ ਨਾਮ ਵਸਾਂਦਾ ਹੈ ਉਹ ਹੰਕਾਰ ਗੁਆ ਕੇ ਸਚ ਵਿਚ ਮਿਲ ਜਾਂਦਾ ਹੈ ॥੮॥੭॥

## ਗਉੜੀ ਮਹਲਾ ੩ ॥ (ਪੰਨਾ ੨੩੩)

**ਸਤਿਗੁਰੁ ਸੇਵਿਐ ਜਾਇ ਅਭਿਮਾਨੁ ॥**

**ਗੋਵਿਦੁ ਪਾਈਐ ਗੁਣੀ ਨਿਧਾਨੁ ॥੧॥ਰਹਾਉ॥**

ਹੇ ਭਾਈ ! ਗੁਰਾਂ ਦੀ ਸੇਵਾ ਕਰਨ ਨਾਲ ਹੰਕਾਰ ਦੂਰ ਹੋ ਜਾਂਦਾ ਹੈ ਤੇ ਗੁਣਾਂ ਦਾ ਖ਼ਜ਼ਾਨੇ ਪ੍ਰਮੇਸ਼ਰ ਨੂੰ ਪਾ ਲਈਦਾ ਹੈ । ਪ੍ਰਭੂ ਦੇ ਹੁਕਮ ਵਿਚ ਚਲ ਕੇ ਮਨੁੱਖ ਪ੍ਰਭੂ ਦੀ ਪ੍ਰੀਤੀ ਵਿਚ ਰੰਗਿਆ ਜਾਂਦਾ ਹੈ । ਆਪਣੇ ਅਸਲੇ ਨੂੰ ਪਛਾਣ ਲੈਂਦਾ ਹੈ । ਜੇ ਗੁਰੂ ਦੀ ਕਿਰਪਾ ਹੋਵੇ ਤਾਂ ਪ੍ਰਭੂ ਦਾ ਮੇਲ ਹੋ ਜਾਂਦਾ ਹੈ । ਬਹੁਤਾ ਲੰਮਾ ਜੀਵਣ ਵੀ ਨਾਮ ਦੇ ਪਿਆਰ ਬਿਨਾਂ ਧ੍ਰਿਕਾਰ ਹੈ ਕਿਉਂਕਿ ਸਫਲ ਜਨਮ ਤਾਂ ਨਾਮ ਸਿਮਰਨ ਕਰਕੇ ਹੀ ਹੁੰਦਾ ਹੈ । ਸਾਡਾ ਮਿਤ੍ਰ ਵੀ ਓਹ ਹੀ ਹੈ ਜੋ ਹਰੀ ਦੇ ਗੁਣ ਗਾਉਂਦਾ ਹੈ । ਨਾਮ ਵਿਚ ਲਿਵ ਲਾਣ ਕਰਕੇ ਆਤਮਕ ਅਨੰਦ ਮਿਲਦਾ ਹੈ । ਫਿਰ ਗੁਰਾਂ ਦੇ ਉਪਦੇਸ਼ ਨਾਲ ਹਉਮੈਂ ਤੇ ਤ੍ਰਿਸ਼ਨਾ ਖ਼ਤਮ ਹੋ ਜਾਂਦੀ ਹੈ । ਗਈ. ਜੇ ਪ੍ਰਭੂ ਦੀ ਮਿਹਰ ਹੋਵੇ ਤਾਂ ਪ੍ਰਭੂ ਦੇ ਗੁਣ ਗਾ ਕੇ ਨਾਮ ਦੀ ਰਾਹੀਂ ਪ੍ਰਭੂ ਦਾ ਮੇਲ ਹੋ ਜਾਂਦਾ ਹੈ ॥੮॥੮॥

**੧ੴ ਸਤਿਗੁਰ ਪ੍ਰਸਾਦਿ ॥**

## ਰਾਗੁ ਗਉੜੀ ਬੈਰਾਗਣਿ ਮਹਲਾ ੩ ॥ (ਪੰਨਾ ੨੩੩)

**ਹਰਿ ਹਰਿ ਰਾਖਹੁ ਕ੍ਰਿਪਾ ਧਾਰਿ ॥**

**ਸਤ ਸੰਗਤਿ ਮੇਲਾਇ ਪ੍ਰਭ ਹਰਿ ਹਿਰਦੈ ਹਰਿ ਗੁਣ ਸਾਰਿ ॥੧॥ਰਹਾਉ॥**

ਹੇ ਕ੍ਰਿਪਾਲੂ ਪ੍ਰਭੂ ! ਆਪਣੀ ਕਿਰਪਾ ਦੁਆਰਾ ਹਰਿਆਂ ਕਰਨ ਵਾਲਿਆਂ ਤੇ ਦੁਖਾਂ ਨੂੰ ਹਰਨ ਵਾਲਿਆ, ਸਾਨੂੰ ਵੀ ਬਚਾ ਲੈ । (ਮਾਇਅ ਬੰਧਨਾਂ ਤੋਂ) । ਸਾਨੂੰ ਸਤ ਸੰਗਤ ਨਾਲ ਮਿਲਾ ਦੇਹ ਤਾਂ ਜੋ ਰਿਦੇ ਵਿਚ ਤੇਰੇ ਗੁਣਾਂ ਦੀ ਸੰਭਾਲ ਕਰ ਸਕੀਏ । ਗੁਰਾਂ ਤੋਂ ਬੇਮੁਖ ਹੋ ਕੇ ਮਨੁੱਖ ਦਿਨ ਰਾਤ ਦੁਖ ਹੀ ਭੋਗਦੇ ਹਨ ਬੰਧਨਾਂ ਵਿਚ । ਜੋ ਗੁਰਮੁਖ ਹਨ ਉਹ ਹੰਕਾਰ ਛਡ ਕੇ ਸੇਵਾ ਵਿਚ ਲਗਦੇ ਹਨ ਤੇ ਜੀਵਨ-ਮੁਕਤ ਹੋ ਜਾਂਦੇ ਹਨ । ਐਸੇ ਪ੍ਰਭੂ ਨੂੰ ਅਸੀਂ ਕਿਉਂ ਵਿਸਾਰ ਦਿੰਦੇ ਹਾਂ ਜਿਸ ਨੇ ਜੀਵਨ ਬਖ਼ਸ਼ਿਆ ਹੈ । ਨਾਮ ਪਾ ਕੇ ਅਸੀਂ ਸੁਖੀ ਹੋ ਸਕਦੇ ਹਾਂ ਪ੍ਰੰਤੂ ਗੁਰਾਂ ਤੋਂ ਮੂੰਹ ਫੇਰ ਕੇ ਅਸੀਂ ਭ੍ਰਮਦੇ ਭਟਕਦੇ ਰਹਿੰਦੇ ਹਾਂ । ਜੋ ਗੁਰੂ ਨਾਲ ਮਿਲ ਗਏ ਹਨ ਉਹਨਾਂ ਨੂੰ ਮਾਇਆ ਨਹੀਂ ਪਹੁੰਦੀ ਤੇ ਗੁਰਾਂ ਦੇ ਭਾਣੇ ਵਿਚ ਚਲ ਕੇ ਨਿਰਮਲ ਹੋ ਜਾਂਦੇ ਹਨ । ਪ੍ਰਭੂ ਦੀ ਸ਼ਰਨ ਲੈ ਕੇ ਜਿਵੇਂ ਉਸ ਮਾਲਕ ਨੂੰ ਭਾਵੇਂ, ਸਾਨੂੰ ਰਖ ਲਵੇ ਤੇ ਮਿਹਰ ਕਰਕੇ ਆਪਣੇ ਨਾਲ ਮਿਲਾ ਲਵੇ ॥੮॥੧॥੯॥੨੨॥

## ੧ੴ ਸਤਿਗੁਰ ਪ੍ਰਸਾਦਿ ॥ (ਪੰਨਾ ੨੩੪)

**ਮਨ ਕਰ ਹਲਾ ਸਤਿਗੁਰੁ ਪੁਰਖੁ ਧਿਆਇ ॥੧॥ਰਹਾਉ॥**

ਹੇ ਮਨ ! ਹਲਾ (ਹਿੰਮਤ) ਕਰਕੇ ਸਤਗੁਰਾਂ ਨਾਲ ਮਿਲ ਤੇ ਹਰੀ ਦੇ ਨਾਮ ਨੂੰ ਯਾਦ ਕਰ । (ਨਾਮ ਜਾਪ ਕਰ) । ਪ੍ਰਭੂ ਨੂੰ ਪਾਣ ਵਾਸਤੇ ਉਦਮ ਤੇ ਹਲੇ ਦੀ ਲੋੜ ਹੈ ਜੇ ਚੰਗੇ ਭਾਗ ਹੋਣ ਤਾਂ ਹੀ ਪਿਆਰਾ ਪ੍ਰਭੂ-ਪਤੀ ਮਿਲਦਾ ਹੈ । ਹਲਾ ਕਰ ਕੇ ਰਾਮ ਨਾਮ ਧਿਆ ਤੇ ਹਉਮੈ ਦੀ ਮੈਲ ਨੂੰ ਧੋ ਦੇਹ । ਆਪਣੀਆਂ ਕੋਸ਼ਿਸ਼ਾਂ ਨਾਲ ਨਹੀਂ ਮਿਲਦਾ ਪ੍ਰੰਤੂ ਗੁਰੂ ਦੀ ਕਿਰਪਾ ਦੁਆਰਾ ਹਿਰਦੇ ਵਿਚ ਹੀ ਦਰਸ਼ਨ ਹੋ ਜਾਂਦੇ ਹਨ । ਪਖੰਡਾਂ ਨਾਲ ਨਹੀਂ ਮਿਲਦਾ ਪ੍ਰੰਤੂ ਮੈਲ ਗਵਾ ਕੇ ਸਤ ਸੰਗਤ ਵਿਚ ਪ੍ਰਭੂ ਦਾ ਮੇਲ ਹੋ ਸਕਦਾ ਹੈ॥ ਫਿਰ ਦਰਗਾਹ ਵਿਚ ਵੀ ਤੇਰੀ ਸੋਭਾ ਹੋਏਗੀ ॥੧੦॥੧॥

## ਗਉੜੀ ਮਹਲਾ ੪ ॥ (ਪੰਨਾ ੨੩੫)

**ਮਨ ਕਰ ਹਲਾ ਗੁਰ ਗੋਵਿੰਦੁ ਸਮਾਲਿ ॥੧॥ਰਹਾਉ॥**

ਹੇ ਮਨ ! ਹਲਾ ਕਰਕੇ ਗੁਰਾਂ ਦੀ ਕਿਰਪਾ ਨਾਲ ਗੋਵਿੰਦ ਪ੍ਰਭੂ ਨੂੰ ਯਾਦ ਕਰ (ਜਾਪ ਕਰ) । ਪ੍ਰਭੂ ਪਤੀ ਨੂੰ ਗੁਰ ਸਿਖਿਆ ਦੁਆਰਾ ਹਿਰਦੇ ਵਿਚ ਹੀ ਵੇਖ ਲਿਆ ਹੈ । (ਹੇ ਊਠ ਵਾਂਗ ਬੇਮੁਹਾਰ ਮਨ ! ਗੁਰਾਂ ਰਾਹੀਂ ਪ੍ਰਭੂ ਦੇ ਨਾਮ ਨੂੰ ਚਿਤ ਵਿੱਚ ਧਾਰ ਲੈ) । ਮਨਮੁਖ ਤਾਂ ਮਾਇਆ ਦੇ ਜਾਲ ਵਿਚ ਫਸੇ ਹੋਏ ਹਨ ਜਦ ਕਿ ਗੁਰਮੁਖ ਤਾਂ ਨਾਮ ਸਿਮਰਨ ਕਰਕੇ ਮੁਕਤ ਹੋ ਗਏ ਹਨ । ਇਸ ਲਈ ਸਤ ਸੰਗਤ ਕਰਿਆ ਕਰ ਤੇ ਗੁਰੂ ਦੇ ਚਰਨਾਂ ਨੂੰ ਹਿਰਦੇ ਵਿਚ ਵਸਾ ਲੈ । ਆਪਣੀ ਚਤੁਰਾਈ ਨੂੰ ਛਡ ਕੇ ਨਾਮ ਦੀ ਟੇਕ ਲੈ ਕੇ ਗੁਰੂ ਦੇ ਗਿਆਨ ਨਾਲ ਜਮਾਂ ਨੂੰ ਮਾਰ ਦੇਹ । ਇਸ ਲਈ ਗੁਰੂ ਦੀ ਸੇਵਾ ਵਿਚ ਲਗ ਕੇ ਵਡਭਾਗੀ ਅਕਾਲ ਪੁਰਖ ਦਾ ਆਸਰਾ ਲੈ ਕੇ ਨਾਮ ਰਾਹੀਂ ਤਰ ਗਏ ਹਨ ॥੧੦॥੨॥

## ਰਾਗੁ ਗਉੜੀ ਗੁਆਰੇਰੀ ਮਹਲਾ ੫ ਅਸਟਪਦੀਆ ॥

## ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥ (ਪੰਨਾ ੨੩੫)

**ਸਹਜ ਸੁਹੇਲਾ ਫਲੁ ਮਸਕੀਨੀ ॥**

**ਸਤਿਗੁਰ ਅਪੁਨੈ ਮੋਹਿ ਦਾਨੁ ਦੀਨੀ॥੧॥ਰਹਾਉ॥**

ਜਦੋਂ ਅਸੀਂ ਗ਼ਰੀਬੀ (ਹਲੇਮੀ) ਧਾਰਨ ਕੀਤੀ ਤਾਂ ਇਸ ਦੇ ਫਲ ਸਰੂਪ ਸਹਜੇ ਹੀ ਸੁਖੀ ਹੋ ਗਏ । ਪਰ ਇਹ ਹਲੀਮੀ ਤੇ ਗ਼ਰੀਬੀ (ਮਨ ਨੀਵਾਂ) ਸਤਗੁਰਾਂ ਨੇ ਮੈਨੂੰ ਦਾਨ ਕੀਤੀ ਹੈ । ਜਦ ਤਕ ਹੰਕਾਰ ਸੀ ਮਨ ਵਿਚ, ਇਹ ਪ੍ਰਮੇਸ਼ਰ ਤੋਂ ਬੇਗ਼ਾਨਾ ਹੋਇਆ ਫਿਰਦਾ ਸੀ ਪਰ ਹੁਣ ਨਿਮਾਣਾ ਹੋ ਕੇ ਪ੍ਰਭੂ ਨੂੰ ਹਰ ਇਕ ਵਿਚ ਮਿਲਿਆ ਦੇਖ ਲਿਆ ਹੈ । ਹੁਣ ਪ੍ਰਭੂ ਨੂੰ ਪਛਾਣ ਕੇ ਮਨ ਵਿਚ ਸ਼ਾਂਤੀ ਹੋ ਗਈ ਹੈ ਤੇ ਪ੍ਰਭੂ ਨੂੰ ਅੰਦਰ ਦੇਖ ਕੇ ਸਾਰੀ ਸੋਝੀ ਹੋ ਗਈ ਹੈ । ਹੁਣ ਹਿਰਦੇ ਵਿਚ ਗਿਆਨ ਦਾ ਚਾਨਣਾ ਹੋ ਗਿਆ ਹੈ ਤੇ ਪ੍ਰਭੂ ਦੇ ਨੇੜੇ ਹੀ ਦੇਖ ਲਿਆ ਹੈ । (ਗੁਰੂ ਦੀ ਕਿਰਪਾ ਨਾਲ ਇਹ ਸੋਝੀ ਪਾਈ ਹੈ) ॥੮॥੧॥

## ਗਉੜੀ ਮਹਲਾ ੫ ॥ (ਪੰਨਾ ੨੩੬)

**ਐਸਾ ਕੀਰਤਨੁ ਕਰਿ ਮਨ ਮੇਰੇ ॥**

**ਈਹਾ ਊਹਾ ਜੋ ਕਾਮਿ ਤੇਰੈ ॥੧॥ਰਹਾਉ॥**

ਹੇ ਮੇਰੇ ਮਨ ! ਇਕਰੁ ਦਾ (ਕੀਰਤਨ) ਪ੍ਰਭੂ ਦਾ ਜਸ ਗਾਇਨ ਕਰ ਜੋ ਤੇਰੇ ਕੰਮ ਆਵਣ ਵਾਲਾ ਹੈ (ਇਥੇ ਤੇ ਉਥੇ) ਲੋਕ ਪ੍ਰਲੋਕ ਵਿਚ । ਜਿਨ੍ਹਾਂ ਦੇ ਚੰਗੇ ਭਾਗ ਹਨ ਉਨ੍ਹਾਂ ਨੇ ਨਾਮ ਜਪ ਕੇ ਅੰਦਰ ਦੀ ਮੈਲ ਧੋ ਦਿਤੀ ਹੈ । ਫਿਰ ਸਾਰੇ ਦੁਖ ਦੂਰ ਹੋ ਗਏ ਹਨ ਰਿਦੇ ਰੂਪ ਕਮਲ ਵੀ ਸਿਧਾ ਹੋ ਗਿਆ ਹੈ । ਜਿਸ ਨੂੰ ਪੂਰਾ ਗੁਰੂ ਮਿਲਿਆ ਹੈ ਉਹ ਕੀਰਤਨ ਦਾ ਭੋਜਨ ਖਾਂਦੇ ਹਨ ਤੇ ਗੁਰੂ ਦੀ ਕਿਰਪਾ ਰਾਹੀਂ ਸੋਭਨੀਕ ਹੋ ਗਏ ਹਨ ॥੮॥੨॥

**ਗਉੜੀ ਮਹਲਾ ੫ ॥ (ਪੰਨਾ ੨੩੬)**

**ਐਸੀ ਦ੍ਰਿੜਤਾ ਤਾ ਕੈ ਹੋਇ ॥**

**ਜਾ ਕਉ ਦਇਆ ਮਇਆ ਪ੍ਰਭ ਸੋਇ ॥੧॥ਰਹਾਉ॥**

ਜਿਸ ਮਨੁੱਖ ਉਤੇ ਪ੍ਰਭੂ ਦੀ ਕਿਰਪਾ ਤੇ ਮਿਹਰ ਹੁੰਦੀ ਹੈ, ਉਸ ਦੇ ਮਨ ਵਿਚ ਪ੍ਰਭੂ ਦੀ ਟੇਕ, ਗਿਆਨ ਦੇ ਚਾਨਣੇ ਕਰਕੇ, ਗੁਰਾਂ ਨੇ ਦ੍ਰਿੜ (ਪਕੀ) ਕਰਵਾ ਦਿਤੀ ਹੈ । ਉਹਨਾਂ ਦਾ ਗਿਆਨ ਧਿਆਨ ਸਭ ਨਾਮ ਸਿਮਰਨ ਹੀ ਹੁੰਦਾ ਹੈ । ਫਿਰ ਉਹ ਸਭ ਕੁਝ ਸਹਜ ਸੁਭਾਇ, ਪ੍ਰਭੂ ਦੇ ਭਾਣੇ ਅੰਦਰ ਹੀ ਕਰਦੇ ਹਨ । ਉਹ ਸਾਧ ਸੰਗਤ ਕਰਕੇ ਪ੍ਰਭੂ ਨੂੰ ਮਿਲ ਗਏ ਹਨ ਤੇ ਸਹਜ ਅਵਸਥਾ ਵਿਚ ਅਨੰਦ ਮਾਣਦੇ ਹਨ॥੮॥੩॥

**ਗਉੜੀ ਮਹਲਾ ੫ ॥ (ਪੰਨਾ੨੩੭)**

**ਕਵਨ ਅਸਥਾਨੁ ਜੋ ਕਬਹੁ ਨ ਟਰੈ ॥**

**ਕਵਨੁ ਸਬਦੁ ਜਿਤੁ ਦੁਰਮਤਿ ਹਰੈ ॥੧॥ਰਹਾਉ॥**

ਹੇ ਭਾਈ ! (ਕੋਈ ਦਸੇ) ਉਹ ਕਿਹੜਾ ਥਾਂ ਹੈ ਜੋ ਕਦੀ ਨਾਸ ਨਹੀਂ ਹੁੰਦਾ? ਉਹ ਕਿਹੜਾ ਉਪਦੇਸ਼ ਹੈ ਜਿਸ ਨੂੰ ਧਾਰਨ ਕਰਕੇ ਸਾਡੀ ਖੋਟੀ ਮਤ ਦੂਰ ਹੋ ਸਕਦੀ ਹੈ? ਇਹ ਜੀਵ ਮਾਇਆ ਦੇ ਮੋਹ ਕਰਕੇ, ਕੁਟੰਬ ਵਿਚ ਪਿਆਰ ਪਾਂਦਾ ਹੈ ਤੇ ਕਿਤੇ ਵੀ ਸੁਖੀ ਨਹੀਂ (ਕੀ ਸੁਰਗ ਤੇ ਮਾਤ ਲੋਕ ਵਿਚ) ਰਹਿੰਦਾ । ਸਾਸਤ੍ਰ, ਸਿੰਮ੍ਰਤੀਆਂ ਜਾਂ ਵੇਦ ਪੜ੍ਹਨੇ, ਤਿਲਕ ਮਾਲਾ ਤੇ ਹੋਰ ਕਰਮ ਕਾਂਡ ਸਭ ਇਥੇ ਹੀ ਰਹਿ ਜਾਣੇ ਹਨ ਤੇ ਨਾਸਵੰਤ ਹਨ । ਪ੍ਰਭੂ ਤਾਂ ਸਤ ਸੰਗਤ ਵਿਚ ਵਸਦਾ ਹੈ । ਸੋ ਭਗਤ ਜਨ ਤਾਂ ਸਿਫ਼ਤ ਸਾਲਾਹ ਕਰਕੇ ਗੁਰਾਂ ਦੀ ਕਿਰਪਾ ਦੁਆਰਾ ਪ੍ਰਭੂ ਦਾ ਮੇਲ ਪਾਂਦੇ ਹਨ ॥੮॥੪॥

**ਗਉੜੀ ਮਹਲਾ ੫ ॥ (ਪੰਨਾ ੨੩੭)**

**ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ ॥**

**ਇਸਹਿ ਮਾਰਿ ਰਾਜ ਜੋਗੁ ਕਮਾਵੈ ॥੧॥ਰਹਾਉ॥**

ਹੇ ਭਾਈ ! ਕੋਈ ਐਸਾ ਮਨੁੱਖ ਹੈ ਜੋ ਦ੍ਵੈਤ-ਭਾਵਨਾ ਨੂੰ ਮਾਰ ਕੇ ਇਸ ਨੂੰ ਦੂਰ ਕਰ ਸਕਦਾ ਹੈ, ਫਿਰ ਇਸ ਨੂੰ ਮਾਰ ਕੇ ਰਾਜ ਵਿਚ ਜੋਗ ਕਮਾਉਂਦਾ ਹੈ । (ਗ੍ਰਸਤ ਵਿਚ ਪ੍ਰਭੂ ਨੂੰ ਪਾਂਦਾ ਹੈ) । ਜੋ ਦੁਬਿਧਾ ਨੂੰ ਮਾਰੇ ਉਹ ਹੀ ਸੂਰਬੀਰ ਹੈ, ਤ੍ਰਿਸ਼ਨਾ ਨੂੰ ਮਾਰ ਕੇ ਨਾਮ ਸਿਮਰਨ ਵਿਚ ਲਗਦਾ ਹੈ । ਐਸਾ ਮਨੁੱਖ ਹੀ ਜਤੀ, ਸਤੀ, ਧਨ ਵਾਲਾ, ਇਜ਼ਤ ਵਾਲਾ, ਤੇ ਵਡੇ ਭਾਗਾਂ ਵਾਲਾ ਹੁੰਦਾ ਹੈ । ਇਸ ਦੇ ਮਾਰਨ ਬਿਨਾਂ ਕੋਈ ਜਪ ਤਪ ਕਰਕੇ ਵੀ ਚੁਰਾਸੀ ਦੇ ਗੇੜ ਤੋਂ ਮੁਕਤੀ ਨਹੀਂ ਪਾਂਦਾ । ਪਰ ਜਿਸ ਉਤੇ ਪ੍ਰਭੂ ਦੀ ਕਿਰਪਾ ਹੋਵੇ ਉਹ ਹੀ ਪ੍ਰਮੇਸ਼ਰ ਨੂੰ ਦੁਬਿਧਾ ਮਾਰ ਕੇ ਪ੍ਰਾਪਤ ਕਰਦਾ ਹੈ ॥੮॥੫॥

**ਗਉੜੀ ਮਹਲਾ ੫ ॥ (ਪੰਨਾ ੨੩੮)**

**ਰੇ ਮਨ ਮੇਰੇ ਤੂੰ ਹਰਿ ਸਿਉ ਜੋਰੁ ॥**

**ਕਾਜਿ ਤੁਹਾਰੈ ਨਾਹੀ ਹੋਰੁ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਪ੍ਰਭੂ ਹਰੀ ਨਾਲ ਪ੍ਰੀਤ ਜੋੜ ਕਿਉਂਕਿ ਹੋਰ ਕੋਈ ਵਸਤੂ ਵਾਹਿਗੁਰੂ ਦੇ ਨਾਮ ਬਿਨਾਂ

ਤੇਰੇ ਕੰਮ ਨਹੀਂ ਆਉਣੀ । ਪ੍ਰਭੂ ਨਾਲ ਪ੍ਰੀਤੀ ਪਾ ਕੇ ਅਸੀਂ ਮਨ ਨੂੰ ਟਿਕਾਓ ਵਿਚ ਰਖ ਕੇ ਪ੍ਰਭੂ ਨੂੰ ਪਾ ਸਕਦੇ ਹਾਂ । ਪ੍ਰਭੂ ਦਾ ਨਾਮ ਤੀਰਥਾਂ ਦੇ ਇਸ਼ਨਾਨ, ਪੂਜਾ, ਪੁੰਨ ਦਾਨ ਕਰਨੇ, ਸਭ ਤਰ੍ਹਾਂ ਦੇ ਫਲ ਦਿੰਦਾ ਹੈ । ਇਸ ਲਈ ਪ੍ਰਭੂ ਨਾਲ ਪ੍ਰੇਮ ਕਰਨਾ ਚਾਹੀਦਾ ਹੈ । ਜਿਧਰ ਪ੍ਰਭੂ ਲਾਏ ਅਸੀਂ ਉਹ ਹੀ ਕਰਦੇ ਹਾਂ ਤੇ ਜਿਸ ਦੇ ਚੰਗੇ ਭਾਗ ਹੋਣ ਉਹ ਪ੍ਰਮੇਸ਼ਰ ਦੀ ਸੇਵਾ (ਨਾਮ ਜਾਪ) ਵਿਚ ਲਗਦਾ ਹੈ ॥੮॥੬॥

**ਗਉੜੀ ਮਹਲਾ ੫ ॥ (ਪੰਨਾ ੨੩੯)**

**ਏਕ ਨਿਮਖ ਜੋ ਸਿਮਰਨ ਮਹਿ ਜੀਆ ॥**

**ਕੋਟਿ ਦਿਨਸ ਲਾਖ ਸਦਾ ਥਿਰੁ ਥੀਆ ॥੧॥ਰਹਾਉ॥**

ਜਿਹੜਾ ਮਨੁੱਖ ਇਕ ਛਿਨ ਵਾਸਤੇ ਵੀ ਸਿਮਰਨ ਵਿਚ ਜੀਵਨ ਬਤੀਤ ਕਰਦਾ ਹੈ, ਸਮਝੋ ਉਹ ਹਮੇਸ਼ਾਂ ਲਖਾਂ ਕ੍ਰੋੜਾਂ ਦਿਨਾਂ ਲਈ ਮਨ ਟਿਕਾਉ ਵਿਚ ਇਸਥਿਤ ਕਰ ਲੈਂਦਾ ਹੈ । ਨਾਮ ਤੋਂ ਬਿਨਾਂ ਤਾਂ ਮਨੁੱਖ ਸਪ ਦੀ ਤਰ੍ਹਾਂ ਜ਼ਹਿਰ ਉਘਲਦਾ ਰਹਿੰਦਾ ਹੈ । ਐਸਾ ਮਨਮੁਖ ਸਿਮਰਨ ਬਿਨਾਂ ਕਾਂ ਦੀ ਤਰ੍ਹਾਂ ਵਿਸਟਾ ਵਿਚ ਵਾਸਾ ਕਰਦਾ ਹੈ । ਯਾਂ ਫਿਰ ਕੁਤੇ ਦੀ ਤਰ੍ਹਾਂ, ਤੇ ਖੋਤੇ ਦੀ ਤਰ੍ਹਾਂ ਲੋਭ ਕਰਕੇ ਬੰਧਨਾਂ ਵਿਚ ਫਸਿਆ ਰਹਿੰਦਾ ਹੈ । ਪਰ ਜਿਸ ਨੂੰ ਪ੍ਰਭੂ ਦੀ ਕਿਰਪਾ ਦੁਆਰਾ ਸਤ ਸੰਗਤ ਪ੍ਰਾਪਤ ਹੋਈ ਹੈ ਉਹ ਤਰ ਜਾਂਦਾ ਹੈ ॥੮॥੭॥

**ਗਉੜੀ ਮਹਲਾ ੫ ॥ (ਪੰਨਾ ੨੩੯)**

**ਗੁਰ ਕੈ ਬਚਨਿ ਧਿਆਇਓ ਮੋਹਿ ਨਾਉ ॥**

**ਗੁਰਪਰਸਾਦਿ ਮੁਹਿ ਮਿਲਿਆ ਥਾਉ ॥੧॥ਰਹਾਉ॥**

ਮੈਂ ਗੁਰਾਂ ਦੇ (ਬਚਨਾਂ) ਉਪਦੇਸ਼ ਦੁਆਰਾ ਪ੍ਰਭੂ ਦੇ ਨਾਮ ਸਿਮਰਨ ਵਿਚ ਲਗਾ ਹਾਂ ਕਿਉਂਕਿ ਗੁਰੂ ਦੀ ਕਿਰਪਾ ਨਾਲ ਮੈਨੂੰ ਸਤਸੰਗ ਮਿਲਿਆ ਹੈ । ਗੁਰੂ ਦੀ ਕਿਰਪਾ ਕਰਕੇ ਮੇਰੀ ਅੰਮ੍ਰਿਤ ਵਰਗੀ ਮਿਠੀ ਬਾਣੀ ਹੈ । ਮੈਂ ਹੁਣ ਸਭ ਥਾਂ ਪ੍ਰਭੂ ਨੂੰ ਵੇਖਦਾ ਹਾਂ । ਗੁਰਾਂ ਦੇ ਬਚਨ ਰਾਹੀਂ ਮੈਂ ਨਾਮ ਦਾ ਖ਼ਜ਼ਾਨਾ ਪਾਇਆ ਹੈ ਤੇ ਪ੍ਰਮੇਸ਼ਰ ਦਾ ਮੇਲ ਹੋ ਗਿਆ ਹੈ ॥੮॥੮॥

**ਗਉੜੀ ਮਹਲਾ ੫ ॥ (ਪੰਨਾ ੨੩੯)**

**ਤਿਸੁ ਗੁਰ ਕਉ ਸਿਮਰਉ ਸਾਸਿ ਸਾਸਿ ॥**

**ਗੁਰੁ ਮੇਰੇ ਪ੍ਰਾਣ ਸਤਿਗੁਰੁ ਮੇਰੀ ਰਾਸਿ ॥੧॥ਰਹਾਉ॥**

ਐਸੇ ਕਿਰਪਾਲੂ ਗੁਰੂ ਨੂੰ ਮੈਂ ਸੁਆਸ ਸੁਆਸ ਜਪਦਾ ਰਹਿੰਦਾ ਹਾਂ ਕਿਉਂਕਿ ਸਤਗੁਰੂ ਹੀ ਮੇਰੇ ਪ੍ਰਾਣ ਹਨ, ਅਤੇ ਗੁਰੂ ਹੀ ਮੇਰੀ ਰਾਸ ਪੂੰਜੀ ਹੈ । ਮੈਂ ਗੁਰਾਂ ਦੀ ਚਰਨ ਧੂੜ ਨਾਲ ਰੋਜ਼ ਇਸ਼ਨਾਨ ਕਰਦਾ ਹਾਂ ਅਤੇ ਗੁਰਾਂ ਦੀ ਸੇਵਾ ਵਿਚ (ਪਾਣੀ ਢੋਅ ਕੇ) ਲਗਦਾ ਹਾਂ ਤੇ ਗੁਰੂ ਨੇ ਆਪਣਾ ਦਾਸ ਬਣਾ ਕੇ ਮਾਨੋਂ ਮੈਨੂੰ ਮੁੱਲ ਲੈ ਲਿਆ ਹੈ । ਮੈਂ ਐਸੇ ਗੁਰੂ ਨੂੰ ਨਮਸਕਾਰ ਕਰਦਾ ਹਾਂ ॥੮॥੯॥

## ਗਉੜੀ ਮਹਲਾ ੫ ॥ (ਪੰਨਾ ੨੪੦)

**ਮਿਲੁ ਮੇਰੇ ਗੋਬਿੰਦ ਅਪਨਾ ਨਾਮੁ ਦੇਹੁ ॥**

**ਨਾਮ ਬਿਨਾ ਧ੍ਰਿਗੁ ਧ੍ਰਿਗੁ ਅਸਨੇਹੁ ॥੧॥ਰਹਾਉ॥**

ਹੇ ਮੇਰੇ ਪ੍ਰਭੂ ! ਮੈਨੂੰ ਆਪਣੀ ਸ਼ਰਨ ਵਿਚ ਲੈ ਕੇ ਆਪਣਾ ਨਾਮ ਬਖ਼ਸ਼ਸ਼ ਕਰੋ । ਨਾਮ ਤੋਂ ਬਿਨਾਂ ਤਾਂ ਇਹ ਜੀਵਨ ਤੇ ਦੁਨੀਆਂ ਦੇ ਪਿਆਰ ਸਭ ਧ੍ਰਿਕਾਰ ਹਨ । ਜੋ ਨਾਮ ਨੂੰ ਵਿਸਾਰ ਕੇ ਦੁਨੀਆਂ ਦੇ ਰਸਾਂ ਨੂੰ ਭੋਗਦਾ ਹੈ ਸਮਝੋ ਉਹ ਮੁਰਦੇ ਵਾਂਗ, ਜਾਂ ਕੁਤੇ ਦੀ ਤਰ੍ਹਾਂ ਜੀਵਨ ਬਤੀਤ ਕਰ ਰਿਹਾ ਹੈ । ਐਸਾ ਮਨੁੱਖ ਚੋਰਾਂ ਦੀ ਤਰ੍ਹਾਂ ਬੰਨ੍ਹਿਆ ਹੋਇਆ ਨਰਕਾਂ ਨੂੰ ਜਾਵੇਗਾ । ਪਰ ਨਾਮ ਉਹ ਹੀ ਪ੍ਰਾਪਤ ਕਰਦਾ ਹੈ ਜਿਸ ਉਤੇ ਪ੍ਰਭੂ ਕਿਰਪਾ ਕਰਦਾ ਹੈ ॥੮॥੧੦॥

## ਗਉੜੀ ਮਹਲਾ ੫ ॥ (ਪੰਨਾ ੨੪੦)

**ਹਰਿ ਕੀ ਪ੍ਰੀਤਿ ਸਦਾ ਸੰਗਿ ਚਾਲੈ ॥**

**ਦਇਆਲ ਪੁਰਖ ਪੂਰਨ ਪ੍ਰਤਿਪਾਲੈ ॥੧॥ਰਹਾਉ॥**

ਹਰੀ ਦੀ ਪ੍ਰੀਤੀ ਹਮੇਸ਼ਾਂ ਮਨੁੱਖ ਦਾ ਸਾਥ ਦਿੰਦੀ ਹੈ । ਉਹ ਦਇਆਲੂ ਪ੍ਰਮੇਸ਼ਰ ਸਭਨਾਂ ਦੀ ਪਾਲਨਾ ਕਰਦਾ ਹੈ । ਉਹ ਹੀ ਪ੍ਰਭੂ ਸਿਆਣਾ ਤੇ ਦਾਤਾ ਹੈ ਤੇ ਭਰਾ ਮਾਤਾ ਪਿਉ ਜਾਂ ਪੁਤ ਵਰਗਾ ਹੈ । ਗੁਪਾਲ ਨੇ ਸਾਡੀ ਮਾਇਆ ਦੀ ਫਾਹੀ ਕੱਟ ਦਿਤੀ ਹੈ ਤੇ ਹੁਣ ਸੁਖ ਭੋਗਦੇ ਹਾਂ । ਜਿਸ ਮਾਲਕ ਨੇ ਭਗਤਾਂ ਨੂੰ ਨਾਮ ਬਖ਼ਸ਼ਿਆ ਹੈ, ਤੇ ਸਾਰੇ ਦੁਖਾਂ ਦਾ ਨਾਸ ਕਰ ਦਿਤਾ ਹੈ ॥੮॥੧੧॥

## ਰਾਗੁ ਗਉੜੀ ਮਹਲਾ ੫ ॥ (ਪੰਨਾ ੨੪੧)

**ਹਉ ਵਾਰੀਆ ਹਰਿ ਵਾਰੀਆ ॥੧॥ਰਹਾਉ॥**

ਹੇ ਭਾਈ ! ਮੈਂ ਸੰਤਾਂ ਉਤੋਂ ਤੇ ਪ੍ਰਮੇਸ਼ਰ ਤੋਂ ਬਲਿਹਾਰ ਤੇ ਵਾਰਨੇ ਜਾਂਦਾ ਹਾਂ । ਜਿਨ੍ਹਾਂ ਉਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ ਉਹ ਹੀ ਪ੍ਰਭੂ ਦੇ ਭਗਤ ਬਣੇ ਹਨ । ਸੋ ਸੰਤਾਂ ਦੀ ਸਰਣ ਲੈ ਕੇ ਮੈਂ ਵੀ ਜਮਾਂ ਦੇ ਰਸਤੇ ਤੋਂ ਬਚ ਗਿਆ ਹਾਂ । ਮਿਤ੍ਰ ਤਾਂ ਮੈਂ ਬਥੇਰੇ ਕੀਤੇ ਪ੍ਰੰਤੂ ਸਿਵਾਏ ਪ੍ਰਮੇਸ਼ਰ ਦੇ ਹੋਰ ਕਿਸੇ ਵਿਚ ਗੁਣਾਂ ਦਾ ਭੰਡਾਰ ਨਹੀਂ ਸੀ । ਇਸ ਲਈ ਮੈਂ ਤਾਂ ਪ੍ਰਭੂ ਦੀ ਓਟ ਲਈ ਹੈ ਸੋ ਨਾਮ ਰੂਪੀ ਰਤਨ ਲਭ ਲਿਆ ਹੈ ਤੇ ਇਸ ਸੰਸਾਰ ਸਮੁੰਦ੍ਰ ਤੋਂ ਤਰ ਗਏ ਹਾਂ ॥੮॥੧੨॥

## ਗਉੜੀ ਮਹਲਾ ੫ ॥ (ਪੰਨਾ ੨੪੧)

**ਨਾਰਾਇਣ ਹਰਿ ਰੰਗ ਰੰਗੋ ॥**

**ਜਪਿ ਜਿਹਵਾ ਹਰਿ ਏਕ ਮੰਗੋ ॥੧॥ਰਹਾਉ॥**

ਹੇ ਪਿਆਰੇ ਮਿਤ੍ਰ ! ਪ੍ਰਮੇਸ਼ਰ ਦੇ ਪ੍ਰੇਮ ਰੰਗ ਵਚ ਇਸ ਮਨ ਨੂੰ ਰੰਗੋ । ਜੀਭ ਨਾਲ ਇਕੋ ਪ੍ਰਮੇਸ਼ਰਦਾ ਨਾਮ ਜਪੋ ਤੇ ਉਸੇ ਹਰੀ ਤੋਂ ਸਭ ਕੁਝ ਮੰਗੋ । ਸਾਕਤ ਤਾਂ ਮੂਰਖ ਹੈ ਜੋ ਨਾਸਵੰਤ ਪਦਾਰਥਾਂ ਦੇ ਮੋਹ ਵਿਚ ਲਗਾ ਹੈ ਪ੍ਰੰਤੂ ਗੁਰਮੁਖ ਤਾਂ ਪ੍ਰਭੂ ਦਾ ਨਾਮ ਲੈ ਕੇ (ਜਪ ਕੇ) ਬੇਅੰਤ ਸੁਖ ਮਾਣਦੇ ਹਨ । ਕਾਮ, ਕ੍ਰੋਧ ਆਦਿ ਵਿਕਾਰਾਂ ਦਾ ਤਿਆਗ

ਕਰਕੇ ਅਗਿਆਨਤਾ ਦਾ ਅੰਧੇਰਾ ਦੂਰ ਕਰੋ ਤਾਂ ਜੋ ਗਿਆਨ ਦਾ ਚਾਨਣਾ ਹਿਰਦੇ ਵਿਚ ਹੋਵੇ, ਇਸ ਤਰ੍ਹਾਂ ਗੁਰੂ ਦੀ ਸਿਖਿਆ ਲੈ ਕੇ ਤਰ ਜਾਉਗੇ ॥੮॥੧॥੧੩॥

**ਮਹਲਾ ੫ ਗਉੜੀ ॥ (ਪੰਨਾ ੨੪੧)**

**ਹਰਿ ਹਰਿ ਗੁਰੁ ਗੁਰੁ ਕਰਤ ਭਰਮ ਗਏ ॥**

**ਮੇਰੈ ਮਨਿ ਸਭਿ ਸੁਖ ਪਾਇਓ ॥੧॥ਰਹਾਉ॥**

ਹਰੀ ਨਾਮ ਦਾ ਜਾਪ ਕਰਕੇ ਤੇ ਗੁਰੂ ਦੀ ਓਟ ਲੈ ਕੇ ਸਾਡੇ ਭਰਮ ਦੂਰ ਹੋ ਗਏ ਤੇ ਹੁਣ ਮੇਰੇ ਮਨ ਵਿਚ ਸੁਖ ਤੇ ਅਨੰਦ ਹੀ ਹੈ । ਗੁਰਾਂ ਨੇ ਗਿਆਨ ਰੂਪੀ ਦੀਵਾ ਜਗਾਇਆ ਤੇ ਅੰਦਰ ਦਾ ਅੰਧੇਰਾ ਖ਼ਤਮ ਹੋ ਗਿਆ । ਮੈਂ ਤਾਂ ਨ ਕੋਈ ਚੰਗੇ ਕਰਮ ਕੀਤੇ ਤੇ ਨਾ ਹੀ ਧਰਮ ਦੀ ਪਾਲਨਾ ਕੀਤੀ ਪ੍ਰੰਤੂ ਭਗਤਾਂ ਤੋਂ ਪਿਆਰਾ ਨਾਮ ਮਿਲ ਗਿਆ ਤੇ ਪ੍ਰਭੂ ਦੇ ਦਰਸ਼ਨ ਹੋ ਗਏ ਸੋ ਅਸੀਂ ਹੁਣ ਠਾਕੁਰ ਦੀ ਸ਼ਰਨ ਲਈ ਹੈ ॥੮॥੨॥੧੪॥

**ਗਉੜੀ ਮਹਲਾ ੫ ॥ (ਪੰਨਾ ੨੪੨)**

**ਹਉ ਸੰਚਉ ਹਉ ਖਾਟਤਾ ਸਗਲੀ ਅਵਧ ਬਿਹਾਨੀ ॥੧॥ਰਹਾਉ॥**

ਮੈਂ ਤਾਂ ਮਾਇਆ ਦਾ ਧੰਨ ਹੀ ਇਕੱਠਾ ਕਰਦਾ ਰਿਹਾ ਤੇ ਖਟਦਾ ਰਿਹਾ ਜਿਸ ਕਰਕੇ ਸਾਰੀ ਉਮਰ ਵਿਅਰਥ ਹੀ ਬਰਬਾਦ ਕਰ ਦਿਤੀ ਹੈ । ਮਨ ਵਿਚ ਇਹ ਹੀ ਹੰਕਾਰ ਸੀ ਕਿ ਮੈਂ ਬੜਾ ਸੂਰਮਾ ਹਾਂ, ਉਚੀ ਕੁਲ ਵਾਲਾ ਜਾਂ ਬਹੁਤ ਸੁੰਦਰ ਹਾਂ । ਇਸ ਤਰ੍ਹਾਂ ਬੇਸਮਝੀ ਕਰਕੇ ਵਿਕਾਰਾਂ ਵਿਚ ਗ੍ਰਸਤ ਰਿਹਾ ਤੇ ਮਨ ਵਿਚ ਜੋ ਵਾਸ਼ਨਾ ਸੀ ਉਹ ਹੀ ਪ੍ਰਗਟ ਹੋਈ । ਜੇ ਪ੍ਰਭੂ ਕਿਰਪਾ ਕਰੇ ਤਾਂ ਹੰਕਾਰ ਦਾ ਨਾਸ ਹੋ ਜਾਵੇ ਤੇ ਅਸੀਂ ਪ੍ਰਭੂ ਦੇ ਦਾਸ ਬਣੇ ਰਹੀਏ ॥੮॥੩॥੧੫॥੪॥ਜੁਮਲਾ॥

**੧ੴ ਸਤਿਗੁਰ ਪ੍ਰਸਾਦਿ ॥ (ਪੰਨਾ ੨੫੦)**

**ਗਉੜੀ ਬਾਵਨ ਅਖਰੀ ਮਹਲਾ ੫ ॥**

**ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥**

**ਤੇਰੇ ਸੰਤਨ ਕੀ ਮਨੁ ਹੋਇ ਰਵਾਲਾ ॥ਰਹਾਉ॥**

ਹੇ ਦੀਨਾਂ ਦੇ ਨਾਥ ਤੇ ਗ਼ਰੀਬਾਂ ਉਤੇ ਕਿਰਪਾ ਕਰਨ ਵਾਲੇ ਮਾਲਕ ! ਸਾਡੇ ਉਤੇ ਵੀ ਆਪਣੀ ਕਿਰਪਾ ਕਰੋ । ਤਾਂ ਜੋ ਸਾਡਾ ਮਨ ਤੇਰੇ ਸੰਤਾਂ ਦੀ ਚਰਨ ਧੂੜ ਹੋ ਜਾਵੇ । (ਜੋ ਸਲੋਕ ਆਦਿ ਅੰਤ ਪੜ੍ਹਨ ਵਾਸਤੇ ਹੁਕਮ ਹੈ)

**"ਗੁਰਦੇਵ ਸਤਿਗੁਰੁ ਪਾਰਬ੍ਰਹਮ ਪਰਮੇਸਰੁ ਗੁਰਦੇਵ ਨਾਨਕ ਹਰਿ ਨਮਸਕਰਾ ॥੧॥"**

ਗੁਰੂ ਪ੍ਰਮੇਸ਼ਰ ਹੈ ਤੇ ਪ੍ਰਮੇਸ਼ਰ ਹੀ ਗੁਰੂ ਹੈ ਇਸ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਪ੍ਰਮੇਸ਼ਰ ਨੂੰ ਨਮਸਕਾਰ ਕਰਦੇ ਹਨ ॥੧॥

**ਗਉੜੀ ਸੁਖਮਨੀ ਮ: ੫ ॥**

**੧ੴ ਸਤਿਗੁਰ ਪ੍ਰਸਾਦਿ ॥ (ਪੰਨਾ ੨੬੨)**

**ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥**

**ਭਗਤ ਜਨਾ ਕੈ ਮਨਿ ਬਿਸ੍ਰਾਮ ॥ਰਹਾਉ॥**

"ਸੁਖਮਨੀ" ਇਸ ਬਾਣੀ ਦਾ ਨਾਮ ਰਖਿਆ ਗਿਆ ਹੈ ਕਿਉਂਕਿ ਇਸ ਬਾਣੀ ਵਿਚ ਪ੍ਰਭੂ ਦੇ ਅੰਮ੍ਰਿਤ ਨਾਮ ਦਾ ਸੁਖ ਹੈ। ਭਗਤ ਜਨ ਇਸ ਵਿਚ ਮਨ ਨੂੰ ਬਿਸ੍ਰਾਮ ਕਰਦੇ ਹਨ ਤੇ ਮਨ ਟਿਕਾਓ ਵਿਚ ਆਉਂਦਾ ਹੈ। ਪ੍ਰਭੂ ਦਾ ਸਿਮਰਨ ਸਭ ਤੋਂ ਉਚਾ ਤੇ ਸੁਚਾ ਹੈ, ਜਿਸ ਦੇ ਸਿਮਰਨ ਨਾਲ ਮਨ ਦੀ ਤ੍ਰਿਸ਼ਨਾ ਬੁਝ ਜਾਂਦੀ ਹੈ, ਸਭ ਕੁਝ ਸਮਝ ਆ ਜਾਂਦਾ ਹੈ ਤੇ ਜਮਾਂ ਦਾ ਡਰ ਨਹੀਂ ਰਹਿੰਦਾ। ਇਸ ਸਿਮਰਨ ਨਾਲ ਮਨ ਦੀ ਮੈਲ ਧੁਪ ਜਾਂਦੀ ਹੈ ਤੇ ਪ੍ਰਭੂ ਦਾ ਨਾਮ ਹਿਰਦੇ ਵਿਚ ਸਮਾ ਜਾਂਦਾ ਹੈ। ਅਸਲ ਵਿਚ ਪ੍ਰਭੂ ਦਾ ਵਾਸਾ ਸਾਧ ਜਨਾਂ ਦੀ ਰਸਨਾ ਤੇ ਹੈ, ਇਸ ਲਈ ਸਾਨੂੰ ਉਨ੍ਹਾਂ ਦੇ ਦਾਸਾਂ ਦਾ ਦਾਸ ਬਣਨਾ ਚਾਹੀਦਾ ਹੈ॥

ਉਸ ਪੂਰਨ ਪ੍ਰਭੂ ਦੀ ਅਰਾਧਨਾ ਕੀਤੀ ਹੈ ਜਿਸਦਾ ਨਾਮ ਪੂਰਨ ਹੈ ਫਿਰ ਪੂਰੇ ਪ੍ਰਭੂ ਦੇ ਗੁਣ ਗਾਉ ਕੇ ਪੂਰਨ ਪ੍ਰਭੂ ਦੀ ਪ੍ਰਾਪਤੀ ਹੋਈ ਹੈ। ਪੂਰੇ ਗੁਰੂ ਦਾ ਉਪਦੇਸ਼ ਸੁਣ ਕੇ ਪ੍ਰਭੂ ਦਾ ਨਾਮ ਹਿਰਦੇ ਵਿਚ ਵਸਾਣਾ ਚਾਹੀਦਾ ਹੈ। ਜਿਸਦੇ ਮਨ ਵਿਚ ਇਹ ਬਾਣੀ ਵਸ ਜਾਏ ਤੇ ਪ੍ਰੀਤ ਲਾ ਕੇ ਸੁਣੀਏ ਤਾਂ ਉਸ ਪੁਰਖ ਨੂੰ ਹਰੀ ਪ੍ਰਭੂ ਚੇਤੇ ਰਹਿੰਦਾ ਹੈ। ਪ੍ਰਭੂ ਉਸਦਾ ਜਨਮ ਮਰਨ ਦਾ ਦੁਖ ਦੂਰ ਕਰ ਦਿੰਦੇ ਹਨ ਤੇ ਤਤਕਾਲ ਉਧਾਰ ਹੋ ਜਾਂਦਾ ਹੈ। ਉਨ੍ਹਾਂ ਦੇ ਕਰਮ ਵੀ ਨਿਰਮਲ ਹੋ ਜਾਂਦੇ ਹਨ ਤੇ ਸਭ ਭੈ ਭਰਮ ਦੂਰ ਹੋ ਜਾਂਦੇ ਹਨ। ਐਸੇ ਗੁਰਮੁਖ ਦੀ ਸੋਭਾ ਸਭ ਤੋਂ ਉੱਚੀ ਹੁੰਦੀ ਹੈ ਇਨ੍ਹਾਂ ਗੁਣਾਂ ਕਰਕੇ ਹੀ ਇਸ ਬਾਣੀ ਦਾ ਨਾਮ ਸੁਖਮਨੀ ਹੈ ਜੋ ਕਿ ਸੁਖਾਂ ਦੀ ਮਣੀ ਹੈ ॥੮॥੨੪॥

**ਰਾਗੁ ਗਉੜੀ ਭਗਤਾਂ ਕੀ ਬਾਣੀ**

**੧ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥**

**ਗਉੜੀ ਗੁਆਰੇਰੀ ਸ੍ਰੀ ਕਬੀਰ ਜੀਉ ਕੇ ਚਉਪਦੇ ੧੪ ॥ (ਪੰਨਾ ੩੨੩)**

**ਅਬ ਮੋਹਿ ਜਲਤ ਰਾਮ ਜਲੁ ਪਾਇਆ ॥**

**ਰਾਮ ਉਦਕਿ ਤਨ ਜਲਤ ਬੁਝਾਇਆ ॥੧॥ਰਹਾਉ॥**

ਕਬੀਰ ਜੀ ਕਹਿੰਦੇ ਹਨ: ਹੁਣ ਮੈਂ (ਕ੍ਰੋਧ ਆਦਿ ਤੇ ਤ੍ਰਿਸ਼ਨਾ ਅਗਨੀ ਕਰਕੇ) ਸੜਦੇ ਨੇ ਵਾਹਿਗੁਰੂ ਦਾ ਨਾਮ ਰੂਪ ਪਾਣੀ ਪਾਇਆ ਹੈ ਤੇ ਵਾਹਿਗੁਰੂ ਨਾਮ ਰੂਪ ਜਲ ਨੇ ਇਸ ਸੜਦੇ ਸਰੀਰ ਦੀ ਅੱਗ ਨੂੰ ਬੁਝਾ ਦਿੱਤਾ ਹੈ। ਮਨ ਨੂੰ ਕਾਬੂ ਕਰਨ ਵਾਸਤੇ ਇਨਸਾਨ ਜੰਗਲਾਂ ਵਿਚ ਜਾਂਦਾ ਹੈ, ਪਰ ਇਹ ਨਾਮ ਰੂਪੀ ਜਲ ਪ੍ਰਭੂ ਦੀ ਕਿਰਪਾ ਬਿਨਾਂ ਨਹੀਂ ਪਾਇਆ ਜਾਂਦਾ। ਹੁਣ ਮੇਰੀ ਪਿਆਸ ਨਾਮ ਰੂਪੀ ਜਲ ਨਾਲ ਬੁਝ ਗਈ ਹੈ ॥੪॥੧॥

**ਗਉੜੀ ਕਬੀਰ ਜੀ ॥ (ਪੰਨਾ ੩੨੩)**

**ਮਾਧਉ ਜਲਿ ਕੀ ਪਿਆਸ ਨ ਜਾਇ ॥**

**ਜਲ ਮਹਿ ਅਗਨਿ ਉਠੀ ਅਧਿਕਾਇ ॥੧॥ਰਹਾਉ॥**

ਹੇ ਪ੍ਰਭੂ ! ਤੇਰੇ ਨਾਮ ਰੂਪੀ ਜਲ ਦੀ ਪਿਆਸ ਨਹੀਂ ਜਾਂਦੀ। ਸਗੋਂ ਵਾਹਿਗੁਰੂ ਜਲ ਦੀ ਤ੍ਰਿਖਾ ਹੋਣ ਕਰਕੇ

ਨਾਮ ਜਪਣ ਦੀ ਬਾਹਲੀ ਇੱਛਾ ਹੁੰਦੀ ਹੈ ਜਿਵੇਂ ਸਖ਼ਤ ਪਿਆਸ ਲਗੀ ਹੋਵੇ ਤੇ ਥੋੜਾ ਜਲ ਪੀਣ ਨਾਲ ਤ੍ਰਿਖਾ ਰੂਪ ਅਗਨੀ ਹੋਰ ਮਚਦੀ ਹੈ । ਮੈਂ ਤਾਂ ਇਕ ਮਛੀ ਦੀ ਤਰ੍ਹਾਂ ਪ੍ਰਭੂ ਸਮੁੰਦ੍ਰ ਵਿਚ ਰਹਿੰਦਾ ਹਾਂ ਅਤੇ ਜਲ ਤੋਂ ਬਿਨਾਂ ਨਾਸ ਹੋ ਜਾਂਦਾ ਹਾਂ । ਪਰ ਮੈਂ ਕਿੰਨਾ ਮੰਦ ਭਾਗੀ ਹਾਂ ਕਿ ਤੇਰੇ ਦਰਸ਼ਨ ਨਹੀਂ ਹੁੰਦੇ । ਹੁਣ ਅੰਤ ਵੇਲੇ ਮਨੁੱਖਾ ਜਨਮ ਦਾ ਉਧਾਰ ਕਰੋ ॥੪॥੨॥

**ਗਉੜੀ ਕਬੀਰ ਜੀ ॥ (ਪੰਨਾ ੩੨੩)**

**ਹਮ ਅਪਤਹ ਅਪੁਨੀ ਪਤਿ ਖੋਈ ॥**

**ਹਮਰੈ ਖੋਜਿ ਪਰਹੁ ਮਤਿ ਕੋਈ ॥**

ਆਪਣੀ ਹੀ ਇਜ਼ਤ ਗੁਵਾਈ ਹੈ ਤੇ (ਅਪਤਾ) ਬੇਇਜ਼ਤ ਹੋ ਕੇ ਜੀਵਨ ਬਤੀਤ ਕਰ ਰਿਹਾ ਹਾਂ ਇਸ ਲਈ ਸਾਡੀ (ਭਗਤਾਂ ਦੀ) ਖੋਜ ਮਗਰ ਕੋਈ ਨਾ ਪਵੇ । ਜਦੋਂ ਅਸਾਂ ਇਕੋ ਵਾਹਿਗੁਰੂ ਨੂੰ ਜਾਣਿਆ ਹੈ ਤਾਂ ਲੋਕਾਂ ਨੂੰ ਕਿਉਂ ਦੁਖ ਹੋਇਆ ਹੈ ? ਅਸੀਂ ਤਾਂ ਮਾੜੇ ਕਰਮਾਂ ਵਾਲੇ ਹਾਂ ਤੇ ਸਾਨੂੰ ਕਿਸੀ ਇਜ਼ਤ ਬੇਇਜ਼ਤੀ ਦੀ ਪ੍ਰਵਾਹ ਨਹੀਂ । ਸਾਰੀ ਗਲ ਤਾਂ ਪ੍ਰਭੂ ਨੂੰ ਪਰਵਾਣ ਹੋਣ ਦੀ ਹੈ ਸੋ ਸਭ ਕੁਝ ਛੋੜ ਕੇ ਨਾਮ ਜਪਣਾ ਚਾਹੀਦਾ ਹੈ ॥੪॥੩॥

**ਗਉੜੀ ਕਬੀਰ ਜੀ ॥ (ਪੰਨਾ ੩੨੪)**

**ਕਿਆ ਨਾਮੇ ਕਿਆ ਬਾਧੈ ਚਾਮ ॥**

**ਜਬ ਨਹੀ ਚੀਨਸਿ ਆਤਮ ਰਾਮ ॥੧॥ਰਹਾਉ॥**

ਹੇ ਭਾਈ ! ਜਦ ਤਕ ਇਕ ਵਾਹਿਗੁਰੂ ਨੂੰ ਮਨ ਕਰਕੇ ਜਾਂ ਮਨ ਵਿਚ ਨਹੀਂ ਵਸਾਇਆ (ਜਾਣਿਆਂ) ਤਾਂ ਸਾਡਾ ਨੰਗੇ ਰਹਿਣ ਕਰਕੇ ਕੀ ਹੁੰਦਾ ਹੈ ਜਾਂ ਚੰਮ ਸਰੀਰ ਉਤੇ ਲਪੇਟਣ ਦਾ (ਮ੍ਰਿਗਛਾਲਾ ਆਦਿ) ਕੀ ਫ਼ਾਇਦਾ ਹੋ ਸਕਦਾ ਹੈ ਸਰਦੀ ਨੂੰ ਰੋਕਣ ਵਾਸਤੇ? ਕਿਉਂ ਕਿ ਜੇ ਨੰਗੇ ਰਹਿਣ ਨਾਲ ਪ੍ਰਭੂ ਦਾ ਮਿਲਾਪ ਹੁੰਦਾ ਹੋਵੇ ਤਾਂ ਜੰਗਲ ਦੇ ਸਾਰੇ ਹਿਰਨ (ਜਾਨਵਰ) ਮੁਕਤ ਹੋ ਜਾਣ । ਜੇ ਰਕਤ ਨੂੰ ਰੋਕ ਕੇ ਆਦਮੀ ਤਰ ਸਕੇ ਤਾਂ ਫਿਰ ਖੁਸਰੇ ਨੂੰ ਕਿਉਂ ਨਹੀਂ ਪਰਮ-ਪਦਵੀ ਮਿਲੀ? ਅਸਲ ਵਿਚ ਰਾਮ ਨਾਮ ਬਿਨਾਂ ਕੋਈ ਮੁਕਤ ਨਹੀਂ ਹੋ ਸਕਦਾ ॥੪॥੪॥

**ਗਉੜੀ ਕਬੀਰ ਜੀ ॥ (ਪੰਨਾ ੩੨੪)**

**ਜਉ ਪੈ ਰਾਮ ਰਾਮ ਰਤਿ ਨਾਹੀ ॥**

**ਤੇ ਸਭ ਧਰਮਰਾਇ ਕੈ ਜਾਹੀ ॥੧॥ਰਹਾਉ॥**

ਜੇ ਸਾਨੂੰ ਵਾਹਿਗੁਰੂ ਦੇ ਨਾਮ ਵਿਚ ਪ੍ਰੇਮ ਨਹੀਂ ਪੈਦਾ ਹੋਇਆ ਤਾਂ ਅਸੀਂ ਸਾਰੇ (ਜਮ ਦੇ ਪਿੰਡ) ਨਰਕਾਂ ਨੂੰ ਜਾਂਵਾਂਗੇ । ਜੇ ਕੋਈ ਸਵੇਰੇ ਸ਼ਾਮ ਇਸ਼ਨਾਨ ਕਰਨ ਨਾਲ ਤਰ ਜਾਏ ਤਾਂ ਡੱਡੂ, ਜੋ ਪਾਣੀ ਵਿਚ ਰਹਿੰਦਾ ਹੈ, ਕਿਉਂ ਨਹੀਂ ਤਰਿਆ । ਵਾਹਿਗੁਰੂ ਦੇ ਨਾਮ ਬਿਨਾਂ ਕੋਈ ਮੁਕਤ ਨਹੀਂ ਹੁੰਦਾ । ਸੰਤ ਜਨ ਕੇਵਲ ਸੰਸਾਰ ਸਮੁੰਦ੍ਰ ਵਿਚ ਸੁਖ ਮਾਣਦੇ ਹਨ । ਸੋ ਸਭ ਕੁਝ ਛਡ ਕੇ ਅਸੀਂ ਵੀ ਰਾਮ ਦਾ ਨਾਮ ਜਪੀਏ ॥੪॥੫॥

**ਕਬੀਰ ਜੀ ਗਉੜੀ ॥ (ਪੰਨਾ ੩੨੪)**

**ਰੇ ਜਨ ਮਨੁ ਮਾਧਉ ਸਿਉ ਲਾਈਐ ॥**

**ਚਤੁਰਾਈ ਨ ਚਤੁਰਭੁਜੁ ਪਾਈਐ ॥੧॥ਰਹਾਉ॥**

ਹੇ ਭਾਈ ! ਇਸ ਮਨ ਨੂੰ ਪ੍ਰਭੂ ਨਾਲ (ਮਾਇਆ ਦਾ ਪਤੀ) ਜੋੜਨਾ ਚਾਹੀਦਾ ਹੈ ਕਿਉਂਕਿ ਆਪਣੀ (ਚਤੁਰਾਈ) ਸਿਆਣਪ ਨਾਲ (ਚੋਹਾਂ ਬਾਹਾਂ ਵਾਲਾ) ਸਮਰਥ ਪ੍ਰਭੂ ਨਾਲ ਮੇਲ ਨਹੀਂ ਹੁੰਦਾ । ਜਪ, ਤਪ, ਵਰਤਾਂ ਨਾਲ ਪ੍ਰਭੂ ਨਹੀਂ ਮਿਲਦਾ ਕਿਉਂਕਿ ਹਿਰਦੇ ਵਿਚ ਤਾਂ ਪਿਆਰ ਨਹੀਂ ਦ੍ਵੈਤ-ਭਾਵਨਾ ਕਰਕੇ । ਪੱਥਰ ਪੂਜਣ ਨਾਲ ਨਹੀਂ ਸਗੋਂ ਹੰਕਾਰ ਛੱਡ ਕੇ ਭਗਤੀ ਕਰਨ ਨਾਲ ਪ੍ਰਭੂ ਦਾ ਮੇਲ ਹੁੰਦਾ ਹੈ ॥੪॥੬॥

**ਗਉੜੀ ਕਬੀਰ ਜੀ ॥ (ਪੰਨਾ ੩੨੪)**

**ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥**

**ਬਾਮਨ ਕਹਿ ਕਹਿ ਜਨਮੁ ਮਤ ਖੋਏ ॥੧॥ਰਹਾਉ॥**

ਹੇ ਪੰਡਿਤ ! ਤੂੰ ਬ੍ਰਾਹਮਣ ਕਦੋਂ ਤੋਂ ਬਣਿਆ ਹੈਂ? ਇਸ ਮਨੁੱਖਾ ਜਨਮ ਨੂੰ ਬ੍ਰਾਹਮਣ ਕਹਿ ਕਹਿ ਕੇ ਕਿਉਂ ਅਜਾਂਈ ਗਵਾਂਦੇ ਹੋ । ਸਾਰੇ ਸੰਸਾਰ ਦੀ ਉਤਪਤੀ ਰਕਤ ਬੀਰਜ ਤੋਂ ਹੁੰਦੀ ਹੈ, ਕੋਈ ਬ੍ਰਾਹਮਣੀ ਦਾ ਪੁਤ੍ਰ ਬ੍ਰਾਹਮਣ ਨਹੀਂ ਬਣ ਜਾਂਦਾ । ਤੂੰ ਕਿਵੇਂ ਬ੍ਰਾਹਮਣ ਤੇ ਅਸੀਂ ਸ਼ੂਦਰ ਹੋ ਗਏ ਜਦ ਇਕੋ ਖ਼ੂਨ ਦੋਵਾਂ ਵਿਚ ਚਲ ਰਿਹਾ ਹੈ । ਬ੍ਰਹਮ (ਪ੍ਰਭੂ) ਨੂੰ ਵੀਚਾਰ ਕਰਨ ਵਾਲਾ ਹੀ ਅਸਲੀ ਬ੍ਰਾਹਮਣ ਹੁੰਦਾ ਹੈ ॥੪॥੭॥

**ਗਉੜੀ ਕਬੀਰ ਜੀ ॥ (ਪੰਨਾ ੩੨੪)**

**ਜਉ ਪੈ ਰਸਨਾ ਰਾਮੁ ਨ ਕਹਿਬੋ ॥**

**ਉਪਜਤ ਬਿਨਸਤ ਰੋਵਤ ਰਹਿਬੋ ॥੧॥ਰਹਾਉ॥**

ਹੇ ਭਾਈ ! ਜੇ ਤੂੰ ਰਸਨਾ ਨਾਲ ਰਾਮ ਦਾ ਨਾਮ (ਵਾਹਿਗੁਰੂ) ਨਹੀਂ ਕਹੇਂਗਾ ਤਾਂ ਤੂੰ ਜੰਮਦਾ ਮਰਦਾ ਤੇ ਰੋਂਦਾ ਰਹੇਗਾ । ਕੋਈ ਅਗਿਆਨਤਾ ਦੇ ਅੰਧੇਰੇ ਵਿਚ ਸੁਖੀ ਨਹੀਂ ਹੋ ਸਕਦਾ । ਇਹ ਮਾਇਆ ਤਾਂ ਪ੍ਰਾਣ ਨਿਕਲਣ ਤੇ ਇਥੇ ਹੀ ਰਹਿ ਜਾਣੀ ਹੈ । ਜਿਨਾਂ ਚਿਰ ਸ੍ਵਾਸ ਹਨ ਇਹ ਜੀਵ ਰੂਪ ਵਾਜਾ ਵਜਦਾ ਹੈ ਫਿਰ ਮਰਨ ਦਾ ਭੇਦ ਕਿਸ ਨੇ ਜਾਣਿਆ ਹੈ? ਵਾਹਿਗੁਰੂ ਦਾ ਨਾਮ ਰਸ ਹੀ ਪੀਣਾ ਚਾਹੀਦਾ ਹੈ, ਕਾਲ ਤਾਂ ਸਰੀਰ ਨੂੰ ਨਾਸ ਹੀ ਕਰ ਦਿੰਦਾ ਹੈ ॥੪॥੮॥

**ਗਉੜੀ ਕਬੀਰ ਜੀ ॥ (ਪੰਨਾ ੩੨੪)**

**ਕਵਨੁ ਸੁ ਘਰੁ ਜੋ ਨਿਰਭਉ ਕਹੀਐ ॥**

**ਭਉ ਤਜਿ ਜਾਇ ਅਭੈ ਹੋਇ ਰਹੀਐ ॥੧॥ਰਹਾਉ॥**

ਉਹ ਕਿਹੜੀ ਥਾਂ (ਸਰੀਰ) ਹੈ ਜਿਹੜਾ ਨਿਰਭੈ ਕਹਿਲਾਂਦਾ ਹੈ (ਡਰ ਬਿਨਾਂ) ਜਿਸ ਥਾਂ ਜਾਣ ਨਾਲ ਡਰ ਦੂਰ ਹੋ ਜਾਂਦਾ ਹੈ ਤੇ ਆਦਮੀ ਨਿਡਰ ਹੋ ਜਾਂਦਾ ਹੈ । ਪ੍ਰਭੂ ਦੀ ਜੋਤ ਨਾਲ ਸਾਰੀ ਸ੍ਰਿਸ਼ਟੀ ਬਣੀ ਹੈ ਤੇ ਤੀਰਥਾਂ ਦੇ ਕੰਢੇ ਉਤੇ ਵੀ ਮਨ ਨਹੀਂ ਟਿਕਾਉ ਵਿਚ ਰਹਿੰਦਾ । ਸਾਰੇ ਕੰਮ ਛੱਡ ਕੇ ਆਪਣੇ ਅਸਲੇ ਨੂੰ ਪਛਾਣੋ । ਹੇ ਜੀਵ ! ਨਾਮ ਨਾਲ ਗੁਸਾ ਨਾ ਕਰ ਤੇ ਮਨ ਨੂੰ ਵਾਹਿਗੁਰੂ ਦੇ ਨਾਮ ਵਿਚ ਪਰਚਾ ਕੇ ਆਪਣੀ ਤਸੱਲੀ ਕਰ ਲੈ ॥੪॥੯॥

**ਗਉੜੀ ਕਬੀਰ ਜੀ ॥ (ਪੰਨਾ ੩੨੫)**

**ਨਾ ਜਾਨਾ ਬੈਕੁੰਠ ਕਹਾਹੀ ॥**

**ਜਾਨੁ ਜਾਨੁ ਸਭਿ ਕਹਹਿ ਤਹਾਹੀ ॥੧॥ਰਹਾਉ॥**

ਮੈਂ ਤਾਂ ਨਹੀਂ ਜਾਣਦਾ ਕਿ ਸੁਰਗ (ਬੈਕੁੰਠ) ਕਿਥੇ ਹੈ ਸਾਰੇ ਕਹਿੰਦੇ ਹਨ ਕਿ ਬੈਕੁੰਠ ਵਿਚ ਜਾਣਾ ਹੈ। ਨਿਰੀਆਂ ਗਲਾਂ ਨਾਲ ਬੈਕੁੰਠ ਨਹੀਂ ਮਿਲਦਾ। ਜੇ ਹੰਕਾਰ ਦੂਰ ਕਰੀਏ ਤਾਂ ਮਨ ਟਿਕਦਾ ਹੈ। ਜਿਨਾਂ ਚਿਰ ਮਨ ਪ੍ਰਭੂ ਦੇ ਚਰਨਾਂ ਵਿਚ ਨਿਵਾਸ ਨਹੀਂ ਕਰਦਾ, ਉਨ੍ਹਾਂ ਚਿਰ ਬੈਕੁੰਠ ਦੀ ਆਸਾ ਰਖਣੀ ਫ਼ਜ਼ੂਲ ਹੈ। ਸਾਧ ਸੰਗਤ ਵਿਚ ਹੀ ਸੁਰਗ ਦਾ ਨਿਵਾਸ ਹੁੰਦਾ ਹੈ ॥੪॥੧੦॥

**ਗਉੜੀ ਕਬੀਰ ਜੀ ॥ (ਪੰਨਾ ੩੨੫)**

**ਲਾਜ ਨ ਮਰਹੁ ਕਹਹੁ ਘਰੁ ਮੇਰਾ ॥**

**ਅੰਤ ਕੀ ਬਾਰ ਨਹੀ ਕਛੁ ਤੇਰਾ ॥੧॥ਰਹਾਉ॥**

ਹੇ ਭਾਈ ! ਤੈਨੂੰ ਕੋਈ ਸ਼ਰਮ ਵੀ ਨਹੀਂ ਆਂਦੀ ਕਹਿੰਦਿਆਂ ਕਿ ਇਹ ਸਰੀਰ ਮੇਰਾ ਹੈ ਜਦ ਕਿ ਅੰਤ ਵੇਲੇ ਕੁਝ ਵੀ ਤੇਰਾ ਨਹੀਂ ਹੋਣਾ। ਸਾਡੇ ਸਾਹਮਣੇ ਇਹ ਜਗਤ ਪੈਦਾ ਹੁੰਦਾ ਤੇ ਨਾਸ ਹੁੰਦਾ ਹੈ। ਇਹ ਮਨੁੱਖ ਕਈ ਕੋਸ਼ਿਸ਼ਾਂ ਕਰਕੇ ਸਰੀਰ ਨੂੰ ਪਾਲਦਾ ਹੈ ਜਦ ਕਿ ਮਰਨ ਤੇ ਅਗਨੀ ਵਿਚ ਸੜ ਜਾਂਦਾ ਹੈ। ਉਹ ਸਰੀਰ ਅਤਰ ਆਦਿ ਸੁਗੰਧੀਆਂ ਲਗਾਣ ਵਾਲਾ ਲਕੜਾਂ ਨਾਲ ਜਲਦਾ ਹੈ। ਇਹ ਸਰੀਰ ਦਾ ਰੂਪ ਨਾਸ ਹੁੰਦਿਆਂ ਸਾਰੀ ਦੁਨੀਆਂ ਦੇਖਦੀ ਹੈ ॥੪॥੧੧॥

**ਗਉੜੀ ਕਬੀਰ ਜੀ ॥ (ਪੰਨਾ ੩੨੬)**

**ਮੈ ਨ ਮਰਉ ਮਰਿ ਬੋ ਸੰਸਾਰਾ ॥**

**ਅਬ ਮੋਹਿ ਮਿਲਿਓ ਹੈ ਜੀਆਵਨਹਾਰਾ ॥੧॥ਰਹਾਉ॥**

ਇਹ ਜੀਵ ਸੋਚਦਾ ਹੈ ਕਿ ਸਾਰਾ ਸੰਸਾਰ ਮਰ ਜਾਣਾ ਹੈ ਪਰ ਇਸ ਨੇ ਨਹੀਂ ਮਰਨਾ। ਕਿਉਂਕਿ ਇਸ ਨੂੰ ਜੀਵਾਲਣ ਵਾਲਾ ਪ੍ਰਭੂ ਮਿਲਿਆ ਹੈ। ਹੋਰਨਾਂ ਦੇ ਮਰਨ ਤੇ ਸੋਗ ਤਾਂ ਕਰੀਏ ਜੇ ਆਪ ਜੀਉਂਦੇ ਰਹਿਣਾ ਹੋਵੇ। ਇਹ ਮਨੁੱਖ ਸੁਖਾਂ ਵਿਚ ਪ੍ਰਭੂ ਨੂੰ ਭੁੱਲ ਜਾਂਦਾ ਹੈ। ਇਹ ਸਰੀਰ ਖੂਹ ਹੈ ਪੰਜ ਇੰਦ੍ਰੇ (ਕਾਮਾਦਿਕ) ਪਾਣੀ ਭਰਨ ਵਾਲੀਆਂ ਹਨ। ਜੇ ਅਕਲ ਨਾਲ ਵੀਚਾਰੀਏ ਤਾਂ ਨਾ ਹੀ ਖੂਹ ਸਚਾ ਹੈ ਤੇ ਨਾ ਹੀ ਪਾਣੀ ਭਰਨ ਵਾਲੀਆਂ। (ਸਭ ਖ਼ਤਮ ਹੋ ਜਾਂਦਾ ਹੈ ਇਥੇ ਹੀ) ॥੪॥੧੨॥

**ਗਉੜੀ ਕਬੀਰ ਜੀ ॥ (ਪੰਨਾ ੩੨੬)**

**ਐਸੇ ਘਰੁ ਹਮ ਬਹੁਤੁ ਬਸਾਏ ॥**

**ਜਬ ਹਮ ਰਾਮ ਗਰਭ ਹੋਇ ਆਏ ॥੧॥ਰਹਾਉ॥**

ਹੇ ਰਾਮ ! ਅਸਾਂ ਅਨੇਕਾਂ ਜਨਮ ਧਾਰੇ ਹਨ ਅਸੀਂ ਹੰਕਾਰ ਵਾਲੇ ਹੋ ਕੇ ਕਈ ਸਰੀਰ ਧਾਰਨ ਕੀਤੇ ਤੇ ਅਸੀਂ ਮਾਤਾ ਦੇ ਗਰਭ ਵਿਚੋਂ ਪੈਦਾ ਹੁੰਦੇ ਰਹੇ। ਕਦੀ ਜੋਗੀ, ਜਤੀ, ਰਾਜਾ ਬਣੇ। ਮਨਮੁਖ ਤਾਂ ਮਰਦੇ ਹਨ ਜਦ ਕਿ ਸੰਤ

ਜੀਂਵਦੇ ਹਨ । ਕਿਉਂਕਿ ਉਹ ਨਾਮ ਰਸ ਨੂੰ ਪੀਂਦੇ ਹਨ । ਹੇ ਪ੍ਰਭੂ ! ਹੁਣ ਕਿਰਪਾ ਕਰ ਕੇ ਗਿਆਨ ਰਾਹੀਂ ਨਾਮ ਦੀ ਬਖ਼ਸ਼ਸ਼ ਕਰੋ ਤੇ ਮੁਕਤੀ ਦੇਵੋ ॥੪॥੧੩॥

**ਗਉੜੀ ਕਬੀਰ ਜੀ ਕੀ ਨਾਲਿ ਰਲਾਇ ਲਿਖਿਆ ਮਹਲਾ ੫ ॥ (ਪੰਨਾ ੩੨੬)**

**ਐਸੋ ਅਚਰਜੁ ਦੇਖਿਓ ਕਬੀਰ ॥**

**ਦਧਿਕੈ ਭੋਲੈ ਬਿਰੋਲੈ ਨੀਰੁ ॥੧॥ਰਹਾਉ॥**

ਹੇ ਕਬੀਰ ! ਮੈਂ ਇਕੁਰ ਦਾ ਅਸਚਰਜ ਤਮਾਸ਼ਾ ਸੰਸਾਰ ਵਿਚ ਦੇਖਿਆ ਹੈ ਕਿ ਦਹੀਂ ਦੇ ਭੁਲੇਖੇ ਜੀਵ ਪਾਣੀ ਨੂੰ ਰਿੜਕ ਰਹੇ ਹਨ, ਸੋ ਕੁਝ ਵੀ ਹਾਸਲ ਨਹੀਂ ਹੋਣਾ । (ਪ੍ਰਭੂ ਨਾਮ ਦੀ ਜਗ੍ਹਾ ਮਾਇਆ ਦੇ ਮਗਰ ਲਗ ਕੇ ਮਾੜੇ ਕੰਮ ਕਰਦੇ ਹਨ) । ਸੰਸਾਰ ਵਿਚ ਵਿਸ਼ਿਆਂ ਰੂਪੀ ਮਨ ਗਧਾ ਹੋ ਕੇ ਚਰਦਾ ਹੈ ਤੇ ਮਨ ਫ੍ਹਿਟੇ ਹੋਏ ਝੋਟੇ ਦੀ ਤਰ੍ਹਾਂ ਆਪਣੀ ਹੀ ਮਤ ਦੇ ਮਗਰ ਲਗਾ ਹੈ । ਇਉਂ ਲਗਦਾ ਹੈ ਕਿ ਲੇਲੇ ਜੀਵ ਨੂੰ ਮਾਇਆ ਰੂਪੀ ਭੇਡ ਚੁੰਘ ਰਹੀ ਹੈ ਪਰ ਗੁਰੂ ਦੀ ਸੋਝੀ ਨਾਲ ਰਾਮ ਨਾਮ ਜਪ ਕੇ ਚੰਗੀ ਮਤ ਪ੍ਰਗਟ ਹੋ ਗਈ ਹੈ ॥੪॥੧॥੧੪॥

**ਗਉੜੀ ਕਬੀਰ ਜੀ ਪੰਚਪਦੇ ॥ (ਪੰਨਾ ੩੨੬)**

**ਅਬ ਕਹੁ ਰਾਮ ਕਵਨ ਮਤਿ ਮੋਰੀ ॥**

**ਤਜੀਲੇ ਬਨਾਰਸ ਮਤਿ ਭਈ ਥੋਰੀ ॥੧॥ਰਹਾਉ॥**

ਹੇ ਰਾਮ ! ਹੁਣ ਮੇਰੀ ਗਤੀ ਕਿਸ ਤਰ੍ਹਾਂ ਹੋਵੇਗੀ ਕਿਉਂਕਿ ਕਾਂਸ਼ੀ ਨੂੰ ਛੱਡ ਦਿੱਤਾ ਹੈ ਤੇ ਅਕਲ ਥੋੜੀ ਹੋ ਗਈ ਹੈ । (ਲੋਕਾਂ ਦੇ ਖ਼ਿਆਲ ਵਿਚ) । ਜਿਵੇਂ ਮਛਲੀ ਪਾਣੀ ਤੋਂ ਬਾਹਰ ਹੋਇਆਂ ਦੁਖ ਪਾਉਂਦੀ ਹੈ, ਅਸੀਂ ਵੀ ਪੂਰਬਲੇ ਜਨਮ ਤੋਂ ਹੀ ਤਪ ਬਗ਼ੈਰ ਹਾਂ । ਸਾਰਾ ਜੀਵਨ ਤਾਂ ਸ਼ਿਵ ਪੁਰੀ ਵਿਚ ਗੁਜ਼ਾਰਿਆ, ਹੁਣ ਅੰਤ ਸਮੇਂ ਮਗਹਰ ਆ ਗਏ । ਮੈਂ ਤਾਂ ਕਾਂਸ਼ੀ ਮਗਹਰ ਨੂੰ ਬਰਾਬਰ ਸਮਝਿਆ ਹੈ ਪ੍ਰੰਤੂ ਭਗਤੀ ਕਰਕੇ ਕਿਥੇ ਵੀ ਮਰਾਂਗਾ, ਮੁਕਤੀ ਮਿਲੇਗੀ । ਪ੍ਰੰਤੂ ਸਭ ਜਾਣਦੇ ਹਨ ਕਿ ਕਬੀਰ ਰਾਮ ਨਾਮ ਜਪਦਾ ਮੋਇਆ ਹੈ ॥੫॥੧੫॥

**ਗਉੜੀ ਕਬੀਰ ਜੀ ॥ (ਪੰਨਾ ੩੨੬)**

**ਇਸੁ ਤਨ ਧਨ ਕੀ ਕਵਨ ਬਡਾਈ ॥**

**ਧਰਨਿ ਪਰੈ ਉਰਵਾਰਿ ਨ ਜਾਈ ॥੧॥ਰਹਾਉ॥**

ਹੇ ਭਾਈ ! ਇਸ ਤਨ ਤੇ ਧਨ ਦੀ ਕੀ ਵਡਿਆਈ ਜਾਂ ਲਾਭ ਹੈ? ਸਰੀਰ ਤਾਂ ਧਰਤੀ ਵਿਚ ਹੀ ਮਿਲ ਜਾਂਦਾ ਹੈ ਤੇ ਧਨ ਇਥੇ ਹੀ ਰਹਿ ਜਾਂਦਾ ਹੈ । ਦਿਨ ਰਾਤ ਇਨਸਾਨ ਦੁਨੀਆਵੀ ਕੰਮਾਂ ਵਿਚ ਮਸਤ ਹੈ ਤੇ ਇਕ ਛਿਨ ਵੀ ਹਰੀ ਦਾ ਨਾਮ ਨਹੀਂ ਲੈਂਦਾ । ਜਿਹੜੇ ਗੁਰਮਤ ਨੂੰ ਧਾਰਨ ਕਰਕੇ ਪ੍ਰੇਮ ਨਾਲ ਪ੍ਰਭੂ ਦੇ ਗੁਣ ਗਾਉਂਦੇ ਹਨ ਉਹ ਪ੍ਰਭੂ ਦੇ ਜਾਪ ਵਿਚ ਸੁਖ ਪਾਂਦੇ ਹਨ । ਪ੍ਰਭੂ ਦੀ ਕਿਰਪਾ ਹੋਵੇ ਤਾਂ ਹੀ ਨਾਮ ਦ੍ਰਿੜ ਹੁੰਦਾ ਹੈ ਇਸ ਤੋਂ ਬਿਨਾਂ ਸਭ ਝੂਠਾ ਧੰਧਾ ਹੈ ॥੬॥੧੬॥

**ਗਉੜੀ ਕਬੀਰ ਜੀ ਤਿਪਦੇ ਚਾਰਤੁਕੇ ॥ (ਪੰਨਾ ੩੨੭)**

**ਅਬ ਮੋਹਿ ਸਰਬ ਕੁਸਲ ਕਰਿ ਮਾਨਿਆ ॥**

**ਸਾਂਤਿ ਭਈ ਜਬੁ ਗੋਬਿਦੁ ਜਾਨਿਆ ॥੧॥ਰਹਾਉ॥**

ਜਦੋਂ ਅਸਾਂ ਗੋਬਿੰਦ ਹਰੀ ਨੂੰ ਜਾਣ ਲਿਆ ਤਾਂ ਮਨ ਨੂੰ ਸ਼ਾਂਤੀ ਮਿਲੀ ਤੇ ਸਭ ਪਾਸੋਂ ਸੁਖੀ ਹੋ ਗਏ । ਜਦੋਂ ਮਨਮੁਖ ਪ੍ਰਭੂ ਨੂੰ ਯਾਦ ਕਰਦੇ ਹਨ ਤਾਂ ਵੈਰੀ ਵੀ ਮਿਤ੍ਰ ਬਣ ਗਏ ਤੇ ਦੁਖ ਦੀ ਥਾਂ ਸੁਖ ਪਾਇਆ ਹੈ । ਜਦ ਆਪਣੇ ਆਪ ਨੂੰ ਪ੍ਰਭੂ ਦਾ ਰੂਪ ਜਾਣਿਆ ਤਾਂ ਸਾਰਾ ਜਗਤ ਪ੍ਰਭੂ ਦਾ ਹੀ ਰੂਪ ਦਿਸਿਆ ਤੇ ਸਭ ਦੋਖ (ਤਾਪ) ਦੂਰ ਹੋ ਗਏ । ਜੀਵਤ ਭਾਵ ਤੋਂ ਮਰ ਕੇ ਸਹਜ ਸੁਖ ਵਿਚ ਸਮਾ ਗਏ ਹਾਂ । ਨਾ ਆਪ ਡਰਦੇ ਹਾਂ ਨਾ ਹੋਰਨਾਂ ਨੂੰ ਡਰਾਂਵਦੇ ਹਾਂ ॥੩॥੧੭॥

**ਗਉੜੀ ਕਬੀਰ ਜੀ ॥ (ਪੰਨਾ ੩੨੭)**

**ਐਸਾ ਗਿਆਨੁ ਕਥੈ ਬਨਵਾਰੀ ॥**

**ਮਨ ਰੇ ਪਵਨ ਦ੍ਰਿੜ ਸੁਖਮਨ ਨਾਰੀ ॥੧॥ਰਹਾਉ॥**

ਹੇ ਮਨ ! ਪਿਆਰੇ ਪ੍ਰਾਣਾਂ ਨੂੰ ਸੁਖਮਨ ਨਾੜੀ ਵਲ ਲਾਵੋ ਤੇ ਸੁਆਸ ਸੁਆਸ ਭਗਤੀ ਕਰੋ । ਪ੍ਰਭੂ ਨੇ ਐਸਾ ਗਿਆਨ ਹੀ ਦਸਿਆ ਹੈ । ਜਿਨ੍ਹਾਂ ਨੇ ਰਾਮ ਨੂੰ ਪਛਾਣ ਲਿਆ ਹੈ ਓਹ ਹੀ ਪ੍ਰਭੂ ਦਾ ਅਨੰਦ ਮਾਣਦੇ ਹਨ, ਨਹੀਂ ਤਾਂ ਮਰਨ ਤੇ ਜੀਵ ਕਿਥੇ ਜਾਂਦਾ ਹੈ, ਪਤਾ ਨਹੀਂ । ਉਸ ਵਾਹਿਗੁਰੂ ਦਾ ਐਸਾ ਧਿਆਨ ਧਰੋ ਤੇ ਜੀਵਤ ਭਾਵ ਤੋਂ ਮਰੋ ਕਿ ਫਿਰ ਨਾ ਮਰਨਾ ਹੋਵੇ । ਜਿਨ੍ਹਾਂ ਨੇ ਤਤ ਨੂੰ ਵੀਚਾਰ ਲਿਆ ਹੈ ਉਹ ਵਾਹਿਗੁਰੂ ਨੂੰ ਮਿਲ ਗਏ ਹਨ । ਪ੍ਰਭੂ ਨੂੰ ਐਸਾ ਧਿਆਵਉ ਕਿ ਆਪਣੇ ਹਿਰਦੇ ਵਿਚ ਹੀ ਪ੍ਰਭੂ ਨੂੰ ਪਾ ਲਵੋ ॥੪॥੧੮॥

**ਗਉੜੀ ਕਬੀਰ ਜੀ ਤਿਪਦੇ ॥ (ਪੰਨਾ ੩੨੭)**

**ਅਬ ਮੋਹਿ ਰਾਮੁ ਅਪੁਨਾ ਕਰਿ ਜਾਨਿਆ ॥**

**ਸਹਜ ਸੁਭਾਇ ਮੇਰਾ ਮਨ ਮਾਨਿਆ ॥੧॥ਰਹਾਉ॥**

ਹੁਣ ਮੈਂ ਵਾਹਿਗੁਰੂ ਨੂੰ ਆਪਣਾ ਕਰਕੇ ਜਾਣ ਲਿਆ ਹੈ ਤੇ ਸਹਜ ਸੁਭਾਇ ਹੀ ਮੇਰਾ ਮਨ ਸ਼ਾਂਤੀ ਸੁਭਾਉ ਵਾਲਾ ਹੋਇਆ ਹੈ । ਅਸਾਂ ਆਪਣਾ ਮਨ ਭੇਟ ਕਰਕੇ ਰਾਮ ਨਾਮ ਪ੍ਰਾਪਤ ਕੀਤਾ ਹੈ ਕਿਉਂਕਿ ਸੋਨੇ ਨਾਲ (ਮਾਇਆ ਵਿਚ) ਪ੍ਰਭੂ ਨਹੀਂ ਮਿਲਦਾ । ਬ੍ਰਹਮਾ ਨੇ ਵੇਦਾਂ ਦਾ ਕਥਨ ਕਰਕੇ ਵੀ ਪ੍ਰਭੂ ਦਾ ਅੰਤ ਨਹੀਂ ਪਾਇਆ ਜਦ ਕਿ ਭਗਤਾਂ ਨੇ ਘਰ ਬੈਠਿਆਂ ਹੀ ਪਾ ਲਿਆ ਹੈ । ਸੋ ਹੁਣ ਚੰਚਲ ਮਤ ਛਡ ਕੇ ਪ੍ਰਭੂ ਦੀ ਭਗਤੀ ਨਾਲ ਉਸ ਨੂੰ ਪਾ ਲਿਆ ਹੈ ॥੩॥੧੯॥

**ਗਉੜੀ ਕਬੀਰ ਜੀ ॥ (ਪੰਨਾ ੩੨੭)**

**ਅਬ ਕੈਸੇ ਮਰਉ ਮਰਨਿ ਮਨੁ ਮਾਨਿਆ ॥**

**ਮਰਿ ਮਰਿ ਜਾਤੇ ਜਿਨ ਰਾਮੁ ਨ ਜਾਨਿਆ ॥੧॥ਰਹਾਉ॥**

ਹੁਣ ਮੈਂ ਕਿਸ ਤਰ੍ਹਾਂ ਮਰ ਸਕਦਾ ਹਾਂ ਜਦ ਮੇਰਾ ਮਨ ਜੀਵਤ ਭਾਵ ਤੋਂ ਮਰ ਕੇ ਮੰਨ ਗਿਆ ਹੈ । ਉਹ ਮੁੜ

ਮੁੜ ਕੇ ਮਰਦੇ ਹਨ, ਜੋ ਵਾਹਿਗੁਰੂ ਨੂੰ ਨਹੀਂ ਜਾਣਦੇ । ਜਿਸ ਮਰਨੇ ਤੋਂ ਜਗਤ ਡਰਦਾ ਹੈ, ਗੁਰਾਂ ਦੇ ਸ਼ਬਦ ਰਾਹੀਂ ਅੰਦਰ (ਪ੍ਰਕਾਸ਼) ਚਾਨਣਾ ਹੋ ਗਿਆ ਹੈ । ਸਭ ਮਰਨਾ ਮਰਨਾ ਕਹਿੰਦੇ ਹਨ ਪਰ ਜਿਹੜੇ ਸਹਜੇ ਮਰਦਾ ਹੈ ਉਹ ਅਮਰ ਹੋ ਜਾਂਦਾ ਹੈ । ਜਦ ਭਰਮ ਮਿਟਾ ਕੇ ਪ੍ਰਮੇਸ਼ਰ ਦਾ ਮੇਲ ਹੋ ਗਿਆ ਤਾਂ ਮਨ ਵਿਚ ਅਨੰਦ ਹੋ ਗਿਆ ॥੩॥੨੦॥

**ਗਉੜੀ ਕਬੀਰ ਜੀ ॥ (ਪੰਨਾ ੩੨੭)**

**ਲਾਗੀ ਹੋਇ ਸੁ ਜਾਨੈ ਪੀਰ ॥**

**ਰਾਮ ਭਗਤਿ ਅਨੀਆਲੇ ਤੀਰ ॥੧॥ਰਹਾਉ॥**

ਜਿਸ ਨੂੰ ਪੀੜਾ ਲਗੀ ਹੁੰਦੀ ਹੈ ਉਹ ਹੀ ਜਾਣਦਾ ਹੈ ਕਿਉਂਕਿ ਵਾਹਿਗੁਰੂ ਦੇ ਭਗਤੀ ਦੇ ਤੀਰ ਕੁੰਡੀਆਂ ਵਾਲੇ ਤੀਰ ਹੁੰਦੇ ਹਨ ਜੋ ਖੁਭ ਜਾਂਦੇ ਹਨ ਪਰ ਨਿਕਲਦੇ ਨਹੀਂ । ਮੇਰੀ ਕੋਈ ਥਾਂ ਵੀ ਪੀੜਾਂ ਤੋਂ ਬਿਨਾਂ ਨਹੀਂ ਹੈ । ਰਾਜੇ ਦੀਆਂ ਕਈ ਰਾਣੀਆਂ ਵਿਚੋਂ ਕਿਹੜੀ ਪਿਆਰੀ ਹੈ ਜਿਸ ਦੇ ਚੰਗੇ ਭਾਗ ਹੋਣ, ਉਹ ਹੀ ਪ੍ਰਭੂ ਦਾ ਮੇਲ ਪਾਂਦਾ ਹੈ ॥੩॥੨੧॥

**ਗਉੜੀ ਕਬੀਰ ਜੀ ॥ (ਪੰਨਾ ੩੨੯)**

**ਅਬ ਕਹੁ ਰਾਮ ਭਰੋਸਾ ਤੋਰਾ ॥**

**ਤਬ ਕਾਹੂਕਾ ਕਵਨੁ ਨਿਹੋਰਾ ॥੧॥ਰਹਾਉ॥**

ਹੇ ਪ੍ਰਭੂ ! ਮੈਂ ਹੁਣ ਕਹਿੰਦਾ ਹਾਂ ਕਿ ਮੈਨੂੰ ਤੇਰਾ ਭਰੋਸਾ ਹੈ । ਫਿਰ ਮੈਨੂੰ ਕਿਸੇ ਦਾ ਕੀ ਤਰਲਾ ਹੋ ਸਕਦਾ ਹੈ ? ਜਿਸ ਵਾਹਿਗੁਰੂ ਦੇ ਆਸਰੇ ਤਿੰਨੇ ਲੋਕ ਹਨ, ਉਹ ਤੇਰੀ ਪਾਲਣਾ ਕਿਉਂ ਨਹੀਂ ਕਰੇਗਾ ? ਇਕ ਵੀਚਾਰ ਆਇਆ ਹੈ ਕਿ ਜੇ ਮਾਂ ਹੀ ਜ਼ਹਿਰ ਦੇਵੇ ਤਾਂ ਕਿਸੇ ਦਾ ਕੀ ਵਸ ਚਲਦਾ ਹੈ? ੩॥੨੨॥

**ਗਉੜੀ ਕਬੀਰ ਜੀ ॥ (ਪੰਨਾ ੩੨੮)**

**ਪ੍ਰੀਤਿ ਬਿਨਾ ਕੈਸੇ ਬਧੈ ਸਨੇਹੁ ॥**

**ਜਬ ਲਗ ਰਸੁ ਤਬ ਲਗ ਨਹੀ ਨੇਹੁ ॥੧॥ਰਹਾਉ॥**

ਪ੍ਰੀਤਿ ਬਿਨਾਂ ਪ੍ਰਭੂ ਪ੍ਰੇਮ ਕਿਸ ਤਰ੍ਹਾਂ ਵਧਦਾ ਹੈ । ਜਿਨਾਂ ਚਿਰ ਜੀਵ-ਰੂਪ ਇਸਤ੍ਰੀ ਨੂੰ ਦੁਨੀਆਂ ਦੇ ਰਸਾਂ ਦਾ ਅਨੰਦ ਹੈ, ਓਨਾਂ ਚਿਰ ਪ੍ਰੇਮ ਦਾ ਨਾਮ ਨਿਸ਼ਾਨ ਨਹੀਂ ਹੁੰਦਾ । ਸਭ ਤੋਂ ਬਿਨਾਂ ਪ੍ਰੇਮ ਕਿਵੇਂ ਵਧਦਾ ਹੈ? ਜੇ ਜੀਵ-ਇਸਤ੍ਰੀ ਤਨ, ਮਨ, ਧਨ ਸਭ ਕੁਝ ਪ੍ਰਭੂ ਨੂੰ ਸੌਂਪ ਦੇਵੇ ਤਾਂ ਹੀ ਉਹ ਸੁਹਾਗਣ ਬਣ ਸਕਦੀ ਹੈ ॥੩॥੨੩॥

**ਗਉੜੀ ਕਬੀਰ ਜੀ ॥ (ਪੰਨਾ ੩੨੮)**

**ਰੇ ਨਰ ਨਾਵ ਚਉੜਿ ਕਤ ਬੋੜੀ ॥**

**ਹਰਿ ਸਿਉ ਤੋਰਿ ਬਿਖਿਆ ਸੰਗਿ ਜੋਰੀ ॥੧॥ਰਹਾਉ॥**

ਹੇ ਭਾਈ ! ਤੂੰ ਤਾਂ ਬੇੜੀ ਸੁਕੇ ਥਾਂ ਹੀ ਡੋਬ ਲਈ ਹੈ, ਵਿਸ਼ਿਆਂ ਵਿਚ ਲਗ ਕੇ ਤੂੰ ਕਿਹੜੀ ਮਤ ਲਈ ਕਿ ਵਾਹਿਗੁਰੂ ਨਾਲੋਂ ਤੋੜ ਕੇ ਵਿਸ਼ਿਆਂ ਨਾਲ ਜੋੜ ਲਈ ਹੈ ? ਸਾਰਾ ਸੰਸਾਰ ਵਿਸ਼ੇ ਵਿਕਾਰਾਂ ਵਿਚ ਲਗ ਕੇ ਪ੍ਰਵਾਰ

ਸਮੇਤ ਡੁੱਬਦਾ ਹੈ । ਵਿਸ਼ਿਆਂ ਦੀ ਅਗ ਲਗੀ ਹੈ ਤੇ ਇਹ ਪਸ਼ੂ ਪਾਣੀ ਨੂੰ ਉਪਰੋਂ ਸਾਫ਼ ਕਰਕੇ ਨਹੀਂ ਪੀਂਦਾ । ਪ੍ਰਭੂ ਦੀ ਯਾਦ ਵਿਚ ਹਿਰਦਾ ਨਿਰਮਲ ਹੁੰਦਾ ਹੈ ॥੩॥੨੪॥

**ਗਉੜੀ ਕਬੀਰ ਜੀ ॥ (ਪੰਨਾ ੩੨੮)**

**ਸੋ ਨਿਰਮਲੁ ਨਿਰਮਲ ਹਰਿ ਗੁਨ ਗਾਵੈ ॥**

**ਸੋ ਭਾਈ ਮੇਰੈ ਮਨਿ ਭਾਵੈ ॥੧॥ਰਹਾਉ॥**

ਉਹ ਆਪ ਵੀ ਨਿਰਮਲ ਹੈ ਕਿਉਂਕਿ ਨਿਰਮਲ ਵਾਹਿਗੁਰੂ ਦੇ ਗੁਣ ਗਾਉਂਦਾ ਹੈ । ਸੋ ਉਹ ਪ੍ਰੇਮੀ ਮੇਰੇ ਮਨ ਨੂੰ ਭਾਉਂਦਾ ਹੈ । ਅਸੀਂ ਉਸ ਮਨੁੱਖ ਤੋਂ ਵਾਰਨੇ ਜਾਂਦੇ ਹਾਂ ਜੋ ਪ੍ਰਭੂ ਦਾ ਨਾਮ ਲੈਂਦਾ ਹੈ । ਜੋ ਹਿਰਦੇ ਵਿਚ ਪ੍ਰਭੂ ਨੂੰ ਵਸਾਂਦੇ ਹਨ, ਅਸੀਂ ਉਨ੍ਹਾਂ ਦੇ ਚਰਨ ਕਮਲਾਂ ਦੀ ਧੂੜ ਹੋ ਰਿਹੇ ਹਾਂ । ਹੇ ਕਬੀਰ ! ਮੈਂ ਭਾਵੇਂ ਜਾਤ ਦਾ ਜੁਲਾਹਾ ਹਾਂ ਪਰ ਸਹਿਜੇ ਹੀ ਵਾਹਿਗੁਰੂ ਦੇ ਗੁਣ ਉਚਾਰਦਾ ਹਾਂ ॥੩॥੨੬॥

**ਗਉੜੀ ਕਬੀਰ ਜੀ ॥ (ਪੰਨਾ ੩੨੯)**

**ਉਆ ਕਉ ਕਹੀਐ ਸਹਜ ਮਤਵਾਰਾ ॥**

**ਪੀਵਤ ਰਾਮ ਰਸੁ ਗਿਆਨ ਬੀਚਾਰਾ ॥੧॥ਰਹਾਉ॥**

ਹੇ ਜੋਗੀ ! ਇਸ ਤਰ੍ਹਾਂ ਦੇ ਨਾਮ ਅੰਮ੍ਰਿਤ ਪੀਣ ਵਾਲੇ ਨੂੰ ਸ਼ਰਾਬ ਤੋਂ ਬਿਨਾਂ ਸੁਤੇ ਹੀ ਮਸਤ ਕਹੀਦਾ ਹੈ । ਜਿਹੜਾ ਮਨੁੱਖ ਪ੍ਰਭੂ ਦੀ ਅਨੰਦ ਰੂਪ ਸ਼ਰਾਬ ਨੂੰ ਵਿਚਾਰ ਕਰਕੇ ਗਿਆਨ ਦੁਆਰਾ ਪੀਂਦਾ ਹੈ । (ਉਹ ਦੂਜੀ ਸ਼ਰਾਬ ਨੂੰ ਹਛਾ ਨਹੀਂ ਸਮਝਦਾ) । ਜਦ ਸ਼ਾਂਤ ਰੂਪ ਮਟੀ ਮਿਲੀ ਹੈ । ਇਸ ਲਈ ਦਿਨ ਰਾਤ ਅਨੰਦ ਵਿਚ ਬੀਤਦਾ ਹੈ । ਆਪਾ ਪਛਾਣ ਕੇ ਜਦ ਪ੍ਰਭੂ ਵਿਚ ਚਿਤ ਜੋੜਿਆ ਤਾਂ ਮੈਨੂੰ ਪ੍ਰਭੂ ਦਾ ਅਨਭਉ ਹੋ ਗਿਆ॥੩॥੨੭॥

**ਗਉੜੀ ਕਬੀਰ ਜੀ ॥ (ਪੰਨਾ ੩੨੮)**

**ਕਵਨੁ ਸੁ ਮੁਨਿ ਜੋ ਮਨੁ ਮਾਰੈ ॥**

**ਮਨ ਕਉ ਮਾਰਿ ਕਹਹੁ ਕਿਸੁ ਤਾਰੈ ॥੧॥ਰਹਾਉ॥**

ਜਿਹੜਾ ਮਨ ਨੂੰ ਮਾਰੇ ਤਿਸ ਦੇ ਬਰਾਬਰ ਕੌਣ ਮੁਨੀ ਹੈ? ਜੋ ਮਨ ਨੂੰ ਮਾਰ ਲੈਂਦਾ ਹੈ ਉਸਦਾ ਤਰਨਾ ਡੁੱਬਣਾ ਦੂਰ ਹੋ ਗਿਆ ਹੈ । ਮਨ ਮਾਰਨ ਬਿਨਾ ਭਗਤੀ ਨਹੀਂ ਹੁੰਦੀ ਤੇ ਮਨਮਤ ਨਾਲ ਕੰਮ ਕਰਦਾ ਹੈ । ਜੋ ਮਨ ਮਾਇਆ ਬਲੀ ਨੂੰ ਮਾਰੇ, ਉਹ ਵਾਹਿਗੁਰੂ ਦਾ ਰੂਪ ਬਣ ਜਾਂਦਾ ਹੈ ॥੩॥੨੮॥

**ਗਉੜੀ ਕਬੀਰ ਜੀ ॥ (ਪੰਨਾ ੩੨੯)**

**ਕਹੁ ਰੇ ਪੰਡਿਤ ਅੰਬਰੁ ਕਾ ਸਿਉ ਲਾਗਾ ॥**

**ਬੂਝੈ ਬੂਝਨਹਾਰ ਸਭਾਗਾ ॥੧॥ਰਹਾਉ॥**

ਹੇ ਪਾਂਡੇ ! ਤੂੰ ਦਸ ਸਕਦਾ ਹੈ ਕਿ ਅਕਾਸ਼ ਕਿਸ ਦੇ ਸਹਾਰੇ ਲਗਾ (ਖੜਾ) ਹੋਇਆ ਹੈ? ਕੋਈ ਚੰਗੇ ਭਾਗਾਂ ਵਾਲਾ ਹੀ ਇਹ ਗਲ ਬੁਝੇਗਾ (ਪੁਛੇਗਾ) । ਇਹ ਜੋ ਅਕਾਸ਼ ਵਿਚ ਤਾਰੇ ਦਿਸਦੇ ਹਨ ਉਹ ਕਿਸ ਚਿਤੇਰੇ ਨੇ ਚਿਤਰੇ ਹਨ ? ਸੂਰਜ ਚੰਦਰਮਾ ਜੋ ਪ੍ਰਕਾਸ਼ ਕਰ ਰਹੇ ਹਨ, ਉਹਨਾਂ ਵਿਚ ਪ੍ਰਭੂ ਨੇ ਹੀ ਪਸਰ ਕੇ ਸਾਰੇ ਬ੍ਰਹਮੰਡ ਦਾ ਵਿਸਥਾਰ

ਕੀਤਾ ਹੈ । ਇਹ ਉਹ ਹੀ ਜਾਣ ਸਕਦਾ ਹੈ ਜਿਸਦੇ ਹਿਰਦੇ ਵਿਚ ਵਾਹਿਗੁਰੂ ਦਾ ਨਾਮ ਤੇ ਮੁਖੋਂ ਵੀ ਰਾਮ ਕਹਿੰਦਾ ਹੋਵੇ ॥੩॥੨੯॥

**ਗਉੜੀ ਕਬੀਰ ਜੀ ॥ (ਪੰਨਾ ੩੨੯)**

**ਆਪਨ ਨਗਰੁ ਆਪ ਤੇ ਬਾਧਿਆ ॥**

**ਮੋਹ ਕੈ ਫਾਧਿ ਕਾਲ ਸਰੁ ਸਾਂਧਿਆ ॥੧॥ਰਹਾਉ॥**

ਆਪ ਨਗਰ ਬਣਾ ਕੇ ਜੀਵ ਆਪ ਹੀ ਇਸ ਵਿਚ ਬੰਨ੍ਹਿਆ ਗਿਆ ਹੈ । (ਇਸ ਸਰੀਰ ਦੇ ਸੰਭਾਲ ਲਈ) ਫਿਰ ਇਹ ਜੀਵ ਮਾਇਆ ਦੇ ਮੋਹ ਵਿਚ ਫਸਿਆ ਹੋਇਆ ਹੈ ਇਸ ਲਈ ਕਾਲ ਨੇ (ਮੌਤ ਨੇ) ਇਸ ਦੇ ਸਿਰ ਉਪਰ ਬਾਣ ਖਿਚਿਆ ਹੋਇਆ ਹੈ । (ਸਿਰ ਤੇ ਤਲਵਾਰ ਲਟਕ ਰਹੀ ਹੈ) । ਵੇਦ ਤੇ ਸਿੰਮ੍ਰਤੀਆਂ ਜੋ ਰਿਸ਼ੀਆਂ ਨੇ ਬਣਾਈਆਂ ਉਹ ਭਰਮ ਦੀ ਜੇਵੜੀ ਨਹੀਂ ਕਟਦੀਆਂ, ਪਰ ਅਸੀਂ ਤਾਂ ਵਾਹਿਗੁਰੂ ਦਾ ਨਾਮ ਲੈ ਕੇ ਮਾਇਆ ਤੋਂ ਛੁੱਟ ਗਏ ਹਾਂ ॥੩॥੩੦॥

**ਗਉੜੀ ਕਬੀਰ ਜੀ ॥ (ਪੰਨਾ ੩੨੯)**

**ਅਪਨੈ ਬੀਚਾਰਿ ਅਸਵਾਰੀ ਕੀਜੈ ॥**

**ਸਹਜ ਕੈ ਪਾਵੜੈ ਪਗੁ ਧਰਿ ਲੀਜੈ ॥੧॥ਰਹਾਉ॥**

ਮੈਂ ਆਪਣੇ ਵਿਚਾਰ ਅਨੁਸਾਰ ਇਸ (ਸਰੀਰ) ਮਨ ਰੂਪੀ ਘੋੜੀ ਦੀ ਅਸਵਾਰੀ ਕਰਦਾ ਹਾਂ ਤੇ ਗਿਆਨ ਦੀਆਂ ਰਕਾਬਾਂ ਵਿਚ ਬੁਧੀ ਰੂਪ ਪੈਰ ਧਰ ਕੇ, ਮੋਹ ਨੂੰ ਹਟਾਣ ਦੀ ਮੁਹਾਰ ਤੇ ਪ੍ਰਭੂ ਦਾ ਨਾਮ ਲੈ ਕੇ ਲਗਾਮ ਫੜੀ ਹੋਈ ਹੈ । ਜੇ (ਮਨ ਘੋੜੀ) ਵਾਹਿਗੁਰੂ ਦੇ ਰਸਤੇ ਤੋਂ ਇਧਰ ਉਧਰ ਮੁੜੇ ਤਾਂ ਪ੍ਰੇਮ ਦੇ ਚਾਬਕ ਮਾਰ ਕੇ ਇਸ ਮਨ ਨੂੰ ਕਾਬੂ ਕੀਤਾ ਹੈ । ਐਸੇ ਅਸਵਾਰ ਬੇਦ ਕਤੇਬ ਤੋਂ ਨਿਆਰੇ (ਪਰੇ) ਹੀ ਰਹਿੰਦੇ ਹਨ ॥੩॥੩੧॥

**ਗਉੜੀ ਕਬੀਰ ਜੀ ॥ (ਪੰਨਾ ੩੨੯)**

**ਇਕ ਦੁਖੁ ਰਾਮ ਰਾਇ ਕਾਟਹੁ ਮੇਰਾ ॥**

**ਅਗਨਿ ਦਹੈ ਮਾਰੁ ਗਰਭੁ ਬਸੇਰਾ ॥੧॥ਰਹਾਉ॥**

ਹੇ ਪ੍ਰਭੂ ! ਮੇਰਾ ਇਕ ਦੁਖ (ਘੜੀ ਘੜੀ ਜੰਮਣਾ ਮਰਨਾ) ਕਟ ਦਿਉ ਕਿ ਗਰਭ ਵਿਚ ਬਾਰ ਬਾਰ ਵਸਣ ਨਾਲ ਤੇ ਤ੍ਰਿਸ਼ਨਾ ਦੀ ਅਗਨੀ ਸਾੜਦੀ ਹੈ, ਇਹ ਮੁਕ ਜਾਏ । ਹੇ ਪ੍ਰਭੂ ! ਮੈਨੂੰ ਆਪਣੇ ਚਰਨਾਂ ਦੀ ਟੇਕ ਬਖ਼ਸ਼ੋ ਫਿਰ ਜਮ ਵੀ ਕੁਝ ਨਹੀਂ ਵਿਗਾੜ ਸਕਦੇ । (ਜਿਸ ਮੂੰਹ ਨਾਲ ਸਾਰੇ ਪਦਾਰਥ ਖਾਂਦੇ ਸਾਂ ਉਸ ਵਿਚ ਮੁਆਤੇ ਲਾਂਦੇ ਹਨ ॥੩॥੩੨॥

**ਗਉੜੀ ਕਬੀਰ ਜੀ ॥ (ਪੰਨਾ ੩੨੯)**

**ਰਾਮ ਜਪਤ ਤਨੁ ਜਰਿ ਕੀ ਨ ਜਾਇ ॥**

**ਰਾਮ ਨਾਮ ਚਿਤੁ ਰਹਿਆ ਸਮਾਇ ॥੧॥ਰਹਾਉ॥**

ਹੇ ਭਾਈ ! ਵਾਹਿਗੁਰੂ ਦਾ ਨਾਮ ਉਚਾਰਦਿਆਂ ਸਰੀਰ ਨੂੰ ਸਾੜ ਕਿਉਂ ਨ ਦੇਣ ਪ੍ਰੰਤੂ ਮੇਰਾ ਮਨ ਤਾਂ ਵਾਹਿਗੁਰੂ

ਦੇ ਨਾਮ ਵਿਚ ਸਮਾ (ਲਗਾ) ਰਿਹਾ ਹੈ । ਜੋ ਪ੍ਰਭੂ ਆਪ ਹੀ ਪੌਣ ਤੇ ਅਗ ਰੂਪ ਹੋ ਕੇ ਇਸ ਸਰੀਰ ਨੂੰ ਸਾੜੇਗਾ (ਮਰਨ ਤੇ) ਤਾਂ ਕੌਣ ਬਚਾ ਸਕਦਾ ਹੈ? ਇਹ ਤਾਂ ਮਦਾਰੀ ਵਾਂਗ ਪ੍ਰਭੂ ਦਾ ਖੇਲ ਹੋ ਰਿਹਾ ਹੈ । ਸਾਨੂੰ ਤਾਂ ਰਾਮ ਨਾਮ ਦੇ ਦੋ ਅਖਰ ਹੀ ਯਾਦ ਰਖਣੇ ਚਾਹੀਦੇ ਹਨ, ਫਿਰ ਪ੍ਰਭੂ-ਪਤੀ ਆਪ ਹੀ ਰਖ ਲਵੇਗਾ ॥੩॥੩੩॥

**ਗਉੜੀ ਕਬੀਰ ਜੀ ਦੁਪਦੇ ॥ (ਪੰਨਾ ੩੩੦)**

**ਕੈਸੇ ਜੀਵਨੁ ਹੋਇ ਹਮਾਰਾ ॥**

**ਜਬੁ ਨ ਹੋਇ ਰਾਮ ਨਾਮ ਅਧਾਰਾ ॥੧॥ਰਹਾਉ॥**

ਜਦ ਤਕ ਸਾਨੂੰ ਵਾਹਿਗੁਰੂ ਦੇ ਨਾਮ (ਰਾਮ ਨਾਮ) ਦਾ ਆਸਰਾ ਨ ਹੋਵੇ, ਤਦ ਤਕ ਸਾਡੇ ਜੀਵਨ ਦਾ ਕੀ ਲਾਭ? (ਇਹ ਜੀਵਣਾ ਕਿਸ ਤਰ੍ਹਾਂ ਹੋ ਸਕਦਾ ਹੈ) । ਇਸ ਮਾਇਆ ਤੋਂ ਜੋਗ ਤੇ ਧਿਆਨ ਜਾਂ ਵੈਰਾਗ ਤੋਂ ਬਿਨਾਂ ਕਿਵੇਂ ਛੁਟਕਾਰਾ ਹੋਵੇ? ਮੈਂ ਤਾਂ (ਸਾਰਾ ਅਸਮਾਨ ਆਦਿ) ਸਾਰੇ ਥਾਂ ਦੇਖਿਆ ਹੈ ਪ੍ਰੰਤੂ ਰਾਮ (ਪ੍ਰਭੂ) ਦੇ ਬਰਾਬਰ ਹੋਰ ਕੋਈ ਨਹੀਂ ਦੇਖਿਆ ॥੩॥੩੪॥

**ਗਉੜੀ ਕਬੀਰ ਜੀ ॥ (ਪੰਨਾ ੩੩੦)**

**ਇਸੁ ਤਨ ਧਨ ਕੋ ਕਿਆ ਗਰਬਈਆ ॥**

**ਰਾਮ ਨਾਮੁ ਕਾਹੇ ਨ ਦ੍ਰਿੜੀਆ ॥੧॥ਰਹਾਉ॥**

ਹੇ ਮਨ ! ਇਸ ਤਨ ਤੇ ਧਨ ਦਾ ਕੀ ਹੰਕਾਰ ਕਰਦਾ ਹੈ? ਤੂੰ (ਰਾਮ ਨਾਮ) ਪ੍ਰਭੂ ਦੇ ਨਾਮ ਨੂੰ ਹਿਰਦੇ ਵਿਚ ਕਿਉਂ ਨਹੀਂ ਪਕਾ ਕਰਦਾ । (ਦ੍ਰਿੜ ਕਰਦਾ) ਜਿਸ ਸਿਰ ਤੇ ਤੂੰ ਸੰਵਾਰ ਕੇ ਪਗੜੀ ਬੰਨਦਾ ਸੀ, ਉਸ ਸਿਰ ਤੇ ਤਾਂ ਕਾਂ ਬੈਠ ਕੇ ਚੁੰਝ ਨੂੰ ਸਵਾਰ ਰਿਹਾ ਹੈ । ਹੇ ਮੇਰੇ ਮਨ ! ਤੇਰਾ ਵੀ ਇਕ ਦਿਨ ਇਹ ਹੀ ਹਾਲ ਹੋਣਾ ਹੈ, ਸੋ ਰਾਮ ਨਾਮ ਨੂੰ ਸੰਭਾਲ ॥੨॥੩੫॥

**ਰਾਗੁ ਗਉੜੀ ਗੁਆਰੇਰੀ ਅਸਟਪਦੀ ਕਬੀਰ ਜੀ ਕੀ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੩੩੦)**

**ਬਿਖਿਆ ਅਜਹੁ ਸੁਰਤਿ ਸੁਖ ਆਸਾ ॥**

**ਕੈਸੇ ਹੋਈ ਹੈ ਰਾਜਾ ਰਾਮ ਨਿਵਾਸਾ ॥੧॥ਰਹਾਉ॥**

ਇਸ ਇਨਸਾਨ ਦੀ ਸੁਰਤੀ ਅਜੇ ਤਕ ਵਿਸ਼ਿਆਂ ਵਿਚ ਲਗੀ ਹੈ ਪਰ ਆਸਾ ਸੁਖ ਦੀ ਕਰਦਾ ਹੈ । ਫਿਰ ਰਾਮ ਨਾਮ ਵਿਚ ਕਿਸ ਤਰ੍ਹਾਂ ਮਨ ਟਿਕੇ? ਅਸੀਂ ਐਸਾ ਸੁਖ ਨਹੀਂ ਮੰਗਦੇ ਕਿ ਦੁਖ ਅਗੇ ਆ ਜਾਵੇ । ਬ੍ਰਹਮਾ ਆਦਿ ਤੇ ਮੁਨੀ ਜਨਾਂ ਨੇ ਵੀ ਸਰੀਰ ਵਿਚ ਮਨ ਨੂੰ ਨਹੀਂ ਸਮਝਿਆ । (ਦੇਖਿਆ) । ਇਸ ਮਨ ਨੂੰ ਕੋਈ (ਖੋਜੇ) ਸਮਝਣ ਦੀ ਕੋਸ਼ਿਸ਼ ਕਰੇ ਕਿ ਤਨ ਦੇ ਮਗਰੋਂ (ਮੌਤ ਮਗਰੋਂ) ਇਹ ਮਨ ਕਿਥੇ ਜਾਂਦਾ ਹੈ ? ਗੁਰਾਂ ਦੀ ਕਿਰਪਾ ਦੁਆਰਾ ਜੈ ਦੇਉ ਤੇ ਨਾਮ ਦੇਉ ਨੇ ਭਗਤੀ ਵਿਚ ਪ੍ਰੇਮ ਕਰਨ ਨਾਲ ਇਸ ਮਨ ਨੂੰ ਜਾਣਿਆ ਹੈ । ਪ੍ਰਭੂ ਦੇ ਹੁਕਮ ਵਿਚ ਹੀ ਮਨ ਪੈਦਾ ਹੋਇਆ ਤੇ ਫਿਰ ਸਮਾ ਗਿਆ ਹੈ । ਸਾਰੇ ਸਰੀਰਾਂ ਵਿਚ ਇਕੋ ਹੀ ਜੀਵ (ਆਤਮਾ) ਹੈ ਸੋ ਮਨ ਨੂੰ ਪ੍ਰਭੂ ਵਿਚ ਲੀਨ ਹੋਣ ਨਾਲ ਹੀ ਸੁਖ ਮਿਲ ਸਕਦਾ ਹੈ ॥੯॥੧॥੩੬॥

**ਗਉੜੀ ਗੁਆਰੇਰੀ ॥ (ਪੰਨਾ ੩੩੦)**

**ਅਹਿਨਿਸਿ ਏਕ ਨਾਮ ਜੋ ਜਾਗੇ ॥**

**ਕੇਤਕ ਸਿਧ ਭਏ ਲਿਵ ਲਾਗੇ ॥੧॥ਰਹਾਉ॥**

ਜੋ ਰਾਤ ਦਿਨ ਇਕ ਨਾਮ (ਰਾਮ ਨਾਮ) ਵਿਚ ਜਾਗਦੇ ਹਨ (ਸੁਚੇਤ ਰਹਿੰਦੇ ਹਨ) ਇਸ ਤਰ੍ਹਾਂ ਕਈ ਮਨੁੱਖ ਲਿਵ ਲਾ ਕੇ (ਪ੍ਰਭੂ ਨਾਮ ਵਿਚ) ਸਿਧ ਹੋ ਗਏ ਹਨ। ਸਾਰੇ ਸਿਧ ਸਾਧਕ ਇਕ ਨਾਮ ਤੋਂ ਬਿਨਾਂ ਨਹੀਂ ਤਰ ਸਕੇ। ਜਿਸ ਨੂੰ ਵਾਹਿਗੁਰੂ ਆਪਣੇ ਵਲ ਲਾਂਦਾ ਹੈ ਉਹ (ਫਿਰ ਵਿਛੜਦੇ ਨਹੀਂ) ਹੀ ਰਾਮ ਨਾਮ ਵਿਚ ਲਗਦੇ ਹਨ ॥੨॥੩੭॥

**ਗਉੜੀ ਭੀ ਸੋਰਠਿ ਭੀ ॥ (ਪੰਨਾ ੩੩੦)**

**ਰੇ ਜੀਅ ਨਿਲਜ ਲਾਜ ਤੁਹਿ ਨਾ ਹੀ ॥**

**ਹਰਿ ਤਜਿ ਕਤ ਕਾਹੂ ਕੇ ਜਾ ਹੀ ॥੧॥ਰਹਾਉ॥**

ਹੇ ਬੇਸ਼ਰਮ ਜੀਵ ! ਕੀ ਤੈਨੂੰ ਲਜਿਆ ਵੀ ਨਹੀਂ ਆਉਂਦੀ ? ਵਾਹਿਗੁਰੂ ਨੂੰ ਭੁੱਲ ਕੇ (ਛੱਡ ਕੇ) ਹੋਰ ਕਿਸ ਪਾਸ ਜਾਂਦਾ ਹੈ ? ਜਿਸਦਾ ਮਾਲਕ ਉਚਾ ਹੈ ਉਸਨੂੰ ਹੋਰਨਾਂ ਪਾਸ ਜਾਣਾ ਸੋਭਦਾ ਨਹੀਂ। ਉਸ ਸ਼ਕਤੀਮਾਨ ਦੇ ਘਰ ਕੀ ਨਹੀਂ ? ਇਸ ਸੰਸਾਰ ਵਿਚ ਪੂਰਨ ਕਾਮਨਾ ਉਸੇ ਦੀ ਹੁੰਦੀ ਹੈ ਜੋ ਹਿਰਦੇ ਵਿਚ ਰਾਮ ਨਾਮ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਸੰਭਾਲਦਾ ॥੫॥੩੮॥

**ਹਰਿ ਠਗ ਜਗ ਕਉ ਠਗਉਰੀ ਲਾਈ ॥ (ਪੰਨਾ ੩੩੦)**

**ਹਰਿ ਕੇ ਬਿਓਗ ਕੈਸੇ ਜੀਅਉ ਮੇਰੀ ਮਾਈ ॥੧॥ਰਹਾਉ॥**

ਵਾਹਿਗੁਰੂ ਠਗ ਨੇ ਸਾਰੇ ਸੰਸਾਰ ਨੂੰ ਮਾਇਆ ਰੂਪੀ ਠੱਗ ਬੂਟੀ ਦਿਤੀ (ਲਾਈ) ਹੋਈ ਹੈ, ਪਰ ਹੇ ਮੇਰੀ ਮਾਂ ! ਪ੍ਰਭੂ ਦੇ ਵਿਛੋੜੇ ਵਿਚ ਅਸੀਂ ਕਿਸ ਤਰ੍ਹਾਂ ਜੀ ਸਕਦੇ ਹਾਂ? ਕੌਣ ਕਿਸੇ ਦਾ ਪੁਤ੍ਰ ਜਾਂ ਪਿਤਾ ਹੈ ਤੇ ਕੌਣ ਮਰਦਾ ਹੈ ਜਾਂ ਦੁੱਖ ਦਿੰਦਾ ਹੈ ? ਇਹ ਨਚੋੜ (ਤਤ) ਵਿਚਾਰ ਲਵੋ ਕਿ ਕੋਈ ਕਿਸੇ ਦਾ ਨਹੀਂ। ਜਦ ਅਸੀਂ ਵਾਹਿਗੁਰੂ ਨੂੰ ਜਾਣ ਲਵਾਂਗੇ ਤਾਂ ਮਾਇਆ ਠਗਨੀ ਦੂਰ ਹੋ ਜਾਏਗੀ ॥੩॥੩੯॥

**ਅਬ ਮੋਕਉ ਭਏ ਰਾਜਾ ਰਾਮ ਸਹਾਈ ॥ (ਪੰਨਾ ੩੩੧)**

**ਜਨਮ ਮਰਨ ਕਟਿ ਪਰਮਗਤਿ ਪਾਈ ॥੧॥ਰਹਾਉ॥**

ਹੁਣ ਮੇਰੇ (ਪ੍ਰਕਾਸ਼ਕ ਵਾਹਿਗੁਰੂ) ਪ੍ਰਭੂ ਨੇ ਮੇਰੀ ਸਹਾਇਤਾ ਕੀਤੀ ਹੈ। ਇਸ ਕਰਕੇ ਮੇਰਾ ਜੰਮਣਾ ਮਰਨਾ ਦੂਰ ਹੋ ਗਿਆ ਹੈ ਅਤੇ ਮੁਕਤੀ ਪਾ ਲਈ ਹੈ। ਸਾਧ ਸੰਗਤ ਨਾਲ ਮਿਲਾ ਕੇ ਸਾਨੂੰ ਪੰਜਾਂ ਦੂਤਾਂ (ਕਾਮਾਦਿਕ) ਤੋਂ ਛੁਡਾ ਲਿਆ ਹੈ। ਅੰਮ੍ਰਿਤ ਨਾਮ ਦਾ ਸਿਮਰਨ ਰਸਨਾ ਨਾਲ ਕਰਦਾ ਹਾਂ ਤੇ ਪ੍ਰਭੂ ਨੇ ਆਪਣਾ ਦਾਸ ਬਣਾ ਲਿਆ ਹੈ। ਗੁਰਾਂ ਦੇ ਉਪਕਾਰ ਨੇ ਇਸ ਸੰਸਾਰ ਤੋਂ ਬਚਾ ਲਿਆ ਹੈ। ਪ੍ਰਭੂ ਨੇ ਆਪਣੀ ਭਗਤੀ ਵਿਚ ਲਗਾ ਕੇ ਤੇ ਆਪਣੀ ਕਿਰਪਾ ਦੁਆਰਾ ਆਪਣਾ ਨਾਮ ਦ੍ਰਿੜ ਕਰਾ ਕੇ ਸੰਸਾਰ ਸਮੁੰਦ੍ਰ ਤੋਂ ਪਾਰ ਕਰਾ ਦਿਤਾ ਹੈ ॥੪॥੪੦॥

**ਕਹੁ ਰੇ ਪੰਡਆ ਕਉਨ ਪਵੀਤਾ ॥ (ਪੰਨਾ ੩੩੧)**

**ਐਸਾ ਗਿਆਨੁ ਜਪਹੁ ਮੇਰੇ ਮੀਤਾ ॥੧॥ਰਹਾਉ॥**

ਹੇ ਪਾਂਡੇ ! ਤੂੰ ਹੀ ਦਸ ਕੌਣ ਪਵਿਤ੍ਰ ਹੈ । ਹੇ ਮੇਰੇ ਮਿਤਰ ! ਐਸਾ ਗਿਆਨ ਵਿਚਾਰ ਕੇ ਵਾਹਿਗੁਰੂ ਦਾ ਨਾਮ ਜਪਿਆ ਕਰ । ਉਠਦਿਆਂ ਬੈਠਦਿਆਂ, ਨੇਤ੍ਰਾਂ ਵਿਚ, ਸੁਣਨ ਵਿਚ ਜਾਂ ਰਸੋਈ ਵਿਚ ਵੀ ਸੂਤਕ ਹੀ ਪੈਂਦਾ ਹੈ; ਕਿਉਂਕਿ ਫਸਣਾ ਹਰ ਕੋਈ ਜਾਣਦਾ ਹੈ ਪਰ ਇਸ ਤੋਂ ਛੁਟਣ ਦੀ ਰੀਤੀ ਕੋਈ ਹੀ ਜਾਣਦਾ ਹੈ । ਸਿਰਫ਼ ਜੋ ਰਿਦੇ ਵਿਚ ਪ੍ਰਭੂ ਨੂੰ ਵਿਚਾਰਦਾ ਹੈ ਉਹ ਸੂਤਕ ਤੋਂ ਬਚ ਜਾਂਦਾ ਹੈ ॥੩॥੪੧॥

**ਗਉੜੀ ॥ (ਪੰਨਾ ੩੩੧)**

**ਝਗਰਾ ਏਕੁ ਨਿਬੇਰਹੁ ਰਾਮ ॥**

**ਜਉ ਤੁਮ ਅਪਨੇ ਜਨ ਸੌ ਕਾਮੁ ॥੧॥ਰਹਾਉ॥**

ਹੇ ਰਾਮ ! ਇਕ ਝਗੜਾ ਨਿਬੇੜੋ ਤੇ ਦਸੋ ਕਿ ਮਨ ਵਡਾ ਹੈ ਜਾਂ ਜਿਸ ਨਾਲ ਮਨ ਮੰਨਿਆ ਹੈ (ਵਾਹਿਗੁਰੂ), ਜੇ ਤੁਹਾਨੂੰ ਆਪਣੇ ਦਾਸਾਂ ਨਾਲ ਕੰਮ ਹੈ (ਪਿਆਰ ਹੈ) । ਵਾਹਿਗੁਰੂ ਵਡਾ ਹੈ ਕਿ ਵਾਹਿਗੁਰੂ ਨੂੰ ਜਾਣਨ ਵਾਲਾ । ਫਿਰ ਬ੍ਰਹਮਾ ਵਡਾ ਹੈ ਕਿ ਉਸਨੂੰ ਪ੍ਰਗਟ ਕਰਨ ਵਾਲਾ; ਵੇਦ ਵਡਾ ਹੈ ਕਿ ਜਿਥੋਂ ਵੇਦ ਆਇਆ ਹੈ । ਹੇ ਕਬੀਰ ! ਮੈਂ ਉਦਾਸ ਹਾਂ ਕਿ ਤੀਰਥ ਵਡਾ ਹੈ ਜਾਂ ਵਾਹਿਗੁਰੂ ਦਾ ਦਾਸ? ॥੩॥੪੨॥

**ਰਾਗੁ ਗਉੜੀ ਚੇਤੀ ॥ (ਪੰਨਾ ੩੩੧)**

**ਦੇਖੌ ਭਾਈ ਗ੍ਹਾਨ ਕੀ ਆਈ ਆਂਧੀ ॥**

**ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ ॥੧॥ਰਹਾਉ॥**

ਦੇਖੋ ਭਾਈ ! ਗਿਆਨ ਦੀ ਅੰਧੇਰੀ ਆ ਗਈ ਹੈ । ਭਰਮ ਰੂਪ ਛਪੜੀ ਸਭ ਉਡ ਗਈ ਹੈ ਅਤੇ ਮਾਇਆ ਦੇ ਬੰਨ੍ਹਣ (ਦੁਬਿਧਾ) ਵੀ ਨਹੀਂ ਰਹੇ । ਮਨ ਦਾ ਦੁਚਿਤ-ਪਨ ਗਿਆਨ ਦੀ ਹਨੇਰੀ ਨੇ ਡੇਗ ਦਿਤਾ ਹੈ ਅਤੇ ਮੋਹ (ਮਾਇਆ ਦਾ) ਖ਼ਤਮ ਹੋ ਗਿਆ ਹੈ । ਹੁਣ ਖੋਟੀ ਮਤ ਦੂਰ ਹੋ ਗਈ ਹੈ ਤੇ ਤ੍ਰਿਸ਼ਨਾ ਵੀ ਖ਼ਤਮ ਹੋ ਗਈ ਹੈ । ਹੁਣ ਮੇਰੇ ਮਨ ਵਿਚ ਪ੍ਰਕਾਸ਼ ਹੋ ਗਿਆ ਹੈ ਤੇ ਅੰਧੇਰਾ (ਅਗਿਆਨਤਾ ਦਾ) ਦੂਰ ਹੋ ਗਿਆ ਹੈ ॥੨॥੪੩॥

**ਗਉੜੀ ਚੇਤੀ ॥ (ਪੰਨਾ ੩੩੨)**

**ਐਸੇ ਲੋਗਨ ਸਿਉ ਕਿਆ ਕਹੀਐ ॥**

**ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ ॥੧॥ਰਹਾਉ॥**

ਐਸੇ ਲੋਕਾਂ ਨੂੰ ਕੀ ਕਹੀਏ ਜਿਹੜੇ ਵਾਹਿਗੁਰੂ ਨੇ ਆਪਣੀ ਭਗਤੀ ਤੋਂ ਵਾਂਝੇ ਰਖੇ ਹਨ ਸਗੋਂ ਉਨ੍ਹਾਂ ਕੋਲੋਂ ਡਰ ਕੇ ਰਹਿਣਾ ਚਾਹੀਦਾ ਹੈ । ਮਨਮੁਖ ਨਾਂ ਤੇ ਪ੍ਰਭੂ ਦਾ ਜਸ ਸੁਣਦੇ ਹਨ ਤੇ ਨਾ ਹੀ ਗਾਉਂਦੇ ਹਨ ਪ੍ਰੰਤੂ ਗਲਾਂ ਨਾਲ ਸਭ ਕੁਝ ਪੂਰਾ ਕਰਦੇ ਹਨ । ਕਿਸੇ ਤਿਹਾਏ ਨੂੰ ਤਾਂ ਚੁਲੂ ਭਰ ਪਾਣੀ ਨਹੀਂ ਦਿੰਦੇ ਪਰ ਨਿੰਦਦੇ ਹਨ ਜਿਨ੍ਹਾਂ ਨੇ ਗੰਗਾ ਆਂਦੀ ਹੈ । ਆਪ ਵੀ ਵਿਸ਼ਿਆਂ ਵਿਚ ਲਗੇ ਹਨ ਤੇ ਹੋਰਨਾਂ ਨੂੰ ਵੀ ਉਧਰ ਖਿਚਦੇ ਹਨ । ਆਪਣੇ ਸਰੀਰ ਰੂਪ ਮੰਦਰ ਵਿਚ ਕਾਮ ਕ੍ਰੋਧ ਦੀ ਅਗ ਲਗਾ ਕੇ ਸੁੱਤੇ ਹੋਏ ਹਨ । ਆਪ ਕਾਣੇ ਹਨ ਪਰ ਹੋਰਨਾਂ ਤੇ ਹਸਦੇ ਹਨ । ਐਸੇ ਲੋਕਾਂ ਤੋਂ ਤਾਂ ਸ਼ਰਮ ਆਂਦੀ ਹੈ । (ਕਬੀਰ ਜੀ ਨੂੰ) ॥੬॥੧॥੪੪॥

**ਰਾਗੁ ਗਉੜੀ ਬੈਰਾਗਣਿ ਕਬੀਰ ਜੀ**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੩੩੨)**

**ਮੋਕਉ ਕੁਸਲੁ ਬਤਾਵਹੁ ਕੋਈ ॥**

**ਕੁਸਲੁ ਕੁਸਲੁ ਕਰਤੇ ਜਗੁ ਬਿਨਸੈ ਕੁਸਲੁ ਭੀ ਕੈਸੇ ਹੋਈ ॥੧॥ਰਹਾਉ॥**

ਮੈਨੂੰ ਕੋਈ ਸੁਖ (ਪਾਣ ਵਾਲਾ) ਦਾ ਤਰੀਕਾ ਦਸੋ। ਸੁਖ ਦੀ ਲਾਲਸਾ ਕਰਦਿਆਂ ਜਗਤ ਨਾਸ ਹੋ ਜਾਂਦਾ ਹੈ ਪਰ ਸੁਖ ਕਿਵੇਂ ਮਿਲੇ? । ਜੀਂਵਦਿਆਂ ਨੂੰ ਤਾਂ ਕੋਈ ਪੁਛਦਾ ਨਹੀਂ ਤੇ ਮੋਇਆਂ ਲਈ ਸਰਾਧ ਕਰਾਂਦੇ ਹਨ। ਮਿਤਰਾਂ ਨੂੰ ਮਿਟੀ ਦੇ ਖਡੌਣਿਆਂ ਦੀ ਤਰ੍ਹਾਂ ਪੂਜਾ ਕਰਦੇ ਹਨ ਅਤੇ ਜੀਵਾਂ ਦੀ ਹਤਿਆ ਕਰਦੇ ਹੋ ਇਸ ਲਈ ਅੰਤ ਕਾਲ ਬਹੁਤ ਪੀੜਾ ਹੋਵੇਗੀ। ਪ੍ਰਭੂ ਨੂੰ ਤਾਂ ਜਾਣਿਆ ਨਹੀਂ ਅਤੇ ਵਿਸ਼ਿਆ ਨਾਲ ਜਗਤ ਚੰਬੜ ਰਿਹਾ ਹੈ ॥੪॥੧॥੪੫॥

**ਗਉੜੀ ॥ (ਪੰਨਾ ੩੩੨)**

**ਮੇਰੇ ਰਾਮ ਐਸਾ ਖੀਰੁ ਬਿਲੋਈਐ ॥**

**ਗੁਰਮਤਿ ਮਨੂਆ ਅਸਥਿਰੁ ਰਾਖਹੁ ਇਨ ਬਿਧਿ ਅੰਮ੍ਰਿਤੁ ਪੀਓਈਐ ॥੧॥ਰਹਾਉ॥**

ਹੇ ਮੇਰੇ ਭਾਈ ! ਇਸ ਤਰ੍ਹਾਂ ਦਾ ਦੁੱਧ ਰਿੜਕੀਏ, ਕਿ ਗੁਰਾਂ ਦੀ ਸਿਖਿਆ ਲੈ ਕੇ ਮਨ ਨੂੰ ਟਿਕਾ ਰਖੀਏ ਤੇ ਫਿਰ ਨਾਮ ਰੂਪੀ ਅੰਮ੍ਰਿਤ ਨੂੰ ਪੀਂਵਦੇ ਰਹੀਐ।

ਮਾਇਆ ਵਿਚ ਰਹਿ ਕੇ ਮਾਇਆ ਤੋਂ ਉਪਰ (ਰਹਿਤ) ਰਹੋ ਤੇ ਜੀਵਤ ਭਾਵ ਤੋਂ ਮਰ ਕੇ ਪ੍ਰਭੂ ਵਿਚ ਸਮਾਏ ਰਹੀਏ। ਗੁਰਾਂ ਦਾ ਉਪਦੇਸ਼ ਲੈ ਕੇ ਗਿਆਨ ਦਾ ਚਾਨਣਾ ਹੋਇਆ ਹੈ ਤੇ ਭਰਮ ਦੂਰ ਹੋ ਗਿਆ ਹੈ। ਇਸ ਜਗਤ ਨੂੰ ਝੂਠਾ ਜਾਣ ਕੇ ਉਨ੍ਹਾਂ ਦਾ ਮਨ (ਜੋ ਦਸਾਂ ਦਿਸ਼ਾਂ ਵਲ ਦੌੜ ਰਿਹਾ ਸੀ) ਤੇ ਬ੍ਰਿਤੀ ਪ੍ਰਭੂ ਵਿਚ ਲਗੀ ਹੈ। ਸੋ ਖੋਟੀ ਮਤ ਦੂਰ ਹੋ ਗਈ ਹੈ ਤੇ ਲਿਵ ਪ੍ਰਭੂ ਵਿਚ ਲੀਨ ਹੈ ॥੪॥੨॥੪੬॥

**ਗਉੜੀ ਬੈਰਾਗਣਿ ਤਿਪਦੇ ੩ ॥ (ਪੰਨਾ ੩੩੩)**

**ਮੇਰੇ ਮਨ ਮਨ ਹੀ ਉਲਟਿ ਸਮਾਨਾ ॥**

**ਗੁਰਪਰਸਾਦਿ ਅਕਲਿ ਭਈ ਅਵਰੈ ਨਾਤਰੁ ਥਾ ਬੇਗਾਨਾ ॥੧॥ਰਹਾਉ॥**

ਹੇ ਮੇਰੇ ਪਿਆਰੇ ਮਨ ! ਜਦ ਮਨ ਹੀ ਸੰਸਾਰ ਵਲੋਂ ਉਲਟ ਕੇ ਪ੍ਰਭੂ ਵਿਚ ਸਮਾਇਆ ਹੋਇਆ ਹੈ ਤਾਂ ਗੁਰਾਂ ਦੀ ਕਿਰਪਾ ਨਾਲ ਅਕਲ ਵੀ ਹੋਰ ਤਰ੍ਹਾਂ ਦੀ ਹੋ ਗਈ ਹੈ ਨਹੀਂ ਤਾਂ ਇਹ ਜਮਾਂ ਦਾ ਹੀ ਸੀ। ਹੇ ਬੈਰਾਗੀ ! ਉਸ ਪ੍ਰਾਣ ਕਲਾ ਨੂੰ ਖੋਜੋ ਜੋ ਦਸਵੇਂ ਦੁਆਰ ਵਿਚ ਆ ਕੇ ਪ੍ਰਭੂ ਨਾਲ ਪ੍ਰੀਤੀ ਕਰੇ। ਪ੍ਰਭੂ ਨੇੜੇ ਹੋ ਗਿਆ ਹੈ ਤੇ ਵਿਸ਼ੇ ਵਿਕਾਰ ਦੂਰ ਹੋ ਗਏ ਹਨ। ਹੁਣ ਨਾਮ ਅੰਮ੍ਰਿਤ ਪੀ ਕੇ ਅਨੰਦ ਮਿਲਿਆ ਹੈ। ਹੇ ਪ੍ਰਭੂ ! ਤੇਰੀ ਕਥਾ ਕੋਈ ਵਿਚਾਰ ਵਾਲਾ ਹੀ ਸੁਣਦਾ ਹੈ ਤੇ ਤੇਰੀ ਝਲਕ ਦਾ ਨਜ਼ਾਰਾ ਦੇਖਦਾ ਹੈ ॥੩॥੩॥੪੭॥

**ਗਉੜੀ ॥ (ਪੰਨਾ ੩੩੩)**

**ਸਹਜ ਕੀ ਅਕਥ ਕਥਾ ਹੈ ਨਿਰਾਰੀ ॥**

**ਤੁਲਿ ਨਹੀ ਚਢੈ ਜਾਇ ਨ ਮੁਕਾਤੀ ਹਲੁਕੀ ਲਗੈ ਨ ਭਾਰੀ ॥੧॥ਰਹਾਉ॥**

ਹੇ ਭਾਈ ! ਉਸ (ਪ੍ਰਭੂ ਮਿਲਾਪ ਦੀ) ਸਹਜ (ਅਵਸਥਾ) ਦੀ ਕਥਾ ਵਖਰੀ ਹੀ ਹੈ ਤੇ ਬਿਆਨ ਤੋਂ ਪਰੇ ਹੈ । ਨਾ ਤਾਂ ਤੋਲੀ ਜਾ ਸਕਦੀ ਹੈ, ਨਾ ਮੁਕਦੀ ਹੈ, ਨਾ ਹਲਕੀ ਜਾਂ ਭਾਰੀ ਹੈ।

ਓਥੈ ਨਾ ਧੁਪ ਜਾਂ ਛਾਂ ਹੈ, ਨ ਉਤਪਤੀ ਤੇ ਪਰਲੋ ਹੈ, ਨਾ ਜੀਵਣ ਮਰਣ ਤੇ ਦੁਖ ਸੁਖ ਕੁਝ ਵੀ ਨਹੀਂ ਅਤੇ ਅਫੁਰ ਵਾਹਿਗੁਰੂ ਵਿਚ ਸਮਾਧੀ ਹੈ । ਨਾ ਦਿਨ ਰਾਤ, ਨ ਪੌਣ ਤੇ ਅਗਨੀ ਜਾਂ ਜਲ ਹੈ, ਇਕ ਰਸ ਹੋ ਕੇ, ਗੁਰਾਂ ਦੀ ਕਿਰਪਾ ਨਾਲ ਵੇਖੀਦੇ ਹਨ । ਇਸ ਲਈ ਐਸੇ ਗੁਰਾਂ ਦੀ ਸਤਸੰਗਤ ਵਿਚ ਮਿਲ ਰਹਿਣਾ ਚਾਹੀਦਾ ਹੈ, ਮੈਂ ਗੁਰਾਂ ਤੋਂ ਬਲਿਹਾਰ ਜਾਂਦਾ ਹਾਂ ॥੩॥੪॥੪੮॥

**ਗਉੜੀ ॥ (ਪੰਨਾ ੩੩੩)**

**ਐਸਾ ਨਾਇਕੁ ਰਾਮੁ ਹਮਾਰਾ ॥**

**ਸਗਲ ਸੰਸਾਰ ਕੀਓ ਬਨਜਾਰਾ ॥੧॥ਰਹਾਉ॥**

ਹੇ ਭਾਈ ! ਸਾਡਾ ਮਾਲਕ ਵਾਹਿਗੁਰੂ ਇਸ ਤਰ੍ਹਾਂ ਦਾ ਪਤੀ ਹੈ ਜਿਸ ਨੇ ਸਾਰਾ ਸੰਸਾਰ ਵਣਜਾਰਾ ਕੀਤਾ ਹੋਇਆ ਹੈ । ਪਾਪ ਪੁੰਨ ਦੋ ਬੈਲ ਖਰੀਦੇ ਹਨ ਤੇ ਸਰੀਰ ਦੇ ਸੁਆਸ ਪੂੰਜੀ ਬਣਾ ਕੇ ਰਖੀ ਹੈ, ਤ੍ਰਿਸ਼ਨਾ ਰੂਪ ਵਸਤੂ ਰਿਦੇ ਵਿਚ ਭਰੀ ਹੋਈ ਹੈ ਤੇ ਬੈਲਾਂ ਤੇ ਸੌਦਾ ਖਰੀਦਿਆ ਲਦਿਆ ਹੈ । ਕਾਮ ਕ੍ਰੋਧ (ਮਸੂਲੀਏ) ਤੇ ਮਨ ਦੀਆਂ ਤਰੰਗਾਂ ਦੁਖਦਾਈ ਹਨ ਜੋ ਜਿਤ ਲਈਆਂ ਹਨ । ਹੁਣ ਇਹ ਗਲਤ ਹੈ ਕਿ ਗਿਆਨ ਰੂਪ ਪਹਾੜੀ ਤੇ ਚੜ੍ਹਦਿਆ ਸਰੀਰ ਰੂਪ ਬੈਲ ਥਕ ਗਿਆ ਹੈ ਅਤੇ ਜੀਵ-ਆਤਮਾ ਵਾਹਿਗੁਰੂ ਵਲ ਚਲੀ ਹੈ ॥੩॥੫॥੪੯॥

**ਗਉੜੀ ਪੰਚਪਦਾ ੩ ॥**

**ਕਹੁ ਡਡੀਆ ਬਾਧੈ ਧਨ ਖੜੀ ॥**

**ਪਾਹੂ ਘਰਿ ਆਏ ਮੁਕਾਲਾਊ ਆਏ ॥੧॥ਰਹਾਉ॥**

ਡੰਡਿਆਂ ਵਾਲੇ ਜਮਦੂਤ ਜੀਵ-ਇਸਤਰੀ ਨੂੰ ਬੰਨ੍ਹ ਕੇ ਲੈ ਜਾਣਗੇ । ਮੁਕਲਾਵਣ ਵਾਲੇ ਜਮ ਪਰਾਹੁਣੇ ਘਰ ਆਏ ਹਨ ਤੇ ਜੀਵ ਨੂੰ ਲੈ ਜਾਣਗੇ । ਸੰਸਾਰ ਵਿਚ ਚਾਰ ਦਿਨ ਰਹਿਣਾ ਹੈ ਫਿਰ ਪ੍ਰਲੋਕ ਜਾਣਾ ਹੈ । ਜੋ ਸੁਆਸਾਂ ਨੂੰ ਲਜ ਵਾਂਗ ਬਿਅਰਥ ਖੋਹ ਰਹੀ ਹੈ, ਉਹ ਘੜੀ ਨਾਲੋਂ ਟੁੱਟ ਗਈ ਤੇ ਜੀਵ-ਇਸਤਰੀ ਮਰ ਗਈ । ਜੇ ਪ੍ਰਭੂ ਦੀ ਕਿਰਪਾ ਹੋਵੇ ਤਾਂ ਇਸਤ੍ਰੀ ਸੁਹਾਗਣ ਹੁੰਦੀ ਹੈ ਤੇ ਗੁਰੂ ਉਪਦੇਸ਼ ਨੂੰ ਵਿਚਾਰਦੀ ਹੈ । ਜੇ ਵਾਹਿਗੁਰੂ ਦੀ ਚਰਨੀ ਲਗੇ ਰਹੀਏ ਤਾਂ ਉਸ ਮਾਲਕ ਦੀ ਸ਼ਰਨ ਜਾ ਸਕਦੇ ਹਾਂ ॥੫॥੬॥੫੦॥

**ਗਉੜੀ ॥ (ਪੰਨਾ ੩੩੪)**

**ਹਰਿ ਬਿਨੁ ਭਰਮਿ ਭੁਲਾਨੇ ਅੰਧਾ ॥**

**ਜਾਪਹਿ ਜਾਉ ਆਪੁ ਛੁਟਕਾਵਨਿ ਤੇ ਬਾਧੇ ਬਹੁ ਫੰਧਾ ॥੧॥ਰਹਾਉ॥**

ਇਹ ਅੰਨ੍ਹਾਂ ਮਨੁੱਖ ਪ੍ਰਭੂ ਤੋਂ ਬਿਨਾਂ ਭਰਮਾਂ ਵਿਚ ਭੁਲਾ ਹੋਇਆ ਹੈ । ਜਿਸ ਦੇ ਪਾਸ ਮੈਂ ਆਪਣਾ ਆਪ ਬੰਧਨਾਂ

ਤੋਂ ਛਡਾਵਣ ਵਾਸਤੇ ਜਾਂਦਾ ਹਾਂ, ਉਹ ਆਪ ਹੀ ਬੰਧਨਾਂ ਵਿਚ ਫਸਿਆ ਹੋਇਆ ਹੈ । ਜੋਗੀ ਯੋਗ ਨੂੰ ਹੀ ਚੰਗਾ ਸਮਝਦਾ ਹੈ, ਅਵਧੂਤ ਆਪਣੇ ਮਤ ਨੂੰ (ਰੁੰਡ ਮੁੰਡ) ਚੰਗਾ ਮੰਨਦੇ ਹਨ । ਜਦ ਮੈਂ ਪੁਛਿਆ ਤਾਂ ਇਹ ਆਪਣੇ ਆਪ ਨੂੰ ਪੰਡਿਤ, ਗੁਣੀ ਤੇ ਸੂਰਮੇ ਕਹਿੰਦੇ ਹਨ ਤੇ ਵਡਾ ਮੰਨਦੇ ਹਨ । ਪਰ ਅੰਧੇਰਾ (ਅਗਿਆਨਤਾ ਦਾ) ਗੁਰੂ ਦੇ ਉਪਦੇਸ਼ ਨਾਲ ਜਾਂਦਾ ਹੈ । ਵਿਕਾਰਾਂ ਨੂੰ ਛਡ ਕੇ ਪ੍ਰਭੂ ਦੇ ਨਾਮ ਨੂੰ ਰਿਦੇ ਵਿਚ ਪਕਾ ਕਰੀਏ ॥੪॥੭॥੫੧॥

**ਰਾਗੁ ਗਉੜੀ ਪੂਰਬੀ ਕਬੀਰ ਜੀ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੩੩੪)**

**ਤਾਗਾ ਤੂਟਾ ਗਗਨੁ ਬਿਨਸਿ ਗਇਆ ਤੇਰਾ ਬੋਲਤ ਕਹਾ ਸਮਾਈ ॥**

**ਏਹ ਸੰਸਾ ਮੋਕਉ ਅਨਦਿਨੁ ਬਿਆਪੈ ਮੋਕਉ ਕੋ ਨ ਕਹੈ ਸਮਝਾਈ ॥੧॥ਰਹਾਉ॥**

ਹੇ ਯੋਗੀ ! ਤੇਰਾ ਬੋਲਣਾ ਕਿਥੇ ਸਮਾ ਗਿਆ । ਪ੍ਰਾਣਾਂ ਰੂਪ ਤਾਗਾ ਵੀ ਟੁੱਟ ਗਿਆ ਅਤੇ ਦਸਵਾਂ ਦੁਆਰ ਵੀ ਨਾਸ ਹੋ ਗਿਆ । ਇਹ ਸੰਸਾ ਮੈਨੂੰ ਰਾਤ ਦਿਨ ਤੰਗ ਕਰਦਾ ਹੈ ਪਰ ਮੈਨੂੰ ਕੋਈ ਸਮਝਾ ਕੇ ਨਹੀਂ ਦਸਦਾ । ਪੰਜਾਂ ਤੱਤਾਂ ਦਾ ਸਰੀਰ ਖ਼ਤਮ ਹੋ ਗਿਆ ਤਾਂ ਇੜਾ ਪਿੰਗਲਾ ਅਤੇ ਸੁਖਮਨਾ ਦਾ ਬੰਧਾਨ ਕਿਥੇ ਗਿਆ? ਜਦ ਸਰੀਰ ਨਹੀਂ ਰਿਹਾ ਤੇ ਉਥੇ ਰਚਨ ਵਾਲਾ ਵੀ ਨਹੀਂ ਰਿਹਾ । ਇਸ ਨੂੰ ਨਾਮ ਰੂਪ ਨੂੰ ਸਮਝਣਾ ਚਾਹੀਦਾ ਹੈ । ਹੁਣ ਕੌਣ ਮਾਲਕ ਤੇ ਕੌਣ ਸੇਵਕ? ਉਹ ਮਾਲਕ ਤਾਂ ਅਬਿਨਾਸ਼ੀ ਹੈ ਸੋ ਉਹ ਹੀ ਜੋਗੀ ਦਾ ਭੇਦ ਜਾਣਦਾ ਹੈ, ਤੇ ਲਿਵ ਉਸੇ ਵਿਚ ਲਾਣੀ ਚਾਹੀਦੀ ਹੈ ॥੪॥੧॥੫੨॥

**ਗਉੜੀ ॥ (ਪੰਨਾ ੩੩੪)**

**ਮੇਰੇ ਰਾਜਨ ਮੈ ਬੈਰਾਗੀ ਜੋਗੀ ॥**

**ਮਰਤ ਨ ਸੋਗ ਬਿਓਗੀ ॥੧॥ਰਹਾਉ॥**

ਹੇ ਮੇਰੇ ਪ੍ਰਭੂ (ਰਾਜਨ) ! ਮੈਂ ਇਸ ਤਰ੍ਹਾਂ ਦਾ ਵੈਰਾਗਵਾਨ ਯੋਗੀ ਹਾਂ । ਨਾ ਮਰਦਾ ਹਾਂ ਨਾ ਸੋਗ ਕਰਦਾ ਹਾਂ ਅਤੇ ਨਾ ਹੀ ਪ੍ਰਭੂ ਤੋਂ ਵਿਛੜਦਾ ਹਾਂ।

(ਵਾਹਿਗੁਰੂ ਵਿਚ ਪ੍ਰੀਤੀ ਤੇ ਜਾਪ ਕਰਨਾ ਦੋ ਮੁੰਦਰਾਂ ਹਨ, ਵੇਦਾਂ ਸਿੰਮ੍ਰਤੀਆਂ ਵਲੋਂ ਮਨ ਨੂੰ ਮੁੰਦਣਾ ਇਹ ਖਿੰਥਾ ਹੈ, ਸੁੰਨ ਗੁਫਾ ਵਿਚ ਆਸਣ ਲਗਾਣ ਦੀ ਬਜਾਏ ਪ੍ਰਭੂ ਨਾਲ ਪ੍ਰੀਤੀ ਤੇ ਸਾਡਾ ਪੰਥ (ਫਿਰਕਾ) ਮਨ ਦੀਆਂ ਵਾਸ਼ਨਾਂ ਨੂੰ ਰੋਕਣਾ ਹੈ । ਖੰਡਾ ਬ੍ਰਹਮੰਡਾ ਵਿਚ ਵਾਹਿਗੁਰੂ ਨੂੰ ਜਾਣਨਾ ਮੇਰੀ ਸਿੰਙੀ ਹੈ ਤੇ ਸੰਸਾਰ ਨੂੰ ਨਾਸਵੰਤ ਜਾਣਨਾ ਸਾਡਾ ਬਟੂਆ ਹੈ ਤੇ ਸੰਤੋਖ ਝੋਲੀ ਹੈ) ਹੇ ਕਬੀਰ ! ਐਸਾ ਜੋਗੀ ਫਿਰ ਜੰਮਦਾ ਮਰਦਾ ਨਹੀਂ ਤੇ ਜੋਗ ਕਮਾਂਦਾ ਹੈ ॥੪॥੨॥੫੩॥

**ਗਉੜੀ ॥ (ਪੰਨਾ ੩੩੫)**

**ਗਈ ਬੁਨਾਵਨ ਮਾਹੋ ॥**

**ਘਰ ਛੋਡਿਐ ਜਾਇ ਜੁਲਾਹੋ ॥੧॥ਰਹਾਉ॥**

ਬੁਧੀ ਰੂਪ ਜਟੀ ਮਨ ਰੂਪ ਜੁਲਾਹੇ ਪਾਸ ਕਪੜਾ ਉਨਾਣ ਵਾਸਤੇ ਗਈ ਹੈ । ਅਗੇ ਮਨ ਜੁਲਾਹਾ ਘਰ ਛਡ

ਕੇ ਦਸਾਂ ਦਿਸ਼ਾਂ ਵਿਚ ਫਿਰਦਾ ਪਿਆ ਹੈ । ਫਿਰ ਨੌਂ, ਦਸ ਤੇ ਇਕੀਸ ਗਜ ਦੀ ਤਾਣੀ ਤਣੀ ਜਾਏ, ਸਠ ਨਾੜੀਆਂ ਸਰੀਰ ਦਾ ਸੂਤ ਹੈ, ਨੌਂ ਜੋੜ ਕਾਨੇ ਹਨ ਅਤੇ ਬਹਤਰ (੭੨) ਬਰੀਕ ਨਾੜੀਆਂ ਸਰੀਰ ਵਿਚ ਤਾਣੇ ਨਾਲੋ ਪੇਟਾ ਲਗਾ ਹੈ । ਕੀ ਸਰੀਰ ਨੂੰ ਢਾਈ ਸੇਰ ਆਟਾ ਅਹਾਰ ਲਈ ਨਹੀਂ ਦਿੱਤਾ ਗਿਆ ? ਤੇ ਸਰੀਰ ਨੂੰ ਅਹਾਰ ਛੇਤੀ ਨਾ ਮਿਲਣ ਤੇ ਝਗੜਾ ਕਰਦਾ ਹੈ । ਜੀਵ ਦੇ ਮਰਨ ਤੇ ਪਦਾਰਥ ਤੇ ਵਾਸ਼ਨਾ ਖ਼ਤਮ ਹੋ ਜਾਣਗੀਆਂ । (ਹੇ ਕਬੀਰ !) ਹੇ ਬੁੱਧੀ ਰੂਪ ਜਟੀ ! ਦੁਨੀਆਂ ਵਿਚ ਰਹੁ ਪ੍ਰੰਤੂ ਦੁਨੀਆ ਦਾ ਪਸਾਰਾ ਛੱਡ ਦੇਹ॥) ॥੪॥੩॥੫੪॥

**ਗਉੜੀ ॥ (ਪੰਨਾ ੩੩੫)**

**ਸਾਵਲ ਸੁੰਦਰ ਰਾਮਈਆ ਮੇਰਾ ਮਨੁ ਲਾਗਾ ਤੋਹਿ ॥੧॥ਰਹਾਉ॥**

ਹੇ ਮੇਰੇ ਸੁੰਦਰ ਸਰੂਪ ਪ੍ਰਭੂ ! ਮੇਰਾ ਮਨ ਤਾਂ ਤੇਰੇ ਪ੍ਰੇਮ ਵਿਚ ਹੀ ਲਗਾ ਹੋਇਆ ਹੈ । ਭਗਤਾਂ ਦੀ ਜੋਤ ਉਸ ਇਕ ਪ੍ਰਭੂ ਨਾਲ ਇਕ ਰੂਪ ਹੋ ਕੇ ਮਿਲੀ ਹੋਈ ਹੈ ਜੋ ਵਖਰੀ ਨਹੀਂ ਹੋ ਸਕਦੀ । ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਭੂ ਦਾ ਨਾਮ ਨਹੀਂ ਪ੍ਰਗਟ ਹੁੰਦਾ, ਉਹ ਫੁਟ ਮਰੇ । ਸੰਤਾਂ ਦੇ ਮਿਲਣ ਨਾਲ ਹੀ ਮੁਕਤੀ ਪਾਈਦੀ ਹੈ । ਜੋ ਗੁਰਮੁਖ ਮਿਲਣ ਤਾਂ ਵਾਹਿਗੁਰੂ ਨਾਲ ਮਿਲਾਪ ਹੁੰਦਾ ਹੈ । ਜੋ ਐਸਾ ਬ੍ਰਹਮ ਬੀਚਾਰ ਗਾਵੇ ਜਾਂ ਸੁਣੇ ਚਿਤ ਲਾ ਕੇ ਨਾਮ ਵਿਚ, ਉਹ ਪਰਮਗਤੀ ਪਾ ਲੈਂਦਾ ਹੈ ॥੪॥੧॥੪॥੫੫॥

**ਗਉੜੀ ॥ (ਪੰਨਾ ੩੩੫)**

**ਸਾਸ ਗ੍ਰਾਸ ਕੋ ਦਾਤੋ ਠਾਕੁਰੁ ਸੋ ਕਿਉ ਮਨਹੁ ਬਿਸਾਰਿਓ ਰੇ ॥**

**ਹੀਰਾ ਲਾਲੁ ਅਮੋਲੁ ਜਨਮੁ ਹੈ ਕਉਡੀ ਬਦਲੈ ਹਾਰਿਓ ਰੇ ॥੧॥ਰਹਾਉ॥**

ਹੇ ਭਾਈ ! ਜੋ ਸਾਸ ਗ੍ਰਾਸ ਦਾ ਦਾਤਾ ਵਾਹਿਗੁਰੂ ਹੈ, ਸੋ ਤੂੰ ਮਨੋ ਕਿਉਂ ਭੁਲਾਇਆ ਹੋਇਆ ਹੈ । ਹੀਰੇ ਲਾਲ ਵਾਂਗੂ ਅਮੋਲਕ ਮਨੁੱਖਾ ਜਨਮ, ਤੂੰ ਕੌਡੀ ਬਦਲੇ ਹਾਰ ਦਿਤਾ ਹੈ ਤੇ ਅਜਾਈਂ ਗਵਾ ਲਿਆ ਹੈ।

ਨਾਮ ਤੋਂ ਬਿਨਾਂ ਸਾਰੇ ਕਰਮ ਕਾਂਡ, ਕਰਮ ਧਰਮ ਜਾਂ ਇੰਦ੍ਰੀਆਂ ਨੂੰ ਰੋਕਣ ਵਾਲੇ ਸੰਜਮ ਸਭ ਵਿਅਰਥ ਹਨ ਕਿਉਂਕਿ ਹੰਕਾਰ ਵਾਲੀ ਮਤ ਨੇ ਮਨ ਸਾੜ ਦਿੱਤਾ ਹੈ । ਤ੍ਰਿਸ਼ਨਾ, ਭਰਮਾਂ ਨੇ ਜੀਵ ਨੂੰ ਪ੍ਰਭੂ ਦਾ ਵਿਚਾਰ ਨਹੀਂ ਕਰਨ ਦਿਤਾ ਕਿਉਂਕਿ ਗੁਰਾਂ ਦਾ ਉਪਦੇਸ਼ ਨਹੀਂ ਧਾਰਨ ਕੀਤਾ । ਹੇ ਕਬੀਰ ! ਗੁਰਾਂ ਨੂੰ ਮਿਲਦਿਆਂ ਹੀ ਅਨੰਦ ਪ੍ਰਾਪਤ ਹੋਇਆ ਤੇ ਪ੍ਰੇਮਾ ਭਗਤੀ ਨੇ ਤਾਰ ਦਿਤਾ ਹੈ ॥੪॥੧॥੫॥੫੬॥

**ਗਉੜੀ ॥ (ਪੰਨਾ ੩੩੫)**

**ਬਿਖੈ ਬਾਸੁ ਹਰਿ ਰਾਚੁ ਸਮਝੁ ਮਨ ਬਉਰਾਰੇ ॥**

**ਨਿਰਭੈ ਹੋਇ ਨ ਹਰਿ ਭਜੇ ਮਨ ਬਉਰਾ ਰੇ ਗਹਿਓ ਨ ਰਾਮ ਜਹਾਜੁ ॥੧॥ਰਹਾਉ॥**

ਹੇ ਮੇਰੇ ਬੋਰੇ ਮਨ ! ਵਿਸ਼ਿਆਂ ਤੋਂ ਬਚ ਕੇ ਵਾਹਿਗੁਰੂ ਦੇ ਪ੍ਰੇਮ ਵਿਚ ਲਗ । ਹੇ ਮਨ ਬੋਰੇ ! ਨਿਡਰ ਹੋ ਕੇ ਤੂੰ ਵਾਹਿਗੁਰੂ ਦਾ ਭਜਨ ਨਹੀਂ ਕੀਤਾ ਅਤੇ ਨਾ ਹੀ ਵਾਹਿਗੁਰੂ ਰੂਪ ਜਹਾਜ (ਨੂੰ ਫੜਿਆ) ਉਤੇ ਚੜ੍ਹਿਆ । ਸੋ ਕਿਵੇਂ ਤਰੇਂਗਾ । (ਜਿਵੇਂ ਕਾਗਜ਼ ਦੀ ਬਨਾਵਟੀ ਹਸਤਨੀ ਬਣਾ ਕੇ ਹਾਥੀ ਫੜ ਲੈਂਦੇ ਹਨ) ਇਸੇ ਤਰ੍ਹਾਂ ਪ੍ਰਭੂ ਨੇ ਇਹ ਤਮਾਸ਼ਾ ਰਚਿਆ ਹੈ । ਜਿਵੇਂ ਕਾਮ ਦੇ ਵਸ ਹਾਥੀ ਲੋਕਾਂ ਦੇ ਵਸ ਪੈ ਜਾਂਦਾ ਹੈ ਅਤੇ ਸਿਰ ਤੇ ਕੁੰਡਾ ਸਹਾਰਦਾ

ਹੈ । ਤਿਵੇਂ ਤੂੰ ਮਾਇਆ ਮੋਹ ਕਰਕੇ ਦੁਖ ਸਹਾਰਦਾ ਹੈ । ਜਿਵੇਂ ਮੁਠੀ ਭਰ ਅੰਨ ਲਈ ਬੰਦਰ ਫੜਿਆ ਜਾਂਦਾ ਹੈ ਤੇ ਫਿਰ ਘਰ ਘਰ ਨਚਦਾ ਹੈ ਤੇ ਜਿਵੇਂ ਕਸੁੰਭੇ ਦਾ ਰੰਗ ਹੁੰਦਾ ਹੈ, ਇਸੇ ਤਰ੍ਹਾਂ ਸੰਸਾਰ ਦਾ ਪਸਾਰਾ ਹੈ । ਹੇ ਕਬੀਰ ! ਸਿਰਫ਼ ਪ੍ਰਭੂ ਦੇ ਨਾਮ ਨਾਲ ਛੁਟਕਾਰਾ ਹੁੰਦਾ ਹੈ ॥੪॥੧॥੬॥੫੭॥

**ਗਉੜੀ ॥ (ਪੰਨਾ ੩੩੬)**

**ਹਮਰਾ ਧਨੁ ਮਾਧਉ ਗੋਬਿੰਦੁ ਧਰਣੀਧਰੁ ਇਹੈ ਸਾਰ ਧਨੁ ਕਹੀਐ ॥**

**ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ ਨ ਲਹੀਐ ॥੧॥ਰਹਾਉ॥**

ਸਾਡਾ ਤਾਂ ਧਨ ਲਛਮੀ ਦਾ ਪਤੀ ਤੇ ਧਰਤੀ ਨੂੰ ਚੁਕਣ ਵਾਲਾ ਗੋਬਿੰਦ ਦਾ ਨਾਮ ਹੀ ਹੈ, ਤੇ ਇਹ ਧਨ ਹੀ ਹਛਾ ਕਹੀਦਾ ਹੈ । ਜਿਹੜਾ ਸੁਖ ਪ੍ਰਭੂ ਦੀ ਸੇਵਾ ਵਿਚ ਮਿਲਦਾ ਹੈ ਉਹੋ ਜਿਹਾ ਸੁਖ ਰਾਜ ਭਾਗ ਵਿਚ ਨਹੀਂ ਹੈ । ਨਾਮ ਧਨ ਨੂੰ ਅਗਨੀ ਸਾੜ ਨਹੀਂ ਸਕਦੀ, ਪੌਣ ਉਡਾ ਨਹੀਂ ਸਕਦੀ ਤੇ ਚੋਰ ਨਹੀਂ ਲਿਜਾ ਸਕਦਾ ਸੋ ਐਸਾ ਧਨ ਇਕਠਾ ਕਰੋ॥ ਗੁਰਾਂ ਦਾ ਗਿਆਨ ਤੇ ਭਗਤੀ ਅਸਲੀ ਧਨ ਹੈ ਜਿਸ ਵਿਚ ਕਿਸੇ ਅਕਲ ਵਾਲੇ ਦਾ ਮਨ ਲਗਦਾ ਹੈ । ਕੋਈ ਹਾਥੀ ਘੋੜੇ ਕਠੇ ਕਰਦਾ ਹੈ ਪਰ ਸਾਡੇ ਕੋਲ ਤਾਂ ਪ੍ਰਭੂ ਹੀ ਹੈ ॥੪॥੧॥੭॥੫੮॥

**ਗਉੜੀ ॥ (ਪੰਨਾ ੩੩੬)**

**ਭਗਤ ਬਿਨੁ ਬਿਰਥੇ ਜਨਮੁ ਗਇਓ ॥**

**ਸਾਧ ਸੰਗਤਿ ਭਗਵਾਨ ਭਜਨ ਬਿਨੁ ਕਹੀ ਨ ਸਚੁ ਰਹਿਓ ॥੧॥ਰਹਾਉ॥**

ਵਾਹਿਗੁਰੂ ਦੀ ਭਗਤੀ ਤੋਂ ਬਿਨਾਂ ਇਹ ਜਨਮ ਅਜਾਂਈ ਹੀ ਚਲਾ ਜਾਂਦਾ ਹੈ । ਸਾਧ ਸੰਗਤ ਵਿਚ ਮਿਲਕੇ ਵਾਹਿਗੁਰੂ ਦੇ ਭਜਨ ਤੋਂ ਬਿਨਾਂ ਕਿਤੇ ਵੀ ਮਨੁੱਖ ਸੁਖੀ ਨਹੀਂ ਰਹਿੰਦਾ । (ਸਚ ਨੂੰ ਨਹੀਂ ਪਛਾਣਦਾ) । ਇਨਸਾਨ ਲਾਲਚ ਵਿਚ ਜੋ ਕਰਮ ਕਰਦਾ ਹੈ ਉਹ ਇਸਦੇ ਗਲ ਫਾਂਸੀ ਪੈ ਜਾਦੀ ਹੈ । ਅਨੇਕ ਜੂਨਾਂ ਵਿਚ ਫਿਰਦੇ ਮਨੁੱਖ ਨੂੰ ਕਾਲ ਨੇ ਹੀ ਮਾਰਿਆ ਹੈ । ਇਹ ਜੀਵ ਵੀ ਪੁਤ੍ਰ, ਇਸਤ੍ਰੀ ਆਦਿ ਦੇ ਮੋਹ ਵਿਚ ਫਸ ਕੇ ਪ੍ਰਭੂ ਨੂੰ ਭੁਲ ਜਾਂਦਾ ਹੈ । ਪਰ ਉਮਰ ਤਾਂ ਘਟ ਰਹੀ ਹੈ ਤੇ ਸਤਗੁਰਾਂ ਦੀ ਓਟ ਬਿਨਾਂ ਇਹ ਸਮੁੰਦ ਸਾਗਰ ਨਹੀਂ ਤਰਿਆ ਜਾਂਦਾ ॥੪॥੧॥੮॥੫੯॥

**ਗਉੜੀ ॥ (ਪੰਨਾ ੩੩੬)**

**ਮੈ ਨਾਹੀ ਕਛੁ ਆਹਿ ਨ ਮੋਰਾ ॥**

**ਤਨੁ ਧਨੁ ਸਭੁ ਰਸੁ ਗੋਬਿੰਦ ਤੋਰਾ ॥੧॥ਰਹਾਉ॥**

ਹੇ ਪ੍ਰਭੂ ! ਨਾ ਤਾਂ ਮੈਂ ਕੁਛ ਹਾਂ ਅਤੇ ਨਾ ਹੀ ਕੁਝ ਮੇਰਾ ਹੈ । ਤਨ, ਧਨ ਤੇ ਸਭ ਰਸ ਤੇਰੇ ਹੀ ਹਨ। ਇਸ ਮਿਟੀ ਦੀ ਪੁਤਲੀ ਨੂੰ ਬੀਰਜ ਰੂਪ ਮੈਲੇ ਪਾਣੀ ਤੇ ਰਕਤ ਰੂਪ ਲਾਲ ਮਿਟੀ ਨਾਲ ਬਣਾਇਆ ਹੈ । ਪ੍ਰਭੂ ਨੇ ਇਹ ਪਰਪੰਚ ਜੋੜ ਕੇ ਚਲਾ ਦਿਤਾ ਹੈ । ਕੋਈ ਪੰਜ ਲਖ ਦੀ ਪੂੰਜੀ ਜੋੜਦਾ ਹੈ ਪਰ ਅੰਤ ਮੌਤ ਕਰਕੇ ਇਹ ਗਗਰੀ ਫੌੜ ਦਿਤੀ ਹੈ । ਹੇ ਹੰਕਾਰੀ ! ਇਹ ਨੀਂਵ ਤਾਂ ਛਿਨ ਵਿਚ ਨਾਸ ਹੋ ਜਾਏਗੀ ॥੪॥੧॥੯॥੬੦॥

# ਅੰਮ੍ਰਿਤ ਬੂੰਦ ਸੁਹਾਵਣੀ

**ਗਉੜੀ ॥ (ਪੰਨਾ ੩੩੯)**

**ਦੀਨ ਦਇਆਲ ਭਰੋਸੇ ਤੇਰੇ ॥**

**ਸਭੁ ਪਰਵਾਰੁ ਚੜਾਇਆ ਬੇੜੇ ॥੧॥ਰਹਾਉ॥**

ਹੇ ਦੀਨਾਂ ਤੇ ਗ਼ਰੀਬਾਂ ਦੇ ਦਿਆਲੂ ! ਤੇਰੇ ਭਰੋਸੇ ਤੇ ਹੀ ਸਾਰੇ ਟਬਰ ਨੂੰ ਇਸ ਬੇੜੇ ਤੇ ਚੜ੍ਹਾਇਆ ਹੈ । (ਕਿਉਂਕਿ ਤੂੰ ਪਾਰ ਲਗਾ ਦੇਂਦਾ ਹੈ।) ਹੇ ਭਾਈ ! ਜਿਸ ਤਰ੍ਹਾਂ ਧਰੂਹ ਤੇ ਪ੍ਰਹਿਲਾਦ ਪ੍ਰਭੂ ਦਾ ਨਾਮ ਜਪਿਆ ਹੈ, ਉਸ ਤਰ੍ਹਾਂ ਤੂੰ ਵੀ ਨਾਮ ਜਪ । ਹੁਕਮ ਮਨਾ ਕੇ ਪ੍ਰਭੂ ਜੀਵ ਨੂੰ ਪਾਰ ਲਗਾ ਦੇਂਦਾ ਹੈ । ਗੁਰਾਂ ਦੀ ਕਿਰਪਾ ਨਾਲ ਸਾਡਾ ਆਵਣ ਜਾਣ ਦਾ ਗੇੜ ਮੁਕ ਗਿਆ ਹੈ । ਉਸ ਪ੍ਰਭੂ ਨੂੰ ਜਪੀਏ ਜੋ ਇਕ ਸਮਾਨ ਲੋਕ ਪ੍ਰਲੋਕ ਵਿਚ ਸਹਾਇਤਾ ਕਰਦਾ ਹੈ ॥੪॥੨॥੧੦॥੬੧॥

**ਗਉੜੀ ੯ ॥ (ਪੰਨਾ ੩੩੭)**

**ਜੀਅਰਾ ਹਰਿ ਕੇ ਗੁਨਾ ਗਾਉ ॥੧॥ਰਹਾਉ॥**

ਹੇ ਜੀਵ ! ਤੂੰ ਵਾਹਿਗੁਰੂ ਦੇ ਗੁਣਾਂ ਨੂੰ ਗਾਇਆ ਕਰ ਤੇ ਜਸ ਕਰਿਆ ਕਰ ! ਗਰਭ ਨੂੰ ਛੋੜ ਕੇ ਜਦ ਇਹ ਜੀਵ ਜੱਗ ਵਿਚ ਆਇਆ ਤਾਂ ਹਵਾ ਲਗਦਿਆਂ ਹੀ ਪ੍ਰਭੂ ਨੂੰ ਭੁਲ ਗਿਆ । ਜਦ ਅਗਨੀ ਵਿਚ ਰਹਿੰਦਾ ਸੀ, ਪ੍ਰਭੂ ਨੂੰ ਯਾਦ ਕਰਦਾ ਸੀ । ਮਨੁੱਖ ੮੪ ਲਖ ਜੂਨਾਂ ਵਿਚ ਘੁੰਮ ਕੇ ਆਇਆ ਹੈ ਪਰ ਹੁਣ ਵਿਛੜਨ ਤੇ ਕੋਈ ਜਗ੍ਹਾ ਨਹੀਂ ਮਿਲੇਗੀ । ਇਹ ਉਮਰ ਖ਼ਤਮ ਹੁੰਦਿਆਂ ਪਤਾ ਵੀ ਨਹੀਂ ਲਗਦਾ ॥੪॥੧॥੧੧॥੬੨॥

**ਗਉੜੀ ਪੂਰਬੀ ॥ (ਪੰਨਾ ੩੩੭)**

**ਰਮਈਆ ਗੁਨ ਗਾਈਐ ॥**

**ਜਾਤੇ ਪਾਈਐ ਪਰਮ ਨਿਧਾਨੁ ॥੧॥ਰਹਾਉ॥**

ਹੇ ਭਾਈ ! ਵਾਹਿਗੁਰੂ ਦੇ ਗੁਣ ਗਾਣੇ ਚਾਹੀਦੇ ਹਨ ਜਿਸ ਕਰਕੇ ਵਡਾ ਹਛਾ ਨਾਮ ਦਾ ਖ਼ਜ਼ਾਨਾ ਪਾਈਦਾ ਹੈ । ਮਨ ਵਿਚ ਕੋਈ ਆਸ ਨਹੀਂ ਕਰਨੀ ਚਾਹੀਦੀ ਨਾ ਸੁਰਗ ਦੀ ਤੇ ਨਾ ਨਰਕ ਦੀ । ਜਦ ਤਕ ਵਾਹਿਗੁਰੂ ਦੀ ਪ੍ਰੇਮਾ ਭਗਤੀ ਦੀ ਜੁਗਤੀ ਨਹੀਂ ਜਾਣੀ, ਬਹੁਤੇ ਜਪ, ਤਪ, ਸੰਜਮ ਜਾਂ ਇਸ਼ਨਾਨ ਤੇ ਵਰਤ ਕੰਮ ਨਹੀਂ ਆਉਂਦੇ । ਸੋ ਸੇਵਕ ਸੇਵਾ ਵਿਚ ਭਲੇ ਹਨ ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਵਸਦਾ ਹੈ ॥੪॥੧॥੧੨॥੬੩॥

**ਗਉੜੀ ॥ (ਪੰਨਾ ੩੩੭)**

**ਰਾਮ ਰਸ ਪੀਆ ਰੇ ॥**

**ਜਿਹ ਰਸ ਬਿਸਰਿ ਗਏ ਰਸ ਅਉਰ ॥੧॥ਰਹਾਉ॥**

ਹੇ ਭਾਈ ! ਮੈਂ ਤਾਂ ਵਾਹਿਗੁਰੂ ਦਾ ਨਾਮ ਰੂਪੀ ਸੁਆਦੀ ਅੰਮ੍ਰਿਤ ਰਸ ਪੀਤਾ ਹੈ । ਜਿਸ ਕਰਕੇ ਹੋਰ ਸਾਰੇ ਰਸ ਪੀਣੇ ਭੁਲ ਗਏ ਹਨ । ਇਹ ਸੰਸਾਰ ਤਾਂ ਪੰਛੀਆਂ ਦੇ ਬਸੇਰੇ ਦੀ ਤਰ੍ਹਾਂ ਹੈ ਸੋ ਤੇਰਾ ਕੋਈ ਨਹੀਂ ਹੈ ਤੇ ਸਿਰ ਤੇ ਪਾਪਾਂ ਦਾ ਭਾਰ ਨ ਲਦਾ ਜੋ ਉਪਜਿਆ ਹੈ ਸੋ ਨਾਸ ਹੋਣਾ ਹੈ । ਸੋ ਹੋਰਨਾਂ ਦੇ ਮਰਨੇ ਤੇ ਕੀ ਰੋਣਾਂ । ਤੂੰ ਵੀ ਵਾਹਿਗੁਰੂ ਨੂੰ ਵੈਰਾਗ ਕਰਕੇ ਯਾਦ ਕਰ । ਜਿਸ ਤਰ੍ਹਾਂ ਮੈਂ ਕੀਤਾ ਹੈ ॥੩॥੨॥੧੩॥੬੪॥

**ਰਾਗੁ ਗਉੜੀ ॥ (ਪੰਨਾ ੩੩੮)**

**ਉਡਹੁ ਨ ਕਾਗਾ ਕਾਰੇ ॥**

**ਬੇਗ ਮਿਲੀਜੈ ਅਪੁਨੇ ਰਾਮ ਪਿਆਰੇ ॥੧॥ਰਹਾਉ॥**

ਮੈਂ ਵੀ ਕਾਲੇ ਕਾਵਾਂ ਨੂੰ ਕਹਿੰਦਾ ਹੈ ਕਿ ਤੁਸੀਂ ਉਡੋ (ਜਿਵੇਂ ਇਸਤ੍ਰੀ ਪਤੀ ਵਾਸਤੇ ਕਰਦੀ ਹੈ) ਤੇ ਪਤਾ ਲਗਾਓ ਕਿ ਪ੍ਰਭੂ ਪਿਆਰੇ ਨੂੰ ਛੇਤੀ ਨਾਲ ਮਿਲਾਂਗੀ। ਜਿਵੇਂ ਇਸਤ੍ਰੀ ਬਿਰਹਾਂ ਵਿਚ (ਪਤੀ ਦੀ) ਉਭੇ ਸਾਹ ਲੈਂਦੀ ਹੈ ਇਸੇ ਤਰ੍ਹਾਂ ਮੈਨੂੰ ਵੀ (ਜਗਿਆਸੂ ਨੂੰ) ਪ੍ਰਭੂ-ਪਤੀ ਦੀ ਆਸਾ ਹੈ। ਇਸ ਲਈ ਜੀਵਨ ਮੁਕਤੀ ਲਈ ਵਾਹਿਗੁਰੂ ਦੀ ਭਗਤੀ ਕਰੀਏ। ਫਿਰ ਮਨ ਨੂੰ ਨਾਮ ਦਾ ਆਸਰਾ ਦੇ ਕੇ ਰਸਨਾ ਨਾਲ ਵਾਹਿਗੁਰੂ ਦਾ ਨਾਮ ਉਚਰੀਏ ॥੨॥੧॥੧੪॥੬੫॥

**ਰਾਗੁ ਗਉੜੀ ੧੧ ॥ (ਪੰਨਾ ੩੩੮)**

**ਤੋਹਿ ਚਰਨ ਮਨੁ ਲਾਗੋ ॥**

**ਸਾਰਿੰਗਧਰ ਸੋ ਮਿਲੈ ਜੋ ਬਡ ਭਾਗੋ ॥੧॥ ਰਹਾਉ ॥**

ਹੇ ਪ੍ਰਭੂ ! ਮੇਰਾ ਮਨ ਤੇਰੇ ਚਰਨਾਂ ਵਿਚ ਲਗਾ ਹੋਇਆ ਹੈ, ਜਿਸ ਮਨੁੱਖ ਦੇ ਵਡੇ ਤੇ ਚੰਗੇ ਭਾਗ ਹੁੰਦੇ ਹਨ, ਉਹ ਤੈਨੂੰ ਮਿਲਦਾ ਹੈ। ਆਸ ਪਾਸ ਤਾਂ ਸੰਘਣਾ ਬੂਟਾ ਹੈ ਤੇ ਵਿਚ ਬਨਾਰਸਿ ਗਾਉ ਹੈ ਉਸ ਸਤ ਸੰਗ ਵਿਚ ਜੋ ਵਾਹਿਗੁਰੂ ਹੈ, ਉਸਨੂੰ ਦੇਖ ਕੇ ਬੁਧੀ ਮੋਹਤ ਹੋ ਗਈ ਹੈ ਤੇ ਵਾਹਿਗੁਰੂ ਤੋਂ ਵਿਛੋੜਾ ਨਹੀਂ ਚਾਹੁੰਦੀ। (ਬਿੰਦ੍ਰਾਬਨ ਵਿਚ ਜੋ ਗਊਆਂ ਚਰਾਂਦਾ ਹੈ) ਸਤ ਸੰਗ ਮਨ ਨੂੰ ਮੋਹ ਲੈਣ ਵਾਲਾ ਹੈ ਸੋ ਇਸ ਦਾਸ ਦਾ ਤੂੰ ਹੀ ਠਾਕੁਰ ਹੈ ॥੨॥੨॥੧੫॥੬੬॥

**ਗਉੜੀ ਪੂਰਬੀ ੧੨ ॥ (ਪੰਨਾ ੩੩੮)**

**ਜੀਅਰੇ ਜਾਹਿਗਾ ਮੈ ਜਾਨਾਂ ॥ ਅਬਿਗਤ ਸਮਝੁ ਇਆਨਾ ॥**

**ਜਤ ਜਤ ਦੇਖੁ ਬਹੁਰ ਨ ਪੇਖਉ ਸੰਗਿ ਮਾਇਆ ਲਪਟਾਨਾ ॥੧॥ ਰਹਾਉ॥**

ਹੇ ਜੀਅ ! ਮੈਨੂੰ ਪਤਾ ਹੈ ਕਿ ਤੂੰ ਮਰ ਜਾਣਾ ਹੈ। ਨਹੀਂ ਤਾਂ ਵਾਹਿਗੁਰੂ ਨੂੰ ਯਾਦ ਕਰ। ਹੇ ਜੀਵ ! ਜਿਧਰ ਤੂੰ ਵੇਖ ਰਿਹਾ ਹੈ ਫਿਰ ਥੋੜੇ ਦਿਨ ਤਕ ਨਹੀਂ ਦੇਖੇਂਗਾ। ਅਫ਼ਸੋਸ ਕਿ ਤੂੰ ਮਾਇਆ (ਨਾਸਵੰਤ) ਨਾਲ ਚੰਬੜ ਗਿਆ ਹੈ। (ਜੰਗਲਾਂ ਵਿਚ ਰਹਿ ਕੇ ਦਰਖ਼ਤਾਂ ਦੇ ਪਤਰਾਂ ਦੇ ਕਪੜੇ ਪਹਿਨੇ ਤੇ ਤੀਰਥਾਂ ਤੇ ਇਸ਼ਨਾਨ ਕਰਦਾ ਰਿਹਾ ਤਾਂ ਕੀ ਲਾਭ ਹੋਇਆ।) ਹੇ ਕਬੀਰ ! ਇਕ ਵਾਹਿਗੁਰੂ ਦੇ ਨਾਮ ਤੋਂ ਬਿਨਾਂ ਤਾਂ ਮਾਇਆ ਨੇ ਸੰਸਾਰ ਨੂੰ ਅੰਨ੍ਹਾਂ ਕਰ ਦਿਤਾ ਹੈ ॥੨॥੧॥੧੬॥੬੭॥

**ਗਉੜੀ ੧੨ ॥ (ਪੰਨਾ ੩੩੮)**

**ਡਗ ਮਗ ਛਾਡਿ ਰੇ ਮਨ ਬਉਰਾ ॥**

**ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ ॥੧॥ ਰਹਾਉ ॥**

ਹੇ ਮੇਰੇ ਬੌਰੇ ਮਨ ! ਡਾਂਵਾਂ ਡੋਲ ਹੋਣਾ ਛਡ ਦੇਹ ! ਹੁਣ ਤਾ ਸਤੀ ਹੋਣ ਵਾਲੀ ਇਸਤ੍ਰੀ ਵਾਂਗ ਸੜਿਆ ਜਾਂ

ਸੂਰਮੇ ਵਾਂਗ ਮਰਿਆਂ ਹੋਇਆਂ ਹੀ ਮੁਕਤੀ ਮਿਲੇਗੀ ਕਿਉਂਕਿ ਹੱਥ ਵਿਚ ਵੈਰਾਗ ਰੂਪ ਨਰੀਏਲ ਅਤੇ ਮਬਾਨ ਰੂਪ ਖੰਡਾ ਜੋ ਫੜ ਲਿਆ ਹੈ। ਮਾਇਆ ਦੇ ਵਸ ਹੋ ਕੇ ਕਰਮ ਕਰਨੇ ਛਡ ਦੇਹ ਤੇ ਨਾਮ ਜਪ। ਉਹ ਸੂਰਮਾ, ਜੋ ਰਣ ਵਿਚ ਡਰ ਜਾਏ, ਕੀ ਹੈ ਤੇ ਉਹ ਸਤੀ ਕੀ ਹੈ ਜੋ ਸੜਨ ਵੇਲੇ ਭਾਂਡੇ ਸੰਭਾਲਣ ਲਗ ਪਵੇ। ਸੰਸਾਰ ਤਾਂ ਮਾਇਆ ਵਿਚ ਫਸਿਆ ਹੈ ਪ੍ਰੰਤੂ ਮੈਂ ਤਾਂ ਰਾਮ ਨਾਮ ਨਹੀਂ ਛੱਡਾਂਗਾ ॥੨॥੨॥੧੭॥੬੮॥

**ਗਉੜੀ ੧੩ ॥ (ਪੰਨਾ ੩੩੮)**

**ਬੰਦੇ ਬੰਦਗੀ ਇਕਤੀਆਰੁ ॥**

**ਸਾਹਿਬੁ ਰੋਸੁ ਧਰਉ ਕਿ ਪਿਆਰੁ ॥੧॥ ਰਹਾਉ॥**

ਹੇ ਬੰਦੇ ! ਤੂੰ ਸਿਰਫ਼ ਬੰਦਗੀ ਨੂੰ ਅਖ਼ਤਿਆਰ ਕਰ। ਪ੍ਰਭੂ-ਪਤੀ ਭਾਵੇਂ ਗੁਸਾ ਕਰੇ ਜਾਂ ਪਿਆਰ ਕਰੇ। ਹੇ ਪ੍ਰਭੂ ! ਤੇਰਾ ਨਾਮ ਹੀ ਮੇਰਾ ਆਸਰਾ ਹੈ ਜਿਵੇਂ ਪੁੱਤਰ ਮਾਂ ਦਾ ਆਸਰਾ ਹੁੰਦਾ ਹੈ। ਮੈਂ ਤਾਂ ਤੇਰੇ ਘਰ ਦਾ ਗ਼ੁਲਾਮ ਹਾਂ ਸੋ ਭਾਵੇਂ ਰਖੋ ਭਾਵੇਂ ਮਾਰੋ ॥੨॥੧੮॥੬੯॥

**ਗਉੜੀ ॥ (ਪੰਨਾ ੩੩੮)**

**ਤੁਮ ਜੋ ਕਹਤ ਹਉ ਨੰਦ ਕੋ ਨੰਦਨੁ ਸੁ ਨੰਦਨ ਕਾਕੋ ਰੇ ॥**

**ਧਰਨਿ ਅਕਾਸੁ ਦਸੋ ਦਿਸ ਨਾਹੀ ਤਬ ਇਹੁ ਨੰਦੁ ਕਹਾਥੋ ਰੇ ॥੧॥ ਰਹਾਉ ॥**

ਹੇ ਭਾਈ ! ਤੁਸੀਂ ਜੋ ਕਹਿੰਦੇ ਹੋ ਕ੍ਰਿਸ਼ਨ ਨੰਦ ਦਾ ਪੁੱਤਰ ਸੀ ਤਾਂ ਨੰਦ ਕਿਸ ਦਾ ਪੁੱਤਰ ਸੀ। ਧਰਤੀ ਅਕਾਸ਼ ਤੇ ਦਸੇ ਹੀ ਦਿਸ਼ਾ ਜਦ ਨਹੀਂ ਸਨ, ਤਦ ਇਹ ਨੰਦ ਕਿਥੇ ਸੀ ? ਚੁਰਾਸੀ ਦੇ ਗੇੜ ਵਿਚ ਫਿਰਦਾ ਨੰਦ ਬਹੁਤ ਥਕ ਗਿਆ ਹੋਣਾ ਏ, ਫਿਰ ਭਗਤੀ ਵਾਸਤੇ ਅਵਤਾਰ ਧਾਰਿਆ ਕਿਉਂਕਿ ਵੱਡੇ ਭਾਗਾਂ ਵਾਲਾ ਹੋ ਗਿਆ ਹੈ। ਕਬੀਰ ਦੇ ਮਾਲਕ ਦਾ ਨਾ ਕੋਈ ਮਾਂ ਹੈ ਤੇ ਨਾ ਪਿਉ, ਸੋ ਉਹ ਸੁਆਮੀ ਜੇ ਮਿਲ ਜਾਏ ਤਾਂ ਨਾਮ ਨਿਰੰਜਨ ਮਿਲ ਜਾਂਦਾ ਹੈ ॥੨॥੧੯॥੭੦॥

**ਗਉੜੀ ॥ (ਪੰਨਾ ੩੩੮)**

**ਨਿੰਦਉ ਨਿੰਦਉ ਮੋਕਉ ਲੋਗੁ ਨਿੰਦਉ ॥**

**ਨਿੰਦਾ ਜਨ ਕਉ ਖਰੀ ਪਿਆਰੀ ॥**

**ਨਿੰਦਾ ਬਾਪੁ ਨਿੰਦਾ ਮਹਤਾਰੀ ॥੧॥ ਰਹਾਉ ॥**

ਹੇ ਲੋਕੋ ! ਮੇਰੀ ਨਿੰਦਿਆ ਕਰੋ ਕਿਉਂ ਕਿ ਨਿੰਦਾ ਦਾਸ ਨੂੰ ਬਹੁਤ ਪਿਆਰੀ ਹੈ। ਇਹ ਨਿੰਦਾ ਹੀ ਬਾਪ ਹੈ ਤੇ ਨਿੰਦਾ ਹੀ ਮਾਂ ਹੈ। ਨਿੰਦਾ ਹੋਣ ਨਾਲ ਨਾਮ ਪਦਾਰਥ ਨੂੰ ਪਾ ਕੇ ਮਨੁੱਖ ਬੈਕੁੰਠ ਨੂੰ ਜਾਂਦਾ ਹੈ। ਜੇ ਨਿੰਦਾ ਹੋਵੇ ਤਾਂ ਰਿਦਾ ਸੁਧ (ਪਵਿਤ੍ਰ) ਹੋ ਜਾਂਦਾ ਹੈ, ਕਿਉਂਕਿ ਨਿੰਦਕ ਤਾਂ ਸਾਡੇ ਕਪੜੇ (ਹੰਕਾਰ ਦੇ ਭਰੇ) ਧੋਂਦਾ ਹੈ, ਤੇ ਮੈਲ ਨਿਕਲ ਜਾਂਦੀ ਹੈ। ਨਿੰਦਕ ਸਾਡਾ ਮਿਤ੍ਰ ਹੈ ਕਿਉਂਕਿ ਉਹ ਨਿੰਦਾ ਨੂੰ ਰੋਕ ਦਿੰਦਾ ਹੈ। ਹੇ ਕਬੀਰ ! ਨਿੰਦਾ ਸਾਡਾ ਉਧਾਰ ਕਰਦੀ ਹੈ ਸੋ ਨਿੰਦਾ ਅੱਛੀ ਹੈ ਤੇ ਨਿੰਦਕ ਆਪ ਡੁੱਬ ਜਾਂਦਾ ਹੈ ਪਰ ਅਸੀਂ ਪਾਰ ਹੋ ਜਾਂਦੇ ਹਾਂ ॥੩॥੨੦॥੭੧॥

**ਰਾਜਾ ਰਾਮ ਤੂੰ ਐਸਾ ਨਿਰਭਉ ਤਰਨ ਤਾਰਨ ਰਾਮ ਰਾਇਆ ॥੧॥ ਰਹਾਉ ॥ (ਪੰਨਾ ੩੩੯)**

ਹੇ ਵਾਹਿਗੁਰੂ ! ਤੂੰ ਐਸਾ ਨਿਡਰ ਹੈਂ ਅਤੇ ਸਾਡੇ ਤਰਨ ਵਾਸਤੇ ਜਹਾਜ਼ ਹੈ । ਜਦੋਂ ਅੰਦਰ ਅਹੰਕਾਰ ਸੀ, ਤਦੋਂ ਤੇਰਾ ਨਾਮ ਅੰਦਰ ਨਹੀਂ ਸੀ, ਹੁਣ ਤੂੰ ਸਾਡੇ ਪਾਸ ਹੈਂ ਤੇ ਹੰਕਾਰ ਨਹੀਂ ਹੈ । ਹੁਣ ਅਸੀਂ ਦੋਨੋਂ ਇਕ ਹੋ ਗਏ ਹਾਂ ਤੇ ਮਨ ਖ਼ੁਸ਼ ਹੋ ਗਿਆ ਹੈ । ਜਦ ਬੁੱਧੀ ਸੀ ਤਾਂ ਤੇਰੇ ਮਿਲਾਪ ਦਾ ਬਲ ਨਹੀਂ ਸੀ, ਹੁਣ ਬੁੱਧੀ ਦੇ ਬਲ ਦੀ ਸੰਸਾਰ ਵਿਚ ਸਮਾਈ ਨਹੀਂ ਹੁੰਦੀ । ਹੁਣ ਪ੍ਰਭੂ ਨੇ ਅਕਲ ਖੋਹ ਲਈ ਹੈ ਤਾਂ ਸਿਧੀ ਪਾ ਲਈ ਹੈ ॥੨॥੨੧॥੭੨॥

**ਗਉੜੀ ॥ (ਪੰਨਾ ੩੩੯)**

**ਅਬ ਮਨ ਜਾਗਤ ਰਹੁ ਰੇ ਭਾਈ ॥**

**ਗਾਫਲੁ ਹੋਇ ਕੈ ਜਨਮੁ ਗਵਾਇਓ ਚੋਰੁ ਮੁਸੈ ਘਰੁ ਜਾਈ ॥੧॥ ਰਹਾਉ ॥**

ਹੇ ਮੇਰੇ ਮਨ ! ਹੁਣ ਤੂੰ ਜਾਗਦਾ ਰਹੋ । ਕਿਉਂਕਿ ਗਾਫਲ ਹੋ ਕੇ ਤਾਂ ਜਨਮ ਅਜਾਂਈ ਗਵਾਂਦਾ ਹੈ ਅਤੇ ਕਾਮਾਦਿਕ ਚੋਰ ਘਰ ਨੂੰ ਲੁਟਦੇ ਜਾਂਦੇ ਹਨ ।

ਕਰਤੇ ਨੇ ਇਹ ਸੁੰਦਰ ਦੇਹ ਬਣਾਨ ਵਿਚ ਦੇਰ ਨਹੀਂ ਕੀਤੀ । (ਛੇ ਨੇਮਾਂ ਨਾਲ ਦੇਹ ਕੋਠੜੀ ਬਣੀ ਹੈ, ਤੇ ਆਤਮ ਵਸਤੂ ਵਿਚ ਪਾਈ ਹੈ । ਚਕਰਾਂ ਰੂਪ ਜੰਦਰਿਆਂ ਦੇ ਖੋਲ੍ਹਣ ਨੂੰ ਪਰਾਨ ਰੂਪ ਕੁੰਜੀਆਂ ਦਿਤੀਆਂ ਹਨ)॥ ਪੰਜ ਪਹਿਰੇਦਾਰ (ਗਿਆਨ ਇੰਦ੍ਰੇ) ਹਨ ਜਿਨ੍ਹਾਂ ਦਾ ਭਰੋਸਾ ਨਹੀਂ ਕਰਨਾ । ਜੇ ਚਿਤ ਵਿਚ ਪ੍ਰਭੂ ਨੂੰ ਯਾਦ ਰਖੇਂ ਤਾਂ ਗਿਆਨ ਦਾ ਚਾਨਣਾ ਹੋਏਗਾ । ਜਿਹੜੇ ਨਵਾਂ ਦਰਵਾਜੇ ਵਾਲੇ ਘਰ ਨੂੰ ਲਗੇ ਹਨ (ਮਸਤ ਹਨ) ਉਹ ਲੁਟੇ ਗਏ ਹਨ ਤੇ ਜੋ ਦਸਵੇਂ ਦੁਆਰ ਵਲ ਲਗੇ ਹਨ ਉਹ ਪ੍ਰਭੂ ਵਿਚ ਸਮਾ ਗਏ ਹਨ ॥੩॥੨੨॥੭੩॥

**ਗਉੜੀ ॥ (ਪੰਨਾ ੩੩੯)**

**ਮਾਈ ਮੋਹਿ ਅਵਰੁ ਨ ਜਾਨਿਓ ਆਨਾਨਾ॥**

**ਸਿਵ ਸਨਕਾਦਿ ਜਾਸੁ ਗੁਨ ਗਾਵਹਿ ਤਾਸੁ ਬਸਹਿਗੋ ਰੇ ਪ੍ਰਾਨਾਨਾਂ ॥ ਰਹਾਉ॥**

ਹੇ ਮਾਈ ! ਮੈਂ ਵਾਹਿਗੁਰੂ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਜਾਣਿਆ । ਉਸ ਪ੍ਰਭੂ ਦੇ ਗੁਣ ਸਿਵ ਸਨਕਾਦਿਕ ਸਭ ਗਾਉਂਦੇ ਹਨ ਤੇ ਇਸ ਵਿਚ ਹੀ ਮੇਰੇ ਪ੍ਰਾਣ ਵਸਦੇ ਹਨ । ਗੁਰਾਂ ਦੇ ਗਿਆਨ ਨਾਲ ਹਿਰਦੇ ਵਿਚ ਪ੍ਰਕਾਸ਼ ਹੋਇਆ ਹੈ ਤੇ ਰੋਗ ਰੂਪ ਵਿਸ਼ੇ, ਡਰ ਅਤੇ ਮਾਇਆ ਦੇ ਬੰਧਨ ਦੂਰ ਹੋ ਗਏ ਤੇ ਪ੍ਰਭੂ ਵਿਚ ਪ੍ਰੀਤੀ ਕੀਤੀ ਹੈ, ਉਨ੍ਹਾਂ ਦਾ ਪ੍ਰਭੂ ਤੇ ਆਸਰਾ ਹੈ । ਹੇ ਕਬੀਰ ! ਗੁਰਾਂ ਦੇ ਮਿਲਣ ਨਾਲ ਸੁਖ ਹੋ ਗਿਆ ਅਤੇ ਪ੍ਰਭੂ ਵਿਚ ਮੰਨ ਮੰਨਿਆ ਹੈ ॥੪॥੨੩॥੭੪॥

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੩੪੩)**

**ਰਾਗੁ ਗਉੜੀ ਥਿੰਤੀ ਕਬੀਰ ਜੀ ਕੀ ॥**

**ਚਰਨ ਕਮਲ ਗੋਬਿੰਦ ਰੰਗੁ ਲਾਗਾ ॥**

**ਸੰਤ ਪ੍ਰਸਾਦਿ ਭਏ ਮਨ ਨਿਰਮਲ ਹਰਿ ਕੀਰਤਨ ਮਹਿ ਅਨਦਿਨ ਜਾਗਾ ॥੧॥ ਰਹਾਉ ॥**

ਜਿਸਦਾ ਮਨ ਵਾਹਿਗੁਰੂ ਦੇ ਚਰਨ ਕਮਲਾਂ ਵਿਚ ਪ੍ਰੇਮ ਨਾਲ ਲਗ਼ਦਾ ਹੈ, ਉਨ੍ਹਾਂ ਦਾ ਮਨ ਗੁਰਾਂ ਦੀ ਕਿਰਪਾ

ਕਰਕੇ ਨਿਰਮਲ ਹੋ ਜਾਂਦਾ ਹੈ, ਫਿਰ ਉਹ ਵਾਹਿਗੁਰੂ ਦੀ (ਕੀਰਤਨ ਵਿਚ) ਸਿਫ਼ਤ ਸਾਲਾਹ ਵਿਚ ਰਾਤ ਦਿਨ ਲਗੇ ਰਹਿੰਦੇ ਹਨ ॥

ਪੰਦਰਾ ਤਿਥੀਆਂ ਤੇ ਸਤਾਂ ਵਾਰਾਂ ਵਿਚ ਜੋ ਪ੍ਰਭੂ ਨੂੰ ਛਡ ਕੇ ਹੋਰ ਪਾਸੇ ਲਗਦੇ ਹਨ, ਉਹਨਾਂ ਨੂੰ ਲੋਕ ਪ੍ਰਲੋਕ ਵਿਚ ਢੋਈ ਨਹੀਂ ਮਿਲਦੀ।

ਜਿਹੜਾ ਪ੍ਰਭੂ ਆਦਿ ਅੰਤ ਤੇ ਮਧ ਵਿਚ ਥਿਰ ਹੋ ਰਿਹਾ ਹੈ, ਉਸ ਸੁਖਾਂ ਦੇ ਸੁਮੰਦ੍ਰ ਵਿਚ ਕਬੀਰ ਜੀ ਰਮਦੇ ਹਨ ॥੧੬॥

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੩੪੪)**

**ਰਾਗੁ ਗਉੜੀ ਵਾਰ ਕਬੀਰ ਜੀਉ ਕੇ ੭॥**

**ਬਾਰ ਬਾਰ ਹਰਿ ਕੇ ਗੁਨ ਗਾਵਉ ॥**

**ਗੁਰ ਗਮਿ ਭੇਦੁ ਸੁ ਹਰਿ ਕਾ ਪਾਵਉ ॥੧॥ ਰਹਾਉ ॥**

ਮੈਂ ਬਾਰ ਬਾਰ ਵਾਹਿਗੁਰੂ ਦੇ ਗੁਣ ਗਾਂਵਦਾ ਹਾਂ । ਫਿਰ ਪੂਰੇ ਗੁਰਾਂ ਤਕ (ਪਹੁੰਚ ਕੇ), ਜੋ ਪਹੁੰਚੇ ਹੋਏ ਹਨ, ਓਹ ਵਾਹਿਗੁਰੂ ਦਾ ਭੇਦ ਪਾ ਲੈਂਦੇ ਹਨ॥

ਸਤਾਂ ਦਿਨਾਂ (ਸੋਮਵਾਰ ਤੋਂ ਐਤਵਾਰ ਤਕ) ਵਿਚ ਪ੍ਰਭੂ ਦੀ ਉਸਤਤ ਵਿਚ ਲਗ ਕੇ ਤੇ ਦੁਬਿਧਾ ਦੂਰ ਕਰਕੇ ਪ੍ਰਭੂ ਦੇ ਪ੍ਰੇਮ ਰੰਗ ਵਿਚ ਰੰਗੇ ਜਾਣ ਨਾਲ ਨਿਰਮਲ ਹੋ ਗਏ ਹਾਂ ॥੮॥

**ਰਾਗੁ ਗਉੜੀ ਚੇਤੀ ਬਾਣੀ ਨਾਮ ਦੇਉ ਜੀਉ ਕੀ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੩੪੪)**

**ਦੇਵਾ ਪਾਹਨ ਤਾਰੀਅਲੇ ॥**

**ਰਾਮ ਕਹਤ ਜਨ ਕਸ ਨ ਤਰੇ ॥੧॥ ਰਹਾਉ ॥**

ਹੇ ਪ੍ਰਭੂ ! ਤੂੰ ਪਥਰਾਂ ਵਰਗੇ ਪਾਪੀਆਂ ਨੂੰ ਤਾਰਿਆ ਹੈ । ਫਿਰ ਵਾਹਿਗੁਰੂ ਕਹਿੰਦਿਆ ਹੋਇਆਂ ਦਾਸ ਕਿਉਂ ਨਾ ਤਰੇਗਾ ? ਅਜਾਮਲ ਤੇ ਗਨਿਕਾ ਵਰਗੇ ਵੀ ਤਰ ਗਏ ਹਨ ਸੋ ਅਸੀਂ ਉਨ੍ਹਾਂ ਤੋਂ ਕੁਰਬਾਨ ਜਾਂਦੇ ਹਾਂ । ਜਪ, ਤਪ, ਕਲ ਤੇ ਕਰਮਾਂ ਤੋਂ ਬਿਨਾਂ ਵੀ ਲੋਕ ਤਰ ਗਏ ਹਨ ਸੋ ਨਾਮ ਦੇਉ ਦੇ ਸੁਆਮੀ ! ਸਾਨੂੰ ਵੀ ਤਾਰ ਲੈ ॥੨॥੧॥

**ਰਾਗੁ ਗਉੜੀ ਰਵਿਦਾਸ ਜੀ ਕੇ ਪਦੇ**

**ਗਉੜੀ ਗੁਆਰੇਰੀ ॥ (ਪੰਨਾ ੩੪੫)**

**ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥**

**ਰਾਮ ਗੁਸਈਆ ਜੀਅ ਕੇ ਜੀਵਨਾ ॥**

**ਮੋਹਿ ਨ ਬਿਸਾਰਹੁ ਮੈ ਜਨੁ ਤੇਰਾ ॥੧॥ ਰਹਾਉ ॥**

ਹੇ ਪ੍ਰਭੂ ਗੁਸਾਂਈ ! ਜੀਵਾਂ ਦੇ ਜੀਵਾਣ ਵਾਲੇ ! ਮੈਨੂੰ ਨਾ ਭੁਲਾਉ ਕਿਉਂਕਿ ਮੈਂ ਤੇਰਾ ਦਾਸ ਹਾਂ।

ਮੇਰੀ ਸੰਗਤ ਤਾਂ ਨੀਚਾਂ ਨਾਲ (ਕਾਮਾਦਿਕ) ਹੈ ਇਸ ਕਰਕੇ ਸਾਰਾ ਦਿਨ ਰਾਤ ਇਹ ਹੀ ਸੋਚ ਰਹਿੰਦੀ ਹੈ

ਤੇ ਜਨਮ ਵੀ ਖੋਟੀ ਤਰ੍ਹਾਂ ਦਾ ਹੈ । ਹੇ ਪ੍ਰਭੂ ! ਮੈਂ ਵੀ ਤੇਰੀ ਸ਼ਰਨ ਪਿਆ ਹਾਂ ਸੋ ਛੇਤੀ ਮਿਲੋ ਤੇ ਦੇਰ ਨਾ ਕਰੋ ॥੩॥੧॥

**ਅਬ ਮੋਹਿ ਖੂਬ ਵਤਨ ਗਹ ਪਾਈ ॥ (ਪੰਨਾ ੩੪੫)**

**ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥**

ਹੁਣ ਮੈਂ ਹੱਛੀ ਵਤਨ ਦੀ ਜਗ੍ਹਾ ਪਾਈ ਹੈ । ਉਹ ਪਾਤਸ਼ਾਹੀ ਪ੍ਰਭੂ ਦੀ ਹਮੇਸ਼ਾਂ ਕਾਇਮ ਰਹਿਣ ਵਾਲੀ ਹੈ । ਓਥੇ ਸਦਾ ਖੈਰ ਹੈ । ਉਥੇ ਨਾ ਕੋਈ ਫ਼ਿਕਰ, ਨਾ ਡਰ, ਨਾ ਤਰਸ, ਨਾ ਕੋਈ ਪੀੜਾ ਆਦਿ ਹੈ । ਉਥੇ ਇਕੋ ਵਾਹਿਗੁਰੂ ਹੈ, ਦੂਜਾ ਤੀਜਾ ਕੋਈ ਨਹੀਂ । ਉਥੇ ਵਾਹਿਗੁਰੂ ਨਾਮ ਦੇ ਧਨੀ ਹਨ । ਜਿਹੜਾ ਸਾਡਾ ਹਮਵਤਨੀ ਹੈ ਉਹ ਹੀ ਸਾਡਾ ਮਿਤ੍ਰ ਹੈ ॥੩॥੨॥

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੩੪੬)**

**ਕੋ ਬਨਜਾਰੋ ਰਾਮ ਕੋ ਮੇਰਾ ਟਾਂਡਾ ਲਾਦਿਆ ਜਾਇ ਰੇ ॥੧॥ ਰਹਾਉ ॥**

ਮੈਂ ਵਾਹਿਗੁਰੂ ਨਾਲ ਮਿਲਣ ਜਾ ਰਿਹਾ ਹਾਂ ਜੋ ਮਿਲਣ ਲਈ ਚਲਣਾ ਚਾਹੇ ਓਹ ਆ ਕੇ ਮੇਰੇ ਨਾਲ ਰਲ ਜਾਏ । ਰਸਤਾ ਬੜਾ ਔਖਾ ਹੈ ਅਤੇ ਮਨ ਰੂਪ ਬੈਲ ਗੁਣਾਂ ਤੋਂ ਰਹਿਤ ਹੈ । ਜਿਨੇ ਵੀ ਸੁਆਸ ਲੈ ਕੇ ਆਇਆ ਸੀ ਓਹ ਹੇ ਪ੍ਰਭੂ ! ਤੇਰੇ ਨਾਮ ਸਿਮਰਨ ਵਿਚ ਜਾਣ । ਇਹ ਸੰਸਾਰ ਤਾਂ ਕਸੁੰਭੇ ਦੇ ਰੰਗ ਵਾਂਗ ਹੈ ਪਰ ਮੇਰੇ ਵਾਹਿਗੁਰੂ ਦਾ ਰੰਗ ਮਜੀਠ ਵਾਂਗ ਪਕਾ ਹੈ, ਜੋ ਫਿਰ ਲਹਿੰਦਾ ਨਹੀਂ ॥੪॥੧॥

**ਗਉੜੀ ਪੂਰਬੀ ਰਵਿਦਾਸ ਜੀਉ**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੩੪੬)**

**ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ ॥੧॥ ਰਹਾਉ ॥**

ਹੇ ਸਾਰਿਆਂ ਭਵਨਾਂ ਦੇ ਸੁਆਮੀ ! (ਵਾਹਿਗੁਰੂ) ! ਇਕ ਛਿਨ ਵਾਸਤੇ ਮੈਨੂੰ ਦਰਸ਼ਨ ਦਿਖਾਉ । ਵਿਸ਼ਿਆਂ ਨੇ ਮੇਰੇ ਮਨ ਨੂੰ ਮੋਹ ਲਿਆ ਹੈ ਤੇ ਲੋਕ ਪ੍ਰਲੋਕ ਦਾ ਕੁਝ ਨਹੀਂ ਸੁਝਦਾ । ਮੇਰੀ ਮਤ ਮੈਲੀ ਹੈ ਹੁਣ ਕਿਰਪਾ ਕਰਕੇ ਸੁਮਤਿ ਬਖ਼ਸ਼ੋ । ਪ੍ਰੇਮਾ ਭਗਤੀ ਦੀ ਜਾਚਨਾ ਰਵਿਦਾਸ ਚਮਾਰ ਕਰ ਰਿਹਾ ਹੈ ਪਰ ਤੇਰੇ ਗੁਣ ਬੇਅੰਤ ਹਨ ॥ ੩॥੧॥

**ਗਉੜੀ ਬੈਰਾਗਣਿ ॥ (ਪੰਨਾ ੩੪੬)**

**ੴ ਸਤਿਗੁਰ ਪ੍ਰਸਾਦਿ ॥**

**ਪਾਰੁ ਕੈਸੇ ਪਾਇਬੋ ਰੇ ॥**

**ਮੋਸਉ ਕੋਊ ਨ ਕਹੈ ਸਮਝਾਇ ॥**

**ਜਾਤੇ ਆਵਾ ਗਵਨੁ ਬਿਲਾਇ ॥੧॥ ਰਹਾਉ ॥**

ਇਸ ਸੰਸਾਰ ਸਮੁੰਦ੍ਰ ਤੋਂ ਪਾਰ ਕਿਵੇਂ ਹੋਵੀਏ? ਇਹ ਗਲ ਮੈਨੂੰ ਕੋਈ ਚੰਗੀ ਤਰ੍ਹਾਂ ਸਮਝਾ ਦੇਵੇ । ਪਰ ਕੋਈ ਨਹੀਂ ਦਸਦਾ । ਜਿਸ ਕਰਕੇ ਆਉਣਾ ਜਾਣਾ ਦੂਰ ਹੋ ਜਾਵੇ । ਸਤਜੁਗ ਵਿਚ ਸਚ ਬੋਲਦੇ ਸੀ, ਤ੍ਰੇਤ ਜੁਗ ਵਿਚ ਯਗਾਂ ਦੇ ਕਰਨ ਵਿਚ ਲਗੇ ਸਨ ਤੇ ਦੁਆਪਰ ਵਿਚ ਪੂਜਾ ਪਰਧਾਨ ਸੀ ਪ੍ਰੰਤੂ ਕਲਜੁਗ ਵਿਚ ਕੇਵਲ ਨਾਮ ਦਾ ਹੀ

ਆਸਰਾ ਹੈ। ਕਿਹੜੇ ਕਰਮ ਕਰਕੇ ਸੰਸਾਰ ਤੋਂ ਛੁਟੀਏ? ਸਾਡੇ ਮਨ ਦਾ ਹੰਕਾਰ ਕੌਣ ਦੂਰ ਕਰੇ? ਹਿਰਦਾ ਕਿਸ ਤਰ੍ਹਾਂ ਪਵਿਤ੍ਰ ਹੋਵੇ ? ਪਾਰਸ ਗੁਰੂ ਨੂੰ ਮਿਲਣ ਤੇ ਜੀਵ ਪਾਰਸ ਹੋ ਜਾਂਦਾ ਹੈ। ਜਿਸ ਨੇ ਮਨ ਨੂੰ ਰਸਾਂ ਵਲੋਂ ਵਸ ਕੀਤਾ ਹੈ ਉਹ ਵਾਹਿਗੁਰੂ ਨੂੰ ਮਿਲੇ ਹਨ। ਕਈ ਜਤਨ ਕੀਤੇ ਪਰ ਪ੍ਰੇਮਾ ਭਗਤੀ ਨਹੀਂ ਉਪਜਦੀ ਸੋ ਰਵਿਦਾਸ ਜੀ ਉਹਨਾਂ ਕੰਮਾਂ ਵਲੋਂ ਉਦਾਸ ਹਨ ॥੮॥੧॥

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੩੪੯)**

**ਰਾਗੁ ਆਸਾ ਮਹਲਾ ੧ ਚਉਪਦੇ ਘਰੁ ੨**

**ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ ॥**

**ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ ॥ ੧ ॥ ਰਹਾਉ ॥**

ਹੇ ਮੇਰੇ ਸਾਹਿਬਾ, ਡੂੰਘਿਆ, ਟਿਕਿਆ ਹੋਇਆ ਤੇ ਗੁਣਾਂ ਦਾ ਸੁਮੰਦ੍ਰ, ਮੇਰੇ ਵਡੇ ਮਾਲਕਾ ! ਕੋਈ ਵੀ ਨਹੀਂ ਜਾਣਦਾ ਕਿ (ਤੇਰਾ ਚਿੱਠਾ ਕਿੱਡਾ ਹੈ), ਤੇਰੀ ਵਡਿਆਈ ਕੋਈ ਨਹੀਂ ਜਾਣਦਾ। ਸਭ ਸੁਣ ਸੁਣ ਕੇ ਹੀ ਉਸ ਪ੍ਰਭੂ ਨੂੰ ਵੱਡਾ ਆਖ ਰਹੇ ਹਨ ਪਰ ਕਿਸੇ ਨੇ ਡਿਠਾ ਹੋਵੇ ਤਾਂ ਦੱਸੇ ਕਿ ਕਿਡਾ ਕੁ ਵੱਡਾ ਹੈ। ਹੇ ਪ੍ਰਭੂ ! ਤੇਰੀ ਤਿਲ ਜਿਨੀ ਵਡਿਆਈ ਵੀ ਕੋਈ ਨਹੀਂ ਕਰ ਸਕਦਾ। ਤੇਰੇ ਸਿਫ਼ਤਾਂ ਦੇ ਖ਼ਜ਼ਾਨੇ ਭਰੇ ਹੋਏ ਹਨ। ਹੇ ਸਚੇ ! ਤੂੰ ਹਰ ਤਰ੍ਹਾਂ ਨਾਲ ਸਾਰਿਆਂ ਦੇ ਬਨਾਵਣ ਵਾਲਾ ਹੈ ॥ ੪ ॥ ੧ ॥

**ਆਸਾ ਮਹਲਾ ੧ ॥ (ਪੰਨਾ ੩੪੯)**

**ਸੋ ਕਿਉ ਵਿਸਰੈ ਮੇਰੀ ਮਾਇ ॥**

**ਸਾਚਾ ਸਾਹਿਬੁ ਸਾਚੈ ਨਾਇ ॥ ੧ ॥ ਰਹਾਉ ॥**

ਹੇ ਮੇਰੀ ਮਾਂ ! ਉਹ ਪ੍ਰਭੂ ਮੈਨੂੰ ਕਿਉਂ ਭੁਲ ਜਾਏਂ ਉਹ ਮਾਲਕ ਵੀ ਸਚਾ ਹੈ ਤੇ ਉਸਦਾ ਨਾਮ ਵੀ ਸਚਾ ਹੈ। (ਹਮੇਸ਼ਾਂ ਕਾਇਮ ਰਹਿਣ ਵਾਲਾ ਹੈ) ਉਸ ਪ੍ਰਭੂ ਦਾ ਨਾਮ ਆਖਦਾ (ਸਿਮਰਦਾ) ਹਾਂ ਤਾਂ ਜੀਂਵਦਾ ਹਾਂ ਨਹੀਂ ਤਾਂ ਮਰ ਜਾਂਦਾ ਹਾਂ। ਪਰ ਸਚਾ ਨਾਮ ਆਖਣਾ ਬੜਾ ਔਖਾ ਹੈ। ਨਾਮ ਜਪਣ ਨਾਲ ਜੰਮਣ ਮਰਨ ਦੇ ਦੁਖ ਦੂਰ ਹੋ ਜਾਂਦੇ ਹਨ। ਜਿਤਨਾ ਉਹ ਵੱਡਾ ਹੈ ਉਤਨੀ ਵੱਡੀਆਂ ਉਸਦੀਆਂ ਦਾਤਾਂ ਹਨ। ਨਾਮ ਤੋਂ ਬਿਨਾਂ ਤਾਂ ਇਨਸਾਨ ਭੂਤਨਾ ਹੈ ॥ ੪ ॥ ੨ ॥

**ਆਸਾ ਮਹਲਾ ੧ ॥ (ਪੰਨਾ ੩੪੯)**

**ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ ॥ ੧ ॥ ਰਹਾਉ ॥**

ਹੇ ਭਾਈ ! ਪ੍ਰਮੇਸ਼ਰ ਨੂੰ ਸਾਰਿਆਂ ਵਿਚ ਮਿਲਿਆ ਜਾਣੋ ਅਤੇ ਸੰਤਾਂ ਦੀ ਜਾਤਿ (ਖਤ੍ਰੀ ਬ੍ਰਾਹਮਣ) ਨਾ ਪੁਛੋ, ਕਿਉਂਕਿ ਅਗੇ ਜਾਤ ਦੀ ਗਿਣਤੀ ਜਾਂ ਪੁੱਛ ਪ੍ਰਤੀਤ ਨਹੀਂ ਹੈ। ਜਿਹੜਾ ਪ੍ਰਭੂ ਕੋਲੋਂ ਨਾਮ ਮੰਗਦਾ ਹੈ ਉਸ ਨੂੰ ਵਡਿਆਈ ਹੀ ਦਿੰਦਾ ਹੈ। ਉਹ ਮਾਲਕ ਗੁਰੂ ਦੀ ਕਿਰਪਾ ਨਾਲ ਮਨ ਵਿਚ ਆ ਵਸਦਾ ਹੈ। ਭਗਤਾਂ ਤੋਂ ਬਿਨਾਂ ਹੋਰ ਕਿਸੇ ਨੂੰ ਨਾਮ ਨਹੀਂ ਬਖ਼ਸ਼ਸ਼ ਕਰਦਾ ॥੪॥੩॥

### ਆਸਾ ਮਹਲਾ ੧ ॥ (ਪੰਨਾ ੩੪੯)

**ਨਾਨਕ ਨਾਮ ਵਿਟਹੁ ਕੁਰਬਾਣੁ ॥**

**ਅੰਧੀ ਦੁਨੀਆ ਸਾਹਿਬੁ ਜਾਣੁ ॥੧॥ ਰਹਾਉ॥**

ਹੇ ਨਾਨਕ ! ਮੈਂ ਤਾਂ ਉਸਦੇ ਨਾਮ ਉਤੋਂ ਕੁਰਬਾਨ ਜਾਂਦਾ ਹਾਂ । ਹੇ ਅੰਨ੍ਹੀ ਅਕਲ ਵਾਲੇ ਦੁਨੀਆਂ ਦੇ ਲੋਕੋ ! ਤੁਸੀਂ ਵੀ ਉਸ ਮਾਲਕ ਨੂੰ ਜਾਣੋ । ਇਸ ਦੁਨੀਆਂ ਵਿਚ ਦ੍ਵੈਤ-ਭਾਵ ਕੰਮ ਕਰ ਰਿਹਾ ਹੈ, ਜਿਸ ਦਿਨ ਵਾਹਿਗੁਰੂ ਨੂੰ ਪਛਾਣ ਲਈਏ ਉਹ ਹੀ ਦਿਨ ਸਫਲ ਹੈ । ਜੇ ਗੁਰੂ ਦੀ ਕਿਰਪਾ ਨਾਲ ਜੀਵ ਆਪਣੇ ਆਪ ਨੂੰ ਪਰਾਹੁਣਾ ਜਾਣੇ ਤਾਂ ਦਰਗਾਹ ਵਿਚ ਆਦਰ ਪਾਉਂਦਾ ਹੈ ॥੪॥੪॥

### ਆਸਾ ਮਹਲਾ ੧॥ (ਪੰਨਾ ੩੫੦)

**ਸਾਹਿਬੁ ਮੇਰਾ ਏਕੋ ਹੈ ॥**

**ਏਕੋ ਹੈ ਭਾਈ ਏਕੋ ਹੈ ॥ ੧ ॥ਰਹਾਉ॥**

ਹੇ ਭਾਈ ! ਮੇਰਾ ਸਾਹਿਬ ਸਿਰਫ਼ ਇਕ ਹੈ । ਇਕ ਹੀ ਹੈ ਤੇ ਤਿੰਨਾਂ ਸੰਮਿਆਂ ਵਿਚ ਵੀ ਇਕੋ ਹੀ ਹੈ । ਹੇ ਵਾਹਿਗੁਰੂ ! ਤੂੰ ਸਭ ਕੁਝ ਆਪ ਹੀ ਹੈਂ, ਜੀਭ ਰੂਪ ਵੀ ਤੇ ਰਸਨਾ ਤੇ ਨਾਮ ਵੀ ਆਪ ਹੀ ਹੈਂ । ਆਪ ਹੀ ਸਭ ਨੂੰ ਵੇਖਦਾ ਹੈਂ ਤੇ ਕਿਰਪਾ ਕਰਕੇ ਖ਼ੁਸ਼ ਹੁੰਦਾ ਹੈ । ਤੂੰ ਆਪ ਹੀ ਕਈ ਤਰ੍ਹਾਂ ਦੇ ਰੂਪ ਕਰਦਾ ਹੈ ਤੇ ਆਪ ਹੀ ਸਭ ਕੁਝ ਕਰ ਰਿਹਾ ਹੈਂ ॥੪॥੫॥

### ਆਸਾ ਮਹਲਾ ੧ ॥ (ਪੰਨਾ ੩੫੦)

**ਪੂਰੇ ਤਾਲ ਜਾਣੈ ਸਾਲਾਹ ॥**

**ਹੋਰੁ ਨਚਣਾ ਖੁਸੀਆ ਮਨ ਮਾਹ ॥੧॥ਰਹਾਉ॥**

ਵਾਹਿਗੁਰੂ ਦਾ ਸਾਲਾਹੁਣਾ ਜਾਣੋ ਕਿਉਂਕਿ ਇਹ ਹੀ ਤਾਲ ਦਾ ਪੂਰਾ ਰਖਣਾ ਹੁੰਦਾ ਹੈ । ਹੋਰ ਜੋ ਪ੍ਰਮੇਸ਼ਰ ਦੀ ਉਸਤਤੀ ਬਿਨਾਂ ਨਚਣਾ ਹੈ ਉਹ ਮਨ ਦੀ ਖ਼ੁਸ਼ੀ ਵਿਚ ਨਚਣਾ ਹੁੰਦਾ ਹੈ ਜੋ ਕਿਸੇ ਲੇਖੇ ਨਹੀਂ ਹੈ । ਪ੍ਰਭੂ ਪ੍ਰੇਮ ਵਿਚ ਮਨ ਨੂੰ ਸਦਾ ਅਨੰਦ ਤੇ ਉਤਸ਼ਾਹ ਹੁੰਦਾ ਹੈ ਇਹ ਹੀ ਸਚੀ ਭਗਤੀ ਤੇ ਤਪ ਹੈ ਸੋ ਪ੍ਰੇਮ ਨਾਲ ਵੀਚਾਰ ਦੀਆਂ ਜੁਗਤੀਆਂ ਵਿਚ ਬੁੱਧੀ ਰੂਪ ਪੈਰ ਰਖ ਕੇ ਨਚੋ । ਮੁੜ ਮੁੜ ਪ੍ਰਭੂ ਨਾਮ ਆਖਦੇ ਰਹੋ ਤੇ ਪ੍ਰੇਮ ਨਾਲ ਪੈਰ ਰਖ ਰਖ ਕੇ ਨਚਦੇ ਰਹੋ ॥੪॥੬॥

### ਆਸਾ ਮਹਲਾ ੧ ॥ (ਪੰਨਾ ੩੫੦)

**ਕਿਆ ਉਪਮਾ ਤੇਰੀ ਆਖੀ ਜਾਇ ॥**

**ਤੂੰ ਸਰਬੇ ਪੂਰਿ ਰਹਿਆ ਲਿਵਲਾਇ ॥੧॥ਰਹਾਉ॥**

ਹੇ ਪ੍ਰਭੂ ! ਤੇਰੀ ਉਪਮਾ ਕੀ ਆਖੀ ਜਾਵੇ ? ਜੇ ਪ੍ਰੀਤੀ ਲਾ ਕੇ ਵੇਖੀਏ ਤੇ ਤਾਂ ਤੂੰ ਸਾਰਿਆਂ ਵਿਚ ਮਿਲਿਆ ਹੋਇਆਂ ਹੈ । ਹੇ ਮਾਲਕਾ ! ਸਾਰੀ ਦੁਨੀਆਂ ਪੰਜਾਂ ਤੱਤਾਂ ਨੂੰ ਇਕੱਠਾ ਕਰ ਕੇ ਪੈਦਾ ਕੀਤੀ ਹੈ ਤੇ ਅੰਨ੍ਹੇ ਰਾਵਣ ਨੇ ਤੇਰੇ ਨਾਲ ਵੈਰ ਕਰਕੇ ਸਿਰ ਨੂੰ ਕਟਵਾ ਲਿਆ । ਤੂੰ ਸਾਰਿਆਂ ਵਿਚ ਇਕੋ ਜਿਹਾ ਮਿਲਿਆ ਹੋਇਆ ਹੈਂ ਫਿਰ ਕੰਸ

ਨੂੰ ਮਾਰ ਕੇ ਕੀ ਤੂੰ ਵਡਾ ਹੋ ਗਿਆ ਹੈਂ ਫਿਰ ਸਮੁੰਦ੍ਰ ਨੂੰ ਰਿੜਕ ਕੇ ਅੰਮ੍ਰਿਤ ਪੈਦਾ ਕੀਤਾ । ਤੂੰ ਛਪਾਇਆ ਹੋਇਆ ਵੀ ਅੰਤ ਨੂੰ ਪ੍ਰਗਟ ਹੀ ਹੋ ਗਿਆ ॥੪॥੭॥

**ਆਸਾ ਮਹਲਾ ੧॥ (ਪੰਨਾ ੩੫੧)**

**ਕਰੇ ਵਖਿਆਣੁ ਜਾਣੈ ਜੇ ਕੋਈ ॥**

**ਅੰਮ੍ਰਿਤੁ ਪੀਵੈ ਸੋਈ ॥੧॥ਰਹਾਉ॥**

ਹੇ ਵਾਹਿਗੁਰੂ ! ਜੋ ਕੋਈ ਤੇਰੇ ਜਸ ਦਾ ਵਖਿਆਨ (ਕਥਨ) ਕਰਨਾ ਜਾਣਦਾ ਹੈ, ਉਹ ਨਾਮ ਅੰਮ੍ਰਿਤ ਜਾਂ ਆਤਮ ਅਨੰਦ ਨੂੰ ਪੀਂਦਾ ਹੈ । ਜਿਨ੍ਹਾਂ ਨੇ ਨਾਮ ਅੰਮ੍ਰਿਤ ਪੀਤਾ ਹੈ ਉਹ ਬੰਧਨਾਂ ਤੋਂ ਮੁਕਤ ਹੋ ਕੇ ਆਪਣੀ ਜੋਤ ਜੋਤੀ ਵਿਚ ਮੇਲ ਲੈਂਦੇ ਹਨ । ਤੂੰ ਸਾਰੇ ਸੰਸਾਰ ਨੂੰ ਵਖਰਾ ਹੋ ਕੇ ਦੇਖ ਰਿਹਾ ਹੈਂ ਪ੍ਰੰਤੂ ਜੋ ਨਾਮ ਜਪਦਾ ਹੈ ਉਹ ਗੁਰ ਉਪਦੇਸ਼ ਰਾਹੀਂ ਤੇਰੇ ਰੰਗ ਵਿਚ ਰਤਾ ਹੋਇਆ ਹੈ ॥੪॥੮॥

**ਆਸਾ ਮਹਲਾ ੧ ॥ (ਪੰਨਾ ੩੫੧)**

**ਤਉ ਪਰਵਾਹ ਕੇਹੀ ਕਿਆ ਕੀਜੈ ॥**

**ਜਨਮਿ ਜਨਮਿ ਕਿਛੁ ਲੀਜੀ ਲੀਜੈ ॥੧॥ਰਹਾਉ॥**

ਜਦੋਂ ਤੂੰ ਸਾਡੇ ਉਤੇ ਪ੍ਰਸੰਨ ਹੋ ਜਾਂਦਾ ਹੈਂ ਤਾਂ ਅਸੀਂ ਕਿਸੇ ਦੀ ਪਰਵਾਹ ਕਿਉਂ ਕਰੀਏ ? ਜਿਹੜਾ ਤੇਰਾ ਨਾਮ ਜਨਮਾਂ ਜਨਮਾਂ ਵਿਚ ਲੈਣ ਯੋਗ ਹੈ, ਉਸੇ ਨੂੰ ਅਸੀਂ ਲੈਂਦੇ ਹਾਂ।

ਹੇ ਮਾਲਕ ! ਜਿਨਾਂ ਚਿਰ ਤੂੰ ਯਾਦ ਨਾ ਆਵੇਂ (ਰਿਦੇ ਵਿਚ), ਉਨਾਂ ਚਿਰ ਖਾਣਾ, ਪੀਣਾ, ਹਸਣਾ ਵਿਅਰਥ ਹੈ । ਮਨ ਹਾਥੀ ਦੀ ਤਰ੍ਹਾਂ ਸ਼ਰਾਬ ਵਿਚ ਮਸਤ ਹੈ, ਸੋ ਜੋ ਕੁਝ ਕਰਦੇ ਹਾਂ ਗੁਨਾਹ ਹੀ ਹੈ । ਜਿਸ ਤਰ੍ਹਾਂ ਦੀ ਮਤ ਬਖ਼ਸ਼ਦਾ ਹੈਂ ਅਸੀਂ ਉਸੀ ਤਰ੍ਹਾਂ ਚਲਦੇ ਹਾਂ । ਜਿਨ੍ਹਾਂ ਅੰਦਰ ਵੈਰਾਗ ਹੈ ਉਹ ਨਾਮ ਅੰਮ੍ਰਿਤ ਪੀ ਕੇ ਅਨੰਦ ਮਾਣਦੇ ਹਨ । ਸਭ ਆਪ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ ॥੪॥੯॥

**ਆਸਾ ਮਹਲਾ ੧ ॥ (ਪੰਨਾ ੩੫੧)**

**ਮਨ ਚੂਰੇ ਖਟੁ ਦਰਸਨ ਜਾਣੁ ॥**

**ਸਰਬ ਜੋਤਿ ਪੂਰਨ ਭਗਵਾਨੁ ॥੧॥ਰਹਾਉ॥**

ਜਿਸਨੇ ਮਨ ਦੇ ਖਿਆਲ ਨਾਸ ਕੀਤੇ ਤੇ ਛਿਆਂ ਭੇਖਾਂ ਵਿਚ ਵਾਹਿਗੁਰੂ ਨੂੰ ਮਿਲਿਆ ਹੋਇਆ ਜਾਣਿਆ ਹੈ ਉਹ ਹਰ ਤਰ੍ਹਾਂ ਨਾਲ ਹਰ ਥਾਂ ਵਿਚ ਪ੍ਰਮੇਸ਼ਰ ਦੀ ਜੋਤ ਨੂੰ ਪੂਰਨ ਜਾਣਦੇ ਹਨ । ਜਿਨ੍ਹਾਂ ਨੂੰ ਗਿਆਨ ਨਹੀਂ ਉਹ ਬੜੇ ਭੇਖ ਧਾਰਦੇ ਹਨ । ਵਿਸ਼ਿਆਂ ਕਰਕੇ ਸੁਖ ਨਹੀਂ ਪਾਂਦੇ । ਜੋ ਪ੍ਰਭੂ ਦੀ ਉਸਤਤ ਵਿਚ ਅਨੰਦ ਮਾਣਦੇ ਹਨ, ਉਨ੍ਹਾਂ ਤਨ ਮਨ ਪ੍ਰਮੇਸ਼ਰ ਨੂੰ ਭੇਟ ਕਰ ਦਿੱਤਾ ਹੈ । ਸਿਰਫ਼ ਪ੍ਰਭੂ ਦਾ ਨਾਮ ਹੀ ਸਦਾ ਟਿਕਿਆ ਰਹਿਣ ਵਾਲਾ ਹੈ॥ ੪॥੧੧॥

**ਆਸਾ ਮਹਲਾ ੧ ॥ (ਪੰਨਾ ੩੫੨)**

**ਜੋ ਦੀਸੈ ਸੋ ਉਪਜੈ ਬਿਨਸੈ ॥**

**ਬਿਨੁ ਜਲ ਸਰਵਰਿ ਕਮਲੁ ਨ ਦੀਸੈ ॥੧॥ਰਹਾਉ॥**

ਹੇ ਭਾਈ ! ਜੋ ਕੁਝ ਵੀ ਦਿਸਦਾ ਹੈ ਉਹ ਨਾਸਵੰਤ ਹੈ । ਜਿਸ ਤਰ੍ਹਾਂ ਪਾਣੀ ਤੇ ਕਮਲਾਂ ਤੋਂ ਬਿਨਾਂ ਤਾਲ

ਨਹੀਂ ਦਿਸਦਾ । ਸੰਸਾਰ ਜਾਂ ਸਤਸੰਗ ਰੂਪ ਇਕ ਤਾਲ ਹੈ, ਜੀਵ ਬੜੇ ਸੁੰਦਰ ਕੌਲ ਫੁਲ ਹਨ । ਉਹ ਸਦਾ ਹੀ ਖਿੜੇ ਰਹਿੰਦੇ ਹਨ । ਜੋ ਚੰਗੇ ਗੁਣ ਉਜਲ ਮੋਤੀ ਹਨ । ਉਹ ਗਿਆਨਵਾਨ ਹੰਸ ਜਾਂ ਸੰਤ ਚੁਣਕੇ ਖਾਂਦੇ ਹਨ । ਇਸ ਤਰ੍ਹਾਂ ਉਹ ਮਾਲਕ ਦਾ ਰੂਪ ਹਨ । ਜੋ ਗੁਰ ਉਪਦੇਸ਼ ਨੂੰ ਪ੍ਰੀਤੀ ਕਰਦੇ ਹਨ ਉਹ ਗੁਰਾਂ ਦੀ ਸੇਵਾ ਕਰਕੇ ਪਰਮ ਪਦਵੀ ਪਾਂਦੇ ਹਨ । ਉਨ੍ਹਾਂ ਨੇ ਪ੍ਰਭੂ ਨੂੰ ਤਿੰਨਾਂ ਲੋਕਾਂ ਵਿਚ ਪੂਰਨ ਜਾਣਿਆ ਹੈ ਤੇ ਦਿਨ ਰਾਤ ਪ੍ਰੀਤੀ ਲਾ ਕੇ ਭਗਤੀ ਕਰਦੇ ਹਨ । ਮੈਂ ਉਨ੍ਹਾਂ ਦੇ ਚਰਨੀ ਲਗਦਾ ਹਾਂ ॥੪॥੧੨॥

**ਆਸਾ ਮਹਲਾ ੧ ॥ (ਪੰਨਾ ੩੫੨)**

**ਹੈ ਹਜੂਰਿ ਹਾਜਰੁ ਅਰਦਾਸਿ ॥**

**ਦੁਖੁ ਸੁਖੁ ਸਾਚੁ ਕਰਤੇ ਪ੍ਰਭ ਪਾਸਿ ॥੧॥ਰਹਾਉ॥**

ਭਗਤ ਜਨ ਪ੍ਰਭੂ ਨੂੰ ਹਾਜ਼ਰ ਨਾਜ਼ਰ (ਪਾਸ ਹੀ) ਜਾਣ ਕੇ ਬੇਨਤੀ ਕਰਦੇ ਹਨ । ਉਹ ਆਪਣੇ ਦੁਖ ਸੁਖ ਸਚੇ ਕਰਤੇ ਮਾਲਕ ਪਾਸ ਦਸਦੇ ਹਨ । ਜਿਸ ਨੇ ਗੁਰੂ ਦੀ ਸਿਖਿਆ ਸਚੀ ਜਾਣੀ ਹੈ, ਉਸ ਨੇ ਹੁਜਤ ਦੂਰ ਕਰ ਦਿੱਤੀ ਹੈ ਤੇ ਪ੍ਰਭੂ ਵਿਚ ਪ੍ਰੀਤੀ ਲਾਂਦਾ ਹੈ । ਨਾਮ ਤੋਂ ਬਿਨਾਂ ਮਨ ਨੂੰ ਸ਼ਾਂਤੀ ਨਹੀਂ ਆਂਵਦੀ । ਗੁਰਾਂ ਦੀ ਸੇਵਾ ਕਰਕੇ ਅਸੀਂ ਹਉਮੈਂ ਤੇ ਅਗਯਾਨ ਰੋਗ ਤੋਂ ਬਚ ਸਕਦੇ ਹਾਂ । ਸਚੇ ਨਾਮ ਨੂੰ ਸਿਮਰ ਕੇ ਅਸੀਂ ਮੁਕਤੀ ਪਾ ਸਕਦੇ ਹਾਂ (ਪਰ ਜਦੋਂ ਹੰਕਾਰ ਦੂਰ ਕਰ ਦਿੰਦੇ ਹਾਂ) ॥੪॥੧੩॥

**ਆਸਾ ਮਹਲਾ ੧ ॥ (ਪੰਨਾ ੩੫੨)**

**ਹਰਿ ਜੀਉ ਰਾਖਹੁ ਅਪਨੀ ਸਰਣਾਈ ॥**

**ਗੁਰ ਪਰਸਾਦੀ ਹਰਿ ਰਸੁ ਪਾਇਆ ਨਾਮੁ ਪਦਾਰਥੁ ਨਉਨਿਧਿ ਪਾਈ ॥੧॥ਰਹਾਉ॥**

ਗੁਰਾਂ ਦੀ ਕਿਰਪਾ ਦੁਆਰਾ ਨੌ ਨਿਧੀਆਂ ਰੂਪ ਨਾਮ ਪਦਾਰਥ ਪਾ ਕੇ ਅਸੀਂ ਨਾਮ ਅੰਮ੍ਰਿਤ ਦਾ ਰਸ ਪੀ ਕੇ ਤ੍ਰਿਪਤ ਹੋ ਗਏ ਹਾਂ । ਸਤਗੁਰਾਂ ਨੇ ਐਸਾ ਨਾਮ ਅੰਮ੍ਰਿਤ ਬਖ਼ਸ਼ਸ਼ ਕੀਤਾ ਹੈ ਕਿ ਰਾਤ ਦਿਨ ਪਿਆਰੇ ਪ੍ਰਭੂ ਦਾ ਮਿਲਾਪ ਰਹਿੰਦਾ ਹੈ । ਇਸ ਲਈ ਉਨ੍ਹਾਂ ਦੀ ਸੰਗਤ ਵਿਚ ਰਹੀਏ ! ਹੁਣ ਨਾਮ ਹੀ ਸਾਡਾ ਸਭ ਕੁਝ ਜਾਤ ਪਤਿ ਆਦਿ ਹੈ ਜਿਸ ਨਾਮ ਨੂੰ ਜਪ ਕੇ ਅਸੀਂ ਪ੍ਰਭੂ ਪਾਸ ਹੀ ਰਹਿੰਦੇ ਹਾਂ ॥੪॥੧੪॥

**ਆਸਾ ਮਹਲਾ ੧ ॥ (ਪੰਨਾ ੩੫੨)**

**ਗੁਰ ਪੂਰੇ ਤੇ ਗਤਿ ਮਿਤਿ ਪਾਈ ॥**

**ਇਹੁ ਸੰਸਾਰੁ ਬਿਖੁ ਵਤ ਅਤਿ ਭਉਜਲੁ ਗੁਰ ਸਬਦੀ ਹਰਿ ਪਾਰਿ ਲੰਘਾਈ ॥੧॥ਰਹਾਉ॥**

ਜਦ ਪੂਰੇ ਗੁਰਾਂ ਤੋਂ ਨਾਮ ਸਿਮਰਨ ਦੀ ਪ੍ਰਾਪਤੀ ਦੀ ਮਰਯਾਦਾ (ਰੀਤੀ) ਪਾ ਲਈ ਤਾਂ ਗੁਰ ਸ਼ਬਦ ਕਮਾ ਕੇ ਅਸੀਂ ਇਸ ਵਿਹੁ ਸਮਾਨ ਸੰਸਾਰ ਸਮੁੰਦ੍ਰ ਤੋਂ ਪਾਰ ਹੋ ਗਏ ਹਾਂ । ਕੋਈ ਗੁਰਮੁਖ ਤਾਂ ਨਾਮ ਵਿਚ ਸਮਾਏ ਰਹਿੰਦੇ ਹਨ ਜਦਕਿ ਕਈ ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ ਨਾਮ ਬਿਨਾਂ । ਪ੍ਰੰਤੂ ਬੜੇ ਚੰਗੇ ਭਾਗਾਂ ਕਰਕੇ ਹਿਰਦੇ ਵਿਚ ਨਾਮ ਵਸਦਾ ਹੈ । ਤੇ ਸਤ ਸੰਗਤ ਕਰਕੇ ਪਾਰ ਹੋ ਸਕਦੇ ਹਾਂ ॥੪॥੧੫॥

**ਆਸਾ ਮਹਲਾ ੧ ॥ (ਪੰਨਾ ੩੫੩)**

**ਬੋਲਹੁ ਰਾਮੁ ਕਰੇ ਨਿਸਤਾਰਾ ॥**

**ਗੁਰ ਪਰਸਾਦਿ ਰਤਨੁ ਹਰਿ ਲਾਭੈ ਮਿਟੈ ਅਗਿਆਨੁ ਹੋਇ ਉਜੀਆਰਾ ॥੧॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਦਾ ਨਾਮ ਜਪੋ ਜਿਸ ਕਰਕੇ ਤੁਹਾਡਾ ਇਸ ਦੁਨੀਆਂ ਤੋਂ ਨਿਸਤਾਰਾ ਹੋ ਸਕਦਾ ਹੈ। ਗੁਰਾਂ ਦੀ ਕਿਰਪਾ ਨਾਲ ਹੀ ਨਾਮ ਰਤਨ ਲਭਦਾ ਹੈ ਤੇ ਅਗਿਆਨਤਾ ਦਾ ਹਨੇਰਾ ਦੂਰ ਕਰਕੇ ਹਿਰਦੇ ਵਿਚ ਗਿਆਨ ਦਾ ਚਾਨਣਾ ਹੋ ਜਾਂਦਾ ਹੈ। ਕਾਮ ਦੀ ਵਾਸ਼ਨਾ ਕਰਕੇ ਹਉਮੈਂ ਦੂਰ ਨਹੀਂ ਹੁੰਦੀ ਪ੍ਰੰਤੂ ਗੁਰਾਂ ਦੇ ਮਿਲਣ ਨਾਲ ਇਹ ਦੂਰ ਹੋ ਜਾਂਦੀ ਹੈ। ਵਾਸ਼ਨਾ ਨੂੰ ਮਾਰ ਕੇ ਹੀ ਅਸੀਂ ਪ੍ਰਮੇਸ਼ਰ ਨੂੰ ਪਾ ਸਕਦੇ ਹਾਂ ॥੪॥੧੬॥

**ਆਸਾ ਮਹਲਾ ੧ ॥ (ਪੰਨਾ ੩੫੩)**

**ਐਸਾ ਗੁਰਮਤਿ ਰਮਤੁ ਸਰੀਰਾ ॥**

**ਹਰਿ ਭਜੁ ਮੇਰੇ ਮਨ ਗਹਿਰ ਗੰਭੀਰਾ ॥੧॥ਰਹਾਉ॥**

ਹੇ ਮੇਰੇ ਮਨ ! ਇਸ ਹਿਰਦੇ ਵਿਚ ਗੁਰਾਂ ਦੀ ਸਿਖਿਆ ਲੈ ਕੇ ਪ੍ਰਮੇਸ਼ਰ ਨਾਲ ਐਸਾ ਪ੍ਰੇਮ ਕਰੋ ਕਿ ਸਮੁੰਦ੍ਰ ਵਾਂਗ ਡੂੰਘੇ ਪ੍ਰਮੇਸ਼ਰ ਨੂੰ, ਜੋ ਸਭ ਵਿਚ ਵਿਆਪ ਰਿਹਾ ਹੈ, ਜਪ ਕੇ ਪ੍ਰੇਮਾ ਭਗਤੀ ਪੈਦਾ ਕਰੋ। ਕੇਵਲ ਗੁਰਾਂ ਦੇ ਸ਼ਬਦ ਦੁਆਰਾ ਪ੍ਰਭੂ ਦੀ ਬੇਅੰਤਤਾ ਸਮਝ ਕੇ ਸੰਤੋਖ ਹੋ ਗਿਆ ਹੈ। ਮਨਮੁਖਾਂ ਦਾ ਜਨਮ ਤਾਂ ਅਜਾਂਈ ਜਾਂਦਾ ਹੈ ਪਰ ਅਸੀਂ ਪ੍ਰਭੂ ਦੀ ਸਿਫ਼ਤ ਸਾਲਾਹ ਕਰਕੇ ਪਵਿਤ੍ਰ ਹੋ ਸਕਦੇ ਹਾਂ। ਸਾਰਾ ਸੰਸਾਰ ਮਾਇਆ ਦੇ ਬੰਧਨਾਂ ਵਿਚ ਫਸਿਆ ਹੋਇਆ ਸਿਰਫ਼ ਨਾਮ (ਜਾਪ) ਗੁਰਾਂ ਦੀ ਸਿਖਿਆ ਦੁਆਰਾ ਲੈ ਕੇ, ਗਿਆਨ ਪ੍ਰਾਪਤ ਹੁੰਦਾ ਹੈ ॥੪॥੧੭॥

**ਆਸਾ ਮਹਲਾ ੧ ਤਿਤੁਕਾ ॥ (ਪਨਾ ੩੫੪)**

**ਮੈਂ ਤਾਂ ਨਾਮ ਤੇਰਾ ਆਧਾਰੁ ॥**

**ਤੂੰ ਦਾਤਾ ਕਰਣਹਾਰੁ ਕਰਤਾਰੁ ॥੧॥ਰਹਾਉ॥**

ਹੇ ਪ੍ਰਭੂ ! ਮੈਨੂੰ ਤਾਂ ਤੇਰਾ ਨਾਮ ਦਾ ਹੀ ਆਸਰਾ ਹੈ। ਤੂੰ ਸਭ ਕੁਝ ਕਰਣ ਵਾਲਾ ਕਰਤਾ ਹੈਂ ਤੇ ਮੈਨੂੰ ਦਾਤਾਂ ਬਖਸ਼ਸ਼ ਕਰਦਾ ਹੈ। ਤੂੰ ਹੀ ਸਭ ਦੀ ਪਾਲਣਾ ਕਰਦਾ ਹੈਂ ਕੀ ਭਿਖਾਰੀ ਤੇ ਕੀ ਰਾਜਾ, ਅਤੇ ਤੇਰੇ ਤੋਂ ਵੱਡਾ ਹੋਰ ਕੋਈ ਨਹੀਂ। ਇਹ ਇਨਸਾਨ ਤਾਂ ਮਾਇਆ ਵਿਚ ਗ਼ਲਤਾਨ ਹੋ ਕੇ ਅੰਧੇਰੇ ਵਿਚ ਭਟਕਦਾ ਹੈ। ਜੋ ਤੇਰਾ ਨਾਮ ਸੁਣਦਾ ਤੇ ਮੰਨਦਾ ਹੈ ਮੈਂ ਉਸ ਤੋਂ ਕੁਰਬਾਨ ਹਾਂ। ਜੇ ਤੇਰੀ ਮਿਹਰ ਹੋਵੇ ਤਾਂ ਦੁਰਮਤ ਦੂਰ ਕਰਕੇ ਨਾਮ ਰਤਨ ਦਾ ਗਿਆਨ ਪ੍ਰਗਟ ਹੁੰਦਾ ਹੈ ਤੇ ਤੇਰੀ ਦਰਗਾਹ ਵਿਚ ਸੋਭਾ ਹੁੰਦੀ ਹੈ ॥੪॥੧੮॥

**ਆਸਾ ਮਹਲਾ ੧ ਪੰਚਪਦੇ ॥ (ਪੰਨਾ ੩੫੪)**

**ਕੀ ਵਿਸਰਹਿ ਦੁਖੁ ਬਹੁਤਾ ਲਾਗੈ ॥**

**ਦੁਖੁ ਲਾਗੈ ਤੂੰ ਵਿਸਰੁ ਨਾਹੀ ॥੧॥ਰਹਾਉ॥**

ਹੇ ਪ੍ਰਭੂ ! ਤੂੰ ਸਾਡੇ ਮਨ ਤੋਂ ਕਿਉਂ ਭੁਲਦਾ ਹੈਂ ਤੇ ਵਿਸਰ ਜਾਂਦਾ ਹੈਂ ਕਿਉਂ ਕਿ ਤੇਰੇ ਭੁਲਾਨ ਨਾਲ ਸਾਨੂੰ ਬਹੁਤ ਦੁਖ ਹੁੰਦਾ ਹੈ? ਹੇ ਮਾਲਕ ! ਭਾਵੇਂ ਹੋਰ ਕਿਨੇ ਵੀ ਦੁਖ ਲਗ ਜਾਣ ਪਰ ਤੂੰ ਸਾਨੂੰ ਕਦੀ ਵੀ ਨਾ ਭੁਲੇਂ (ਇਹ ਹੀ

ਬੇਨਤੀ ਹੈ) । ਉਹ ਸਰੀਰ ਵੀ ਨਿਕੰਮਾ ਹੈ ਜਿਸ ਵਿਚ ਨਾਮ ਨਹੀਂ ਜਿਵੇਂ ਪੰਖੀ ਖੰਭਾਂ ਬਿਨਾਂ ਜਾਂ ਗਾਂ ਦੁੱਧ ਬਿਨਾਂ ਜਾਂ ਰਾਜਾ ਸਲਾਮ ਬਿਨਾਂ । ਚੰਗੇ ਕਰਮਾਂ ਬਿਨਾਂ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ ਪਰ ਗੁਰਾਂ ਦੀ ਸੇਵਾ ਬਿਨਾਂ ਫਲ ਨਹੀਂ ਲਗਦਾ ॥੫॥੧੯॥

**ਆਸਾ ਮਹਲਾ ੧ ॥ (ਪੰਨਾ ੩੫੫)**

**ਪਾਂਡੇ ਐਸਾ ਬ੍ਰਹਮੁ ਬੀਚਾਰੁ ॥**

**ਨਾਮੇ ਸੁਚਿ ਨਾਮੋ ਪੜਉ ਨਾਮੇ ਚਜ ਅਚਾਰੁ ॥੧॥ਰਹਾਉ॥**

ਹੇ ਪਾਂਡੇ ! ਬ੍ਰਹਮ ਦਾ ਇਸ ਤਰ੍ਹਾਂ ਦਾ ਵੀਚਾਰ ਕਰੋ ਕਿ ਪ੍ਰਭੂ ਦਾ ਨਾਮ ਹੀ ਤੇਰੀ ਪਵਿਤ੍ਰਤਾ ਬਣ ਜਾਏ (ਤੀਰਥਾਂ ਦੇ ਨਾਵਣ ਦੀ ਜਗ੍ਹਾ), ਨਾਮ ਵਾਲੀਆਂ ਹੀ ਪੁਸਤਕਾਂ (ਗ੍ਰੰਥ) ਪੜ੍ਹਿਆ ਕਰੋ ਅਤੇ ਨਾਮ ਸਿਮਰਨ ਵਾਲਾ ਚੰਗਾ ਕੰਮ ਕਰਿਆ ਕਰੋ । ਗੁਰਾਂ ਦੁਆਰੇ ਗਿਆਨ ਪਾ ਕੇ ਪ੍ਰਭੂ ਦਾ ਜਸ ਤੇ ਨਾਮ ਗਾਵੋ । ਧੋਤੀ, ਟਿਕਾ ਜਨੇਊ ਵਰਗੇ ਕਰਮ ਕਾਂਡ ਦੀ ਥਾਂ ਨਾਮ ਸਿਮਰਨ ਕਰੋ । ਹਿਰਦੇ ਵਿਚ ਪ੍ਰਭੂ ਦਾ ਹੀ ਸਿਮਰਨ ਕਰੋ ਤੇ ਇਕ ਪ੍ਰਭੂ ਦਾ ਜਾਨਣਾ ਹੀ ਤਿਲਕ ਲਗਾਉ ਤਾਂ ਕਿ ਪ੍ਰਮੇਸ਼ਰ ਹਿਰਦੇ ਵਿਚ ਹੀ ਦਿਸੇ । ੧੮ ਪੁਰਾਨਾਂ ਤੇ ਚਾਰ ਵੇਦਾਂ ਦੇ ਪੜ੍ਹਨ ਨਾਲ ਵੀ ਪ੍ਰਭੂ ਦਾ ਭੇਦ ਨਹੀਂ ਪਾਇਆ ਜਾਂਦਾ ॥੫॥੨੦॥

**ਆਸਾ ਮਹਲਾ ੧ ॥ (ਪੰਨਾ ੩੫੫)**

**ਸਾਚੁ ਨਾਮੁ ਗੁਰ ਸਬਦਿ ਵੀਚਾਰਿ ॥**

**ਗੁਰਮੁਖਿ ਸਾਚੇ ਸਾਚੈ ਦਰਬਾਰਿ ॥੧॥ਰਹਾਉ॥**

ਜਿਹੜੇ ਗੁਰਮੁਖ ਹਨ ਉਹ ਗੁਰ ਉਪਦੇਸ਼ ਨੂੰ ਵਿਚਾਰ ਕੇ ਸਚੇ ਪ੍ਰਭੂ ਦਾ ਨਾਮ ਜਪਦੇ ਹਨ ਜਿਸ ਕਰਕੇ ਉਹ ਸਚੇ ਮਾਲਕ ਦੇ ਦਰਬਾਰ (ਦਰਗਾਹ ਵਿਚ) ਵਿਚ ਸਚੇ ਜਾਣੇ ਜਾਂਦੇ ਹਨ । ਉਸ ਮਾਲਕ ਤੋਂ ਬਿਨਾਂ ਦੂਜਾ ਕੋਈ ਨਹੀਂ । ਉਹ ਸਾਡੀ ਅਰਦਾਸ ਸੁਣਦਾ ਹੈ ਤੇ ਸਾਡੇ ਹੁਕਮ ਮੰਨਣ ਕਰਕੇ ਪ੍ਰਗਟ ਵੀ ਹੋ ਜਾਂਦਾ ਹੈ । ਗੁਰਾਂ ਤੋਂ ਬਿਨਾਂ ਗਿਆਨ ਨਹੀਂ ਹੁੰਦਾ । ਸਚੇ ਗੁਰਮੁਖ ਪ੍ਰਮੇਸ਼ਰ ਦੇ ਨਾਮ ਵਿਚ ਹੀ ਸਮਾਏ ਰਹਿੰਦੇ ਹਨ ॥੫॥੨੧॥

**ਆਸਾ ਮਹਲਾ ੧ ॥ (ਪੰਨਾ ੩੫੬)**

**ਤੁਝ ਬਿਨੁ ਅਵਰੁ ਨ ਕੋਈ ਮੇਰੇ ਪਿਆਰੇ ਤੁਝ ਬਿਨੁ ਅਵਰੁ ਨ ਕੋਇ ਹਰੇ ॥**

**ਸਰਬੀ ਰੰਗੀ ਰੂਪੀ ਤੂੰ ਹੈ ਤਿਸੁ ਬਖਸੇ ਜਿਸ ਨਦਰਿ ਕਰੇ ॥੧॥ਰਹਾਉ॥**

ਹੇ ਮੇਰੇ ਪਿਆਰੇ ਪ੍ਰਭੂ ! ਸਾਰਿਆਂ ਨੂੰ ਹਰਿਆਂ ਕਰਨ ਵਾਲਿਆ ! ਤੇਰੇ ਤੋਂ ਬਿਨਾਂ (ਤਿੰਨਾਂ ਸਮਿਆਂ ਵਿਚ) ਹੋਰ ਕੋਈ ਨਹੀਂ ਸਹਾਰਾ ਹੈ । ਸਾਰਿਆਂ ਰੰਗਾਂ ਰੂਪਾਂ ਵਿਚ ਤੂੰ ਹੀ ਹੈ (ਸਾਰੇ ਜੀਵਾਂ ਤੇ ਸਾਰੇ ਕੰਮਾਂ ਵਿਚ) ਅਤੇ ਜਿਸ ਉਤੇ ਤੂੰ ਕਿਰਪਾ ਦ੍ਰਿਸ਼ਟੀ ਕਰਦਾ ਹੈ ਉਸ ਨੂੰ ਬਖ਼ਸ਼ ਲੈਂਦਾ ਹੈ । ਹੇ ਵਾਹਿਗੁਰੂ ! ਤੇਰੇ ਤੋਂ ਬਿਨਾਂ ਹੰਕਾਰ ਕਰਕੇ ਮੁੜ ਮੁੜ ਜਨਮ ਮਰਨ ਵਿਚ ਦੁਖੀ ਹੋਈਦਾ ਹੈ । ਗੁਰਾਂ ਦੀ ਕਿਰਪਾ ਹੋਵੇ ਤਾਂ ਪ੍ਰਭੂ ਨਾਲ ਮੇਲ ਹੋਵੇ । ਸਤ ਸੰਗ ਕਰਨ ਨਾਲ ਪਰਮ ਪਦਵੀ ਪਾ ਲਈਦਾ ਹੈ । ਜੇ ਰਾਮ ਨਾਮ ਵਿਚ ਪ੍ਰੇਮ, ਗੁਰਾਂ ਦੀ ਮਤ ਦੁਆਰਾ ਹੋ ਜਾਏ ॥੫॥੨੨॥

**ਆਸਾ ਮਹਲਾ ੧ ਪੰਚਪਦੇ ॥ (ਪੰਨਾ ੩੫੬)**

**ਮੋਹੁ ਅਰੁ ਭਰਮੁ ਤਜਹੁ ਤੁਮ ਬੀਰ ॥**

**ਸਾਚੁ ਨਾਮੁ ਰਿਦੇ ਰਵੈ ਸਰੀਰ ॥੧॥ਰਹਾਉ॥**

ਹੇ (ਬੀਰ) ਭਰਾਓ ! ਤੁਸੀਂ ਮਾਇਆ ਮੋਹ ਅਤੇ ਅਗਿਆਨਤਾ ਦੋਹਾਂ ਨੂੰ ਛੱਡ ਦਿਉ । ਜੋ ਮਾਲਕ ਸਾਰੀਆਂ ਥਾਵਾਂ ਤੇ ਜੀਆਂ ਵਿਚ ਫੈਲਿਆ ਹੋਇਆ ਹੈ । ਉਸ ਦੇ ਨਾਮ ਨੂੰ ਹਿਰਦੇ (ਮਨ ਬਾਣੀ ਕਰਕੇ) ਵਿਚ ਵਸਾਉ । ਸਾਰੇ ਵਿਕਾਰਾਂ ਤੇ ਮਾਇਆ ਮੋਹ ਨੂੰ ਛੱਡ ਕੇ ਸਚ ਨਾਮ ਰੂਪ ਖ਼ਜ਼ਾਨਾ ਮਿਲਦਾ ਹੈ ਪਰ ਸਾਰਾ ਸੰਸਾਰ ਇਸ ਮੋਹ ਵਿਚ ਡੁੱਬ ਗਿਆ ਹੈ ਪ੍ਰੰਤੂ ਪ੍ਰਭੂ ਦੀ ਮਿਹਰ ਹੋਵੇ ਤਾਂ ਇਹ ਛੁੱਟ ਜਾਏ ਤੇ ਹਰੀ ਵਿਚ ਸਮਾ ਜਾਈਏ ॥੬॥੨੩॥

**ਆਸਾ ਮਹਲਾ ੧ ॥ (ਪੰਨਾ ੩੫੬)**

**ਤੇਰਾ ਭਾਣਾ ਸਭੁ ਕਿਛੁ ਹੋਵੈ ॥**

**ਮਨ ਹਠਿ ਕੀਚੈ ਅੰਤਿ ਵਿਗੋਵੈ ॥੧॥ਰਹਾਉ॥**

ਹੇ ਪ੍ਰਭੂ ! ਤੇਰੇ ਭਾਣੇ (ਹੁਕਮ) ਵਿਚ ਸਭ ਕੁਝ ਹੁੰਦਾ ਹੈ । ਜਿਹੜੇ ਕਰਮ ਅਸੀਂ ਮਨ ਹਠ ਨਾਲ ਕਰੀਏ ਉਹ ਅੰਤ ਨੂੰ ਖਰਾਬ ਕਰਦੇ ਹਨ । ਹੇ ਮਾਲਕ ! ਤੂੰ ਆਪ ਹੀ ਸਭ ਕੁਝ ਕਰਦਾ ਹੈਂ ਤੇ ਸਾਡੇ ਪਾਪਾਂ ਨੂੰ ਬਖ਼ਸ਼ ਦਿੰਦਾ ਹੈਂ । ਹੇ ਭਾਈ ਖੋਟੀ ਮਤ ਨੂੰ ਤਿਆਗ ਕੇ ਨਾਮ ਦਾ ਲਾਭ ਲਵੋ । ਪ੍ਰਭੂ ਸਾਡਾ ਮਿਤ੍ਰ ਹੈ ਇਸ ਲਈ ਉਸਦਾ ਨਾਮ ਹੀ ਚੰਗਾ ਲਗਦਾ ਹੈ ॥੫॥੨੪॥

**ਆਸਾ ਮਹਲਾ ੧ ॥ (ਪੰਨਾ ੩੫੬)**

**ਘੁੰਘਰੂ ਵਾਜੈ ਜੇ ਮਨੁ ਲਾਗੈ ॥**

**ਤਉ ਜਮੁ ਕਹਾ ਕਰੇ ਮੋ ਸਿਉ ਆਗੈ ॥੧॥ਰਹਾਉ॥**

ਜੇ ਮਨ ਪ੍ਰਮੇਸ਼ਰ ਦੇ ਪ੍ਰੇਮ ਵਿਚ ਲਗ ਜਾਵੇ ਤਦ ਹੀ ਘੁੰਘਰੂ ਪੈਰਾਂ ਨਾਲ ਬੰਨ੍ਹ ਕੇ ਵਜਾਣੇ ਸਫਲ ਹਨ । ਅਗੇ ਮੇਰੇ ਨਾਲ ਜਮ ਵੀ ਕੁਝ ਨਹੀਂ ਕਰ ਸਕਦਾ ਜਾਂ ਪ੍ਰਲੋਕ ਵਿਚ ਦੁਖ ਨਹੀਂ ਹੋਵੇਗਾ । ਜੇ ਮਨੁੱਖ ਭਲਾਈ ਕਰਨ ਲਗ ਪਵੇ ਤਾਂ ਹੀ ਵਿਦਿਆ ਪਾ ਕੇ ਵਿਚਾਰਵਾਨ ਹੁੰਦਾ ਹੈ ਤੇ ਤੀਰਥਾਂ ਤੇ ਜਾਣਾ ਤਾਂ ਹੀ ਸਫਲ ਹੈ ਜੇ ਪੰਜੇ ਵਿਕਾਰਾਂ ਕਾਮਾਦਿਕ ਨੂੰ ਵਸ ਕਰ ਲਵੇ । ਜਤੀ ਜੋਗੀ ਤਾਂ ਹੀ ਚੰਗਾ ਹੈ ਜੇ ਆਤਮਕ ਅਨੰਦ ਆ ਜਾਵੇ । ਮਾਲਕ ਦੇ ਚੋਜ ਤੇ ਵੇਸ ਬੇਸ਼ੁਮਾਰ ਹਨ ॥੪॥੨੫॥

**ਆਸਾ ਮਹਲਾ ੧ ॥ (ਪੰਨਾ ੩੫੭)**

**ਇਉ ਕਿਉ ਕੰਤ ਪਿਆਰੀ ਹੋਵਾ ॥**

**ਸਹੁ ਜਾਗੈ ਹਉ ਨਿਸ ਭਰਿ ਸੋਵਾ ॥੧॥ਰਹਾਉ॥**

- - - - - - - - - - - - - - - - - - - - -

**ਕਿਆ ਜਾਨਾ ਕਿਆ ਹੋਇਗਾ ਰੀ ਮਾਈ ॥**

**ਹਰਿ ਦਰਸਨ ਬਿਨੁ ਰਹਨੁ ਨ ਜਾਈ ॥੧॥ਰਹਾਉ॥**

- - - - - - - - - - - - - - - - - - - -

**ਅਜੈ ਸੁ ਜਾਗਉ ਆਸ ਪਿਆਸੀ ॥**

**ਭਈ ਲੇ ਉਦਾਸੀ ਰਹਉ ਨਿਰਾਸੀ ॥੧॥ਰਹਾਉ॥**

- - - - - - - - - - - - - - - - - - - -

**ਤਉ ਨਾਨਕ ਕੰਤੈ ਮਨਿ ਭਾਵੈ ॥**

**ਛੋਡਿ ਵਡਾਈ ਆਪਣੇ ਖਸਮ ਸਮਾਵੈ ॥੧॥ਰਹਾਉ॥੨੬॥**

ਇਸ ਤਰ੍ਹਾਂ ਮੈਂ ਪਤੀ ਨੂੰ ਕਿਵੇਂ ਪਿਆਰੀ ਹੋਵਾਂਗੀ। ਮੇਰਾ ਮਾਲਕ ਤਾਂ ਜਾਗਦਾ ਰਹਿੰਦਾ ਹੈ ਜਦ ਮੈਂ ਰਾਤ ਭਰ ਸੁਤੀ ਰਹਿੰਦੀ ਹਾਂ। (ਸਾਰੀ ਉਮਰ ਅਗਿਆਨਤਾ ਦੀ ਨੀਂਦ ਵਿਚ) ਫਿਰ ਪਤੀ ਨੂੰ ਕਿਵੇਂ ਚੰਗੀ ਲਗਾਂਗੀ।

ਹੇ ਮਾਈ! ਮੈਂ ਕੀ ਜਾਣਾਂ ਕਿ ਅੱਗੋਂ ਮੇਰਾ ਕੀ ਹਾਲ ਹੋਵੇਗਾ? ਪ੍ਰਮੇਸ਼ਰ ਦੇ ਦਰਸ਼ਨਾਂ ਬਿਨਾਂ ਮੇਰੇ ਪਾਸੋਂ ਜੀਵਨ ਨਹੀਂ ਬਿਤਾਇਆ ਜਾਂਦਾ। ਅਜੇ ਵੀ ਮੈਂ ਪ੍ਰਭੂ-ਪਤੀ ਦੇ ਮਿਲਣ ਦੀ ਆਸਾ ਦੀ ਪਿਆਸੀ ਹੋਈ ਹੋਈ ਜਾਗਦੀ ਹਾਂ। ਉਦਾਸ ਹੋਈ ਹੋਈ ਸੰਸਾਰ ਤੋਂ ਨਿਰਾਸ਼ ਰਹਿੰਦੀ ਹਾਂ।

ਹੇ ਨਾਨਕ! ਜੇ ਜੀਵ-ਇਸਤ੍ਰੀ ਹੰਕਾਰ ਤਿਆਗ ਦੇਵੇ ਤਾਂ ਪਤੀ ਨੂੰ ਚੰਗੀ ਲੱਗੇਗੀ। ਫਿਰ ਆਪਣੀ ਵਡਿਆਈ ਛੱਡ ਕੇ ਆਪਣੇ ਪਤੀ ਨਾਲ ਮਿਲ ਜਾਂਦੀ ਹੈ ॥੧॥ਰਹਾਉ॥੨੬॥

**ਆਸਾ ਮਹਲਾ ੧ ॥ (ਪੰਨਾ ੩੫੭)**

**ਸਹੁ ਮੇਰਾ ਏਕੁ ਦੂਜਾ ਨਹੀ ਕੋਈ ॥**

**ਨਦਰਿ ਕਰੇ ਮੇਲਾਵਾ ਹੋਈ ॥੧॥ਰਹਾਉ॥**

ਹੇ ਭਾਈ! ਮੇਰਾ ਮਾਲਕ (ਪਤੀ) ਇਕ ਹੈ, ਉਸ ਵਰਗਾ ਹੋਰ ਦੂਸਰਾ ਕੋਈ ਨਹੀਂ ਹੈ। ਜੇ ਉਹ ਕਿਰਪਾ ਦੀ ਨਜ਼ਰ ਕਰਦਾ ਹੈ ਤਾਂ ਉਸ ਨਾਲ ਮਿਲਾਪ ਹੁੰਦਾ ਹੈ।

ਇਸ ਲੋਕ ਵਿਚ ਜੀਵ-ਇਸਤ੍ਰੀ ਬੇਸਮਝੀ ਤੇ ਮੂਰਖਤਾ ਵਿਚ ਭਰੀ ਹੋਈ ਹੈ ਇਸ ਲਈ ਮਾਲਕ ਦੇ ਗੁਣਾਂ ਦੀ ਕਦਰ ਨਹੀਂ ਜਾਣੀ। ਜਿਸ ਇਸਤ੍ਰੀ ਨੇ ਸਹੁਰੇ ਜਾਣਾ (ਮਰ ਜਾਣਾ) ਸਚਾ ਮੰਨਿਆ ਹੈ ਉਹ ਸਹਜੇ ਹੀ ਆਪਣੇ ਮਾਲਕ ਨੂੰ ਸਮਝ ਲੈਂਦੀ ਹੈ। ਪਰ ਇਹ ਸੋਝੀ ਸਤਗੁਰਾਂ ਦੀ ਕਿਰਪਾ ਨਾਲ ਆਉਂਦੀ ਹੈ। ਜੇ ਜੀਵ-ਇਸਤ੍ਰੀ ਡਰ ਤੇ ਪ੍ਰੇਮ ਦਾ ਸ਼ਿੰਗਾਰ ਕਰੇ ਤਾਂ ਉਹ ਹਮੇਸ਼ਾਂ ਪ੍ਰਭੂ-ਪਤੀ ਦਾ ਪਿਆਰ ਪਾ ਲੈਂਦੀ ਹੈ ॥੪॥੨੭॥

**ਆਸਾ ਮਹਲਾ ੧ ॥ (ਪੰਨਾ ੩੫੭)**

**ਮੇਰੇ ਸਾਹਿਬ ਹਉ ਕੀਤਾ ਤੇਰਾ ॥**

**ਜਾਂ ਤੂੰ ਦੇਹਿ ਜਪੀ ਨਾਉ ਤੇਰਾ ॥੧॥ਰਹਾਉ॥**

ਹੇ ਮੇਰੇ ਮਾਲਕਾ! ਮੈਂ ਤੇਰਾ ਹੀ ਪੈਦਾ ਕੀਤਾ (ਬਣਾਇਆ) ਹੋਇਆ ਇਨਸਾਨ ਹਾਂ। ਜਦੋਂ ਤੂੰ ਗੁਰਾਂ ਦੁਆਰੇ ਆਪਣਾ ਨਾਮ ਦਿੰਦਾ ਹੈ ਤਾਂ ਹੀ ਮੈਂ ਜਪਦਾ ਹਾਂ। ਕੋਈ ਕਿਸੇ ਦਾ ਪੁਤ੍ਰ ਜਾਂ ਮਾਂ ਨਹੀਂ ਸਗੋਂ ਝੂਠੇ ਮੋਹ ਕਰਕੇ ਦੁਨੀਆਂ

ਭਰਮ ਵਿਚ ਭੁਲੀ ਹੋਈ ਹੈ । ਜੇ ਕਿਸੇ ਦੀ ਕੂਕ ਪੁਕਾਰ ਚੰਗੀ ਲਗੇ ਤਾਂ ਤੂੰ ਉਸ ਨੂੰ ਬਖ਼ਸ਼ ਲੈਂਦਾ ਹੈ । ਗੁਰਾਂ ਦੀ ਕਿਰਪਾ ਨਾਲ ਐਸੀ ਮਤ ਆਵੇ ਤਾਂ ਫਿਰ ਕੋਈ ਤੇਰੇ ਸਰੂਪ ਵਿਚ ਅਭੇਦ ਹੋ ਜਾਂਦਾ ਹੈ ॥੪॥੨੮॥

**ਆਸਾ ਮਹਲਾ ੧ ਦੁਪਦੇ ॥(ਪੰਨਾ ੩੫੭)**

**ਮਨ ਏਕੁ ਨ ਚੇਤਸਿ ਮੂੜ ਮਨਾ ॥**

**ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ਰਹਾਉ॥**

ਹੇ ਮੂਰਖ ਮਨ ! ਤੂੰ ਇਕ ਵਾਹਿਗੁਰੂ ਨੂੰ ਕਿਉਂ ਨਹੀਂ ਯਾਦ ਕਰਦਾ? ਵਾਹਿਗੁਰੂ ਨੂੰ ਭੁੱਲਣ ਨਾਲ ਜਿਤਨੇ ਗੁਣਾਂ ਦਾ ਇਕੱਠ ਤੇਰੇ ਵਿਚ ਹੈ ਉਹ ਸਾਰਾ ਜ਼ਾਇਆ ਹੋ ਜਾਏਗਾ । ਇਸ ਸੰਸਾਰ ਸਰੋਵਰ ਵਿਚ ਪਾਣੀ ਦੀ ਥਾਂ ਅੱਗ (ਸ਼ਬਦ ਰੂਪ ਰਸਗੰਧ ਤੇ ਤ੍ਰਿਸ਼ਨਾ) ਦੇ ਅੰਦਰ ਤੇਰਾ ਜਨਮ ਹੋਇਆ ਹੈ ਤੇ ਅਸਾਂ ਇਸ ਸੰਸਾਰ ਸਰੋਵਰ ਵਿਚ ਅਨੇਕਾਂ ਨੂੰ ਡੁਬਦੇ ਦੇਖਿਆ ਹੈ । ਮੈਂ ਤਾਂ ਉਨ੍ਹਾਂ ਦੀ ਸ਼ਰਨ ਪਿਆ ਹਾਂ ਜਿਨ੍ਹਾਂ ਨੂੰ ਤੂੰ ਭੁਲਦਾ (ਵਿਸਰਦਾ) ਨਹੀਂ ॥੨॥੨੯॥

**ਆਸਾ ਮਹਲਾ ੧ ॥ (ਪੰਨਾ ੩੫੭)**

**ਜੈ ਘਰਿ ਕਰਤੇ ਕੀਰਤਿ ਹੋਇ ॥**

**ਸੋ ਘਰੁ ਰਾਖੁ ਵਡਾਈ ਤੋਹਿ ॥੧॥ਰਹਾਉ॥**

ਹੇ ਭਾਈ ! ਜਿਸ ਘਰ (ਸ਼ਾਸਤ੍ਰ) ਵਿਚ ਕਰਤੇ ਦਾ ਜਸ ਹੋਵੇ, ਉਸ ਵਿਚ ਤੂੰ ਆਪਣੇ ਮਨ ਨੂੰ ਰਖ, (ਉਸ ਪੁਸਤਕ ਨੂੰ ਸੁਣ) । ਇਸ ਵਿਚ ਹੀ ਤੇਰੀ ਵਡਿਆਈ ਹੋਵੇਗੀ ।

ਛੇ ਸ਼ਾਸਤ੍ਰ, ਛੇ ਕਰਤਾ, ਤੇ ਛੇ ਉਪਦੇਸ਼ ਹਨ । ਸਾਰਿਆਂ ਦਾ ਕਰਤਾ (ਗੁਰੂਆਂ ਦਾ ਗੁਰੂ) ਇਕ ਪ੍ਰਮੇਸ਼ਰ ਹੈ ਭਾਵੇਂ ਅਨੇਕਾਂ ਰੂਪ ਦੱਸੇ ਹਨ । ਇਸ ਵਿਚ ਵਿਸੇ, ਘੜੀਆ, ਪਹਰ, ੧੫ ਥਿਤਾਂ, ੧੨ ਮਹੀਨੇ ਤੇ ੬ ਰੁਤਾਂ ਹਨ ਭਾਵੇਂ ਇਕ ਸੂਰਜ ਹੈ । ਇਸ ਲਈ ਪ੍ਰਮੇਸ਼ਰ ਦੇ ਕਈ ਵੇਸ ਹਨ ॥੨॥੩੦॥

**ੴ ਸਤਿਗੁਰ ਪ੍ਰਸਾਦਿ ॥**

**ਆਸਾ ਘਰੁ ੩ ਮਹਲਾ ੧ ॥ (ਪੰਨਾ ੩੫੭)**

**ਹਰਿ ਕੇ ਨਾਮ ਬਿਨਾਂ ਜਗੁ ਧੰਧਾ ॥**

**ਜੇ ਬਹੁਤਾ ਸਮਝਾਈਐ ਭੋਲਾ ਭੀ ਸੋ ਅੰਧੋ ਅੰਧਾ ॥੧॥ਰਹਾਉ॥**

ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਆਦਮੀ ਸੰਸਾਰ ਦੇ ਧੰਧਿਆਂ ਵਿਚ ਲਗਾ ਹੋਇਆ ਮਰ ਜਾਂਦਾ ਹੈ । ਜੇ ਇਸ ਭੋਲੇ ਇਨਸਾਨ ਨੂੰ ਕੁਝ ਸਮਝਾਈਐ ਵੀ ਤਾਂ ਉਹ ਅੰਨ੍ਹੇ ਦਾ ਅੰਨ੍ਹਾ ਹੀ ਰਹਿੰਦਾ ਹੈ । (ਅਗਿਆਨਤਾ ਦੇ ਅੰਧੇਰੇ ਕਰਕੇ) । ਭਾਵੇਂ ਕੋਈ ਕਿੰਨਾ ਵੱਡਾ ਤੇ ਲਖਾਂ ਉਤੇ ਹਕੂਮਤ ਕਰਦਾ ਹੋਵੇ, ਪਰ ਜੇ ਪ੍ਰਭੂ ਦੇ ਪਾਸ ਇਜ਼ਤ ਨਹੀਂ ਤਾਂ ਸਭ ਕੁਝ ਨਿਸਫਲ ਹੈ । ਲਖਾਂ ਪਦਾਰਥ ਜਮਾਂ ਕਰੀਏ ਪਰ ਪ੍ਰਮੇਸ਼ਰ ਦੇ ਦਰਬਾਰ ਵਿਚ ਗਿਣਤੀ ਨਹੀਂ ਤਾਂ ਦੁਖ ਹੀ ਸਹੇਗਾ । ਲੱਖਾਂ ਸ਼ਾਸਤ੍ਰ ਤੇ ਕਥਾ ਪੁਰਾਣ ਪੜ੍ਹ ਕੇ ਸੁਣਾਵੇ ਤਾਂ ਸਭ ਕੁਝ ਫ਼ਜ਼ੂਲ ਹੈ । ਸਿਰਫ਼ ਸਚਾ ਨਾਮ ਜਪਣ ਨਾਲ ਇਜ਼ਤ ਪ੍ਰਗਟ ਹੁੰਦੀ ਹੈ । ਰਾਤ ਦਿਨ ਜੇ ਰਿਦੇ ਵਿਚ ਨਾਮ ਵਸ ਜਾਏ ਤਾਂ ਉਹ ਸੰਸਾਰ ਤੋਂ ਪਾਰ ਹੋ ਜਾਂਦਾ ਹੈ ॥੪॥੧॥੩੧॥

**ਆਸਾ ਮਹਲਾ ੧ ॥ (ਪੰਨਾ ੩੫੮)**

**ਲੋਕਾ ਮਤ ਕੋ ਫਕੜਿ ਪਾਇ ॥**

**ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ ॥੧॥ਰਹਾਉ॥**

ਹੇ ਲੋਕੋ ! ਮੇਰੇ ਵਾਸਤੇ ਕੋਈ ਖਰਾਬੀਆਂ ਨਾ ਕਰੋ ! ਜਿਸ ਤਰ੍ਹਾਂ ਲਕੜੀਆਂ ਦੇ ਲਖਾਂ ਭਾਰ ਇਕੱਠੇ ਕਰੀਏ ਤੇ ਉਸ ਵਿਚ ਜ਼ਰਾ ਜਿੰਨੀ ਅੱਗ ਲਾ ਦੇਵੀਏ ਤਾਂ ਸੜ ਜਾਂਦੇ ਹਨ । ਇਸੇ ਤਰ੍ਹਾਂ ਕ੍ਰਿਯਾ ਨਾਮ ਦੇ ਪ੍ਰਤਾਪ ਨਾਲ ਉਹ ਮਾੜੇ ਕੰਮ ਖ਼ਤਮ ਹੋ ਜਾਂਦੇ ਹਨ।

(ਗੁਰੂ ਨਾਨਕ ਦੇਵ ਜੀ ਨੇ ਆਪਣੇ ਅੰਤ ਸਮੇਂ ਇਹ ਸ਼ਬਦ ਉਚਾਰਨ ਕੀਤਾ ਸੀ) ਕਿ ਕਿਰਿਆ ਕਰਮ ਕਾਂਡ ਦੀ ਜਗ੍ਹਾ ਇਸ ਲੋਕ ਤੇ ਪ੍ਰਲੋਕ ਵਿਚ ਨਾਮ ਦਾ ਹੀ ਮੈਨੂੰ ਆਸਰਾ ਹੈ । ਵਾਹਿਗੁਰੂ ਦਾ ਜਸ ਹੀ ਗੰਗਾ ਹੈ ਤੇ ਸਰੀਰ ਕਾਂਸ਼ੀ ਹੈ ਇਸ ਵਿਚ ਮੇਰਾ ਮਨ ਇਸ਼ਨਾਨ ਕਰਦਾ ਹੈ । ਸੋ ਨਾਮ ਵਿਚ ਪ੍ਰੇਮ ਹੀ ਸਚਾ ਇਸ਼ਨਾਨ ਹੈ । ਹੇ ਨਾਨਕ ! ਨਾਮ ਜਪਣ ਨਾਲ ਜੋ ਪ੍ਰਭੂ ਦੀ ਕਿਰਪਾ ਹੁੰਦੀ ਹੈ ਉਹ ਪਿੰਡ ਪਤਲ ਕਿਰਿਆ ਕਦੇ ਮੁਕਦੀ ਨਹੀਂ ॥੪॥੨॥੩੨॥

**ਆਸਾ ਘਰੁ ੪ ਮਹਲਾ ੧ ॥ (ਪੰਨਾ ੩੫੮)**

**ੴ ਸਤਿਗੁਰ ਪ੍ਰਸਾਦਿ ॥**

**ਤਉ ਕਾਰਣਿ ਸਾਹਿਬਾ ਰੰਗਿ ਰਤੇ ॥**

**ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥੧॥ਰਹਾਉ॥**

ਹੇ ਮਾਲਕ ! ਜੋਗੀ ਤੇ ਸੰਨਿਆਸੀ ਕਈ ਭੇਖ ਕਰਦੇ ਫਿਰਦੇ ਹਨ ਪਰ ਤੇਰੇ ਮਿਲਣ ਵਾਸਤੇ ਤੇਰੇ ਪ੍ਰੇਮ ਵਿਚ ਹੀ ਫਿਰਨਾ ਚੰਗਾ ਹੈ । ਤੇਰੇ ਅਨੇਕਾਂ ਹੀ ਨਾਮ ਹਨ ਜੋ ਗਿਣੇ ਨਹੀਂ ਜਾਂਦੇ ਕਿ ਕਿਤਨੇ ਕੁ ਹਨ । ਸੰਸਾਰ ਵਿਚ ਬੜੇ ਬੜੇ ਅਮੀਰ (ਹਾਥੀ ਘੋੜਿਆਂ ਵਾਲੇ) ਪੀਰ ਤੇ ਸਾਦਿਕ, ਮਾਇਆ ਦੇ ਤਿਆਗੀ, ਕਪੜੇ ਪਹਿਨਣੇ ਛਡ ਕੇ ਜਾਨਵਰਾਂ ਦੀਆਂ ਖਲਾਂ ਪਹਿਨ ਕੇ, ਨਾਮ ਵਿਚ ਰਤੇ ਤੇਰੇ ਵਿਛੋੜੇ ਵਿਚ ਖੜੇ ਹਨ । ਹੇ ਸਾਹਿਬ ! ਮੈਂ ਤੇਰਾ ਸਾਂਗੀ ਹਾਂ ਪਰ ਕਈ ਸ਼ਾਂਗਾਂ ਕਰਨ ਵਾਲਿਆਂ ਵੀ ਤੇਰਾ ਭੇਦ ਨਹੀਂ ਪਾਇਆ ਕਿ ਤੂੰ ਕਿਸ ਤਰ੍ਹਾਂ ਦਾ ਹੈਂ ॥੪॥੧॥੩੩॥

**ਆਸਾ ਘਰੁ ੫ ਮਹਲਾ ੧ ॥ (ਪੰਨਾ ੩੫੯)**

**ੴ ਸਤਿਗੁਰ ਪ੍ਰਸਾਦਿ ॥**

**ਮਨੁ ਮੇਰਾ ਦਇਆਲ ਸੇਤੀ ਥਿਰੁ ਨ ਰਹੈ ॥**

**ਲੋਭੀ ਕਪਟੀ ਪਾਪੀ ਪਾਖੰਡੀ ਮਾਇਆ ਅਧਿਕ ਲਗੈ ॥੧॥ਰਹਾਉ॥**

ਇਸ ਮਨ ਦੇ ਅੰਦਰ ਪੰਜ ਚੋਰ (ਕਾਮਾਦਿਕ) ਛਪੇ ਹਨ ਸੋ ਮਨ ਟਿਕਿਆ ਨਹੀਂ ਰਹਿੰਦਾ । ਹੇ ਮੇਰੇ ਦਿਆਲੂ ਮਾਲਕ ! ਮੇਰਾ ਮਨ ਟਿਕਿਆ ਕਿਉਂ ਨਹੀਂ ਰਹਿੰਦਾ? ਕਿਉਂਕਿ ਇਹ ਮਨ ਲੋਭ, ਕਪਟ, ਪਾਪਾਂ ਵਿਚ ਲਗਾ ਪਖੰਡ (ਕਰਮ ਕਾਂਡ) ਕਰਦਾ ਹੈ ਤੇ ਮਾਇਆ ਵਿਚ ਗ਼ਲਤਾਨ ਹੈ । ਜੇ ਪ੍ਰਭੂ-ਪਤੀ ਦਾ ਮੇਲ ਹੋ ਜਾਏ ਤਾਂ ਹੀ ਇਸਦੇ ਸ਼ਿੰਗਾਰ ਲਾਭਦਾਇਕ ਹਨ । ਜੀਵ ਤਾਂ ਇਸ ਦੇਹ ਕਰਕੇ (ਪੰਜ ਗਿਆਨ ਇੰਦ੍ਰੇ ਵਾਲਾ) ਹੰਕਾਰ ਵਿਚ ਮਰਨ ਤੇ ਰੋਂਦਾ ਹੈ । ਜਦ ਧਰਮਰਾਜ ਨੇ ਫੜਿਆ ਤਾਂ ਆਪਣੇ ਕਰਮਾਂ ਅਨੁਸਾਰ ਦੁਖ ਸੁਖ ਪਾਂਦਾ ਹੈ ॥੪॥੧॥੩੪॥

ੴ ਸਤਿਗੁਰ ਪ੍ਰਸਾਦਿ ॥

ਆਸਾ ਘਰੁ ੬ ਮਹਲਾ ੧ ॥ (ਪੰਨਾ ੩੫੯)

ਲਾਲ ਬਹੁ ਗੁਣਿ ਕਾਮਣਿ ਮੋਹੀ ॥

ਤੇਰੇ ਗੁਣ ਹੋਹਿ ਨ ਅਵਰੀ ॥੧॥ਰਹਾਉ॥

ਹੇ ਗੁਣਾਂ ਦੇ ਸਾਗਰ ਪ੍ਰਮੇਸ਼ਰ ! ਤੇਰੇ ਵਿਚ ਐਨੇ ਗੁਣ ਹਨ ਕਿ ਜੀਵ-ਰੂਪ ਇਸਤ੍ਰੀ ਉਹਨਾਂ ਨੂੰ ਦੇਖ ਕੇ ਮੋਹਿਤ ਹੋ ਗਈ ਹੈ ਕਿ ਤੂੰ ਪ੍ਰਸੰਨ ਹੋ ਜਾਵੇ । ਤੈਨੂੰ ਜਾਣ ਕੇ ਇਹ ਕਹਿੰਦੇ ਹਨ ਕਿ ਹੋਰਨਾਂ ਵਿਚ ਇਹ ਗੁਣ ਨਹੀਂ ਹਨ । ਜੇ ਸੁਆਸ ਸੁਆਸ ਨਾ ਜਪਿਆ ਜਾਵੇ ਤਾਂ ਪ੍ਰਭੂ ਪਤੀ ਦਾ ਪਿਆਰ ਤੇ ਅਨੰਦ ਜੀਵ-ਇਸਤ੍ਰੀ ਮਾਣਦੀ ਹੈ । ਕਰਤੇ ਦੇ ਨਾਮ ਦਾ ਜਾਪ ਹੀ ਸਹੀ ਗਹਿਣਾ ਹੈ ਤੇ ਸੁਰਮਾ ਪਾਣਾ ਪ੍ਰਭੂ ਦੇ ਰੰਗ ਵਿਚ ਜਾਪ ਕਰਨਾ ਹੈ । ਹਿਰਦੇ ਵਿਚ ਗਿਆਨ ਦਾ ਦੀਵਾ ਜਲਾਏ ਤੇ ਮਤ ਨੂੰ ਸਵਾਰਨ ਦੀ ਸੇਜਾ ਵਿਛਾ ਕੇ ਪ੍ਰਭੂ ਦੇ ਮੇਲ ਦਾ ਅਨੰਦ ਮਾਣੇ ॥੪॥੧॥੩੫॥

ਆਸਾ ਮਹਲਾ ੧ ॥ (ਪੰਨਾ ੩੫੯)

ਤੇਰਾ ਹੁਕਮੁ ਭਲਾ ਤੁਧੁ ਭਾਵੈ ॥

ਨਾਨਕ ਤਾ ਕਉ ਮਿਲੈ ਵਡਾਈ ਸਾਚੇ ਨਾਮਿ ਸਮਾਵੈ ॥੧॥ਰਹਾਉ॥

ਹੇ ਮਾਲਕ ! ਜੀਵ ਤਾਂ ਉਹ ਹੀ ਕਰਦੇ ਹਨ ਜੋ ਤੂੰ ਕਰਵਾਂਦਾ ਹੈ ਉਨ੍ਹਾਂ ਦੀ ਕੀ ਚਤੁਰਾਈ ! ਹੇ ਨਾਨਕ ! ਪ੍ਰਭੂ ਨੂੰ ਜੋ ਚੰਗਾ ਲਗਦਾ ਹੈ ਉਸ ਹੁਕਮ ਨੂੰ ਮੰਨਣਾ ਹੀ ਜੀਵ ਵਾਸਤੇ ਭਲਾ ਹੈ । ਜੋ ਉਸ ਮਾਲਕ ਦੇ ਨਾਮ ਵਿਚ ਸਮਾਇਆ ਹੈ ਉਹ ਦੁਨੀਆ ਵਿਚ ਵੀ ਵਡਿਆਈ ਪਾਂਦਾ ਹੈ । ਜੀਵ ਤਾਂ ਪ੍ਰਭੂ ਦੇ ਹੁਕਮ ਵਿਚ ਕਾਰ ਕਰਦਾ ਹੈ ਜਿਸ ਵਿਚ ਕੋਈ ਤਬਦੀਲੀ ਨਹੀਂ ਹੋ ਸਕਦੀ । ਹੇ ਮਾਲਕ ! ਕੋਈ ਮੂਰਖ ਜਾਂ ਸਿਆਣਾ ਨਹੀਂ ਹੁੰਦਾ । ਜੋ ਬੰਦਗੀ ਕਰੇ ਤੇ ਬਾਣੀ ਕਰਕੇ ਨਾਮ ਦੀ ਉਸਤਤ ਕਰੇ, ਉਹ ਹੀ ਤੇਰਾ ਦਾਸ ਬਣ ਸਕਦਾ ਹੈ ॥੪॥੨॥੩੬॥

ਆਸਾ ਮਹਲਾ ੧॥ (ਪੰਨਾ ੩੫੯)

ਬਾਬਾ ਜੁਗਤਾ ਜੀਉ ਜੁਗਹੁ ਜੁਗ ਜੋਗੀ ਪਰਮ ਤੰਤ ਮਹਿ ਜੋਗੰ ॥

ਅੰਮ੍ਰਿਤੁ ਨਾਮੁ ਨਿਰੰਜਨ ਪਾਇਆ ਗਿਆਨ ਕਾਇਆ ਰਸ ਭੋਗੰ ॥੧॥ਰਹਾਉ॥

ਗੁਰਾਂ ਦੇ ਉਪਦੇਸ਼ ਤੇ ਪ੍ਰਮੇਸ਼ਰ ਦਾ ਹੁਕਮ ਮੰਨਣਾ ਹੀ ਅਸਲੀ ਜੋਗ ਹੈ ਜੋ ਨਾਮ ਨਿਧੀ ਨੂੰ ਪਾਣ ਦਾ ਜੋਗ ਹੈ । ਹੇ ਬਾਬਾ ! (ਭਰਥਰ ਜੋਗੀ) ! ਜਿਹੜਾ ਜੀਵ ਜੁਗਾਂ ਦੀਆਂ ਜੁਗਤੀਆਂ ਵਿਚ ਜੁੜਿਆ ਸੀ, ਉਹ ਹੀ ਪ੍ਰਭੂ ਵਿਚ ਜੁੜਿਆ ਹੈ । ਨਿਰੰਜਨ ਦਾ ਨਾਮ ਪਾ ਕੇ (ਅਕਲ) ਕਾਂਇਆ ਗਿਆਨ ਰਸ ਨੂੰ ਭੋਗਦੀ ਹੈ । ਹਰੀ ਦਾ ਕੀਰਤਨ (ਸਿਫ਼ਤ ਸਾਲਾਹ) ਹੀ ਅਸਲੀ ਰਹੁ ਰੀਤੀ ਹੈ ਤੇ ਗੁਰਾਂ ਦੀ ਕਿਰਪਾ ਨਾਲ ਵਖਰੇ ਰਹਿਣਾ ਹੀ ਸਚਾ ਪੰਥ ਹੈ । ਬਾਕੀ ਜੋਗੀਆਂ ਦੇ ਕਰਮ ਕਾਂਡ ਗੁਰਾਂ ਦੇ ਉਪਦੇਸ਼ ਨੂੰ ਮੰਨਣ ਵਿਚ ਹੀ ਆ ਜਾਂਦੇ ਹਨ । ਪ੍ਰਭੂ ਵਿਚ ਲਿਵ ਲਾਣੀ ਅਸਲ ਜੋਗ ਹੈ ॥੪॥੩॥੩੭॥

**ਆਸਾ ਮਹਲਾ ੧ ॥ (ਪੰਨਾ ੩੬੦)**

**ਬਾਬਾ ਮਨੁ ਮਤਵਾਰੋ ਨਾਮੁ ਰਸੁ ਪੀਵੈ ਸਹਜ ਰੰਗ ਰਚਿ ਰਹਿਆ ॥**

**ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ ॥੧॥ਰਹਾਉ॥**

ਹੇ ਬਾਬਾ ! (ਜੋਗੀ) ! ਨਾਮ ਰਸ ਨੂੰ ਪੀ ਕੇ ਮਨ ਮਸਤ ਹੋ ਗਿਆ ਹੈ ਤੇ ਸਹਜ ਅਵਸਥਾ ਦਾ ਰੰਗ (ਅਨੰਦ) ਮਾਣ ਰਿਹਾ ਹੈ । ਰਾਤ ਦਿਨ ਪ੍ਰਭੂ ਪ੍ਰੇਮ ਵਿਚ ਲਿਵ ਲਗੀ ਹੋਈ ਹੈ ਤੇ ਲਗਾਤਾਰ ਸ਼ਬਦ (ਪ੍ਰਮੇਸ਼ਰ ਦੇ ਚਰਨਾਂ) ਨੂੰ ਫੜਿਆ ਹੈ । ਗਿਆਨ, ਧਿਆਨ, ਚੰਗੀ ਕਰਨੀ ਭਠੀ ਵਿਚ ਪਾਉ ਤੇ ਦੇਹ ਨੂੰ ਨਾਸਵੰਤ ਜਾਣਨਾ ਈ ਭਠੀ ਸਮਝੋ, ਇਸ ਤਰ੍ਹਾਂ ਜੋ ਨਾਮ ਅੰਮ੍ਰਿਤ ਚੋਂਦਾ ਹੈ ਉਹ ਹੀ ਸਾਡੀ ਪ੍ਰੇਮਾ ਭਗਤੀ (ਦੀ ਸ਼ਰਾਬ) ਹੈ । ਜਿਸ ਦੇ ਭਾਗ ਚੰਗੇ ਹੋਣ ਉਹ ਹੀ ਹੋਛੇ ਸ੍ਵਾਦ ਛਡ ਕੇ ਅੰਮ੍ਰਿਤ ਦਾ ਗਾਹਕ ਬਣਦਾ ਹੈ । ਇਸ ਤਰ੍ਹਾਂ ਪ੍ਰਭੂ ਦੀ ਸਿਫ਼ਤ ਸਾਲਾਹ ਕਰਕੇ ਜਨਮ ਜੂਐ ਵਿਚ ਅਜਾਂਈ ਨਹੀਂ ਹਾਰੀਦਾ । ਇਸ ਤਰ੍ਹਾਂ ਅੰਮ੍ਰਿਤ ਧਾਰ ਵਿਚ ਮਨ ਅਨੰਦ ਮਾਣਦਾ ਹੈ ॥੪॥੪॥੩੮॥

**ਆਸਾ ਮਹਲਾ ੧ ॥ (ਪੰਨਾ ੩੬੦)**

**ਕਰਤਾ ਤੂੰ ਸਭਨਾ ਕਾ ਸੋਈ ॥**

**ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥੧॥ਰਹਾਉ॥**

ਹੇ ਕਰਤਾ ਅਕਾਲ ਪੁਰਖ ! ਤੂੰ ਹੀ ਸਭਨਾਂ ਦੀ ਸਾਰ ਸੰਭਾਲ (ਖਬਰ) ਲੈਣ ਵਾਲਾ ਹੈਂ । ਜੇ ਜ਼ੋਰ ਵਾਲਾ ਕਿਸੇ ਹੋਰ ਜ਼ੋਰ ਵਾਲੇ ਨੂੰ ਮਾਰੇ ਤਾਂ ਤੇਰੇ ਮਨ ਵਿਚ ਗੁੱਸਾ ਨਹੀਂ ਆਉਂਦਾ ਕਿ ਮਾਰਨ ਵਾਲੇ ਨੂੰ ਮੈਂ ਮਾਰਾਂ ? ਹੇ ਪ੍ਰਭੂ ! ਜਦ ਬਾਬਰ ਨੇ ਹਿੰਦੁਸਤਾਨ ਤੇ ਹਮਲਾ ਕੀਤਾ ਤੇ ਐਨੀ ਮਾਰ ਪਈ ਪਠਾਣਾਂ ਨੂੰ ਕੀ ਤੈਨੂੰ ਦਰਦ ਨਹੀਂ ਆਇਆ । ਤੇਰੀ ਵਡਿਆਈ ਹੈ ਕਿ ਕਿਸੇ ਨੂੰ ਮਿਲਾਂਦਾ ਹੈ ਤੇ ਕਈ ਵਿਛੜ ਜਾਂਦੇ ਹਨ । ਹੇ ਨਾਨਕ ! ਜੋ ਮਨੁੱਖ ਵਿਸ਼ਿਆਂ ਵਲੋਂ ਮਰ ਕੇ ਜੀਂਵਦਾ ਹੈ ਅਤੇ ਨਾਮ ਜਾਪ ਕਰਦਾ ਹੈ ਉਹ ਕੁਝ ਪ੍ਰਾਪਤ ਕਰਦਾ ਹੈ । ਨਹੀਂ ਤੇ ਵਡਾ ਨਾਮ ਧਰਾ ਕੇ ਵੀ ਮਾਲਕ ਦੀ ਨਜ਼ਰ ਵਿਚ ਕੀੜੇ ਵਾਂਗ ਹੈ ॥੩॥੫॥੩੯॥

**ਰਾਗੁ ਆਸਾ ਘਰੁ ੨ ਮਹਲਾ ੩ ॥ (ਪੰਨਾ ੩੬੦)**

**ੴ ਸਤਿਗੁਰ ਪ੍ਰਸਾਦਿ ॥**

**ਗੁਰ ਕੈ ਦਰਸਨਿ ਮੁਕਤਿ ਗਤਿ ਹੋਇ ॥**

**ਸਾਚਾ ਆਪਿ ਵਸੈ ਮਨਿ ਸੋਇ ॥੧॥ਰਹਾਉ॥**

ਹੇ ਭਾਈ ! ਗੁਰਾਂ ਦਾ ਦਰਸ਼ਨ ਕਰਕੇ ਹੀ ਮੁਕਤੀ ਪ੍ਰਾਪਤ ਹੁੰਦੀ ਹੈ । ਫਿਰ ਉਹ ਮਾਲਕ ਮਨ ਵਿਚ ਆ ਵਸਦਾ ਹੈ । ਵਡੇ ਭਾਗਾਂ ਵਾਲੇ ਗੁਰਾਂ ਦਾ ਦਰਸ਼ਨ ਪਾਂਦੇ ਹਨ ਜੋ ਸ਼ਬਦ ਰਾਹੀਂ ਵੈਰਾਗ ਪਾਂਦੇ ਹਨ । ਗੁਰਾਂ ਦੀ ਅਗਵਾਈ ਬਗ਼ੈਰ ਔਗੁਣਾਂ ਕਰਕੇ ਜੀਵ ਲੁਟਿਆ ਜਾ ਰਿਹਾ ਹੈ । ਗੁਰਾਂ ਦੇ ਸ਼ਬਦ ਰਾਹੀਂ ਸ਼ਾਂਤੀ ਤੇ ਸਚ ਦੀ ਪ੍ਰਾਪਤੀ ਹੁੰਦੀ ਹੈ ॥੪॥੧॥੪੦॥

**ਆਸਾ ਮਹਲਾ ੩ ॥ (ਪੰਨਾ ੩੬੧)**

**ਗੁਣ ਸੰਗ੍ਰਹੁ ਵਿਚਹੁ ਅਉਗੁਣ ਜਾਹਿ ॥**

**ਪੂਰੇ ਗੁਰ ਕੈ ਸਬਦਿ ਸਮਾਹਿ ॥੧॥ਰਹਾਉ॥**

ਹੇ ਭਾਈ ! ਦਿਲ ਅੰਦਰ ਗੁਣਾਂ ਨੂੰ ਕਠਿਆਂ ਕਰੋ, ਫਿਰ ਸਰੀਰ ਵਿਚੋਂ ਸਾਰੇ ਔਗੁਣ ਜਾਂਦੇ ਰਹਿਣਗੇ । ਪੂਰੇ ਗੁਰਾਂ ਦੇ ਉਪਦੇਸ਼ ਵਿਚ ਫਿਰ ਮਨ ਸਮਾਇਆ ਰਹੇਗਾ । ਕੋਈ ਵਿਰਲਾ ਭਾਗਾਂ ਵਾਲਾ ਸਤਿਗੁਰਾਂ ਦੀ ਸੇਵਾ ਕਰਦਾ ਹੈ ਆਪਣਾ ਹੰਕਾਰ ਦੂਰ ਕਰਕੇ । ਜੋ ਗੁਣਾਂ ਦਾ ਗਾਹਕ ਹੁੰਦਾ ਹੈ ਉਹ ਹੀ ਨਾਮ ਅੰਮ੍ਰਿਤ ਜਪਦਾ ਹੈ ਤੇ ਪ੍ਰਭੂ ਦਾਤੇ ਨੂੰ ਮਨ ਵਿਚ ਵਸਾਂਦਾ ਹੈ । ਐਸੇ ਗੁਰਮੁਖ ਪ੍ਰਭੂ ਨੂੰ ਗਾ ਕੇ ਹਿਰਦੇ ਵਿਚ ਹੀ ਪ੍ਰਮੇਸ਼ਰ ਨੂੰ ਲਭ ਲੈਂਦੇ ਹਨ, ਉਨ੍ਹਾਂ ਦੀ ਮਹਿਮਾ ਕਹੀ ਨਹੀਂ ਜਾਂਦੀ ॥੪॥੨॥੪੧॥

**ਆਸਾ ਮਹਲਾ ੩ ॥ (ਪੰਨਾ ੩੬੧)**

**ਹਰਿ ਕੀ ਕੀਮਤਿ ਕਿਨ ਬਿਧਿ ਹੋਇ ॥**

**ਹਰਿ ਅਪਰੰਪਰ ਅਗਮ ਅਗੋਚਰੁ ਗੁਰ ਕੈ ਸਬਦਿ ਮਿਲੈ ਜਨੁ ਕੋਇ ॥੧॥ਰਹਾਉ॥**

ਵਾਹਿਗੁਰੂ ਦੀ ਕੀਮਤ ਕਿਸ ਤਰ੍ਹਾਂ ਪਾਈ ਜਾਵੇ? ਉਹ ਆਪਣੀ ਕੀਮਤ ਆਪ ਹੀ ਪਾਂਦਾ ਹੈ । ਪ੍ਰਮੇਸ਼ਰ ਤਾਂ ਬੇਅੰਤ ਹੈ ਤੇ ਸੰਸਾਰ ਤੋਂ ਪਰੇ ਅਗੰਮ ਅਗੋਚਰ ਹੈ ਪ੍ਰੰਤੂ ਗੁਰਾਂ ਦੇ ਉਪਦੇਸ਼ ਕਰਕੇ ਕੋਈ ਵਿਰਲਾ ਹੀ ਪ੍ਰਮੇਸ਼ਰ ਨਾਲ ਮਿਲਦਾ ਹੈ । ਮਨਮੁਖ ਤਾਂ ਗੁਰਾਂ ਦੇ ਮੇਲ ਬਿਨਾਂ ਦੁਖੀ ਹੀ ਰਹਿੰਦਾ ਹੈ । ਗੁਰੂ ਦੀ ਕਿਰਪਾ ਹੋਵੇ ਤਾਂ ਨਾਮ ਦਾ ਰਸ ਪੀ ਕੇ ਮੁਕਤ ਹੋ ਜਾਈਦਾ ਹੈ॥੪॥੩॥੪੨॥

**ਆਸਾ ਮਹਲਾ ੩ ॥ (ਪੰਨਾ ੩੬੨)**

**ਜੋ ਮਨਿ ਰਾਤੇ ਹਰਿ ਰੰਗ ਲਾਇ ॥**

**ਤਿਨ ਕਾ ਜਨਮ ਮਰਣ ਦੁਖੁ ਲਾਥਾ ਤੇ ਹਰਿ ਦਰਗਹ ਮਿਲੈ ਸੁਭਾਇ ॥੧॥ਰਹਾਉ॥**

ਜਿਹੜੇ ਪ੍ਰਮੇਸ਼ਰ ਵਿਚ ਪ੍ਰੇਮ ਲਾ ਕੇ ਮਨ ਵਿਚ ਮਸਤ ਰਹਿੰਦੇ ਹਨ । ਉਨ੍ਹਾਂ ਦਾ ਜਨਮ ਮਰਨ ਦਾ ਦੁਖ ਦੂਰ ਹੋ ਗਿਆ ਹੈ ਤੇ ਉਹ ਪ੍ਰਭੂ ਦੀ ਦਰਗਾਹ ਵਿਚ ਪ੍ਰਭੂ ਨਾਲ ਸੋਭਾ ਨਾਲ ਮਿਲਦੇ ਹਨ । ਪ੍ਰਭੂ ਦੀ ਸੇਵਾ ਕਰਦਿਆਂ ਮਨ ਦੀ ਸ਼ਾਂਤੀ ਮਿਲਦੀ ਹੈ ਅਤੇ ਸ਼ਬਦ ਰਾਹੀਂ ਮਿਲਾਪ ਦਾ ਸ੍ਵਾਦ ਚਖਦੇ ਹਨ । ਉਹ ਗੱਲਾਂ ਕਰਨ ਨਾਲ ਨਹੀਂ ਮਿਲਦਾ । ਪ੍ਰੰਤੂ ਗੁਰਾਂ ਦੀ ਕਿਰਪਾ ਦੁਆਰਾ ਤੇ ਗੁਰ ਸ਼ਬਦ ਦੀ ਵੀਚਾਰ ਨਾਲ ਮਿਲਦਾ ਹੈ ॥੪॥੪॥੪੩॥

**ਆਸਾ ਮਹਲਾ ੩ ॥ (ਪੰਨਾ ੩੬੨)**

**ਮੂਲਿ ਲਾਗੇ ਸੇ ਜਨ ਪਰਵਾਣੁ ॥**

**ਅਨਦਿਨੁ ਰਾਮ ਨਾਮੁ ਜਪਿ ਹਿਰਦੈ ਗੁਰ ਸਬਦੀ ਹਰਿ ਏਕੋ ਜਾਣੁ ॥੧॥ਰਹਾਉ॥**

ਜਿਹੜੇ ਮਨੁੱਖ ਆਪਣੇ ਪ੍ਰਮੇਸ਼ਰ ਮੁੱਢ ਰੂਪ ਨਾਲ ਪ੍ਰੀਤੀ ਪਾਂਦੇ ਹਨ ਉਹ ਦਰਗਾਹ ਵਿਚ ਪ੍ਰਵਾਨ ਹੁੰਦੇ ਹਨ । ਉਹ ਰਾਤ ਦਿਨ ਰਾਮ ਨਾਮ ਨੂੰ ਦਿਲ ਨਾਲ ਜਪਦੇ ਹਨ ਅਤੇ ਗੁਰ ਉਪਦੇਸ਼ ਕਰਕੇ ਉਨ੍ਹਾਂ ਨੇ ਪ੍ਰਮੇਸ਼ਰ ਨੂੰ ਇਕ ਜਾਣਿਆ ਹੈ । ਜਿਹੜੇ ਦ੍ਵੈਤ-ਭਾਵਨਾ ਵਿਚ ਲਗ ਕੇ ਗੁਰੂ ਦੀ ਸ਼ਬਦ ਦਾ ਵੀਚਾਰ ਨਹੀਂ ਕਰਦੇ ਉਹ ਜਨਮ

ਗਵਾ ਕੇ ਜਾਂਦੇ ਹਨ । ਮਨਮੁਖ ਤਾਂ ਅਗਿਆਨਤਾ ਦੇ ਅਨ੍ਹੇਰੇ ਵਿਚ ਘੁੰਮਦਾ ਹੈ । ਪਰ ਸਤ ਸੰਗਤ ਕਰਕੇ ਜੋ ਹਰੀ ਦੇ ਗੁਣ ਗਾਂਦਾ ਹੈ ਉਹ ਤਰ ਜਾਂਦਾ ਹੈ । ਜੋ ਗੁਰਮਤ ਧਾਰਨ ਕਰਦੇ ਹਨ ਉਹ ਪਵਿਤ੍ਰ ਹੋ ਜਾਂਦੇ ਹਨ ॥੪॥੫॥੪੪॥

**ਆਸਾ ਮਹਲਾ ੩ ॥ (ਪੰਨਾ ੩੬੨)**

**ਮਰੁ ਮੁਇਆ ਸਬਦੇ ਮਰਿ ਜਾਇ ॥**

**ਉਸਤਤਿ ਨਿੰਦਾ ਗੁਰਗਮ ਜਾਣਾਈ ਇਸੁ ਜੁਗ ਮਹਿ ਲਾਹਾ ਹਰਿ ਜਪਿ ਲੈ ਜਾਇ ॥੧॥ਰਹਾਉ॥**

ਜਿਨ੍ਹਾਂ ਗੁਰਮੁਖਾਂ ਦਾ ਮਨ ਗੁਰ ਉਪਦੇਸ਼ ਕਰਕੇ ਮਰ ਗਿਆ ਹੈ (ਕਾਬੂ ਹੈ) ਉਨ੍ਹਾਂ ਦਾ ਮਰਨਾ ਮੁਕ ਜਾਂਦਾ ਹੈ । ਉਨ੍ਹਾਂ ਨੂੰ ਗੁਰਾਂ ਨੇ ਉਸਤਤ ਤੇ ਨਿੰਦਿਆ ਇਕੋ ਜੈਸੀ ਸਮਝਾ ਦਿੱਤੀ ਹੈ । ਉਹ ਫਿਰ ਕਲਜੁਗ ਵਿਚ ਨਾਮ ਜਪ ਕੇ ਨਾਮ ਦਾ ਲਾਭ ਲੈ ਜਾਂਦੇ ਹਨ । ਮਨਮੁਖ ਤਾਂ ਦ੍ਵੈਤ-ਭਾਵਨਾ ਵਿਚ ਲਗ ਕੇ ਆਪਣੇ ਅਸਲੇ ਨੂੰ ਨਹੀਂ ਜਾਣਦੇ । ਗੁਰਾਂ ਨੇ ਇਹ ਸਮਝਾਇਆ ਹੈ ਕਿ ਨਾਮ ਬਿਨਾਂ ਜਨਮ ਬਿਰਥਾ ਚਲਾ ਜਾਂਦਾ ਹੈ । ਗੁਰਮੁਖ ਤਾਂ ਜੋਤੀ ਵਿਚ ਸਮਾ ਕੇ ਹਉਮੈ ਨੂੰ ਮਾਰਦੇ ਹਨ ਤੇ ਨਿਜ ਘਰ ਵਿਚ ਵਾਸਾ ਪਾਂਦੇ ਹਨ ॥੪॥੬॥੪੫॥

**ਆਸਾ ਮਹਲਾ ੩ ॥ (ਪੰਨਾ ੩੬੩)**

**ਸੋ ਲਾਲਾ ਜੀਵਤੁ ਮਰੈ ॥**

**ਸੋਗੁ ਹਰਖੁ ਦੁਇ ਸਮ ਕਰਿ ਜਾਣੈ ਗੁਰ ਪਰਸਾਦੀ ਸਬਦਿ ਉਧਰੈ ॥੧॥ਰਹਾਉ॥**

ਅਸਲੀ ਦਾਸ ਉਹ ਹੁੰਦਾ ਹੈ ਜੋ ਆਪਣਾ ਆਪ ਭੁਲਾ ਕੇ ਜੀਵਤ ਭਾਵ ਤੋਂ ਮਰਦਾ ਹੈ । ਉਹ ਖ਼ੁਸ਼ੀ ਤੇ ਗ਼ਮੀ ਨੂੰ (ਬਰਾਬਰ) ਇਕੋ ਜਿਹਾ ਸਮਝਦਾ ਹੈ ਤੇ ਗੁਰੂ ਦੀ ਕਿਰਪਾ ਦੁਆਰਾ ਗੁਰ ਉਪਦੇਸ਼ ਨੂੰ ਕਮਾ ਕੇ ਦੁਨੀਆਂ ਤੋ ਆਪਣਾ ਉਧਾਰ ਕਰ ਲੈਂਦਾ ਹੈ । ਅਸਲੀ ਦਾਸ ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰ ਦਿੰਦਾ ਹੈ ਤੇ ਨਾਮ ਦੀ ਕਮਾਈ ਕਰਦਾ ਹੈ । ਬਿਨਾਂ ਗੁਰ ਉਪਦੇਸ਼ ਦੇ ਕੋਈ ਵੀ ਥਾਂ ਨਹੀਂ ਪਾਂਦਾ । ਮਨਮੁਖ ਤਾਂ ਜਨਮ ਗਵਾ ਲੈਂਦਾ ਹੈ ਜਦ ਕਿ ਸਚਾ ਦਾਸ ਗੁਰੂ ਦੀ ਸੇਵਾ ਵਿਚ ਲਗ ਕੇ ਨਾਮ ਦੀ ਵਡਿਆਈ ਪ੍ਰਾਪਤ ਕਰਦਾ ਹੈ ॥੪॥੭॥੪੬॥

**ਆਸਾ ਮਹਲਾ ੩ ॥ (ਪੰਨਾ ੩੬੩)**

**ਦੋਹਾਗਣੀ ਕਾਮਨ ਦੇਖੁ ਸੀਗਾਰ ॥**

**ਪੁਤ੍ਰ ਕਲਤ੍ਰ ਧਨਿ ਮਾਇਆ ਚਿਤੁ ਲਾਏ ਝੂਠੁ ਮੋਹੁ ਪਾਖੰਡ ਵਿਕਾਰੁ ॥੧॥ਰਹਾਉ॥**

ਮਨਮੁਖ ਰੂਪ ਛੁਟੜ ਜੀਵ-ਇਸਤ੍ਰੀ ਦੇ ਸ਼ਿੰਗਾਰ ਦੇਖੋ । ਪੁਤ੍ਰ, ਇਸਤ੍ਰੀ, ਧਨ ਤੇ ਮਾਇਆ ਦੇ ਮੋਹ ਵਿਚ ਚਿਤ ਲਾ ਕੇ ਝੂਠ, ਪਾਖੰਡ ਆਦਿਕ ਵਿਕਾਰਾਂ ਵਿਚ ਲਗੀ ਰਹਿੰਦੀ ਹੈ । ਐਸਾ ਮਨਮੁਖ ਦ੍ਵੈਤ-ਭਾਵਨਾ ਕਰਕੇ ਝੂਠੇ ਤੇ ਨਾਸਵੰਤ ਪਦਾਰਥਾਂ ਵਿਚ (ਮਮਤਾ) ਪਿਆਰ ਲਗਾ ਕੇ ਜੰਮਦਾ ਮਰਦਾ ਹੈ । ਜਦ ਕਿ ਗੁਰਮੁਖ (ਸੋਹਾਗਣੀ ਇਸਤ੍ਰੀ) ਗੁਰ ਉਪਦੇਸ਼ ਦਾ ਸ਼ਿੰਗਾਰ ਕਰਕੇ ਪ੍ਰਭੂ ਮਿਲਣ ਦਾ ਸੁਖ ਮਾਣਦੀ ਹੈ । ਗੁਰ ਸ਼ਬਦ ਨੂੰ ਕਮਾ ਕੇ ਉਹ ਸਚੇ ਪ੍ਰਭੂ, ਸਰਬ ਵਿਆਪੀ, ਵਿਚ ਸਮਾ ਜਾਂਦੇ ਹਨ ॥੪॥੮॥੪੭॥

**ਆਸਾ ਮਹਲਾ ੩ ॥ (ਪੰਨਾ ੩੬੩)**

**ਮੇਰੇ ਮਨ ਹਰਿ ਜਪਿ ਸਦਾ ਧਿਆਇ ॥**

**ਸਦਾ ਅਨੰਦੁ ਹੋਵੈ ਦਿਨੁ ਰਾਤੀ ਜੋ ਇਛੈ ਸੋਈ ਫਲੁ ਪਾਇ ॥੧॥ਰਹਾਉ॥**

ਹੇ ਮੇਰੇ ਮਨ ! ਵਾਹਿਗੁਰੂ ਦਾ ਨਾਮ ਸਦਾ ਹੀ ਜਪਿਆ ਕਰ ਤੇ ਪ੍ਰਭੂ ਦਾ ਹੀ ਸਦਾ ਧਿਆਨ ਧਰਿਆ ਕਰ । ਫਿਰ ਤੈਨੂੰ ਦਿਨ ਰਾਤ ਅਨੰਦ ਹੋਵੇਗਾ ਅਤੇ ਜੋ ਮਨ ਵਿਚ ਇਛਿਆ ਕਰੇਂਗਾ ਸੋ ਫਲ ਪਾ ਲਵੇਂਗਾ । ਗੁਰੂ ਦੀ ਸਿਖਿਆ ਲੈ ਕੇ ਭਗਤੀ ਵਿਚ ਸਹਿਜੇ ਹੀ ਲਗਿਆ ਕਰ ਜਿਵੇਂ ਗੁਰਮੁਖ ਗੁਰਾਂ ਦੀ ਕਿਰਪਾ ਦੁਆਰੇ ਸਹਜੇ ਹੀ ਗੁਰੂ ਤੋਂ ਬਿਨਾਂ ਹੋਰ ਕੋਈ ਦਾਤਾ ਨਹੀਂ ਦੇਖਦੇ । ਉਹ ਹਿਰਦੇ ਵਿਚ ਗੁਰ ਸ਼ਬਦ ਵਸਾ ਕੇ ਨਾਮ ਰੂਪੀ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਕੇ ਪਵਿਤ੍ਰ ਹੋ ਜਾਂਦੇ ਹਨ ਤੇ ਪ੍ਰਭੂ ਉਨ੍ਹਾਂ ਨੂੰ ਗੁਣਾਂ ਦੀ ਬਖ਼ਸ਼ਿਸ਼ ਕਰਦਾ ਹੈ ॥੪॥੯॥੪੮॥

**ਆਸ ਮਹਲਾ ੩ ॥ (ਪੰਨਾ ੩੬੪)**

**ਗਿਆਨ ਰਤਨਿ ਸਭ ਸੋਝੀ ਹੋਇ ॥**

**ਗੁਰ ਪਰਸਾਦਿ ਅਗਿਆਨੁ ਬਿਨਾਸੈ ਅਨਦਿਨੁ ਜਾਗੈ ਵੇਖੈ ਸਚੁ ਸੋਇ ॥੧॥ਰਹਾਉ॥**

ਜੇ ਗੁਰਾਂ ਦੀ ਕਿਰਪਾ ਹੋਵੇ ਤੇ ਚੰਗੇ ਭਾਗ ਹੋਣ, ਤਾਂ ਮਨੁੱਖ ਗੁਰਾਂ ਦੀ ਸੇਵਾ ਵਿਚ ਲਗ ਕੇ ਆਪਣੀ ਮਤ ਵਿਚ ਗਿਆਨ ਰਤਨਾਂ ਦੀ ਸੋਝੀ ਪਾ ਲੈਂਦਾ ਹੈ । ਫਿਰ ਗੁਰੂ ਦੀ ਕਿਰਪਾ ਦੁਆਰਾ ਅਗਿਆਨਤਾ ਦੂਰ ਹੋ ਜਾਂਦੀ ਹੈ ਤੇ ਦਿਨ ਰਾਤ ਸੁਚੇਤ ਹੋ ਕੇ ਸਚੇ ਪ੍ਰਭੂ ਨੂੰ ਹਰ ਥਾਂ ਵੇਖਦਾ ਹੈ । ਉਹ (ਹਮੇਸ਼ਾਂ ਕਾਇਮ) ਨਾਮ ਵਿਚ ਗੁਰ ਸ਼ਬਦ ਦੁਆਰਾ, ਹੰਕਾਰ ਤੇ ਮਾਇਆ ਮੋਹ ਨੂੰ ਗੁਆ ਕੇ, ਹਿਰਦੇ ਵਿਚ ਹੀ ਪ੍ਰਭੂ ਨੂੰ ਦੇਖਦਾ ਹੈ । ਮਨਮੁਖ ਤਾਂ ਮਾਇਆ ਮੋਹ ਕਰਕੇ ਅੰਧੇਰੇ ਵਿਚ ਭਟਕਦੇ ਹਨ, ਪਰ ਜੋ ਗੁਰ ਸ਼ਬਦ ਰਾਹੀਂ ਹਰੀ ਦੀ ਭਗਤੀ ਵਿਚ ਲਗਦੇ ਹਨ ਉਹ ਸਚੇ ਪ੍ਰਭੂ ਵਿਚ ਸਮਾ ਜਾਂਦੇ ਹਨ ॥੪॥੧੦॥੪੯॥

**ਆਸਾ ਮਹਲਾ ੩ ਪੰਚਪਦੇ ॥ (ਪੰਨਾ ੩੬੪)**

**ਜਿਨ ਕਉ ਨਾਮੁ ਲਿਖਿਆ ਧੁਰਿ ਲੇਖੁ॥**

**ਅਨਦਿਨੁ ਨਾਮੁ ਸਦਾ ਧਿਆਵਹਿ ਗੁਰ ਪੂਰੇ ਤੇ ਭਗਤਿ ਵਿਸੇਖੁ ॥੧॥ਰਹਾਉ॥**

ਪੂਰੇ ਗੁਰਾਂ ਦੀ ਕਿਰਪਾ ਦੁਆਰਾ ਜਿਨ੍ਹਾਂ ਦੇ ਮੱਥੇ ਉਤੇ ਧੁਰ ਤੋਂ ਹੀ ਨਾਮ ਦੇ ਮਿਲਣ ਦਾ ਲੇਖ ਲਿਖਿਆ ਹੋਇਆ ਹੈ, ਉਹ ਪੂਰੇ ਗੁਰਾਂ ਤੋਂ ਚੰਗੀ ਪ੍ਰੇਮਾ ਭਗਤੀ ਸਿਖ ਕੇ ਰਾਤ ਦਿਨ ਨਾਮ ਸਿਮਰਨ ਵਿਚ ਲਗੇ ਰਹਿੰਦੇ ਹਨ । ਐਸੇ ਗੁਰਮੁਖ ਨਾਮ ਜਪ ਕੇ ਵਡਿਆਈ ਪਾਂਦੇ ਹਨ ਤੇ ਪ੍ਰਭੂ ਦੀ ਸਮਰਥਾ ਨੂੰ ਜਾਣਦੇ ਹਨ, ਜੋ ਇਕ ਘੜੀ ਵਿਚ ਸੰਸਾਰ ਨੂੰ ਪੈਦਾ ਕਰਕੇ ਨਾਸ ਵੀ ਕਰ ਸਕਦਾ ਹੈ । ਉਹ ਗਿਆਨ ਰਤਨ ਪਾ ਕੇ ਸਚੇ ਵਿਚ ਸਮਾ ਜਾਂਦੇ ਹਨ ਤੇ ਨਾਮ ਵਿਚ ਸੁਖ ਮਾਣਦੇ ਹਨ ॥੫॥੧੧॥੫੦॥

**ਆਸਾ ਮਹਲਾ ੩ ॥ (ਪੰਨਾ ੩੬੫)**

**ਗੁਰਮੁਖਿ ਭਗਤਿ ਘਟਿ ਚਾਨਣੁ ਹੋਇ ॥**

**ਆਪਿ ਪਛਾਣਿ ਮਿਲੈ ਪ੍ਰਭੁ ਸੋਇ ॥੧॥ਰਹਾਉ॥**

ਗੁਰਮੁਖਾਂ ਦੇ ਹਿਰਦੇ ਵਿਚ ਭਗਤੀ ਕਰਕੇ ਗਿਆਨ ਦਾ ਚਾਨਣਾ ਹੁੰਦਾ ਹੈ । ਉਹ ਆਪਣੇ ਅਸਲੇ ਦੀ

ਪਛਾਣ ਕਰਕੇ (Self-realisation) ਪ੍ਰਭੂ ਨਾਲ ਅਭੇਦ ਹੋ ਜਾਂਦੇ ਹਨ। ਪ੍ਰੰਤੂ ਮਨਮੁਖਾਂ ਨੂੰ ਤਾਂ ਲੋਭ ਤੇ ਤ੍ਰਿਸ਼ਨਾ ਕਰਕੇ ਕੁਝ ਸੋਝੀ ਨਹੀਂ ਹੁੰਦੀ ਕਿਉਂਕਿ ਅੰਧੇਰੇ ਵਿਚ ਹੀ ਨਚਦੇ ਟਪਦੇ ਹਨ। ਜਦ ਕਿ ਗੁਰਮੁਖ ਤਾਂ ਗੁਰ ਸ਼ਬਦ ਵਿਚੋਂ ਪ੍ਰਭੂ ਨੂੰ ਪਛਾਣਦੇ ਹਨ ਤੇ ਗੁਰ ਸ਼ਬਦ ਰਾਹੀਂ ਗੁਰੂ ਦਾ ਮੇਲ ਪਾਂਦੇ ਹਨ, ਫਿਰ ਨਾਮ ਵਿਚ ਰੰਗੇ ਹੋਏ ਸੁਖ ਮਾਣਦੇ ਹਨ ॥੫॥੧੨॥੫੧॥

**ਆਸਾ ਘਰੁ ੮ ਕਾਫੀ ਮਹਲਾ ੩**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੩੬੫)**

**ਮੈ ਸਹੁ ਦਾਤਾ ਏਕੁ ਹੈ ਅਵਰੁ ਨਾਹੀ ਕੋਈ ॥**

**ਗੁਰ ਕਿਰਪਾ ਤੇ ਮਨਿ ਵਸੈ ਤਾ ਸਦ ਸੁਖੁ ਹੋਈ ॥੧॥ਰਹਾਉ॥**

ਮੇਰਾ ਤਾਂ ਮਾਲਕ ਇਕ ਹੀ ਪ੍ਰਭੂ-ਪਤੀ ਤੇ ਦਾਤਾਂ ਦੇਣ ਵਾਲਾ ਵਾਹਿਗੁਰੂ ਹੈ। ਜਦੋਂ ਉਹ ਪ੍ਰਮੇਸ਼ਰ ਗੁਰਾਂ ਦੀ ਕਿਰਪਾ ਨਾਲ ਮਨ ਵਿਚ ਆ ਵਸਦਾ ਹੈ ਤਾਂ ਸਦਾ ਸੁਖ ਹੀ ਪਾਈਦਾ ਹੈ। ਗੁਰਾ ਦੇ ਹੁਕਮ ਅੰਦਰ ਹੀ ਪ੍ਰਭੂ ਦਾ ਮੇਲ ਹੁੰਦਾ ਹੈ ਤੇ ਗੁਰੂ ਦੀ ਕਿਰਪਾ ਰਾਹੀਂ ਸਭ ਸਮਝ (ਪ੍ਰਮੇਸ਼ਰ ਦੀ) ਆ ਜਾਂਦੀ ਹੈ। ਗੁਰ ਸ਼ਬਦ ਦੀ ਵੀਚਾਰ ਦੁਆਰਾ ਨਾਮ ਦੀ ਪ੍ਰਾਪਤੀ ਹੁੰਦੀ ਹੈ ਤੇ ਪ੍ਰਭੂ ਦੀ ਸਿਫਤ ਸਾਲਾਹ ਵਿਚ ਲਗ ਕੇ ਸੁਖ ਮਿਲਦਾ ਹੈ। ਹੇ ਭਾਈ! ਤੂੰ ਵੀ ਗੁਰਾਂ ਦੁਆਰਾ ਨਾਮ ਜਪ ਕੇ ਮੁਕਤੀ ਪਾ ਸਕਦਾ ਹੈ ॥੪॥੩੯॥੧੩॥੫੨॥

**ਆਸਾ ਮਹਲਾ ੪ ਘਰੁ ੨**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੩੬੫)**

**ਤੂੰ ਕਰਤਾ ਸਚਿਆਰੁ ਮੈਡਾ ਸਾਂਈ ॥**

**ਜੋ ਤਉ ਭਾਵੈ ਸੋਈ ਥੀਸੀ ਜੋ ਤੂੰ ਦੇਹਿ ਸੋਈ ਹਉ ਪਾਈ ॥੧॥ਰਹਾਉ॥**

ਹੇ ਕਰਤਾ ਅਕਾਲ ਪੁਰਖ! ਤੂੰ ਹੀ ਮੇਰਾ ਸਚਾ ਮਾਲਕ ਹੈ। ਜੋ ਕੁਝ ਤੈਨੂੰ ਚੰਗਾ ਲਗਦਾ ਹੈ ਉਹ ਹੀ ਹੁੰਦਾ ਹੈ ਤੇ ਅਸੀਂ ਉਹ ਹੀ ਪਾਂਦੇ ਹਾਂ ਜੋ ਤੂੰ ਸਾਨੂੰ ਬਖ਼ਸ਼ਿਸ਼ ਕਰਦਾ ਹੈ। ਤੂੰ ਆਪ ਹੀ ਕਿਰਪਾ ਦੁਆਰਾ ਕਈਆਂ ਨੂੰ ਨਾਮ ਬਖ਼ਸ਼ਿਸ਼ ਕਰਦਾ ਹੈਂ ਤੇ ਆਪਣੇ ਨਾਲ ਮਿਲਾ ਲੈਂਦਾ ਹੈ ਤੇ ਕਈਆਂ ਨੂੰ ਵਿਛੋੜਾ ਦਿੰਦਾ ਹੈ। ਸਾਰੇ ਜੀਅ ਜੰਤ ਤੇਰੇ ਹੀ ਪੈਦਾ ਕੀਤੇ ਹਨ ਪਰ ਸਤ ਸੰਗ ਦੁਆਰਾ ਕਈ ਤੇਰੇ ਨਾਲ ਮਿਲ ਜਾਂਦੇ ਹਨ। ਜਿਨ੍ਹਾਂ ਨੇ ਤੇਰੀ ਸੇਵਾ ਕੀਤੀ ਹੈ ਉਹ ਨਾਮ ਸਿਮਰਨ ਕਰਕੇ ਸੁਖ ਪਾਂਦੇ ਹਨ ਅਤੇ ਤੇਰਾ ਦਰਸ਼ਨ ਕਰਦੇ ਹਨ ॥੪॥੧॥੫੩॥

**ੴ ਸਤਿਗੁਰ ਪ੍ਰਸਾਦਿ ॥**

**ਰਾਗੁ ਆਸਾ ਘਰੁ ੨ ਮਹਲਾ ੪ ॥ (ਪੰਨਾ ੩੬੬)**

**ਹਮ ਹਰਿ ਸਿਉ ਧੜਾ ਕੀਆ ਮੇਰੀ ਹਰਿ ਟੇਕ ॥**

**ਮੈ ਹਰਿ ਬਿਨੁ ਪਖੁ ਧੜਾ ਅਵਰੁ ਨ ਕੋਈ ਹਉ ਹਰਿ ਗੁਣ ਗਾਵਾ ਅਸੰਖ ਅਨੇਕ ॥੧॥ਰਹਾਉ॥**

ਹੇ ਭਾਈ! ਕੋਈ ਤਾਂ ਮਿਤ੍ਰ, ਪੁਤ੍ਰ ਆਦਿ ਨਾਲ ਪਖ ਕਰਦੇ ਹਨ ਪਰ ਸਾਡਾ ਧੜਾ ਤਾਂ ਪ੍ਰਮੇਸ਼ਰ ਨਾਲ ਹੈ ਜੋ ਸਭ ਵਿਚ ਸਮਾਇਆ ਹੋਇਆ ਹੈ। ਮੈਂ ਤੇ ਪ੍ਰਮੇਸ਼ਰ ਨਾਲ ਮੇਲ ਕੀਤਾ ਹੈ ਜੋ ਮੇਰੀ ਓਟ ਤੇ ਆਸਰਾ ਹੈ।

ਮੇਰਾ ਤਾਂ ਪ੍ਰਮੇਸ਼ਰ ਤੋਂ ਬਿਨਾਂ ਹੋਰ ਕੋਈ ਪਖ ਕਰਨ ਵਾਲਾ ਨਹੀਂ ਹੈ । ਮੈਂ ਤਾਂ ਉਸ ਬੇਅੰਤ ਪ੍ਰਭੂ ਦੇ ਅਨੇਕਾਂ ਗੁਣ ਗਾਂਵਦਾ ਹਾਂ । ਝੂਠੇ ਧੜੇ ਕਰਕੇ ਪਛਤਾਣਾ ਪੈਂਦਾ ਹੈ ਜੋ ਮਾਇਆ ਦੇ ਮੋਹ ਕਰਕੇ ਕਰੀਦਾ ਹੈ । ਸਚੇ ਪ੍ਰਭੂ ਦਾ ਪੱਖ ਤਾਂ ਲੋਕ ਪ੍ਰਲੋਕ ਵਿਚ ਸਹਾਇਤਾ ਕਰਦਾ ਹੈ । ਸਤ ਸੰਗਤ ਨਾਲ ਮਿਲ ਕੇ ਸਾਡਾ ਕਾਮ ਕ੍ਰੋਧ ਤੇ ਹੰਕਾਰ ਦੂਰ ਹੋ ਗਿਆ ਹੈ । ਹਰੀ ਦੇ ਧੜੇ ਨਾਲ ਅਸਾਂ ਸਾਰੇ ਸੰਸਾਰ ਨੂੰ ਜਿਤ ਲਿਆ ਹੈ ॥੫॥੨॥੫੪॥

**ਆਸਾ ਮਹਲਾ ੪ ॥ (ਪੰਨਾ ੩੬੬)**

**ਗੁਰਮੁਖਿ ਨਾਮੁ ਸੁਨਹੁ ਮੇਰੀ ਭੈਨਾ ॥**

**ਏਕੋ ਰਵਿ ਰਹਿਆ ਘਟ ਅੰਤਰਿ ਮੁਖਿ ਬੋਲਹੁ ਗੁਰ ਅੰਮ੍ਰਿਤ ਬੈਨਾ ॥੧॥ਰਹਾਉ॥**

ਹੇ ਮੇਰੀ ਭੈਣਾਂ ! (ਗੁਰਮੁਖ ਸਖੀਓ) ! ਗੁਰਾਂ ਦੁਆਰੇ ਨਾਮ ਨੂੰ ਸੁਣੋ । (ਨਾਮ ਸਿਮਰਨ ਵਿਚ ਲਗੋ) ! ਹਿਰਦੇ ਵਿਚ ਇਕ ਪ੍ਰਮੇਸ਼ਰ ਹੀ ਵਿਆਪਿਆ ਹੋਇਆ ਹੈ । ਗੁਰਾਂ ਦੁਆਰੇ (ਗੁਰਾਂ ਦੀ ਸਿਖਿਆ ਲੈ ਕੇ) ਨਾਮ ਉਚਾਰਨ ਕਰੋ ਅਤੇ ਅੰਮ੍ਰਿਤ ਰੂਪ ਬਚਨਾਂ ਨੂੰ (ਨਾਮ ਜਾਪ) ਮੂੰਹੋਂ ਬੋਲਿਆ ਕਰੋ । ਉਨ੍ਹਾਂ ਗੁਰਮੁਖਾਂ ਨੂੰ ਅਲਖ ਪ੍ਰਭੂ ਵਿਖਾ ਦਿਤਾ ਹੈ । ਗੁਰਾਂ ਦਾ ਮੇਲ ਵਡੇ ਭਾਗਾਂ ਨਾਲ ਹੋਇਆ ਹੈ ਪ੍ਰੰਤੂ ਭਾਗਾਂ ਤੋਂ ਬਿਨਾਂ ਦੂਜੇ ਭਾਵ ਵਿਚ ਲਗ ਕੇ ਮਨਮੁਖ ਗੁਰੂ ਨਾਲ ਮੇਲ ਨਹੀਂ ਪਾਂਦੇ ॥੪॥੩॥੫੫॥

**ਆਸਾ ਮਹਲਾ ੪ ॥ (ਪੰਨਾ ੩੬੭)**

**ਨਾਮੁ ਜਪਹੁ ਮੇਰੇ ਸਾਜਨ ਸੈਨਾ ॥**

**ਨਾਮ ਬਿਨਾਂ ਮੈ ਅਵਰੁ ਨ ਕੋਈ ਵਡੈ ਭਾਗਿ ਗੁਰਮੁਖਿ ਹਰਿ ਲੈਨਾ ॥੧॥ਰਹਾਉ॥**

ਹੇ ਮੇਰੇ ਸਜਨੋ ਸਾਥੀਓ ! (ਸਬੰਧੀਓ) ! ਨਾਮ ਦਾ ਜਾਪ ਕਰਿਆ ਕਰੋ । ਮੈਂ ਚੰਗੀ ਤਰ੍ਹਾਂ ਵੇਖ ਲਿਆ ਹੈ ਕਿ ਨਾਮ ਤੋਂ ਬਿਨਾਂ ਦੂਜਾ ਕੋਈ ਉਪਾਉ ਨਹੀਂ ਹੈ, ਪਰ ਵਡੇ ਭਾਗਾਂ ਨਾਲ ਹੀ ਗੁਰਾਂ ਦੁਆਰੇ ਹਰੀ ਨਾਮ ਦਾ ਜਾਪ ਕੀਤਾ ਜਾਂਦਾ ਹੈ । ਮੇਰੇ ਮਨ ਵਿਚ ਤਾਂ ਨਾਮ ਦਾ ਹੀ ਪ੍ਰੇਮ ਤੇ ਆਸਰਾ ਹੈ । ਨਾਮ ਬਿਨਾਂ ਤਾਂ ਅਸੀਂ ਜੀ ਹੀ ਨਹੀਂ ਸਕਦੇ ਪਰ ਵਡੇ ਭਾਗ ਹੋਣ ਤਾਂ ਹੀ ਗੁਰਾਂ ਰਾਹੀਂ ਹਰੀ ਮਿਲਦਾ ਹੈ । ਪ੍ਰੰਤੂ ਨਾਮ ਦੀ ਪ੍ਰਾਪਤੀ ਗੁਰਾਂ ਦੇ ਉਪਦੇਸ਼ ਰਾਹੀਂ ਹੀ ਹੁੰਦੀ ਹੈ ॥੪॥੪॥੫੬॥

**ਆਸਾ ਮਹਲਾ ੪ ॥ (ਪੰਨਾ ੩੬੭)**

**ਜਪਿ ਜਪਿ ਨਾਮੁ ਮਨਿ ਭਇਆ ਅਨੰਦਾ ॥**

**ਸਤਿ ਸਤਿ ਸਤਿਗੁਰਿ ਨਾਮੁ ਦਿੜਾਇਆ**

**ਰਸਿ ਗਾਏ ਗੁਣ ਪਰਮਾਨੰਦਾ ॥੧॥ਰਹਾਉ॥**

ਪ੍ਰਭੂ ਦਾ ਨਾਮ ਜਪ ਜਪ ਕੇ ਮੈਨੂੰ ਆਤਮਕ ਅਨੰਦ ਪ੍ਰਾਪਤ ਹੋਇਆ ਹੈ । ਸਚੇ ਮਾਲਕ ਦਾ ਸਚਾ ਨਾਮ ਸਤਗੁਰਾਂ ਨੇ ਦ੍ਰਿੜ ਕਰਵਾਇਆ ਹੈ ਤਾਂ ਫਿਰ ਬੜੇ ਪ੍ਰੇਮ ਕਰਕੇ ਪਰਮ ਅਨੰਦ ਰੂਪ ਪ੍ਰਮੇਸ਼ਰ ਦੇ ਗੁਣ ਗਾਏ ਹਨ । ਗੁਣਾਂ ਤੋਂ ਬਿਨਾਂ ਮਨੁੱਖ ਮਾਇਆ ਦੀ ਮੈਲ ਸਰੀਰ ਤੇ ਚਾੜ੍ਹ ਲੈਂਦਾ ਹੈ ਅਤੇ ਹੰਕਾਰ ਵਿਚ ਜੀਵਨ ਬਤੀਤ ਕਰਦਾ ਹੈ ਤੇ ਸਿਰਫ਼ ਗੁਰਮੁਖਿ ਹੀ ਨਾਮ ਮੱਖਣ ਨੂੰ ਕੱਢ ਕੇ ਗੁਣਾਂ ਦਾ ਪ੍ਰਗਟਾਵਾ ਕਰਦਾ ਹੈ ॥੪॥੫॥੫੭॥

**ਆਸਾ ਮਹਲਾ ੪ ॥ (ਪੰਨਾ ੩੬੧)**

**ਨਾਮੁ ਜਪਹੁ ਗੁਰਮੁਖਿ ਪਰਗਾਸਾ ॥**

**ਨਾਮ ਬਿਨਾ ਮੈ ਧਰ ਨਹੀ ਕਾਈ**

**ਨਾਮ ਰਵਿਆ ਸਭ ਸਾਸ ਗਿਰਾਸਾ ॥੧॥ਰਹਾਉ॥**

ਉਸ ਨਾਮ ਦਾ ਜਾਪ ਕਰੋ, ਜੋ ਗੁਰਾਂ ਦੁਆਰੇ ਪ੍ਰਕਾਸ਼ ਹੁੰਦਾ ਹੈ। ਨਾਮ ਤੋਂ ਬਿਨਾਂ ਤਾਂ ਮੈਨੂੰ ਕੋਈ ਹੋਰ ਆਸਰਾ ਨਹੀਂ। ਮੈਂ ਸੁਆਸ ਲੈਂਦਿਆਂ, ਜਾਂ ਗ੍ਰਾਹੀ ਖਾਂਦਿਆਂ ਹਰ ਵੇਲੇ ਹੀ ਨਾਮ ਜਪਦਾ ਹਾਂ। ਜੇ ਚੰਗੇ ਭਾਗ ਹੋਣ ਤਾਂ ਗੁਰਾਂ ਦੁਆਰੇ ਨਾਮ ਪ੍ਰਾਪਤ ਹੁੰਦਾ ਹੈ, ਜੋ ਵੀ ਨਾਮ ਸੁਣਾਂਦਾ ਹੈ, ਉਹ ਸਾਡਾ ਮਿਤ੍ਰ ਹੈ। ਨਾਮ ਤੋਂ ਸਖਣੇ ਤਾਂ ਪਤੰਗੇ ਵਾਂਗ ਸੜ ਮਰਦੇ ਹਨ। ਉਹ ਮਾਲਕ ਸੰਸਾਰ ਨੂੰ ਬਣਾ ਕੇ ਆਪ ਹੀ ਨਾਸ ਕਰ ਦਿੰਦਾ ਹੈ ਅਤੇ ਆਪਣੀ ਕ੍ਰਿਪਾ ਕਰਕੇ ਨਾਮ ਦੀ ਬਖ਼ਸ਼ਿਸ਼ ਕਰਦਾ ਹੈ ॥੪॥੬॥੫੮॥

**ਆਸਾ ਮਹਲਾ ੪ ॥ (ਪੰਨਾ ੩੬੭)**

**ਹਰਿ ਹਰਿ ਨਾਮੁ ਜਪਿ ਅਨਤ ਤਰੰਗਾ ॥**

**ਜਪਿ ਜਪਿ ਨਾਮੁ ਗੁਰਮਤਿ ਸਾਲਾਹੀ ਮਾਰਿਆ ਕਾਲੁ ਜਮ ਕੰਕਰ ਭੁਇਅੰਗਾ ॥੧॥ਰਹਾਉ॥**

ਹੇ ਭਾਈ! ਅਨੇਕਾਂ ਤਰ੍ਹਾਂ ਨਾਲ ਪ੍ਰਮੇਸ਼ਰ ਦਾ ਨਾਮ ਜਪੋ। ਜਿਹੜੇ ਪ੍ਰਮੇਸ਼ਰ ਦਾ ਨਾਮ ਜਪ ਕੇ ਗੁਰਾਂ ਦੁਆਰੇ ਪ੍ਰਭੂ ਦੀ ਸਿਫ਼ਤ ਸਾਲਾਹ ਵਿਚ ਲਗੇ ਹਨ ਉਨ੍ਹਾਂ ਨੇ ਨਾਸ ਕਰਨ ਵਾਲੇ ਜਮਾਂ ਦੇ ਦੂਤ (ਸੱਪ ਰੂਪ ਡੰਗ ਮਾਰਨ ਵਾਲੇ) ਨੂੰ ਮਾਰ ਲਿਆ ਹੈ। ਗੁਰਮੁਖਾਂ ਨੇ ਪ੍ਰਮੇਸ਼ਰ ਦੇ ਨਾਮ ਜਾਪ ਦੀ ਵੇਲ ਵਧਾਈ ਹੈ। ਜਦੋਂ ਗੁਰੂ ਪ੍ਰਸੰਨ ਹੋਣ ਤਾਂ ਪ੍ਰਭੂ ਦੀ ਭਗਤੀ ਦੀ ਸਿਖਿਆ ਦਿੰਦੇ ਹਨ। ਜੇ ਵਡੇ ਭਾਗ ਹੋਣ ਤਾਂ ਸਚਾ ਨਾਮ ਜਪ ਕੇ ਸੁਚੇ ਹੋਈਦਾ ਹੈ ॥੪॥੭॥੫੯॥

**ਆਸਾ ਮਹਲਾ ੪ ॥ (ਪੰਨਾ ੩੬੭)**

**ਨਾਮੁ ਜਪਹੁ ਮੇਰੇ ਗੁਰ ਸਿਖ ਮੀਤਾ ॥**

**ਨਾਮੁ ਜਪਹੁ ਨਾਮੇ ਸੁਖੁ ਪਾਵਹੁ ਨਾਮੁ ਰਖਹੁ ਗੁਰਮਤਿ ਮਨਿ ਚੀਤਾ ॥੧॥ਰਹਾਉ॥**

ਹੇ ਭਾਈ! ਹੇ ਮੇਰੇ ਗੁਰਸਿਖ ਮਿਤ੍ਰੋ! ਨਾਮ ਦਾ ਹੀ ਜਾਪ ਕਰੋ। ਜਿਹੜਾ ਨਾਮ ਗੁਰਾਂ ਦੀ ਸਿਖਿਆ ਨਾਲ ਮਿਲਿਆ ਹੈ ਉਸ ਨੂੰ ਹਿਰਦੇ ਵਿਚ ਵਸਾ ਕੇ ਇਸ ਨਾਮ ਨੂੰ ਜਪੋ ਤੇ ਸੁਖ ਪਾਵੋਗੇ। ਹਰੀ ਦਾ ਜਸ ਵਡੇ ਭਾਗਾਂ ਵਾਲੇ ਜਪਦੇ ਹਨ। ਨਾਮ ਤੋਂ ਬਿਨਾਂ ਤਾਂ ਦੁਖ ਹੀ ਦੁਖ ਪਾਈਦਾ ਹੈ ॥੪॥੮॥੬੦॥

**੧ੴ ਸਤਿਗੁਰ ਪ੍ਰਸਾਦਿ ॥**

**ਮਹਲਾ ੪ ਰਾਗੁ ਆਸਾ ਘਰੁ ੬ ਕੇ ੩ ॥ (ਪੰਨਾ ੩੬੮)**

**ਜੋਗੀ ਹਰਿ ਦੇਹੁ ਮਤੀ ਉਪਦੇਸੁ ॥**

**ਜੁਗੁ ਜੁਗੁ ਹਰਿ ਹਰਿ ਏਕੋ ਵਰਤੈ ਤਿਸੁ ਆਗੈ ਹਮ ਆਦੇਸੁ ॥੧॥ਰਹਾਉ॥**

ਹੇ ਜੋਗੀ! ਪ੍ਰਮੇਸ਼ਰ ਦੇ ਸਿਮਰਨ ਦੀ ਸਿਖਿਆ ਦਾ ਉਪਦੇਸ਼ ਦੇਹ। ਜਿਹੜਾ ਪ੍ਰਮੇਸ਼ਰ ਜੁਗਾਂ ਜੁਗਾਂ ਵਿਚ

ਭਗਤਾਂ ਦੀ ਸਹਾਇਤਾ ਕਰਨ ਵਾਲਾ ਹੈ, ਉਹ ਇਕ ਰੂਪ ਹੋ ਕੇ ਸਾਰਿਆਂ ਵਿਚ ਵਰਤਦਾ ਹੈ, ਸੋ ਅਸੀਂ ਉਸ ਅਗੇ ਨਮਸਕਾਰ ਕਰਦੇ ਹਾਂ । ਹੇ ਜੋਗੀ ! ਗੁਰਾਂ ਦੀ ਸਿਖਿਆ ਲੈ ਕੇ ਪ੍ਰਮੇਸ਼ਰ ਦਾ ਜਸ ਗਾਉ ਤੇ ਇਸ ਮਨ ਨੂੰ ਪ੍ਰੇਮ ਵਿਚ ਰੰਗ ਦਿਉ । ਇਸ ਮਨ ਬੈਲ ਨੂੰ ਬੰਨ੍ਹ ਕੇ ਹੁਕਮ ਮੰਨਣ ਵਿਚ ਜੋੜੋ ਤੇ ਹਰੀ ਦਾ ਜਾਪ ਕਰਕੇ ਜਿਤ ਪਾ ਸਕੋਗੇ । ਹੇ ਮਾਲਕ ! ਮੇਰੇ ਮਨ ਨੂੰ ਵੀ ਖਿਚ ਕੇ ਆਪਣੇ ਚਰਨਾਂ ਨਾਲ ਲਗਾ ਲਵੋ ॥੪॥੯॥੬੧॥

**ਆਸਾ ਮਹਲਾ ੪ ॥ (ਪੰਨਾ ੩੬੮)**

**ਮੇਰੈ ਮਨਿ ਐਸੀ ਭਗਤਿ ਬਨਿਆਈ ॥**

**ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ਜੈਸੇ ਜਲ ਬਿਨੁ ਮੀਨੁ ਮਰਿ ਜਾਈ ॥੧॥ਰਹਾਉ॥**

ਹੇ ਭਾਈ ! ਮੇਰੇ ਮਨ ਵਿਚ ਐਸੀ ਪ੍ਰੇਮਾ-ਭਗਤੀ ਦੀ ਉਮੰਗ ਪੈਦਾ ਹੋ ਗਈ ਹੈ ਕਿ ਪ੍ਰਮੇਸ਼ਰ ਦੀ ਯਾਦ ਤੋਂ ਬਿਨਾਂ ਮੈਂ ਇਕ ਛਿਨ ਭਰ ਵਾਸਤੇ ਵੀ ਨਹੀਂ ਰਹਿ ਸਕਦਾ, ਜਿਵੇਂ ਪਾਣੀ ਬਿਨਾਂ ਮੱਛੀ ਮਰ ਜਾਂਦੀ ਹੈ । ਪ੍ਰਭੂ ਦੀ ਯਾਦ ਵਿਚ ਤਾਂ ਜ਼ਰਾ ਜਿੰਨਾ ਵਕਤ ਵੀ ਨਾ ਜ਼ਾਇਆ ਕਰੀਏ, ਜਿੰਨੀ ਦੇਰ ਕੋਈ ਘੁੰਘਰੂ, ਤਾਲ ਤੇ ਸਾਜ਼ਾਂ ਨੂੰ ਸੁਰ ਕਰਦਾ ਹੈ, ਜਿੰਨਾ ਚਿਰ ਨਚਣ ਵਾਲਾ ਹੱਥਾਂ ਪੈਰਾਂ ਨੂੰ ਸਵਾਰਦਾ ਹੈ ਜਾਂ ਦੇਖਣ ਵਾਲੇ ਲੋਕਾਂ ਦੀ ਤਸੱਲੀ ਤੇ ਖ਼ੁਸ਼ੀ ਵਾਸਤੇ ਕੁਝ ਕਰਦਾ ਹੈ । ਸੋ ਅਸੀਂ ਵੀ ਪ੍ਰਭੂ ਨੂੰ ਸਿਮਰਨ ਲਗਿਆਂ ਢਿਲ ਨ ਕਰੀਏ ਤਾਂ ਸਾਰਾ ਸੰਸਾਰ ਜੈ ਜੈਕਾਰ ਕਰੇਗਾ ॥੪॥੧੦॥੬੨॥

**ਆਸਾ ਮਹਲਾ ੪ ॥ (ਪੰਨਾ ੩੬੮)**

**ਹਰਿ ਜਨ ਨਾਚਹੁ ਹਰਿ ਹਰਿ ਧਿਆਇ ॥**

**ਐਸੇ ਸੰਤ ਮਿਲਹਿ ਮੇਰੇ ਭਾਈ ਹਮ ਜਨ ਕੇ ਧੋਵਹ ਪਾਇ ॥੧॥ਰਹਾਉ॥**

ਹੇ ਭਾਈ ! ਜੇ ਸੰਸਾਰ ਵਿਚ ਨਾਚ ਕਰਨਾ ਹੀ ਹੈ ਤਾਂ ਪ੍ਰਮੇਸ਼ਰ ਦੇ ਦਾਸ ਬਣ ਕੇ ਹਰੀ ਨਾਮ ਦਾ ਜਾਪ ਕਰਨਾ ਚਾਹੀਦਾ ਹੈ । ਫਿਰ ਐਸੇ ਭਗਤ ਜਨਾਂ ਨੂੰ ਮਿਲੀਏ (ਜੋ ਇਸ ਤਰ੍ਹਾਂ ਦਾ ਨਾਚ ਕਰਦੇ ਹਨ) ਤੇ ਉਨਾਂ ਦੀ ਸੇਵਾ ਕਰੀਏ (ਚਰਨ ਧੋਵੀਏ) । ਜੇ ਸਤ ਸੰਗਤ ਵਿਚ ਮਿਲ ਕੇ ਹਰੀ ਦੇ ਗੁਣ ਗਾਈਏ ਤਾਂ ਅਗਿਆਨਤਾ ਦਾ ਅੰਧੇਰਾ ਦੂਰ ਕਰ ਕੇ ਹਿਰਦੇ ਵਿਚ ਚਾਨਣਾ ਹੋ ਜਾਏਗਾ । (ਗਿਆਨ ਦਾ) । ਹਰੀ ਦੇ ਗੁਣ ਗਾਂਵਦਿਆਂ ਫਿਰ ਅਸੀਂ ਸੁਖ ਪਾਵਾਂਗੇ ਤੇ ਭਗਤੀ ਦੇ ਖ਼ਜ਼ਾਨੇ ਪ੍ਰਾਪਤ ਕਰ ਲਵਾਂਗੇ ॥੪॥੧੧॥੬੩॥

**੧ਓ ਸਤਿਗੁਰ ਪ੍ਰਸਾਦਿ ॥**

**ਰਾਗੁ ਆਸਾ ਘਰੁ ੮ ਕੇ ਕਾਫੀ ਮਹਲਾ ੪ ॥ (ਪੰਨਾ ੩੬੯)**

**ਗੁਰ ਪੈਰੇ ਸਾਬਾਸਿ ਚਲਣੁ ਜਾਣਿਆ ॥**

**ਲਾਹਾ ਨਾਮੁ ਸੁ ਸਾਰੁ ਸਬਦਿ ਸਮਾਣਿਆ ॥੧॥ਰਹਾਉ॥**

ਸੰਸਾਰ ਵਿਚ ਗੁਰਾਂ ਦੀ ਸਿਖਿਆ ਲੈ ਕੇ ਨਾਮ ਸਿਮਰਨ ਵਿਚ ਲਗ ਕੇ ਮਨ ਨੂੰ ਟਿਕਾਉ ਵਿਚ ਲਿਆਈਏ ਤੇ ਮਰਣ ਤੇ ਰੋਵਣ ਦੀ ਥਾਂ ਗੁਰਾਂ ਦੇ ਸ਼ਬਦ ਰਾਹੀਂ ਹੁਕਮ ਮੰਨ ਕੇ ਸ਼ਾਬਾਸ਼ ਦੇ ਹੱਕਦਾਰ ਬਣੀਏ, ਫਿਰ ਜੋ ਅਸਲੀ ਜੀਵਨ ਦਾ ਤੱਤ ਨਾਮ ਦੀ ਪ੍ਰਾਪਤੀ ਹੈ, ਉਸ ਨਾਮ ਵਿਚ ਜੁੜੇ ਰਹੀਏ । ਮਰਨ ਦਾ ਵਕਤ ਤਾਂ ਧੁਰ ਹੀ ਤੋਂ ਹਰ

ਇਕ ਵਾਸਤੇ ਤੈਅ ਹੋਇਆ ਹੋਇਆ ਹੈ, ਸੋ ਮਨੁੱਖਾ ਜਨਮ ਨੂੰ ਹਾਰ ਕੇ ਅਜਾਂਈ ਹੀ ਨ ਚਲੇ ਜਾਈਏ ਸਗੋਂ ਗੁਰਾਂ ਦਾ ਉਪਦੇਸ਼ ਲੈ ਕੇ ਜੰਮਣ ਮਰਣ ਵੇਲੇ ਸੁਖ ਹੀ ਮਾਣੀਏ ॥੪॥੧੨॥੬੪॥

**ਆਸਾ ਮਹਲਾ ੪ ॥ (ਪੰਨਾ ੩੬੯)**

**ਜਿਨ੍ਹ ਧੁਰਿ ਲਿਖਿਆ ਲੇਖੁ ਤਿਨੀ ਨਾਮੁ ਕਮਾਇਆ ॥**

**ਦਰਿ ਸਚੈ ਸਚਿਆਰ ਮਹਲਿ ਬੁਲਾਇਆ ॥੧॥ਰਹਾਉ॥**

ਗੁਰਾਂ ਦੀ ਕਿਰਪਾ ਦੁਆਰਾ ਕਈਆਂ ਨੂੰ ਇਸ ਮਨੁੱਖਾ ਜਨਮ ਦਾ ਸਹੀ ਮੁੱਲ ਪਤਾ ਲਗ ਗਿਆ ਹੈ, ਸੋ ਉਹ ਨਾਮ ਸਿਮਰਨ ਵਿਚ ਲਗਦੇ ਹਨ। ਪ੍ਰੰਤੂ ਜਿਨ੍ਹਾਂ ਨੂੰ ਧੁਰ ਤੋਂ ਹੀ ਚੰਗੇ ਲੇਖ, ਮੱਥੇ ਤੇ, ਲਿਖੇ ਗਏ ਹਨ ਉਹ ਨਾਮ ਦੀ ਕਮਾਈ ਕਰਦੇ ਹਨ ਤੇ ਪ੍ਰਭੂ ਉਨ੍ਹਾਂ ਨੂੰ ਆਪ ਹੀ ਆਪਣੇ ਦਰਬਾਰ ਵਿਚ ਬੁਲਾ ਲੈਂਦਾ ਹੈ। ਉਹ ਦਿਨ ਰਾਤ ਪ੍ਰਭੂ ਦੀ ਸਿਫ਼ਤ ਸਾਲਾਹ ਵਿਚ ਲਗਦੇ ਹਨ। ਮਨਮੁਖ ਤਾਂ ਹਉਮੈ ਕਰਕੇ ਪ੍ਰਭੂ ਨੂੰ ਭੁਲਾ ਦਿੰਦਾ ਹੈ ਜਦ ਕਿ ਗੁਰਮੁਖ ਗੁਰਮਤ ਧਾਰਨ ਕਰਕੇ ਸਚੇ ਪ੍ਰਮੇਸ਼ਰ ਨੂੰ ਪ੍ਰਾਪਤ ਕਰਦੇ ਹਨ ॥੪॥੧੩॥੬੫॥

**ਰਾਗੁ ਆਸਾਵਰੀ ਘਰੁ ੧੬ ਕੇ ੨ ਮਹਲਾ ੪ ਸੁਧੰਗ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੩੬੯)**

**ਹਉ ਅਨਦਿਨੁ ਹਰਿ ਨਾਮੁ ਕੀਰਤਨ ਕਰਉ ॥**

**ਸਤਿਗੁਰਿ ਮੋਕਉ ਹਰਿ ਨਾਮੁ ਬਤਾਇਆ ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ॥੧॥ਰਹਾਉ॥**

ਮੈਂ ਰਾਤ ਦਿਨ ਹਰੀ ਨਾਮ ਦਾ ਕੀਰਤਨ (ਜਸ) ਕਰਦਾ ਹਾਂ ਕਿਉਂਕਿ ਸਤਗੁਰਾਂ ਨੇ ਮੈਨੂੰ ਹਰੀ ਨਾਮ ਸਿਮਰਨ ਬਾਰੇ ਦਸਿਆ ਹੈ, ਇਸ ਲਈ ਮੈਂ ਪ੍ਰਮੇਸ਼ਰ ਦੀ ਯਾਦ ਤੋਂ ਬਿਨਾਂ ਇਕ ਛਿਨ ਭਰ ਵੀ ਨਹੀਂ ਰਹਿ ਸਕਦਾ। ਮੈਂ ਨਾਮ ਹੀ ਸੁਣਦਾ ਹਾਂ ਤੇ ਨਾਮ ਦਾ ਹੀ ਕੀਰਤਨ ਕਰਦਾ ਹਾਂ। ਜਿਵੇਂ ਹੰਸ ਮਾਨ ਸਰੋਵਰ ਬਿਨਾਂ ਨਹੀਂ ਰਹਿ ਸਕਦੇ ਇਸੇ ਤਰ੍ਹਾਂ ਹਰੀ ਜਨ ਗੁਰਾਂ ਦੀ ਸੇਵਾ ਬਿਨਾਂ ਨਹੀਂ ਜੀ ਸਕਦਾ। ਕੋਈ ਤਾਂ ਮਾਇਆ ਮੋਹ ਜਾਂ ਦ੍ਵੈਤ ਵਿਚ ਪ੍ਰੇਮ ਕਰਦੇ ਹਨ ਪਰ ਹਰੀ ਦੇ ਦਾਸ ਪ੍ਰਭੂ ਦੇ ਨਾਮ ਵਿਚ ਪ੍ਰੀਤ ਲਾ ਕੇ ਮੁਕਤ ਹੋ ਜਾਂਦੇ ਹਨ ॥੨॥੧੪॥੬੬।

**ਆਸਾਵਰੀ ਮਹਲਾ ੪ ॥ (ਪੰਨਾ ੩੭੦)**

**ਮਾਈ ਮੇਰੇ ਪ੍ਰੀਤਮੁ ਰਾਮੁ ਬਤਾਵਹੁ ਰੀ ਮਾਈ ॥**

**ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ਜੈਸੇ ਕਰਹਲੁ ਬੇਲਿ ਰੀਝਾਈ ॥੧॥ਰਹਾਉ॥**

ਹੇ ਸੰਤ ਜਨੋ ! ਮੈਨੂੰ ਮੇਰੇ ਪਿਆਰੇ ਪ੍ਰੀਤਮ ਬਾਰੇ ਦੱਸੋ। ਜਿਵੇਂ ਊਠ ਦੀ ਪ੍ਰੀਤ ਵੇਲਾਂ ਨਾਲ ਲਗੀ ਰਹਿੰਦੀ ਹੈ, ਮੈਂ ਵੀ ਪ੍ਰਮੇਸ਼ਰ ਤੋਂ ਬਿਨਾਂ ਇਕ ਛਿਨ ਭਰ ਵੀ ਨਹੀਂ ਰਹਿ ਸਕਦਾ। ਮੇਰਾ ਮਨ ਹਰੀ ਮਿਤ੍ਰ ਦੇ ਦਰਸ਼ਨਾਂ ਲਈ ਸਭ ਕੁਝ ਤਿਆਗ ਕੇ ਤੜਪਦਾ ਹੈ ਜਿਵੇਂ ਭੰਵਰਾ ਫੁੱਲ ਬਿਨਾਂ ਨਹੀਂ ਰਹਿੰਦਾ। ਮੈਨੂੰ ਵੀ ਪ੍ਰਭੂ ਦੇ ਦਰਸ਼ਨਾਂ ਦਾ ਅਨੰਦ ਹੀ ਚੰਗਾ ਲਗਦਾ ਹੈ ॥੨॥੩੯॥੧੩॥੧੫॥੬੭॥

**ਰਾਗੁ ਆਸਾ ਘਰੁ ੨ ਮਹਲਾ ੫ ॥**

**੧ਓ ਸਤਿਗੁਰ ਪ੍ਰਸਾਦਿ ॥ (ਪੰਨਾ ੩੭੦)**

**ਐਸਾ ਦੇਖਿ ਬਿਮੋਹਿਤ ਹੋਏ ॥**

**ਸਾਧਿਕ ਸਿਧ ਸੁਰ ਦੇਵ ਮਨੁਖਾ ਬਿਨੁ ਸਾਧੂ ਸਭਿ ਧ੍ਰੋਹਨਿ ਧ੍ਰੋਹੇ ॥੧॥ਰਹਾਉ॥**

ਪ੍ਰਭੂ ਦੀ ਕੁਦਰਤ ਦਾ ਤਮਾਸ਼ਾ ਵੇਖ ਕੇ ਸਾਰੇ ਜੀਵ ਮੋਹਤ ਹੋ ਗਏ ਹਨ । ਇਸ ਮਾਇਆ ਨੇ ਸਾਰੇ ਸੰਸਾਰ ਨੂੰ ਜਿਵੇਂ ਸਿਧ, ਸਾਧਨਾਂ ਕਰਨ ਵਾਲੇ, ਦੇਵਤੇ ਇੰਦਰ ਵਰਗੇ ਤੇ ਮਨੁੱਖ ਆਦਿ ਸਭ ਮੋਹੇ ਹੋਏ ਹਨ । ਸਿਵਾਏ ਪ੍ਰਭੂ ਦੇ ਪਿਆਰੇ ਭਗਤ ਬਿਨਾਂ ਇਸ ਮਾਇਆ ਛਲਨੀ ਨੇ ਸਾਰੇ ਛਲ ਲਏ ਹਨ । ਜਿਸ ਮਾਇਆ ਨੇ ਆਪਣੀ ਪ੍ਰੀਤ ਵਿਚ ਸਭ ਨੂੰ ਫਸਾਇਆ ਹੋਇਆ ਹੈ, ਅਸੀਂ ਗੁਰਾਂ ਦੀ ਕਿਰਪਾ ਕਰਕੇ ਇਸ ਨੂੰ ਕਾਬੂ ਕੀਤਾ ਹੈ । ਕਈ ਕਾਮ ਵਿਚ, ਜਾਂ ਮਾਇਆ ਇਕੱਠੀ ਕਰਨ ਵਿਚ, ਜਾਂ ਸਚ ਬੋਲਣ ਵਾਲੇ ਸਤੀ ਆਦਿ ਮਾਇਆ ਮੋਹ ਵਿਚ ਕਲਪਦੇ ਹਨ ਜਾਂ ਫਿਰ ਤਪੀ, ਪੰਡਿਤ ਆਦਿ ਤ੍ਰੈ ਗੁਣੀ ਮਾਇਆ ਦੇ ਵਸ ਹਨ ਪਰ ਅਸੀਂ ਗੁਰਾਂ ਦੀ ਕਿਰਪਾ ਕਰਕੇ ਬਚੇ ਹੋਏ ਹਾਂ । ਇਹ ਮਾਇਆ ਗੁਰਮੁਖਾਂ ਦੀ ਤਾਂ ਦਾਸੀ ਬਣ ਕੇ ਰਹਿੰਦੀ ਹੈ । ਉਨ੍ਹਾਂ ਦੇ ਆਖੇ ਲਗਦੀ ਹੈ ॥੪॥੧॥

**ਆਸਾ ਮਹਲਾ ੫ ॥ (ਪੰਨਾ ੩੭੦)**

**ਸੁਨਹੁ ਲੋਕਾ ਮੈ ਪ੍ਰੇਮ ਰਸੁ ਪਾਇਆ ॥**

**ਦੁਰਜਨ ਮਾਰੇ ਵੈਰੀ ਸੰਘਾਰੇ ਸਤਿਗੁਰ ਮੋਕਉ ਹਰਿ ਨਾਮੁ ਦਿਵਾਇਆ ॥੧॥ਰਹਾਉ॥**

ਹੇ ਲੋਕੋ ਸੁਣੋ ! ਮੈਂ ਪ੍ਰਭੂ ਦਾ ਨਾਮ ਰਸ ਤੇ ਪ੍ਰੇਮ ਦਾ ਸਵਾਦ ਪਾਇਆ ਹੈ । ਹੁਣ ਗੁਰਾਂ ਨੇ ਕਿਰਪਾ ਕਰਕੇ ਮੈਨੂੰ ਨਾਮ ਦੀ ਐਸੀ ਬਖ਼ਸ਼ਸ਼ ਕੀਤੀ ਹੈ ਕਿ ਮੈਂ ਆਪਣੇ ਵੈਰੀ ਕਾਮਾਦਿਕ (ਜੋ ਮੈਨੂੰ ਮਾਰਨ ਆਏ ਸੀ) ਸਭ ਨੂੰ ਨਾਮ ਦੇ ਦ੍ਰਿੜ ਕਰਾਣ ਕਰਕੇ, ਮਾਰ ਲਏ ਹਨ । ਹਉਮੈਂ, ਦੁਨੀਆਂ ਦੀ ਪ੍ਰੀਤ ਤੇ ਮਾਇਆ ਮੋਹ ਸਭ ਤਿਆਗ ਕੇ ਅਸੀਂ ਸਾਧੂ (ਗੁਰੂ) ਨੂੰ ਪਛਾਣ ਲਿਆ ਹੈ । ਗੁਰਾਂ ਦੇ ਸ਼ਬਦ ਰਾਹੀਂ ਅਨੰਦ ਪ੍ਰਾਪਤ ਹੋਇਆ ਹੈ । ਜੋ ਵੀ ਇਸ ਬ੍ਰਹਮ ਵੀਚਾਰ ਨੂੰ ਸੁਣਦਾ ਹੈ ਓਹ ਜੰਮਦਾ ਮਰਦਾ ਨਹੀਂ ਤੇ ਪ੍ਰਭੂ ਵਿਚ ਹੀ ਸਮਾਇਆ ਰਹਿੰਦਾ ਹੈ ॥੪॥੨॥

**ਆਸਾ ਮਹਲਾ ੫ ॥ (ਪੰਨਾ ੩੭੦)**

**ਸੁ ਕਰਣੀ ਕਾਮਣਿ ਗੁਰ ਮਿਲਿ ਹਮ ਪਾਈ ॥**

**ਜਜਿ ਕਾਜਿ ਪਰਥਾਇ ਸੁਹਾਈ ॥੧॥ਰਹਾਉ॥**

ਅਸਾਂ ਨੇ ਗੁਰਾਂ ਨਾਲ ਮਿਲ ਕੇ (ਗੁਰਾਂ ਦੀ ਸਿਖਿਆ ਲੈ ਕੇ) ਐਸੀ ਭਗਤੀ-ਰੂਪ ਸੁੰਦਰ ਇਸਤ੍ਰੀ ਪਾਈ ਹੈ । ਜਿਸਦੇ ਕੰਮ ਵੀ ਬੜੇ ਸੁੰਦਰ ਹਨ । ਉਹ ਪੂਜਾ ਤੇ ਸਾਰੇ ਕੰਮਾਂ ਵਿਹਾਰਾਂ ਵਿਚ ਤੇ ਹਰ ਇਕ ਥਾਂ ਵਿਚ (ਪ੍ਰਲੋਕ ਵਿਚ) ਵੀ ਸੋਭਾ ਪਾਂਦੀ ਹੈ । ਐਸੀ ਸੁੰਦਰ ਇਸਤ੍ਰੀ ਗੁਰਾਂ ਦੁਆਰੇ ਲੱਭੀ ਹੈ । ਜਿੰਨਾ ਚਿਰ ਉਹ ਗੁਰੂ ਨਾਲ ਵਸੀ ਸੀ, ਉਨਾਂ ਚਿਰ ਜੀਵ ਉਦਾਸ ਰਹਿੰਦਾ ਸੀ । ਫਿਰ ਗੁਰੂ ਨੂੰ ਖ਼ੁਸ਼ ਕਰਕੇ ਉਹ ਜੀਵ ਦੇ ਹਿਰਦੇ ਵਿਚ ਪਰਗਟ ਕਰ ਦਿੱਤੀ । ਉਹ ਚੰਗੇ ਗੁਣਾਂ ਵਾਲੀ ਤੇ ਆਗਿਆਕਾਰੀ ਹੈ ਤੇ ਜੀਵ ਪਤੀ ਦੀਆਂ ਲੋੜਾਂ ਪੂਰੀਆਂ ਕਰਦੀ ਹੈ । ਜਿਥੇ ਉਹ ਪ੍ਰਗਟ ਹੋਈ ਹੈ ਉਹ ਧੰਨ ਹੈ ਘਰ ਜਿਥੇ ਸੁਖ ਹੀ ਸੁਖ ਹੈ ॥੪॥੩॥

**ਆਸਾ ਮਹਲਾ ੫॥ (ਪੰਨਾ ੩੭੧)**

**ਘਰ ਕੀ ਨਾਇਕਿ ਘਰ ਵਾਸੁ ਨ ਦੇਵੈ ॥**

**ਜਤਨ ਕਰਉ ਉਰਝਾਇ ਪਰੇਵੈ ॥੧॥ਰਹਾਉ॥**

- - - - - - - - - - - - - - - - - - - - - - -

**ਘਰ ਮੇਰਾ ਇਹ ਨਾਇਕਿ ਹਮਾਰੀ ॥**

**ਇਹੁ ਆਮਰਿ ਹਮ ਗੁਰਿ ਕੀਏ ਦਰਬਾਰੀ ॥੧॥ਰਹਾਉ ਦੂਜਾ ॥੪॥੪॥**

ਇਹ ਮਾਇਆ ਮੇਰੇ ਹਿਰਦੇ-ਘਰ ਦੀ ਮਾਲਕ ਬਣ ਬੈਠੀ ਹੈ, ਮੈਨੂੰ ਆਪਣੇ ਘਰ ਅੰਦਰ ਬੈਠਣ ਦੇਂਦੀ ਹੀ ਨਹੀਂ (ਆਤਮਕ ਅਡੋਲਤਾ ਨਹੀਂ ਮਿਲਣ ਦਿੰਦੀ) । ਜੇ ਮੈਂ ਜਤਨ ਵੀ ਕਰਦਾ ਹਾਂ ਤਾਂ ਸਗੋਂ ਵਧੀਕ ਉਲਝਣਾ ਪਾ ਦੇਂਦੀ ਹੈ।

ਇਹ ਮਾਇਆ ਅਨੇਕਾਂ ਵੇਸ ਕਰਕੇ, ਅਨੇਕਾਂ ਰੂਪ ਵਿਖਾਦੀ ਹੈ ਤੇ ਕਈ ਤਰ੍ਹਾਂ ਨਾਲ ਭਟਕਾਂਦੀ ਰਹਿੰਦੀ ਹੈ । ਇਹ ਦਾਸ ਬਣ ਕੇ ਆਈ ਸੀ ਪਰ ਇਸ ਨੇ ਸਾਰੇ ਜੋਗੀ, ਸਿਧ, ਸੰਨਿਆਸੀ ਤੇ ਪੰਡਿਤ ਜਿਤ ਲਏ ਹਨ । ਸੋ ਇਸ ਮਾਇਆ ਤੋ ਖਹਿੜਾ ਕਿਵੇਂ ਛਡਾਵਾਂ? ਗੁਰਾਂ ਦੇ ਉਪਦੇਸ਼ ਨੇ ਨਾਮ-ਮੰਤ੍ਰ ਦੇ ਕੇ, ਪ੍ਰਮਾਤਮਾ ਦੇ ਗੁਣ ਗਾ ਕੇ ਮੈਂ ਹਿਰਦੇ -ਘਰ ਵਿਚ ਆ ਵਸਿਆ ਹਾਂ । ਹੁਣ ਗੁਰੂ ਨੇ ਇਸ ਨੂੰ ਮੇਰੀ ਦਾਸੀ ਬਣਾ ਕੇ ਪ੍ਰਭੂ ਨਾਲ ਮੇਲ ਕਰਾ ਦਿੱਤਾ ਹੈ। ੪॥੪॥

**ਆਸਾ ਮਹਲਾ ੫ ॥ (ਪੰਨਾ ੩੭੧)**

**ਮਹਾ ਅਨੰਦ ਅਚਿੰਤ ਸਹਜਾਇਆ ॥**

**ਦੁਸਮਨ ਦੂਤ ਮੁਏ ਸੁਖੁ ਪਾਇਆ ॥੧॥ਰਹਾਉ॥**

ਹੇ ਪ੍ਰਮੇਸ਼ਰ ! ਗੁਰਾਂ ਦੀ ਕਿਰਪਾ ਨਾਲ ਮੈਨੂੰ ਬੇਫਿਕਰੀ ਹੋ ਗਈ ਹੈ ਤੇ ਸਹਜੇ ਹੀ ਬੜਾ ਅਨੰਦ ਪ੍ਰਾਪਤ ਹੋ ਗਿਆ ਹੈ । ਸਾਰੇ ਹੀ ਦੁਸ਼ਮਨ ਕਾਮ, ਕ੍ਰੋਧ, ਮੋਹ ਆਦਿ ਮਰ ਗਏ ਹਨ ਤੇ ਸੁਖ ਪਾਇਆ ਹੈ । ਕਈ ਸਲਾਹਾਂ ਕੀਤੀਆਂ ਪਰ ਸਭ ਕੁਝ ਛਡ ਕੇ ਇਕ ਪ੍ਰਭੂ ਨੂੰ ਹੀ ਧਿਆਇਆ ਹੈ ਜੋ ਆਪ ਹੀ ਮੇਰੀ ਰਖਿਆ ਕਰੇਗਾ । ਹੁਣ ਮੇਰਾ ਤੂੰ ਹੀ ਇਕ ਆਸਰਾ ਹੈਂ । ਹੇ ਪ੍ਰਭੂ ! ਤੇਰੀ ਵਡਿਆਈ ਬਿਆਨ ਨਹੀਂ ਕੀਤੀ ਜਾਂਦੀ ਭਾਵੇਂ ਦਾਸਾਂ ਦੀ, ਜੋ ਤੇਰੀ ਸ਼ਰਨ ਆਏ, ਤੂੰ ਰਖਿਆ ਕਰਦਾ ਹੈ ॥੪॥੫॥

**ਆਸਾ ਮਹਲਾ ੫ ॥ (ਪੰਨਾ ੩੭੨)**

**ਸਾਹ ਵਾਪਾਰੀ ਦੁਆਰੈ ਆਏ ॥**

**ਵਖਰੁ ਕਾਢਹੁ ਸਉਦਾ ਕਰਾਏ ॥੧॥ਰਹਾਉ॥**

ਹੇ ਵਾਹਿਗੁਰੂ ! (ਸ਼ਾਹੂਕਾਰ ਗੁਰੂ) ! ਸਿਖ ਵਪਾਰੀ ਆਪ ਦੇ ਬੂਹੇ ਉਤੇ ਆਏ ਹਨ । ਸੋ ਤੁਸੀਂ ਨਾਮ ਦਾ ਸੌਦਾ ਕੱਢੋ, ਅਸੀਂ ਸੌਦਾ ਕਰਨ ਆਏ ਹਾਂ । ਮਨੁੱਖ ਚੁਰਾਸੀ ਲੱਖ ਜੂਨਾਂ ਨੂੰ ਲੰਘ ਕੇ ਸੌਦਾ ਕਰਨ ਆਇਆ ਹੈ ਤੇ ਨਾਮ ਰਤਨ ਦੇਖ ਕੇ ਮਨ ਨੂੰ ਪਸੰਦ ਆ ਗਿਆ ਹੈ । ਜਦੋਂ ਗੁਰੂ ਵਕੀਲ ਮਿਲਿਆ ਤਾਂ ਨਾਮ ਦਾ ਸੌਦਾ ਮਿਲਿਆ ਜੋ ਮੈਂ ਘਰ ਲੈ ਆਂਦਾ । ਪਰ ਇਹ ਸੌਦਾ ਕੋਈ ਵਿਰਲਾ ਗੁਰਮੁਖ ਪਾਂਦਾ ਹੈ ॥੪॥੬॥

**ਆਸਾ ਮਹਲਾ ੫ ॥ (ਪੰਨਾ ੩੭੨)**

**ਸੁਨਿਬੋ ਸਖੀ ਕੰਤਿ ਹਮਾਰੋ ਕੀਅਲੋ ਖਸਮਾਨਾ ॥**

**ਕਰੁ ਮਸਤਕਿ ਧਾਰਿ ਰਾਖਿਓ ਕਰਿ ਅਪੁਨਾ ਕਿਆ ਜਾਨੈ ਇਹੁ ਲੋਕੁ ਅਜਾਨਾ ॥੧॥ਰਹਾਉ॥**

ਹੇ ਸਖੀ ਸਹੇਲੀ ਸੁਣ ! ਮੇਰੇ ਮਾਲਕ ਨੇ ਮੇਰਾ ਪੱਖ ਕੀਤਾ ਹੈ, ਤੇ ਮਥੇ ਉਤੇ ਹੱਥ ਧਰ ਕੇ ਮੈਨੂੰ ਆਪਣਾ ਬਣਾ ਰਖਿਆ ਹੈ, ਪ੍ਰੰਤੂ ਇਹ ਬੇਸਮਝ ਲੋਕ ਕੀ ਜਾਣਦੇ ਹਨ? (ਨਹੀਂ ਜਾਣਦੇ) ।

ਮਾਲਕ ਨੇ ਮੇਰੇ ਗੁਣ ਅਉਗਣ ਨਹੀਂ ਦੇਖੇ ਸਗੋਂ ਮੇਰੀ ਬਾਂਹ ਪਕੜ ਕੇ ਮੈਨੂੰ ਸੇਜ ਉਤੇ ਲੈ ਆਂਦਾ ਹੈ । ਹੁਣ ਪ੍ਰਭੂ-ਪਤੀ ਦੇ ਮਿਲਣ ਨਾਲ ਸਾਰੇ ਦੁਖ ਨਾਸ ਹੋ ਗਏ ਹਨ । ਹੁਣ ਦੁਸ਼ਟਾਂ (ਕਾਮਾਦਿਕ) ਦੀ ਖ਼ੁਸ਼ਾਮਦ ਦੂਰ ਹੋ ਗਈ ਹੈ । ਨੌ ਨਿਧੀ ਰੂਪ ਨਾਮ ਨੂੰ ਹਿਰਦੇ ਵਿਚ ਪਾ ਕੇ ਅਸੀਂ ਰਜ ਗਏ ਹਾਂ । ਜਦੋਂ ਪਿਆਰੇ ਪਤੀ ਨੇ ਮੈਨੂੰ ਗੁਣ ਵਾਲੀ ਕਰ ਦਿਤਾ ਤਾਂ ਮੈਂ ਸਫਲ ਹੋ ਗਈ ॥੪॥੭॥

**ਆਸਾ ਮਹਲਾ ੫ ॥ (ਪੰਨਾ ੩੭੨)**

**ਐਸੇ ਬ੍ਰਾਹਮਣ ਡੂਬੇ ਭਾਈ ॥**

**ਨਿਰਾ ਪਰਾਧ ਚਿਤਰਵਹਿ ਬੁਰਿਆਈ ॥੧॥ਰਹਾਉ॥**

ਹੇ ਭਾਈ ! ਜਿਹੜੇ ਬ੍ਰਾਹਮਣੇ ਦਾਨ ਲੈ ਕੇ ਪੂਜਾ ਕਰਦੇ ਹਨ, ਐਸੇ ਬ੍ਰਾਹਮਣ ਡੁਬ ਗਏ, ਜਿਹੜੇ ਅਪਰਾਧ ਤੋਂ ਬਿਨਾਂ ਹੀ ਪਰਾਈ ਬੁਰਾਈ ਚਾਹੁੰਦੇ ਹਨ । ਮਾਇਆ ਦੇ ਲੁਟੇ ਹੋਏ ਪ੍ਰਮੇਸ਼ਰ ਨੂੰ ਨਹੀਂ ਯਾਦ ਕਰਦੇ ਭਾਵੇਂ ਦੂਜਿਆਂ ਨੂੰ ਉਪਦੇਸ਼ ਕਰਦੇ ਹਨ ਸੋ ਉਹ ਸੁਖ ਨਹੀਂ ਪਾਂਦੇ । ਜੇ ਚੰਗੇ ਭਾਗ ਹੋਣ ਤਾਂ ਹੰਕਾਰ ਨੂੰ ਛੱਡ ਕੇ ਗੁਰਾਂ ਦੀ ਚਰਨੀ ਲਗਣਾ ਚਾਹੀਦਾ ਹੈ ॥੪॥੮॥

**ਆਸਾ ਮਹਲਾ ੫ ॥ (ਪੰਨਾ ੩੭੩)**

**ਤਪਤਿ ਬੁਝੀ ਗੁਰ ਸਬਦੀ ਮਾਇ ॥**

**ਬਿਨਸਿ ਗਇਓ ਤਾਪ ਸਭ ਸਹਸਾ ਗੁਰੁ ਸੀਤਲੁ ਮਿਲਿਆ ਸਹਜਿ ਸੁਭਾਇ ॥੧॥ਰਹਾਉ॥**

ਗੁਰਾਂ ਦੇ ਉਪਦੇਸ਼ ਕਰਕੇ ਮਾਇਆ ਦੀ ਤਪਤ ਮੇਰੇ ਮਨ ਤੋਂ ਦੂਰ ਹੋ ਗਈ ਹੈ । ਜਦੋਂ ਸ਼ਾਂਤੀ-ਸਰੂਪ ਸਤਗੁਰੂ ਮਿਲਿਆ ਤਾਂ ਜਿਤਨਾ ਸੰਸਾ ਤੇ ਸੰਤਾਪ ਸੀ ਉਹ ਬਿਨਾਂ ਜਤਨ ਦੂਰ ਹੋ ਗਿਆ ਹੈ । ਸਤਸੰਗਤ ਵਿਚ ਮਿਲਣ ਕਰਕੇ ਮਨ ਵਿਚ ਅਨੰਦ ਆਇਆ ਹੈ, ਕਿਉਂਕਿ ਸੰਤਾਂ ਦੇ ਦਰਸ਼ਨ ਕਰਕੇ ਅਸੀਂ ਰਜ ਗਏ ਹਾਂ । ਹਰੀ ਦੇ ਗੁਣ ਗਾਇਨ ਕਰਨ ਨਾਲ ਹੁਣ ਕਾਲ ਨਹੀਂ ਖਾਏਗਾ । ਹੇ ਪ੍ਰਭੂ ! ਮੈਂ ਤਾਂ ਤੇਰਾ ਨਾਮ ਜਪ ਕੇ ਤੇ ਸਹਾਇਤਾ ਪਾ ਕੇ ਜੀਂਵਦਾ ਹਾਂ ॥੪॥੯॥

**ਆਸਾ ਮਹਲਾ ੫ ॥ (ਪੰਨਾ ੩੭੩)**

**ਅਰੜਾਵੈ ਬਿਲ ਲਾਵੈ ਨਿੰਦਕੁ ॥**

**ਪਾਰਬ੍ਰਹਮ ਪਰਮੇਸਰੁ ਬਿਸਰਿਆ ਅਪਣਾ ਕੀਤਾ ਪਾਵੈ ਨਿੰਦਕੁ ॥੧॥ਰਹਾਉ॥**

ਨਿੰਦਕ ਨਿੰਦਾ ਕਰਦਿਆਂ ਉਚੀ ਉਚੀ ਬੋਲਦਾ ਰਹਿੰਦਾ ਹੈ । ਜਿਸ ਨਿੰਦਕ ਨੂੰ ਪ੍ਰਮੇਸ਼ਰ ਭੁਲਿਆ ਹੋਇਆ

ਹੈ ਉਹ ਸਦਾ ਆਪਣਾ ਕੀਤਾ, ਨਿੰਦਿਆ ਦਾ ਫਲ, ਪਾਂਦਾ ਹੈ ਤੇ ਰੋਂਦਾ ਹੈ। ਉਹ ਪਾਪਾਂ ਰੂਪ ਭਾਰ ਸਿਰ ਤੇ ਚੁੱਕਦਾ ਹੈ। ਭਗਤ ਜਨਾਂ ਨੂੰ ਤਾਂ ਸਦਾ ਅਨੰਦ ਹੀ ਹੈ। ਉਹ ਹਰੀ ਦਾ ਕੀਰਤਨ ਗਾ ਕੇ ਅਨੰਦ ਮਾਣਦੇ ਹਨ ॥੨॥੧੦॥

**ਆਸਾ ਮਹਲਾ ੫ ॥ (ਪੰਨਾ ੩੭੩)**

**ਮਾਈ ਕਹਾ ਕਰਉ ਇਹੁ ਮਨੁ ਨ ਧੀਰੈ ॥**

**ਪ੍ਰਿਅ ਪ੍ਰੀਤਮ ਬੈਰਾਗੁ ਹਿਰੈ ॥੧॥ਰਹਾਉ॥**

ਹੇ ਮਾਂ ! ਇਹ ਮਨ ਧੀਰਜ ਨਹੀਂ ਕਰਦਾ ਮੈਂ ਕੀ ਕਰਾਂ? ਪਿਆਰੇ ਪ੍ਰੀਤਮ ਦੇ ਵਿਛੋੜੇ ਦਾ ਜੋ ਵੈਰਾਗ ਲਗਾ ਹੈ ਉਹ ਮੇਰੇ ਮਨ ਦੇ ਸੁਖ ਨੂੰ ਅਸ਼ਾਂਤ (ਦੂਰ) ਕਰ ਦਿੰਦਾ ਹੈ। ਮੈਂ ਪ੍ਰਭੂ-ਪਤੀ ਨੂੰ ਦੇਖ ਕੇ ਜੀਵੰਦੀ ਹਾਂ, ਸੋ ਹੋਰ ਉਪਾਵ, ਸੀਗਾਰ, ਸੁਗੰਧੀਆਂ ਲਾਵਣੀਆਂ ਆਦਿ ਕਿਸੇ ਕੰਮ ਨਹੀਂ ਆਵਣਗੇ। ਕਪੜੇ ਗਹਿਣੇ, ਇਜ਼ਤ ਮਾਨ, ਸੁੰਦਰ ਘਰ, ਕਿਸੇ ਵੀ ਲੇਖੇ ਨਹੀਂ ਹਨ। ਭਾਵੇਂ ਸਾਰੇ ਸੁਖ ਵੀ ਮਿਲ ਜਾਣ, ਤਾਂ ਵੀ ਪਿਆਰੇ-ਪਤੀ ਬਿਨਾਂ ਕਿਸੇ ਕੰਮ ਨਹੀਂ। ਫਿਰ ਸੁਣਿਆ ਕਿ ਸਾਧ ਸੰਗਤ ਬਿਨਾਂ ਕੋਈ ਨਹੀਂ ਤਰਦਾ, ਜਿਸ ਦੇ ਚੰਗੇ ਭਾਗ ਹਨ ਉਹ ਗੁਰਾਂ ਨਾਲ ਮਿਲ ਕੇ ਮਾਲਕ ਦਾ ਮੇਲ ਪਾ ਸਕਦਾ ਹੈ ॥੪॥੧੧॥

**ਆਸਾ ਮਹਲਾ ੫ ਪੰਚ ਪਦੇ ੩ ॥ (ਪੰਨਾ ੩੭੪)**

**ਸੋਹਨੀ ਸਰੂਪਿ ਸੁਜਾਨਿ ਬਿਚਖਨਿ ਅਤਿ ਗਰਬੈ ਮੋਹਿ ਫਾਕੀ ਤੂੰ ॥੧॥ਰਹਾਉ॥**

- - - - - - - - - - - - - - - - - - - - - - - - - - - - - - - - - - -

**ਸਭਿ ਰੂਪ ਸਭਿ ਸੁਖ ਬਨੇ ਸੁਹਾਗਨਿ ਅਤਿ ਸੁੰਦਰਿ ਬਿਚਖਨਿ ਤੂੰ ॥੧॥ਰਹਾਉ ਦੂਜਾ॥੧੨॥**

ਹੇ ਇਨਸਾਨ ! ਤੈਨੂੰ ਪ੍ਰਭੂ ਨੇ ਚੰਗਾ ਮਨੁਖਾ ਜਨਮ ਬਖ਼ਸ਼ਿਆ ਹੈ ਤੇ ਸਭ ਥਾਂ ਤੇਰਾ ਆਦਰ ਹੁੰਦਾ ਹੈ ਪਰ ਹੰਕਾਰ ਨੇ ਤੈਨੂੰ ਵਿਗਾੜ ਦਿੱਤਾ ਹੈ। ਸੋਹਣੀ ਸਰੂਪ ਵਾਲੀ ਜੀਵ ਇਸਤ੍ਰੀ ਤੇ ਸੁੰਦਰ ਨੇਤ੍ਰਾਂ ਵਾਲੀ ਹੈਂ ਪਰ ਮੋਹ ਤੇ ਹੰਕਾਰ ਵਿਚ ਤੂੰ ਫਸੀ ਹੋਈ ਹੈਂ। ਲੋਭ ਰੂਪ ਕੁਤਾ ਅੰਦਰ ਹੋਣ ਕਰਕੇ ਤੇਰੀ ਪੂਜਾ ਤਿਲਕ ਇਸ਼ਨਾਨ ਸਭ ਨਿਸਫਲ ਹੈ। ਕਪੜੇ ਆਦਿ ਵੀ ਚੰਗੇ ਹਨ ਪਰ ਕ੍ਰੋਧ ਚੰਡਾਲ ਤੇਰੇ ਨਾਲ ਹੈ। ਇਸ ਧਰਤੀ ਉਪਰ ਤੇਰੀ ਹੀ ਸਰਦਾਰੀ ਹੈ। ਜਦ ਗੁਰਾਂ ਦੀ ਕਿਰਪਾ ਹੋਈ ਤਾਂ ਸਾਧ ਸੰਗਤ ਨਾਲ ਮਿਲਕੇ ਇਹ ਜੀਵਨ ਸਫਲ ਹੋ ਗਿਆ। ਸਾਰੇ ਸੁਖ, ਰੂਪ ਅਤੇ ਸੁੰਦਰਤਾ ਚੁਤਰਾਈ ਆਦਿ ਗੁਣ ਇਕ ਸੁਹਾਗਣ ਨੂੰ ਮਿਲੇ ਹਨ, ਜਿਸ ਨੇ ਪ੍ਰਭੂ-ਪਤੀ ਦਾ ਪਿਆਰ ਪਾਇਆ ਹੈ ॥੧॥ਰਹਾਉ ਦੂਜਾ॥੧੨॥

**ਆਸਾ ਮਹਲਾ ੫ ਇਕਤੁਕੇ ੨॥ (ਪੰਨਾ ੩੭੪)**

**ਜੀਵਤ ਮੁਏ ਮੁਏ ਸੇ ਜੀਵੇ ॥**

**ਹਰਿ ਹਰਿ ਨਾਮੁ ਅਵਖਧੁ ਮੁਖਿ ਪਾਇਆ ਗੁਰਸਬਦੀ ਰਸੁ ਅੰਮ੍ਰਿਤੁ ਪੀਵੇ ॥੧॥ਰਹਾਉ॥**

ਜਿਹੜੇ ਮਨੁੱਖ ਵਿਸ਼ਿਆਂ ਵਿਕਾਰਾਂ ਵਿਚ ਜੀਵਨ ਬਤੀਤ ਕਰਦੇ ਹਨ ਉਨ੍ਹਾਂ ਨੂੰ ਮੋਇਆ ਹੋਇਆ ਸਮਝੋ ਤੇ ਜੋ ਇਨ੍ਹਾਂ ਵਿਕਾਰਾਂ ਤੇ ਹਉਮੈਂ ਨੂੰ ਮਾਰ ਕੇ ਜੀਵਨ ਬਤੀਤ ਕਰਦੇ ਹਨ ਉਹ ਅਸਲ ਵਿਚ ਜੀਂਵਦੇ ਹਨ। ਕਿਉਂਕਿ ਉਨ੍ਹਾਂ ਨੇ ਗੁਰ ਉਪਦੇਸ਼ ਦੁਆਰਾ ਹਰਿ ਨਾਮ ਜਪਣ ਵਾਲੀ ਦਵਾਈ ਲਈ ਹੈ ਤੇ ਮੁੜ ਮੁੜ ਨਾਮ ਅੰਮ੍ਰਿਤ ਨੂੰ ਪੀਂਦੇ

ਹਨ । ਜਿਨ੍ਹਾਂ ਨੇ ਗੁਰ ਸ਼ਬਦ ਕਮਾਇਆ ਹੈ ਉਹ ਅਸਥਿਰ ਹੋ ਗਏ ਹਨ ਤੇ ਗੁਰੂ ਨੂੰ ਮਿਲਕੇ ਨਿਹਾਲ ਹੋ ਗਏ ਹਨ ॥੫॥੧੩॥

**ਆਸਾ ਮਹਲਾ ੫ ॥ (ਪੰਨਾ ੩੭੪)**

**ਮੂਲੁ ਸਮਾਲਹੁ ਅਚੇਤ ਗਵਾਰਾ ਇਤਨੇ ਕਉ ਤੁਮ ਕਿਆ ਗਰਬੇ ॥੧॥ਰਹਾਉ॥**

ਹੇ ਮੂਰਖ ਮਨੁੱਖ ! ਇਹ ਦੇਹ ਪੰਜਾਂ ਤਤਾਂ ਨਾਲ ਬਣਾਈ ਗਈ ਹੈ ਪਰ ਇਕ ਦਿਨ ਮਿਟੀ ਹੋ ਜਾਵੇਗੀ । ਤੂੰ ਕਿਉਂ ਹੰਕਾਰ ਕਰਦਾ ਹੈਂ ਤੇ ਆਪਣੇ ਮੁੱਢ ਵਾਹਿਗੁਰੂ ਨੂੰ ਯਾਦ ਕਰ । (ਇਹ ਦੇਹ ਤਾਂ ਗੰਧ ਤੋਂ ਬਣੀ ਹੈ) । ਇਤਨੇ ਮਾਲ ਧਨ ਪਾ ਕੇ ਤੂੰ ਕਿਉਂ ਹੰਕਾਰ ਕਰਦਾ ਹੈ?॥

ਵਿਸ਼ਟਾ, ਹੱਡੀਆਂ, ਲਹੂ ਆਦਿ ਸਾਰੇ ਗੰਦੇ ਮਾਲ ਚੰਮ ਵਿਚ ਲਪੇਟੇ ਹੋਏ ਹਨ । ਇਸ ਮੈਲੀ ਦੇਹ ਤੇ ਕਾਹਦਾ ਹੰਕਾਰ? ਜੇ ਤੂੰ ਆਤਮਕ ਵਸਤੂ ਨੂੰ ਸਮਝੇਂ ਤਾਂ ਪਵਿਤ੍ਰ ਹੋ ਜਾਵੇਂ । ਉਸ ਗੁਰੂ ਤੋਂ ਕੁਰਬਾਨ ਹਾਂ ਜਿਸ ਦੀ ਕਿਰਪਾ ਨਾਲ ਪ੍ਰਭੂ ਨੂੰ ਮਿਲ ਲਿਆ ਹੈ ॥੫॥੧੪॥

**ਆਸਾ ਮਹਲਾ ੫ ਇਕਤੁਕੇ ਚਉਪਦੇ । (ਪੰਨਾ ੩੭੪)**

**ਇਕੁ ਪਲੁ ਦਿਨਸੁ ਮੋਕਉ ਕਬਹੁ ਨ ਬਿਹਾਵੈ ॥**

**ਦਰਸਨ ਕੀ ਮਨਿ ਆਸ ਘਨੇਰੀ ਕੋਈ ਐਸਾ ਸੰਤੁ ਮੋਕਉ ਪਿਰਹਿ ਮਿਲਾਵੈ ॥੧॥ਰਹਾਉ॥**

ਜੇ ਇਕ ਘੜੀ ਵੀ ਪਿਆਰੇ ਪ੍ਰੀਤਮ ਨਾਲ ਨਾਂ ਮਿਲਾਂ ਤਾਂ ਮਨ ਟਿਕਦਾ ਨਹੀਂ ਤੇ ਲਗਦਾ ਹੈ ਬਹੁਤ ਦਿਨਾਂ ਤੋਂ ਮੇਲ ਨਹੀਂ ਹੋਇਆ । ਇਕ ਪਲ ਵੀ ਵਿਛੋੜੇ ਦਾ ਬੀਤਣ ਵਿਚ ਨਹੀਂ ਆਂਵਦਾ । ਕਿਉਂਕਿ ਹਿਰਦੇ ਵਿਚ ਪਿਆਰੇ ਦੇ ਦਰਸਨਾਂ ਦੀ ਬਹੁਤ ਆਸਾ ਲਗੀ ਹੋਈ ਹੈ । ਕੋਈ ਐਸਾ ਸੰਤ ਹੈ ਜੋ ਮੈਨੂੰ ਪਿਆਰੇ ਪ੍ਰੀਤਮ ਦੇ ਨਾਲ ਮਿਲਾ ਦੇਵੇ ? ਪੰਜਾਂ ਦੂਤਾਂ ਨੇ (ਕਾਮਾਦਿਕ) ਪਿਆਰੇ ਪਤੀ ਤੋਂ ਵਿਛੋੜਿਆ ਹੈ । ਜਦ ਗੁਰਾਂ ਨੇ ਕਿਰਪਾ ਕਰਕੇ ਪ੍ਰਮੇਸ਼ਰ ਦੇ ਦਰਸਨ ਕਰਵਾਏ ਤਾਂ ਆਤਮਕ ਸੁਖ ਤੇ ਅਨੰਦ ਦੀ ਪ੍ਰਾਪਤੀ ਹੋ ਗਈ ॥੪॥੧੫॥

**ਆਸਾ ਮਹਲਾ ੫ ॥ (ਪੰਨਾ ੩੭੫)**

**ਹਰਿ ਮੇਰਾ ਸਾਥੀ ਸੰਗਿ ਸਖਾਈ ॥**

**ਦੁਖਿ ਸੁਖਿ ਸਿਮਰੀ ਤਹ ਮਉਜੂਦੁ ਜਮੁ ਬਪੁਰਾ ਮੋਕਉ ਕਹਾ ਡਰਾਈ ॥੧॥ਰਹਾਉ॥**

ਮੁਖੋਂ ਹਰੀ ਦਾ ਨਾਮ ਲੈਣਾ ਹੀ ਅਸਲੀ ਸੇਵਾ ਹੈ । ਪ੍ਰਮੇਸ਼ਰ ਹੀ ਮੇਰਾ ਸੰਗੀ ਸਾਥੀ ਹੈ ਜੋ ਸਦਾ ਹੀ ਨਾਲ ਰਹਿ ਕੇ ਸਹਾਇਤਾ ਕਰਦਾ ਹੈ । ਦੁਖ ਸੁਖ ਵਿਚ ਜਿਥੇ ਕਿਧਰੇ ਵੀ ਉਸ ਮਾਲਕ ਨੂੰ ਯਾਦ ਕਰੀਏ ਉਹ ਪ੍ਰਗਟ ਹੁੰਦਾ ਹੈ ਸੋ ਜਮ ਵਿਚਾਰਾ (ਮੌਤ) ਮੈਨੂੰ ਕੀ ਡਰਾ ਸਕਦਾ ਹੈ? ਮੈਨੂੰ ਹਰੀ ਦਾ ਹੀ ਆਸਰਾ ਹੈ ਜੋ ਮੇਰੀ ਰਾਸ ਪੂੰਜੀ ਹੈ, ਪਰ ਗੁਰੂ ਦੀ ਕਿਰਪਾ ਨਾਲ ਹੀ ਇਹ (ਅਕਲ) ਸਮਝ ਆਂਵਦੀ ਹੈ ਤੇ ਐਸਾ ਮਨੁੱਖ ਫਿਰ ਵਾਹਿਗੁਰੂ ਨਾਲ ਮਿਲ ਜਾਂਦਾ ਹੈ ॥੪॥੧੬॥

## ਅੰਮ੍ਰਿਤ ਬੂੰਦ ਸੁਹਾਵਣੀ

**ਆਸਾ ਮਹਲਾ ੫ ॥ (ਪੰਨਾ ੩੭੫)**

**ਮਨ ਕਿਉ ਬੈਰਾਗੁ ਕਰਹਿਗਾ ਸਤਿਗੁਰੁ ਮੇਰਾ ਪੂਰਾ ॥**

**ਮਨਸਾ ਕਾ ਦਾਤਾ ਸਭ ਸੁਖ ਨਿਧਾਨੁ ਅੰਮ੍ਰਿਤਸਰ ਸਦ ਹੀ ਭਰਪੂਰਾ ॥੧॥ਰਹਾਉ॥**

ਜਦ ਮਾਲਕ ਪ੍ਰਸੰਨ ਹੋਵੇ ਤਾਂ ਗੁਰਾਂ ਦੀ ਸੇਵਾ ਵਿਚ ਲਾਉਂਦਾ ਹੈ । ਹੇ ਮਨ ! ਜੇ ਮੇਰਾ ਪੂਰਾ ਸਤਗੁਰੂ ਮੇਰੇ ਵਲ ਹੈ ਤਾਂ ਕਿਉਂ ਉਦਾਸ ਹੁੰਦਾ ਹੈ ? ਜਿਹੜਾ ਸਦਾ ਅੰਮ੍ਰਿਤ ਦਾ ਤਾਲ ਭਰਿਆ ਹੋਇਆ ਹੈ, ਜੋ ਸੁਖਾਂ ਦਾ ਦਾਤਾ ਤੇ ਖ਼ਜ਼ਾਨਾ ਹੈ, ਮਨ ਭਾਂਵਦੀਆਂ ਵਾਸ਼ਨਾਂ ਪੂਰੀਆਂ ਕਰਨ ਵਾਲਾ ਹੈ, ਉਸ ਗੁਰੂ ਤੋਂ ਸਭ ਕੁਝ ਮਿਲ ਜਾਵੇਗਾ । ਜਦ ਹਿਰਦੇ ਵਿਚ ਗੁਰਾਂ ਦੇ ਚਰਨ ਕਮਲ ਵਸਾਏ ਤਾਂ ਗੁਰਾਂ ਦੀ ਜੋਤ ਅੰਦਰ ਪ੍ਰਗਟ ਹੋ ਗਈ । ਫਿਰ ਗੁਰੂ ਦੇ ਪ੍ਰਸੰਨ ਹੋਣ ਤੇ ਪ੍ਰਮੇਸ਼ਰ ਮਿਲ ਪਿਆ ਤੇ ਸਹਜ ਸੁਭਾਇ ਜੀਵਨ ਸੁਖਾਂ ਵਿਚ ਬੀਤਿਆ ॥੪॥੧੭॥

**ਆਸਾ ਮਹਲਾ ੫ ॥ (ਪੰਨਾ ੩੭੫)**

**ਐਸਾ ਹਰਿ ਧਨੁ ਸੰਚੀਐ ਭਾਈ ॥**

**ਭਾਹਿ ਨ ਜਾਲੈ ਜਲਿ ਨਹੀ ਡੂਬੈ ਸੰਗੁ ਛੋਡਿ ਕਰਿ ਕਤਹੁ ਨ ਜਾਈ ॥੧॥ਰਹਾਉ॥**

ਜਦੋਂ ਸਤਗੁਰਾਂ ਨਾਲ ਮਿਲ ਕੇ ਪੂਰੇ ਪ੍ਰਭੂ ਦਾ ਨਾਮ ਧਨ ਪਾਇਆ ਤਾਂ ਸੁਖੀ ਹੋ ਗਏ ਤੇ ਹੇ ਭਾਈ ! ਐਸਾ ਹਰੀ ਧਨ ਹੀ ਇਕਠਾ ਕਰੀਏ । ਜਿਸ ਧਨ ਨੂੰ ਅਗ ਸਾੜ ਨਹੀਂ ਸਕਦੀ, ਪਾਣੀ ਡੋਬ ਨਹੀਂ ਸਕਦਾ, ਅਤੇ ਇਹ ਧਨ ਸਾਥ ਛਡ ਕੇ ਨਹੀਂ ਜਾਂਦਾ ਹੈ । ਉਹ ਸਚਾ ਸ਼ਾਹੂਕਾਰ ਹੈ ਜੋ ਐਸਾ ਧਨ ਇਕਠਾ ਕਰਦਾ ਹੈ । ਪਰ ਇਹ ਧਨ ਉਹ ਹੀ ਪਾਂਦੇ ਹਨ ਜਿਨ੍ਹਾਂ ਦੇ ਭਾਗ ਚੰਗੇ ਹੋਣ, ਫਿਰ ਅੰਤ ਵੇਲੇ ਇਹ ਹੀ ਗਹਿਣਾ ਹੈ ਜੋ ਆਸਰਾ ਦੇਣ ਵਾਲਾ ਹੈ ॥੪॥੧੮॥

**ਆਸਾ ਮਹਲਾ ੫ ॥ (ਪੰਨਾ ੩੭੬)**

**ਜੋ ਜਨਮੈ ਸੋ ਜਾਨਹੁ ਮੂਆ ॥**

**ਗੋਵਿੰਦ ਭਗਤੁ ਅਸਥਿਰੁ ਹੈ ਥੀਆ ॥੧॥ਰਹਾਉ॥**

ਜਿਵੇਂ ਕਿਰਸਾਨ ਫਸਲ ਬੀਜ ਕੇ ਕਟਦਾ ਹੈ ਇਸੇ ਤਰ੍ਹਾਂ ਮਾਲਕ ਪ੍ਰਾਣਾਂ ਨੂੰ ਕਢ ਲੈਂਦਾ ਹੈ । ਜੋ ਇਨਸਾਨ ਜੰਮਦਾ ਹੈ ਸੰਸਾਰ ਵਿਚ, ਸਮਝੋ ਕਿ ਉਹ ਇਕ ਦਿਨ ਜ਼ਰੂਰ ਮਰ ਜਾਏਗਾ । ਪ੍ਰਮੇਸ਼ਰ ਦਾ ਭਗਤ ਸਦਾ ਹੀ ਕਾਇਮ ਰਹਿੰਦਾ ਹੈ । ਜਿਵੇਂ ਦਿਨ ਦੇ ਮਗਰੋਂ ਰਾਤ ਆਂਵਦੀ ਹੈ ਤੇ ਰਾਤ ਤੋਂ ਬ੍ਹਾਦ ਸਵੇਰਾ, ਇਸੇ ਤਰ੍ਹਾਂ ਜੀਵਨ ਮਗਰੋਂ ਮੌਤ ਆਂਵਦੀ ਹੈ । ਕੋਈ ਵਿਰਲਾ ਮਨੁੱਖ ਮਾਇਆ ਮੋਹ ਦੀ ਨੀਂਦ ਤੋਂ ਜਾਗਦਾ ਹੈ । ਜੇ ਅਸੀਂ ਪ੍ਰਭੂ ਦਾ ਜਸ ਗਾਵੀਏ ਤਾਂ ਮੁਖ ਦਰਗਾਹ ਵਿਚ ਉਜਲਾ ਹੁੰਦਾ ਹੈ ॥੪॥੧੯॥

**ਆਸਾ ਮਹਲਾ ੫ ॥ (ਪੰਨਾ ੩੭੬)**

**ਤੂੰ ਮੇਰੋ ਪਿਆਰੋ ਤਾ ਕੈਸੀ ਭੂਖਾ ॥**

**ਤੂੰ ਮਨਿ ਵਸਿਆ ਲਗੈ ਨ ਦੂਖਾ ॥ ੧॥ਰਹਾਉ॥**

ਹੇ ਪ੍ਰਭੂ ! ਤੇਰੇ ਪਾਸ ਨੌ ਨਿਧੀਆਂ ਦੇ ਖਜ਼ਾਨੇ ਹਨ ਤੇ ਸਾਡੀਆਂ ਲੋੜਾਂ ਪੂਰੀਆਂ ਕਰਦਾ ਹੈ । ਜਦੋਂ ਤੂੰ

ਮੇਰਾ ਪਿਆਰਾ ਮਿਤ੍ਰ ਹੈਂ ਤਾਂ ਸਾਨੂੰ ਕਿਸ ਤਰ੍ਹਾਂ ਦੀ ਭੁਖ ਹੈ। ਜੇ ਤੂੰ ਮੇਰੇ ਮਨ ਵਿਚ ਵਸ ਜਾਵੇਂ ਤਾਂ ਕੋਈ ਦੁਖ ਨਹੀਂ ਲਗਦਾ। ਤੇਰਾ ਹੁਕਮ ਸਚਾ ਹੈ ਤੇ ਜੋ ਤੂੰ ਕਰਦਾ ਹੈਂ ਸਾਨੂੰ ਪਰਵਾਨ ਹੁੰਦਾ ਹੈ। ਜੇ ਤੇਰਾ ਹੁਕਮ ਹੋਵੇ ਤਾਂ ਅਸੀਂ ਤੇਰਾ ਜਸ ਗਾਂਵਦੇ ਹਾਂ। ਹੇ ਸਚੇ ਮਾਲਕ ! ਜਦ ਚਾਹੇਂ ਤਾਂ ਅਸੀਂ ਤੇਰੀ ਸੇਵਾ ਵਿਚ ਲਗ ਸਕਦੇ ਹਾਂ ॥੪॥੨੦॥

**ਆਸਾ ਮਹਲਾ ੫ ॥ (ਪੰਨਾ ੩੭੬)**

**ਕਰੈ ਨ ਝੁਰੈ ਨਾ ਮਨੁ ਰੋਵਨਹਾਰਾ ॥**

**ਅਵਿਨਾਸੀ ਅਵਿਗਤੁ ਅਗੋਚਰੁ ਸਦਾ ਸਲਾਮਤਿ ਖਸਮੁ ਹਮਾਰਾ ॥੧॥ਰਹਾਉ॥**

ਹੇ ਭਾਈ ! ਜੋ ਪ੍ਰਮਾਤਮਾ ਜੀਵ ਦੇ ਨੇੜੇ ਸਦਾ ਸਹਾਈ ਹੈ। ਮਨ ਕਰਕੇ ਝੂਰਨਾ ਤੇ ਕੁੜ੍ਹਨਾ ਨਹੀਂ ਚਾਹੀਦਾ ਅਤੇ ਜੋ ਮਨ ਰੋਵਣ ਵਾਲਾ ਸੀ। ਉਹ ਹੁਣ ਨਹੀਂ ਹੈ ਕਿਉਂਕਿ ਸਾਡਾ ਅਬਿਨਾਸ਼ੀ ਮਾਲਕ ਜੋ ਸਾਡੀ ਸਮਝ ਤੋਂ ਪਰੇ ਹੈ, ਉਹ ਸਦਾ ਸਾਡੀ ਰਖਿਆ ਕਰਦਾ ਹੈ। ਜਿਸ ਦਾ ਰਖਵਾਲਾ ਉਹ ਮਾਲਕ ਹੈ ਉਸਨੂੰ ਕੀ ਝੋਰਾ ਹੈ। ਮੈਂ ਗੁਰੂ ਦੀ ਕਿਰਪਾ ਨਾਲ ਤੈਨੂੰ ਵਾਹੁ ਵਾਹੁ ਕਰਕੇ ਆਖਦਾ ਹਾਂ ॥੪॥੨੧॥

**ਆਸਾ ਮਹਲਾ੫ ॥ (ਪੰਨਾ ੩੭੬)**

**ਸੁਨੀ ਨ ਜਾਈ ਸਚੁ ਅੰਮ੍ਰਿਤ ਕਾਥਾ ॥**

**ਰਾਰਿ ਕਰਤ ਝੂਠੀ ਲਗਿ ਗਾਥਾ ॥੧॥ਰਹਾਉ॥**

ਇਹ ਮਨੁੱਖ ਪ੍ਰਮੇਸ਼ਰ ਦੇ ਰਸ ਨੂੰ ਛੱਡ ਕੇ ਹੋਛਿਆਂ ਵਿਸ਼ਿਆਂ ਵਿਚ ਮਸਤ ਹੈ। ਇਸ ਪਾਸੋਂ ਸਚੀ ਅੰਮ੍ਰਿਤ ਰੂਪ ਪ੍ਰਮੇਸ਼ਰ ਦੀ ਕਥਾ ਸੁਣੀ ਨਹੀਂ ਜਾਂਦੀ। ਇਹ ਮਨੁੱਖ ਝੂਠੀਆਂ ਕਹਾਣੀਆਂ ਵਿਚ ਲਗ ਕੇ ਲੜਾਈਆਂ ਝਗੜੇ ਕਰਦਾ ਰਹਿੰਦਾ ਹੈ। ਇਹ ਪ੍ਰਾਨੀ ਦਾਤਾਂ ਤਾਂ ਮਾਲਕ ਤੋਂ ਲੈਂਦਾ ਹੈ ਪਰ ਸੇਵਾ ਬਗਾਨੀ (ਮਾਇਆ ਦੀ) ਕਰਦਾ ਹੈ। ਹੇ ਦਿਆਲੂ ਪ੍ਰਭੂ ! ਜਿਵੇਂ ਤੈਨੂੰ ਚੰਗਾ ਲਗੇ ਤੂੰ ਉਸੇ ਤਰ੍ਹਾਂ ਮੇਰੀ ਪਾਲਨਾ ਕਰ ॥੪॥੨੨॥

**ਆਸਾ ਮਹਲਾ ੫ ॥ (ਪੰਨਾ ੩੭੬)**

**ਬਿਨੁ ਹਰਿ ਨਾਮ ਅਵਰੁ ਸਭੁ ਥੋਰਾ ॥**

**ਤ੍ਰਿਪਤਿ ਅਘਾਵੈ ਹਰਿ ਦਰਸਨਿ ਮਨੁ ਮੋਰਾ ॥੧॥ਰਹਾਉ॥**

ਸਾਡਾ ਜੀਅ ਪ੍ਰਾਣ ਸਭ ਨਾਮ ਦੀ ਬਰਕਤ ਨਾਲ ਹੈ। ਪ੍ਰਮੇਸ਼ਰ ਦੇ ਨਾਮ ਬਿਨਾਂ ਹੋਰ ਸਭ ਕੁਝ ਵਿਸ਼ਿਆਂ ਦਾ ਰਸ ਹੈ। ਮੇਰੇ ਮਨ ਨੂੰ ਪ੍ਰਮੇਸ਼ਰ ਦੇ ਦਰਸ਼ਨਾਂ ਰਾਹੀਂ ਤ੍ਰਿਪਤੀ ਤੇ ਸ਼ਾਂਤੀ ਹੁੰਦੀ ਹੈ। ਗੁਰਬਾਣੀ ਸੁਣਨ ਤੇ ਗਾਵਣ ਨਾਲ ਭਗਤੀ ਦਾ ਖ਼ਜ਼ਾਨਾ ਮਿਲਦਾ ਹੈ। ਸਤਗੁਰਾਂ ਨੇ ਪ੍ਰਸੰਨ ਹੋ ਕੇ ਮੈਨੂੰ ਨਾਮ ਦਾਨ ਦਿਤਾ ਹੈ। ਮੈਨੂੰ ਗੁਰਾਂ ਨੇ ਇਹ ਸਿਖਿਆ ਦਿਤੀ ਹੈ ਕਿ ਪ੍ਰਭੂ ਅਬਿਨਾਸੀ ਹਰ ਇਕ ਹਿਰਦੇ ਵਿਚ ਪੂਰਨ ਦੇਖਿਆ ਹੈ ॥੪॥੨੩॥

**ਆਸਾ ਮਹਲਾ ੫ ॥ (ਪੰਨਾ ੩੭੬)**

**ਪੂਰ ਸਮਗ੍ਰੀ ਪੂਰੇ ਠਾਕੁਰ ਕੀ ॥**

**ਭਰਪੁਰਿ ਧਾਰਿ ਰਹੀ ਸੋਭ ਜਾਕੀ ॥ ੧॥ਰਹਾਉ॥**

ਪ੍ਰਮੇਸ਼ਰ ਸੰਸਾਰ ਦਾ ਸਾਰਾ ਕੰਮ ਆਪ ਹੀ ਸਵਾਰਦਾ ਹੈ। ਮੇਰੇ ਮਾਲਕ ਦੀ ਸਾਰੀ ਸਮਗ੍ਰੀ ਪੂਰੀ ਹੈ, ਜਿਸ

ਦੀ ਚੇਤਨ ਸਤਾ ਭਰਪੂਰ ਹੋ ਕੇ ਸਾਰੇ ਸੰਸਾਰ ਵਿਚ ਫੈਲ ਰਹੀ ਹੈ ਅਤੇ ਸਾਰੇ ਲੋਕ ਸ਼ਾਸਤ੍ਰ ਜਿਸਦੀ ਸੋਭਾ ਕਰਦੇ ਹਨ। ਉਸ ਪ੍ਰਮੇਸ਼ਰ ਦਾ ਨਾਮ ਸਾਰਿਆਂ ਸੁਖਾਂ ਦਾ ਖ਼ਜ਼ਾਨਾ ਹੈ। ਸਾਰੇ ਜੀਵ ਉਸ ਦੇ ਵਸ ਵਿਚ ਹਨ। ਜਿਹੜੇ ਭਗਤ ਹਨ ਉਨ੍ਹਾਂ ਨੂੰ ਵਡਿਆਈ ਮਿਲਦੀ ਹੈ ॥੪॥੨੪॥

**ਆਸਾ ਮਹਲਾ ੫ ॥ (ਪੰਨਾ ੩੭੭)**

**ਊਤਮ ਮਤਿ ਮੇਰੈ ਰਿਦੈ ਤੂੰ ਆਉ ॥**

**ਧਿਆਵਉ ਗਾਵਉ ਗੁਣ ਗੋਬਿੰਦਾ ਅਤਿ ਪ੍ਰੀਤਮ ਮੋਹਿ ਲਾਗੈ ਨਾਉ ॥੧॥ਰਹਾਉ॥**

ਹੇ ਭਾਈ ! ਇਸ ਮਨ ਨੂੰ ਗੁਰੂ ਦੇ ਉਪਦੇਸ਼ ਰਾਹੀਂ ਸੁਧ ਕਰੋ ਤੇ ਨਾਮ ਧਨ ਇਕਠਾ ਕਰੋ। ਜੇ ਮੇਰੀ ਅਕਲ ਚੰਗੀ ਹੋਵੇ ਤਾਂ ਪ੍ਰਮੇਸ਼ਰ ਦੀ ਯਾਦ ਹਿਰਦੇ ਵਿਚ ਆਵੇ ਤੇ ਮੈਂ ਉਸ ਪ੍ਰਭੂ ਦੇ ਗੁਣ ਗਾਵਾਂ ਤੇ ਪਿਆਰੇ ਪ੍ਰਭੂ ਦਾ ਨਾਮ ਜਪ ਕੇ ਪ੍ਰੀਤਮ ਨੂੰ ਪਿਆਰ ਨਾਲ ਯਾਦ ਕਰਾਂ। ਸੰਤਾਂ ਦੀ ਚਰਨ ਧੂੜ ਲੈ ਕੇ ਅਠਾਹਠ ਤੀਰਥਾਂ ਦੇ ਇਸ਼ਨਾਨ ਦਾ ਫਲ ਪਾ ਲਵਾਂਗਾ। ਗੁਰਾਂ ਨੇ ਚੰਗੀ ਸਮਝ (ਅਕਲ) ਦਾ ਦਾਨ ਕੀਤਾ ਹੈ ਸੋ ਹੰਕਾਰ ਨੂੰ ਤਿਆਗ ਕੇ ਸਤ ਸੰਗਤ ਕਰਦਾ ਹਾਂ ॥੪॥੨੫॥

**ਆਸਾ ਮਹਲਾ ੫ ॥ (ਪੰਨਾ ੩੭੭)**

**ਐਸੀ ਗੁਰਮਤਿ ਪਾਈਅਲੇ ॥**

**ਬੂਡਤ ਘੋਰ ਅੰਧ ਕੂਪ ਮਹਿ ਨਿਕਸਿਓ ਮੇਰੇ ਭਾਈ ਰੇ ॥੧॥ਰਹਾਉ॥**

ਹੇ ਭਾਈ ! ਜਦ ਗੁਰਾਂ ਦੀ ਕਿਰਪਾ ਹੋਈ ਤੇ ਮੇਰੀ ਭੈੜੀ ਮਨਮਤ ਦੂਰ ਹੋ ਗਈ ਤੇ ਮੈਂ ਗੁਰਾਂ ਪਾਸੋਂ ਐਸੀ ਸਿਖਿਆ ਪਾਈ ਹੈ ਕਿ ਮੈਂ ਸੰਸਾਰ ਰੂਪ ਡਰਾਉਣੇ ਤੇ ਅਨ੍ਹੇ ਖੂਹ ਵਿਚ ਗਿਰ ਰਿਹਾ ਸੀ, ਪਰ ਹੁਣ ਉਸ ਅੰਧੇਰੇ (ਅਗਿਆਨਤਾ) ਵਿਚੋਂ ਬਾਹਰ ਨਿਕਲ ਆਇਆ ਹਾਂ। ਹੁਣ ਗੁਰਾਂ ਨੇ ਗੁਣ ਪ੍ਰਦਾਨ ਕਰਕੇ ਜਹਾਜ਼ ਰੂਪ ਹੋ ਕੇ ਇਸ ਸੰਸਾਰ ਸਮੁੰਦ੍ਰ ਤੋਂ ਤਾਰ ਲਿਆ ਹੈ। ਗੁਰਾਂ ਦੀ ਸ਼ਰਨੀ ਪੈ ਕੇ ਗੁਰੂ ਦੀ ਕਿਰਪਾ ਹੋਈ ਹੈ ਤੇ ਸਹੀ ਮਾਰਗ ਪਾ ਲਿਆ ਹੈ ॥੪॥੨੬॥

**ਆਸਾ ਮਹਲਾ ੫ ਤਿਪਦੇ ੨ ॥ (ਪੰਨਾ ੩੭੭)**

**ਹਰਿ ਰਸੁ ਪੀਵੈ ਅਲਮਸਤੁ ਮਤਵਾਰਾ ॥**

**ਆਨ ਰਸਾ ਸਭਿ ਹੋਛੇ ਰੇ ॥੧॥ਰਹਾਉ॥**

ਅਸੀਂ ਹਰੀ ਦੇ ਨਾਮ ਰਸ ਨੂੰ ਪੀ ਕੇ ਹੁਣ ਆਤਮਕ ਅਨੰਦ ਮਾਣਦੇ ਹਾਂ। ਜਿਹੜਾ ਹਰੀ ਦਾ ਨਾਮ ਰਸ ਪੀਂਦਾ ਹੈ ਉਹ ਪੂਰੀ ਮਸਤੀ ਵਿਚ ਪ੍ਰਭੂ ਦਾ ਮਤਵਾਲਾ (ਪ੍ਰੇਮ ਵਿਚ) ਹੋਇਆ ਰਹਿੰਦਾ ਹੈ। ਹੁਣ ਬਾਕੀ ਦੇ ਰਸ (ਦੁਨੀਆਵੀ) ਫਿਕੇ ਲਗਦੇ ਹਨ। ਜਿਸ ਦੇ ਚੰਗੇ ਭਾਗ ਹੋਣ ਉਸ ਨੂੰ ਸਤ ਸੰਗਤ ਨਾਲ ਮਿਲਾ ਕੇ ਇਹ ਰਸ ਮਿਲਦਾ ਹੈ ਜਿਸ ਦੀ ਕੀਮਤ ਨਹੀਂ ਪੈ ਸਕਦੀ। ਹੇ ਨਾਨਕ ! ਇਹ ਰਸ ਪੀ ਕੇ ਅਸੀਂ ਅਸਚਰਜ ਹੋ ਰਹੇ ਹਾਂ ਤੇ ਸਾਡਾ ਮਨ ਹੁਣ ਉਸ ਨਾਮ ਰਸ ਵਿਚ ਮਿਲ ਗਿਆ ਹੈ ॥੩॥੨੭॥

**ਆਸਾ ਮਹਲਾ ੫ ॥ (ਪੰਨਾ ੩੭੮)**

**ਸੁਣਿ ਸੁੰਦਰਿ ਸਾਧੂ ਬਚਨ ਉਧਾਰੀ ॥**

**ਦੂਖ ਭੂਖ ਮਿਟੈ ਤੇਰੋ ਸਹਸਾ ਸੁਖ ਪਾਵਹਿ ਤੂੰ ਸੁਖਮਨਿ ਨਾਰੀ ॥੧॥ਰਹਾਉ॥**

ਜਦ ਨਿਮਾਣੇ ਹੋ ਕੇ ਗੁਰਾਂ ਦੀ ਸੇਵਾ ਵਿਚ ਲਗੀਏ ਤਾਂ ਹੰਕਾਰ ਆਦਿ ਵਿਕਾਰ ਦੂਰ ਹੋ ਜਾਂਦੇ ਹਨ । ਹੇ ਸੁੰਦਰ ਜੀਵ-ਇਸਤ੍ਰੀ ! ਤੂੰ ਸੰਤਾਂ ਦੇ ਸੁੰਦਰ ਬਚਨਾਂ ਨੂੰ ਸੁਣ ਤਾਂ ਤੇਰਾ ਉਧਾਰ ਹੋਵੇਗਾ । ਜਦੋਂ ਤੈਨੂੰ ਪ੍ਰੇਮਾ ਭਗਤੀ ਮਿਲੇਗੀ, ਤੇਰੇ ਦੁਖ ਭੁਖ ਅਤੇ ਸੰਸਾ ਦੂਰ ਹੋ ਜਾਣਗੇ ਤੇ ਤੂੰ ਸੁਖ ਮਾਣੇਗੀ । ਜਦੋਂ ਗੁਰਾਂ ਦੀ ਸੇਵਾ ਕਰੋਗੇ ਤਾਂ ਮਨ ਨਿਰਮਲ ਹੋ ਜਾਵੇਗਾ । ਪ੍ਰਭੂ ਦਾ ਹੁਕਮ ਮੰਨਣਾ ਹੀ ਅਸਲੀ ਭਗਤੀ ਹੈ । ਐਸਾ ਮੰਤ੍ਰ ਕਮਾ ਕੇ ਅਸੀਂ ਸੰਸਾਰ ਭਵਸਾਗਰ ਤੋਂ ਪਾਰ ਹੋ ਸਕਦੇ ਹਾਂ ॥੩॥੨੮॥

**ਆਸਾ ਮਹਲਾ ੫ ॥ ਦੁਪਦੇ ॥ (ਪੰਨਾ ੩੭੮)**

**ਸਰੰਜਾਮਿ ਲਾਗੁ ਭਵਜਲ ਤਰਨ ਕੈ ॥**

**ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥੧॥ਰਹਾਉ॥**

ਹੇ ਭਾਈ ! ਇਹ ਮਨੁੱਖਾ ਜਨਮ ਸਿਰਫ ਗੋਬਿੰਦ ਨੂੰ ਮਿਲਣ ਲਈ ਬਖ਼ਸ਼ਿਆ ਸੀ ਸੋ ਸਾਧ ਸੰਗਤ ਨਾਲ ਮਿਲ ਕੇ ਨਾਮ ਜਪੋ । ਜੇ ਹਿੰਮਤ ਤੇ ਉਦਮ ਕਰੋਗੇ ਤਾਂ ਇਹ ਸੰਸਾਰ ਸੁਮੰਦ੍ਰ ਤੋਂ ਤਰ ਸਕੋਗੇ ਨਹੀਂ ਤਾਂ ਐਵੇਂ ਮਾਇਆ ਦੇ ਰੰਗਾਂ ਵਿਚ ਲਗ ਕੇ ਇਹ ਜੀਵਨ ਵਿਅਰਥ ਚਲਾ ਜਾਵੇਗਾ । ਨਾ ਹੀ ਜਪ ਤਪ ਤੇ ਨਾ ਹੀ ਸੰਤਾਂ ਦੀ ਸੇਵਾ ਕੀਤੀ ਜਿਸ ਕਰਕੇ ਹਰੀ ਨੂੰ ਨਹੀਂ ਸਮਝਿਆ । ਹੇ ਪ੍ਰਭੂ ! ਸਾਡੇ ਕਰਮ ਬਹੁਤ ਹੀ ਨੀਚਾਂ ਵਾਲੇ ਹਨ ਸੋ ਕਿਰਪਾ ਕਰਕੇ ਸ਼ਰਨ ਪਿਆਂ ਦੀ ਲਾਜ ਰਖ ਲਵੋ ॥੨॥੨੯॥

**ਆਸਾ ਮਹਲਾ ੫ ॥ (ਪੰਨਾ ੩੭੮)**

**ਤੁਮਰੀ ਓਟ ਤੁਮਾਰੀ ਆਸਾ ॥**

**ਬੈਠਤ ਊਠਤ ਸੋਵਤ ਜਾਗਤ ਵਿਸਰੁ ਨਾਹੀ ਤੂੰ ਸਾਸ ਗਿਰਾਸਾ ॥੧॥ਰਹਾਉ॥**

ਹੇ ਪ੍ਰਭੂ ! ਤੇਰੇ ਤੋਂ ਬਿਨਾਂ ਮੈਨੂੰ ਹੋਰ ਕੋਈ ਆਸਰਾ ਨਹੀਂ । ਹੇ ਮਾਲਕ ! ਤੇਰੀ ਹੀ ਓਟ ਹੈ ਤੇ ਤੇਰੀ ਹੀ ਆਸਾ ਲਗੀ ਹੋਈ ਹੈ । ਮੇਰੀ ਇਕ ਹੀ ਬੇਨਤੀ ਹੈ ਕਿ ਹਰ ਸਮੇਂ ਉਠਦਿਆਂ ਬਹਿੰਦਿਆਂ ਸੁਤੇ ਜਾਂ ਜਾਗਦਿਆਂ ਹੋਇਆਂ ਤੇਰੀ ਯਾਦ ਰਵ੍ਹੇ ਤੇ ਸਾਹ ਲੈਂਦਿਆਂ ਜਾਂ ਗਰਾਹੀ ਖਾਂਦਿਆਂ ਤੂੰ ਕਿਸੇ ਵੇਲੇ ਵੀ ਸਾਨੂੰ ਨਾ ਭੁਲੇਂ । ਹੇ ਮਾਲਕ ! ਅਸੀਂ ਤੇਰੀ ਸ਼ਰਨ ਵਿਚ ਆਏ ਹਾ ਤੇ ਤੂੰ ਸੁਖਾਂ ਦਾ ਦਾਤਾ ਹੈਂ, ਅਸੀਂ ਤੇਰੇ ਬੱਚੇ ਹਾਂ ਸੋ ਗੁਪਾਲ ਹੋ ਕੇ ਸਾਡੀ ਰਖਿਆ ਕਰੋ ॥੨॥੩੦॥

**ਆਸਾ ਮਹਲਾ ੫ ॥ (ਪੰਨਾ ੩੭੮)**

**ਹਰਿ ਜਨ ਲੀਨੇ ਪ੍ਰਭੂ ਛਡਾਇ ॥**

**ਪ੍ਰੀਤਮ ਸਿਉ ਮੇਰੋ ਮਨ ਮਾਨਿਆ ਤਾਪੁ ਮੁਆ ਬਿਖੁ ਖਾਇ ॥੧॥ਰਹਾਉ॥**

ਪ੍ਰਮੇਸ਼ਰ ਨੇ ਆਪਣੇ ਦਾਸਾਂ ਨੂੰ ਕਾਮ ਆਦਿਕ ਦੁਸ਼ਟਾਂ ਤੋਂ ਛੁਡਾ ਲਿਆ ਹੈ । (ਬਚਾ ਲਿਆ ਹੈ) । ਮੇਰਾ ਮਨ

ਪਿਆਰੇ ਪ੍ਰਭੂ ਨਾਲ ਮੰਨ ਗਿਆ ਹੈ ਕਿਉਂਕਿ ਮੇਰਾ ਤਾਪ (ਹੰਕਾਰ ਦਾ) ਜੋ ਸਰੀਰ ਨੂੰ ਦੁਖ ਦਿੰਦਾ ਸੀ, ਵਿਹੁ ਖਾ ਕੇ ਮਰ ਗਿਆ ਹੈ, ਜਾ ਲਥ ਗਿਆ ਹੈ। ਹੁਣ ਹਰੀ ਦੇ ਗੁਣ ਗਾ ਕੇ ਠੰਢ ਜਾਂ ਗਰਮੀ ਨਹੀਂ ਲਗਦੀ। ਹੁਣ ਪ੍ਰਭੂ ਦੇ ਚਰਨਾਂ ਵਿਚ ਤ੍ਰਿਸ਼ਨਾ ਮੁਕ ਗਈ ਹੈ। ਗੁਰਾਂ ਦੀ ਕਿਰਪਾ ਕਰਕੇ ਅਸੀਂ ਪ੍ਰਭੂ ਦੇ ਗੁਣ ਗਾਂਦੇ ਹਾਂ ਤੇ ਸੰਸਾ ਦੁਖ ਸਭ ਦੂਰ ਹੋ ਗਿਆ ਹੈ॥੨॥੩੧॥

**ਆਸਾ ਮਹਲਾ ੫ ॥ (ਪੰਨਾ ੩੭੮)**

**ਤਾਪੁ ਗਇਆ ਬਚਨਿ ਗੁਰ ਪੂਰੇ ॥**

**ਅਨਦੁ ਭਇਆ ਸਭਿ ਮਿਟੇ ਵਿਸੂਰੇ ॥੧॥ਰਹਾਉ॥**

ਪ੍ਰਭੂ ਦਾ ਨਾਮ ਐਸਾ ਦਾਰੂ ਹੈ ਜਿਸ ਨਾਲ ਦੁਖ ਤੇ ਅਗਿਆਨਤਾ ਦੂਰ ਹੋ ਗਿਆ ਹੈ। ਪੂਰੇ ਗੁਰਾਂ ਦੇ ਉਪਦੇਸ਼ (ਬਚਨਾਂ) ਕਰਕੇ ਤਾਪ (ਹਉਮੈਂ ਦਾ) ਉਤਰ ਗਿਆ ਹੈ, ਹੁਣ ਹਰ ਤਰ੍ਹਾਂ ਦੇ ਝੇਰੇ ਦੂਰ ਹੋ ਗਏ ਹਨ ਤੇ ਮਨ ਵਿਚ ਸੁਖ ਤੇ ਆਨੰਦ ਹੋ ਗਿਆ ਹੈ। ਜੋ ਵੀ ਮਨ ਨਾਲ ਪ੍ਰਭੂ ਨੂੰ ਯਾਦ ਕਰਦਾ ਹੈ ਉਸਦੇ ਦੁਖ ਦੂਰ ਹੋ ਜਾਂਦੇ ਹਨ ਤੇ ਸੁਖ ਪ੍ਰਾਪਤ ਹੁੰਦਾ ਹੈ ॥੨॥੩੨॥

**ਆਸਾ ਮਹਲਾ ੫ ॥ (ਪੰਨਾ ੩੭੮)**

**ਠੰਢੀ ਤਾਤੀ ਮਿਟੀ ਖਾਈ ॥**

**ਓਹੁ ਨ ਬਾਲਾ ਬੂਢਾ ਭਾਈ ॥੧॥ਰਹਾਉ॥**

ਜੋ ਵੇਲਾ ਆਦਮੀ ਨਹੀਂ ਚਾਹੁੰਦਾ ਸੀ ਉਹ ਨੇੜੇ ਆ ਗਿਆ ਪਰ ਪ੍ਰਭੂ ਦੇ ਹੁਕਮ ਬਿਨਾਂ ਇਹ ਸਮਝ ਨਹੀਂ ਆਂਵਦੀ। ਇਹ ਸਰੀਰ ਤਾਂ ਪੰਜਾਂ ਤੱਤਾਂ ਦਾ ਬਣਿਆ ਹੈ (ਅਗ, ਹਵਾ, ਪਾਣੀ ਆਦਿ) ਪਰ ਆਤਮਾ ਨਾ ਬਾਲਕ ਹੈ ਨਾ ਬੁਢਾ, ਵਧਦੀ ਘਟਦੀ ਨਹੀਂ। ਗੁਰਾਂ ਦੀ ਕਿਰਪਾ ਨਾਲ ਸੰਤਾਂ ਦੀ ਸ਼ਰਨ ਵਿਚ ਆ ਕੇ ਅਸੀਂ ਪਾਰ ਹੋ ਗਏ ਹਾਂ ॥੨॥੩੩॥

**ਆਸਾ ਮਹਲਾ ੫ ॥ (ਪੰਨਾ ੩੭੮)**

**ਰਾਮ ਨਾਮ ਨਿਤਿ ਜਪਿ ਮਨ ਮੇਰੇ ॥**

**ਸੀਤਲ ਸਾਂਤਿ ਸਦਾ ਸੁਖ ਪਾਵਹਿ ਕਿਲਵਿਖ ਜਾਹਿ ਸਭੇ ਮਨ ਤੇਰੇ ॥੧॥ਰਹਾਉ॥**

ਸਾਧ ਸੰਗਤ ਨਾਲ ਮਿਲਕੇ ਹਰੀ ਦੇ ਚਰਨਾਂ ਵਿਚ ਨਿਵਾਸ ਹੁੰਦਾ ਹੈ। ਹੇ ਮੇਰੇ ਮਨ! ਰੋਜ਼ ਹੀ ਰਾਮ ਨਾਮ ਦਾ ਜਾਪ ਕਰਿਆ ਕਰ। ਜਿਸ ਕਰਕੇ ਸਦਾ ਸੁਖ ਹੋਵੇਗਾ ਤੇ ਹਿਰਦਾ ਸ਼ਾਂਤੀ ਸੀਤਲ ਹੋਣ ਕਰਕੇ ਤੇਰੇ ਪਾਪ ਤੇ ਕਲੇਸ਼ (ਮਨ ਦੇ) ਦੂਰ ਹੋ ਜਾਣਗੇ। ਜਿਨ੍ਹਾਂ ਦੇ ਚੰਗੇ ਭਾਗ ਹੋਣ ਉਹ ਗੁਰਾਂ ਨਾਲ ਮਿਲ ਕੇ ਪ੍ਰਭੂ ਨੂੰ ਮਿਲ ਪੈਂਦੇ ਹਨ ॥੨॥੩੪॥

**ਆਸਾ ਮਹਲਾ ੫ ॥ (ਪੰਨਾ ੩੭੮) ਦੂਜੇ ਘਰ ਕੇ ਚਉਤੀਸ**

**ਜਾ ਕਾ ਹਰਿ ਸੁਆਮੀ ਪ੍ਰਭ ਬੇਲੀ ॥**

**ਪੀੜ ਗਈ ਫਿਰਿ ਨਹੀ ਦੁਹੇਲੀ ॥੧॥ਰਹਾਉ॥**

ਜਿਸਦਾ ਮਿਤ੍ਰ ਪ੍ਰਭੂ ਸਮਰਥ ਹੈ, ਉਸਦਾ ਦੁਖ (ਪੀੜਾ) ਦੂਰ ਹੋ ਜਾਂਦਾ ਹੈ ਤੇ ਉਸ ਨੂੰ ਕੋਈ ਔਕੜ ਜਾਂ

ਤਕਲੀਫ਼ ਨਹੀਂ ਆਂਵਦੀ । ਗੁਰਾਂ ਦੀ ਕਿਰਪਾ ਦੁਆਰਾ ਉਹ ਸੁਖ ਪਾਂਦਾ ਹੈ । ਹਰੀ ਦਾ ਸਿਮਰਨ ਕਰਕੇ, ਸਾਧ ਸੰਗਤ ਵਿਚ ਮਿਲਕੇ, ਉਹ ਜੀਵ ਪ੍ਰਭੂ ਦੇ ਗੁਣ ਗਾ ਕੇ ਅਮੋਲਕ ਹੋ ਗਿਆ ਹੈ ॥੨॥੩੫॥

**ਆਸਾ ਮਹਲਾ ੫ ॥ (ਪੰਨਾ ੩੭੯)**

**ਜਨਮ ਮਰਨ ਚੂਕੇ ਸਭਿ ਭਾਰੇ ॥**

**ਮਿਲਤ ਸੰਗਿ ਭਇਓ ਮਨੁ ਨਿਰਮਲੁ ਗੁਰਿ ਪੂਰੇ ਲੈ ਖਿਨ ਮਹਿ ਤਾਰੇ ॥੧॥ਰਹਾਉ॥**

ਭਜਨ ਰੂਪ ਖੇਡ ਖੇਡਦਿਆਂ ਸਭ ਔਗੁਣ, ਕਾਮ ਕ੍ਰੋਧ ਆਦਿ ਹਾਰ ਦਿੱਤੇ ਹਨ ਤੇ ਸਤ ਸੰਤੋਖ ਆਦਿ ਗੁਣ ਹਿਰਦੇ ਵਿਚ ਧਾਰ ਲਏ ਹਨ । ਸੋ ਜਨਮ ਮਰਨ ਦੇ ਵਡੇ ਦੁਖ ਨਾਸ ਹੋ ਗਏ ਹਨ ਤੇ ਸਤ ਸੰਗਤ ਵਿਚ ਮਿਲਕੇ ਮਨ ਨਿਰਮਲ ਤੇ ਪਵਿਤ੍ਰ ਹੋ ਗਿਆ ਹੈ । ਫਿਰ ਪੂਰੇ ਗੁਰਾਂ ਨੇ ਇਕ ਛਿਨ ਵਿਚ ਤਾਰ ਲਿਆ ਹੈ । ਮੇਰਾ ਠਾਕਰ ਤਾਂ ਸਾਰਿਆਂ ਵਿਚ ਮਿਲਿਆ ਹੋਇਆ ਹੈ ਤੇ ਨਾਮ ਜਾਪ ਕਰਨ ਨਾਲ ਬਹੁਤੇ ਤਰ ਗਏ ਹਨ । ਉਸ ਦੀ ਕਿਰਪਾ ਹੋਵੇ ਤਾਂ ਅਸੀਂ ਮਾਲਕ ਦੇ ਗੁਣ ਗਾ ਕੇ ਉਸ ਨੂੰ ਨਮਸਕਾਰ ਕਰਦੇ ਹਾਂ ॥੪॥੩੬॥

**ਆਸਾ ਮਹਲਾ ੫ ॥ (ਪੰਨਾ ੩੭੯)**

**ਮੇਰੇ ਸਤਿਗੁਰ ਅਪਨੇ ਬਾਲਿਕ ਰਾਖਹੁ ਲੀਲਾ ਧਾਰਿ ॥**

**ਦੇਹੁ ਸੁਮਤਿ ਸਦਾ ਗੁਣ ਗਾਵਾ ਮੇਰੇ ਠਾਕੁਰ ਅਗਮ ਅਪਾਰ ॥੧॥ਰਹਾਉ॥**

ਹੇ ਪ੍ਰਭੂ ! ਤੂੰ ਬੇਅੰਤ ਤੇ ਸਾਡੀ ਪਹੁੰਚ ਤੋਂ ਪਰੇ ਹੈਂ ਤੇ ਸਾਡੀ ਚਤੁਰਾਈ ਕਿਸੇ ਕੰਮ ਨਹੀਂ ਆਂਵਦੀ ਜਦ ਕਿ ਤੂੰ ਸਭ ਵਿਚ ਵਰਤ ਰਿਹਾ ਹੈਂ । ਹੇ ਮੇਰੇ ਗੁਰੂ ! ਤੂੰ ਸਾਰੇ ਸੰਸਾਰ ਦਾ ਤਮਾਸ਼ਾ ਵਰਤਾ ਰਿਹਾ ਹੈਂ ਸੋ ਇਸ ਆਪਣੇ ਬਾਲਕ ਨੂੰ ਸੰਸਾਰ ਸਮੁੰਦ੍ਰ ਵਿਚੋਂ ਬਚਾ ਲੈ । ਹੇ ਮਾਲਕ ! ਪਰਾਇਆ ਧਨ, ਇਸਤ੍ਰੀ ਤੇ ਪਰਾਈ ਨਿੰਦਿਆ ਤੋਂ ਸਾਨੂੰ ਹਟਾ ਲਵੋ ਤੇ ਤੇਰੀ ਕਿਰਪਾ ਦੁਆਰਾ ਪੂਰੇ ਗੁਰਾਂ ਦੇ ਚਰਨਾਂ ਨੂੰ ਰਿਦੇ ਵਿਚ ਵਸਾ ਲਵੀਏ । ਸਾਨੂੰ ਆਪਣੇ ਨਾਮ ਸਿਮਰਨ ਦੀ ਬਖ਼ਸ਼ਸ਼ ਕਰੋ ॥੪॥੩੭॥

**ਆਸਾ ਘਰ ੩ ਮਹਲਾ ੫ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੩੭੯)**

**ਕਾਹੇ ਏਕ ਬਿਨਾ ਚਿਤੁ ਲਾਈਐ ॥**

**ਊਠਤ ਬੈਠਤ ਸੋਵਤ ਜਾਗਤ ਸਦਾ ਸਦਾ ਹਰਿ ਧਿਆਈਐ ॥੧॥ਰਹਾਉ॥**

ਇਹ ਅਭਿਮਾਨੀ ਮਨੁੱਖ ਹਾਥੀ ਘੋੜੇ ਤੇ ਹੋਰ ਦੌਲਤ ਇਥੇ ਹੀ ਛਡ ਜਾਂਦਾ ਹੈ । ਇਸ ਲਈ ਪ੍ਰਮੇਸ਼ਰ ਤੋਂ ਬਿਨਾਂ ਕਿਸੇ ਦੂਜੇ ਵਿਚ ਕਿਉਂ ਮਨ ਜੋੜੀਏ ? ਸਗੋਂ ਹਰ ਵੇਲੇ, ਉਠਦਿਆਂ ਬਹਿੰਦਿਆਂ ਸੁਤਿਆਂ ਜਾਗਦਿਆਂ ਪ੍ਰਭੂ ਦਾ ਨਾਮ ਸਿਮਰਨ ਕਰੀਏ । ਜਦ ਮਾਲਕ ਦਾ ਹੁਕਮ ਹੁੰਦਾ ਹੈ ਤਾਂ ਇਹ ਹੰਕਾਰੀ ਮਨੁੱਖ ਸਭ ਕੁਝ ਛੱਡ ਕੇ ਤੁਰ ਜਾਂਦਾ ਹੈ । ਲੋਕਾਂ ਨੂੰ ਤਾਂ ਮੱਤਾਂ ਦਿੰਦਾ ਹੈ ਪਰ ਆਪ ਗੁਰ ਸ਼ਬਦ ਨੂੰ ਨਹੀਂ ਕਮਾਂਵਦਾ । ਜੇ ਕੋਈ ਮੁਕਤੀ ਚਾਹੁੰਦਾ ਹੈ ਤਾਂ ਉਸਨੂੰ ਗੁਰਾਂ ਨਾਲ ਮਿਲ ਕੇ ਨਾਮ ਨੂੰ ਧਿਆਵਣਾ ਚਾਹੀਦਾ ਹੈ ॥੪॥੧॥੩੯॥

**੧ਓ ਸਤਿਗੁਰ ਪ੍ਰਸਾਦਿ ॥ (ਪੰਨਾ ੩੮੦)**

**ਰਾਗੁ ਆਸਾ ਘਰੁ ੬ ਮਹਲਾ ੫ ॥**

**ਤੇਰੇ ਜਨ ਰਸਕਿ ਰਸਕਿ ਗੁਣ ਗਾਵਹਿ ॥**

**ਮਸਲਤਿ ਮਤਾ ਸਿਆਣਪ ਜਨ ਕੀ ਜੋ ਤੂੰ ਕਰਹਿ ਕਰਾਵਹਿ ॥੧॥ਰਹਾਉ॥**

ਹੇ ਪ੍ਰਭੂ ! ਤੇਰੇ ਭਗਤ ਜਨ, ਪ੍ਰੇਮੀ ਰਸ ਨਾਲ ਤੇਰੇ ਗੁਣ ਗਾਂਵਦੇ ਹਨ । ਜੋ ਤੂੰ ਕਰਾਂਦਾ ਹੈ ਅਸੀਂ ਉਹ ਹੀ ਕਰਦੇ ਹਾਂ, ਸਾਡੀ ਸਿਆਣਪ ਤੇ ਸਲਾਹ ਨਾਲ ਕੁਝ ਵੀ ਨਹੀਂ ਹੁੰਦਾ । ਤੇਰੇ ਤੋਂ ਬਿਨਾਂ ਹੋਰ ਦੂਸਰਾ ਕੋਈ ਨਹੀਂ ਹੈ । ਅਸੀਂ ਸਤ ਸੰਗਤ ਨਾਲ ਮਿਲ ਕੇ ਤੇਰਾ ਨਾਮ ਪਾਦੇਂ ਹਾਂ ਤੇ ਜਿਨ੍ਹਾਂ ਨੂੰ ਤੇਰਾ ਆਸਰਾ ਹੈ ਉਹ ਭਰਮ ਮੋਹ ਸਭ ਦੂਰ ਕਰਕੇ ਚਿੰਤਾ ਤੋਂ ਮੁਕਤ ਹੋ ਗਏ ਹਨ ਅਤੇ ਨਾਮ ਸਿਮਰਨ ਵਿਚ ਲਗ ਕੇ ਸਚ ਵਿਚ ਸਮਾ ਗਏ ਹਨ ॥੪॥੧॥੪੦॥

**ਆਸਾ ਮਹਲਾ ੫ ॥ (ਪੰਨਾ ੩੮੦)**

**ਨਿੰਦਕਿ ਅਹਿਲਾ ਜਨਮੁ ਗਵਾਇਆ ॥**

**ਪਹੁਚਿ ਨ ਸਾਕੈ ਕਾਹੂ ਬਾਤੈ ਆਗੈ ਠਉਰ ਨ ਪਾਇਆ ॥੧॥ਰਹਾਉ॥**

ਨਿੰਦਕ ਤਾਂ ਲੋਕਾਂ ਦੀ ਮੈਲ ਧੋਂਦਾ ਹੈ ਤੇ ਦੁਖੀ ਹੁੰਦਾ ਹੈ । ਅਸਲ ਵਿਚ ਉਹ ਆਪਣਾ ਕੀਮਤੀ ਜੀਵਨ ਅਜਾਂਈ ਗੁਆ ਦਿੰਦਾ ਹੈ । ਇਸ ਲੋਕ ਵਿਚ ਵੀ ਉਸਦਾ ਕੋਈ ਮਨੋਰਥ ਪੂਰਾ ਨਹੀਂ ਹੁੰਦਾ ਤੇ ਪ੍ਰਲੋਕ ਵਿਚ ਵੀ ਸੁਖ ਨਹੀਂ ਪਾਂਦਾ । ਪ੍ਰਭੂ ਦਾ ਇਹ ਹੀ ਹੁਕਮ ਹੈ ਕਿ ਨਿੰਦਕ ਦੀ ਗਤੀ ਕਿਧਰੇ ਵੀ ਨਹੀਂ ਹੁੰਦੀ । ਸੰਤਾਂ ਨੂੰ ਤਾਂ ਪ੍ਰਭੂ ਦਾ ਆਸਰਾ ਹੈ ਸੋ ਉਹ ਮਾਲਕ ਸੰਤਾਂ ਦੀ ਰਖਿਆ ਤੇ ਨਿੰਦਕਾਂ ਨੂੰ ਸਜ਼ਾ ਦਿੰਦਾ ਹੈ ॥੪॥੨॥੪੧॥

**ਆਸਾ ਮਹਲਾ ੫ ॥ (ਪੰਨਾ ੩੮੧)**

**ਗੋਵਿੰਦ ਭਜਨ ਕੀ ਮਤਿ ਹੈ ਹੋਰਾ ॥**

**ਵਰਮੀ ਮਰਈ ਸਾਪੁ ਨ ਮਰਈ ਨਾਮੁ ਨ ਸੁਨਈ ਡੋਰਾ ॥੧॥ਰਹਾਉ॥**

ਜੋ ਮਨੁੱਖ ਬਾਹਰੋਂ ਤਾਂ ਸਰੀਰ ਧੋਂਦਾ ਹੈ ਪਰ ਮਨ ਮੈਲਾ ਹੈ ਤਾਂ ਉਹ ਕਾਮ ਕ੍ਰੋਧ ਵਿਚ ਲਗ ਕੇ ਲੋਕ ਪ੍ਰਲੋਕ ਵਿਚ ਦੁਖੀ ਹੁੰਦਾ ਹੈ । ਗੋਬਿੰਦ ਭਜਨ ਦੀ ਮਤ ਚੰਗੀ ਹੈ ਪਰ ਇਹ ਬੋਲਾ ਆਦਮੀ ਨਾਮ ਨੂੰ ਨਹੀਂ ਸੁਣਦਾ ਤੇ ਸਪ (ਹੰਕਾਰ) ਨੂੰ ਮਾਰਨ ਦੀ ਬਜਾਏ ਵਰਮੀ ਨੂੰ ਮਾਰਦਾ ਹੈ, ਉਸ ਦਾ ਕੀ ਲਾਭ ? ਨਾ ਭਗਤੀ ਦੀ ਰੀਤੀ ਜਾਣਦਾ ਹੈ ਤੇ ਸਹੀ ਜੋਗ ਨੂੰ ਵੀ ਨਹੀਂ ਸਮਝਦਾ । ਸੰਤਾਂ ਸਰਾਫ਼ਾਂ ਦੀ ਨਜ਼ਰ ਵਿਚ ਤਾਂ ਇਹ ਖੋਟੇ ਰੁਪਏ ਦੀ ਤਰ੍ਹਾਂ ਪਛਾਣਿਆ ਗਿਆ । ਐਸੇ ਝੂਠੇ ਆਦਮੀ ਦਾ ਪਾਜ ਖੁਲ੍ਹ ਜਾਂਦਾ ਹੈ ਤੇ ਛੇਤੀ ਹੀ ਨਾਸ ਹੋ ਜਾਂਦਾ ਹੈ ॥੪॥੩॥੪੨॥

**ਆਸਾ ਮਹਲਾ ੫ ॥ (ਪੰਨਾ ੩੮੧)**

**ਤੇਰਾ ਜਨੁ ਨਿਰਤਿ ਕਰੇ ਗੁਨ ਗਾਵੈ ॥**

**ਰਬਾਬੁ ਪਖਾਵਜ ਤਾਲ ਘੁੰਘਰੂ ਅਨਹਦ ਸਬਦ ਵਜਾਵੈ ॥੧॥ਰਹਾਉ॥**

ਜਿਹੜਾ ਮਨੁੱਖ ਉੱਦਮ ਕਰਦਾ ਹੈ ਓਹ ਹੰਕਾਰ ਨੂੰ ਦੂਰ ਕਰਕੇ ਮਨ ਵਿਚ ਏਕੰਕਾਰ (ਪ੍ਰਭੂ) ਦਾ ਧਿਆਨ

ਧਰਦਾ ਹੈ । ਹੇ ਪ੍ਰਭੂ ! ਐਸਾ ਦਾਸ ਨ੍ਰਿਤਕਾਰੀ ਕਰਦਾ ਹੈ ਤੇ ਤੇਰੇ ਗੁਣ ਗਾਂਦਾ ਹੈ । ਇਸ ਨਿਰਤਕੀ ਦੇ ਰਬਾਬ, ਮਰਦੰਗ, ਆਦਿ ਸਾਜ਼ ਐਸੇ ਹਨ ਕਿ ਉਹ ਲਗਾਤਾਰ ਗੁਰ ਸ਼ਬਦ ਨੂੰ ਵਜਾਂਦਾ ਜਾਂ ਜਪਦਾ ਹੈ । ਸੋ ਪਹਿਲਾਂ ਉਹ ਆਪਣਾ ਮਨ ਗਿਆਨ ਨਾਲ (ਸ਼ੁਧ) ਸਮਝਾਂਦਾ ਹੈ ਤੇ ਪਿਛੋਂ ਹੋਰਨਾਂ ਨੂੰ ਖ਼ੁਸ਼ ਕਰਦਾ ਹੈ । ਮਨ ਤਨ ਗੁਰਾਂ ਦੀ ਭੇਟਾ ਕਰਕੇ ਸਾਧ ਸੰਗਤ ਦਾ ਮੇਲ ਕਰਦਾ ਹੈ ਤੇ ਸਚੇ ਪ੍ਰਮੇਸ਼ਰ ਨੂੰ ਪਾ ਲੈਂਦਾ ਹੈ । ਕੋਈ ਗੁਰਮੁਖ ਹੀ ਇਸ ਤਰ੍ਹਾਂ ਦੀ ਨਿਰਤਕਾਰੀ ਕਰਕੇ ਜਨਮ ਮਰਨ ਦਾ ਦੁਖ ਕਟ ਦਿੰਦਾ ਹੈ ॥੪॥੪॥੪੩॥

**ਆਸਾ ਮਹਲਾ ੫ ॥ (ਪੰਨਾ ੩੮੧)**

**ਘਰ ਕੀ ਬਿਲਾਈ ਅਵਰ ਸਿਖਾਈ ਮੂਸਾ ਦੇਖਿ ਡਰਾਈ ਰੇ ॥**

**ਅਜ ਕੈ ਵਸਿ ਗੁਰਿ ਕਨੋ ਕੇ ਹਰਿ ਕੂਕਰ ਤਿਨਹਿ ਲਗਾਈ ਰੇ ॥੧॥ਰਹਾਉ॥**

ਪਹਿਲਾਂ ਸ਼ੂਦਰ ਸੀ ਪਰ ਗੁਰ ਉਪਦੇਸ਼ ਨਾਲ ਗਿਆਨ ਵਾਲੀ (ਬ੍ਰਾਹਮਨੀ) ਹੋ ਗਈ ਹੈ । ਜਦੋਂ ਤ੍ਰਿਸ਼ਨਾ ਖ਼ਤਮ ਹੋ ਗਈ ਗੁਰਾਂ ਦੀ ਸਿਖਿਆ ਲੈ ਕੇ ਤਾਂ ਇਸ ਨੂੰ ਗੁਰਾਂ ਨੇ ਅੰਮ੍ਰਿਤ ਪਿਆਇਆ । ਹੁਣ ਰਿਦੇ ਘਰ ਵਿਚ ਜਿਹੜੀ ਬਿਲੀ ਵਾਂਗ ਅਕਲ ਸੀ, ਤੇ ਪਦਾਰਥ ਰੂਪ ਚੂਹੇ ਖਾਣ ਵਾਲੀ ਸੀ, ਹੁਣ ਪਦਾਰਥ ਰੂਪ ਚੂਹੇ ਨੂੰ ਦੇਖ ਕੇ ਡਰਨ ਲਗ ਗਈ । ਗੁਰਾਂ ਨੇ ਵਿਚਾਰ ਰੂਪ ਬਕਰੇ ਦੇ ਵਸ ਹੰਕਾਰ ਰੂਪ ਸ਼ੇਰ ਕਰ ਦਿੱਤਾਹੈ । ਜਿਹੜੀਆਂ ਇੰਦ੍ਰੀਆਂ ਪਦਾਰਥਾਂ ਲਈ ਸੋਟੇ ਖਾਂਦੀਆਂ ਹਨ ਉਹ ਹੁਣ ਘਾਹ ਖਾਣ ਜਾਂ ਫਲ ਫੁਲ ਖਾਣ ਲਗ ਪਈਆਂ ਹਨ । ਜਿਹੜਾ ਜੀਵ ਪਹਿਲਾਂ ਸੰਤੋਖ ਤੋਂ ਰਹਿਤ ਸੀ, ਹੁਣ ਗਿਆਨ ਦੇ ਇਨਸਾਫ਼ ਦੀ ਦਾਤ ਨੂੰ ਪਾਣ ਵਾਲਾ ਹੋ ਗਿਆ ਹੈ । ਹੁਣ ਸੰਸਾਰ ਝੂਠਾ ਦਿਸਦਾ ਹੈ । ਜਿਨ੍ਹਾਂ ਨੂੰ ਗੁਰਾਂ ਦੀ ਕਿਰਪਾ ਨਾਲ ਪ੍ਰਮੇਸ਼ਰ ਮਿਲਿਆ ਹੈ ਉਹ ਛੁਪੇ ਨਹੀਂ ਰਹਿੰਦੇ । ਸੋ ਜਦੋਂ ਨਾਮ ਅੰਮ੍ਰਿਤ ਗੁਰਾਂ ਨੇ ਪਿਲਾਇਆ ਤਾਂ ਨਾਮ ਜਪ ਕੇ ਬਹੁਤ ਪ੍ਰਸੰਨ ਹੋਏ ॥੪॥੫॥੪੪॥

**ਆਸਾ ਮਹਲਾ ੫ ॥ (ਪੰਨਾ ੩੮੨)**

**ਗੁਰਸਿਖ ਰਾਖੇ ਗੁਰ ਗੋਪਾਲਿ ॥**

**ਕਾਢਿ ਲੀਏ ਮਹਾ ਭਵਜਲ ਤੇ ਅਪਨੀ ਨਦਰਿ ਨਿਹਾਲਿ ॥੧॥ਰਹਾਉ॥**

ਜੇ ਗੁਰੂ ਦੀ ਕਿਰਪਾ ਹੋਵੇ ਤਾਂ ਉਹ, ਮਾਤ ਪਿਤਾ ਜਿਵੇਂ ਬਚੇ ਦੀ ਪਾਲਣਾ ਕਰਦੇ ਹਨ, ਉਸੇ ਤਰ੍ਹਾਂ ਸਿਖ ਦੀ ਰਖਿਆ ਕਰਦਾ ਹੈ । ਸੋ ਗੁਰੂ, ਜੋ ਗੋਪਾਲ ਦਾ ਸਰੂਪ ਹੈ, ਆਪਣੇ ਗੁਰਸਿਖ ਦੀ ਰਖਿਆ ਕਰਦਾ ਹੈ ਤੇ ਆਪਣੀ ਕ੍ਰਿਪਾ ਦ੍ਰਿਸ਼ਟੀ ਨਾਲ ਵੇਖ ਕੇ ਉਸ ਨੂੰ ਇਸ ਡਰਾਉਣੇ ਸੰਸਾਰ ਸਮੁੰਦ੍ਰ ਵਿਚੋਂ ਕਢ ਲੈਂਦਾ ਹੈ । ਸੋ ਐਸੇ ਪ੍ਰਮੇਸ਼ਰ ਨੂੰ ਸ੍ਵਾਸ ਗਿਰਾਸ ਧਿਆਵਣਾ ਚਾਹੀਦਾ ਹੈ ਤੇ ਸਾਧ ਸੰਗਤ ਵਿਚ ਮਿਲ ਕੇ ਪ੍ਰੇਮਾ-ਭਗਤੀ ਨਾਲ ਪਰਮ-ਪਦਵੀ ਪਾ ਲਈਦਾ ਹੈ । ਉਹ ਪ੍ਰਮੇਸ਼ਰ ਸਭ ਸਮਰਥਾ ਰਖਦਾ ਹੈ ॥੪॥੬॥੪੫॥

**ਆਸਾ ਮਹਲਾ ੫ ॥ (ਪੰਨਾ ੩੮੨)**

**ਬਾਬਾ ਬਿਖੁ ਦੇਖਿਆ ਸੰਸਾਰੁ ॥**

**ਰਖਿਆ ਕਰਹੁ ਗੁਸਾਈ ਮੇਰੇ ਮੈ ਨਾਮੁ ਤੇਰਾ ਆਧਾਰੁ॥੧॥ਰਹਾਉ॥**

ਜੇ ਮੈਨੂੰ ਪ੍ਰਭੂ ਦਾ ਆਸਰਾ ਮਿਲ ਜਾਏ ਤਾਂ ਹੋਰ ਕਿਸ ਦੀ ਉਪਮਾ ਕਰਾਂ? ਹੇ ਭਾਈ ! ਇਹ ਸੰਸਾਰ ਤੇ ਵਿਹੁ ਰੂਪ ਹੈ । ਹੇ ਮੇਰੇ ਮਾਲਕ ! ਇਸ ਸੰਸਾਰ ਤੋਂ ਮੇਰੀ ਰਖਿਆ ਕਰੋ, ਮੈਨੂੰ ਤਾਂ ਤੇਰੇ ਨਾਮ ਦਾ ਹੀ ਆਸਰਾ ਹੈ । ਨਾਮ

ਤੋਂ ਬਿਨਾਂ ਤਾਂ ਸਾਰਾ ਜਗਤ ਕਮਲਾ ਹੋਇਆ ਫਿਰਦਾ ਹੈ, ਸਭ ਕੁਝ ਉਸ ਪ੍ਰਭੂ ਦੇ ਹੁਕਮ ਵਿਚ ਹੋ ਰਿਹਾ ਹੈ। ਹੇ ਮਾਲਕ ! ਤੂੰ ਹਮੇਸ਼ਾਂ ਸੁਖਾਂ ਦਾ ਦਾਤਾ ਹੈਂ ਤੇ ਮੈਨੂੰ ਸਿਰਫ਼ ਤੇਰੀ (ਨਾਮ) ਹੀ ਟੇਕ ਹੈ ॥੪॥੭॥੪੬॥

**ਆਸਾ ਮਹਲਾ ੫ ॥ (ਪੰਨਾ ੩੮੨)**

**ਦਰਸਨੁ ਪੇਖਤ ਮੈ ਜੀਓ ॥**

**ਸੁਨਿ ਕਰਿ ਬਚਨ ਤੁਮਾਰੇ ਸਤਿਗੁਰ ਮਨੁ ਤਨੁ ਮੇਰਾ ਠਾਰੁ ਥੀਓ॥੧॥ਰਹਾਉ॥**

ਹੇ ਪ੍ਰਭੂ ! ਤੇਰਾ ਨਾਮ ਰੂਪੀ ਅੰਮ੍ਰਿਤ ਬਹੁਤ (ਰਸ) ਸੁਆਦ ਵਾਲਾ ਹੈ। ਤੇਰਾ ਦਰਸਨ ਦੇਖ ਕੇ ਮੈਂ ਆਤਮਕ ਜੀਵਨ ਜੀਂਵਦਾ ਹਾਂ। ਹੇ ਸਤਗੁਰੂ ! ਮੈਂ ਤੇਰੇ ਬਚਨ (ਉਪਦੇਸ਼) ਸੁਣ ਕੇ ਨਿਹਾਲ ਹੋ ਗਿਆ ਹਾਂ ਤੇ ਮੇਰਾ ਮਨ ਤਨ ਸ਼ਾਂਤ ਹੋ ਗਿਆ ਹੈ ਤੇ ਵਿਛੋੜੇ ਦੀ ਅੱਗ ਠੰਡੀ ਹੋ ਗਈ ਹੈ। ਤੇਰੀ ਕਿਰਪਾ ਨਾਲ ਸਾਧ ਸੰਗਤ ਪਾਈ ਹੈ ਜਿਥੇ ਮੈਨੂੰ ਨਾਮ ਦਾ ਮੰਤ੍ਰ ਮਿਲਿਆ ਹੈ। ਹੁਣ ਸਤ ਸੰਗਤ ਦੁਆਰਾ ਨਾਮ ਦਾ ਆਸਰਾ ਮਿਲ ਗਿਆ ਹੈ ਤੇ ਪ੍ਰਭੂ ਦਾ ਜਸ ਗਾਂਵਦੇ ਹਾਂ ॥੪॥੮॥੪੭॥

**ਆਸਾ ਮਹਲਾ ੫ ॥ (ਪੰਨਾ ੩੮੨)**

**ਸਤਿਗੁਰੁ ਮੇਰਾ ਸਦਾ ਦਇਆਲਾ ਮੋਹਿ ਦੀਨ ਕਉ ਰਾਖਿ ਲੀਆ ॥**

**ਕਾਟਿਆ ਰੋਗੁ ਮਹਾ ਸੁਖੁ ਪਾਇਆ ਹਰਿ ਅੰਮ੍ਰਿਤੁ ਮੁਖਿ ਨਾਮੁ ਦੀਆ ॥**

ਪ੍ਰਭੂ ਨੇ ਆਪਣੇ ਦਾਸ ਦੀਆਂ ਭੁਲਾਂ ਬਖ਼ਸ਼ ਕੇ ਸਾਡੀ ਰਖਿਆ ਕੀਤੀ ਹੈ। ਮੇਰਾ ਸਤਗੁਰ ਸਦਾ ਦਿਆਲੂ ਹੈ ਜਿਸ ਨੇ ਮੈਨੂੰ ਗ਼ਰੀਬ ਨੂੰ ਸੰਸਾਰ ਤੋਂ (ਮਾਇਆ ਤੋਂ) ਰਖ ਲਿਆ ਹੈ। ਹੁਣ ਮੇਰਾ ਸਾਰਾ ਰੋਗ ਨਾਮ ਅੰਮ੍ਰਿਤ ਦੇ ਕੇ ਕਟ ਦਿਤਾ ਹੈ ਤੇ ਮੈਂ ਵਡਾ ਸੁਖ ਪਾਇਆ ਹੈ। ਮੇਰੇ ਮਾਇਆ ਦੇ ਬੰਧਨ ਕਟ ਦਿਤੇ ਹਨ ਤੇ ਸਾਰਾ ਡਰ ਦੂਰ ਕਰਕੇ ਮਾਲਕ ਨੇ ਰਖ ਲਿਆ ਹੈ ਤੇ ਮਾਲਕ ਦੀ ਸ਼ਰਨ ਵਿਚ ਸੁਖੀ ਹੋ ਗਿਆ ਹਾਂ ॥੪॥੯॥੪੮॥

**ਆਸਾ ਮਹਲਾ ੫ ॥ (ਪੰਨਾ ੩੮੩)**

**ਚੀਤਿ ਆਵਹਿ ਤਾਂ ਸਦਾ ਦਇਆਲਾ ਲੋਗਨ ਕਿਆ ਵੇਚਾਰੇ ॥**

**ਬੁਰਾ ਭਲਾ ਕਹੁ ਕਿਸਨੋ ਕਹੀਐ ਸਗਲੇ ਜੀਅ ਤੁਮਾਰੇ ॥੧॥ਰਹਾਉ॥**

ਹੇ ਪ੍ਰਭੂ ! ਤੂੰ ਮੈਨੂੰ ਭੁਲ ਜਾਂਦਾ ਹੈ ਤਾਂ ਸਾਰੇ ਹੀ ਦੁਸ਼ਮਨ ਬਣ ਜਾਂਦੇ ਹਨ। ਹੇ ਦਿਆਲੂ ਮਾਲਕ ! ਜੇ ਤੂੰ ਚਿਤ ਵਿਚ ਯਾਦ ਆਂਵਦਾ ਰਹੇਂ ਤਾਂ ਲੋਕਾਂ ਦੀ ਦੁਸ਼ਮਨੀ ਕੀ ਕਰ ਸਕਦੀ ਹੈ ? ਜਿਤਨੇ ਵੀ ਜੀਵ ਹਨ, ਸਭ ਤੇਰਾ ਹੀ ਰੂਪ ਹਨ ਤਾਂ ਮਾੜਾ ਚੰਗਾ ਕਿਸ ਨੂੰ ਆਖੀਏ? ਜਿਨ੍ਹਾ ਉਤੇ ਤੇਰੀ ਕਿਰਪਾ ਹੋਵੇ ਉਹ ਤੇਰੇ ਆਸਰੇ ਹੀ ਹਨ ਤੇ ਤੇਰੇ ਨਾਮ ਸਿਮਰਨ ਦਾ ਆਨੰਦ ਲੈਂਦੇ ਹਨ। ਸਾਡੀ ਮਾਲਕ ਅਗੇ ਇਕੋ ਹੀ ਬੇਨਤੀ ਹੈ ਕਿ ਸਭ ਜੀਅ ਤੇ ਸਰੀਰ ਤੇਰਾ ਹੀ ਹੈ ਤੇ ਸਾਰੀ ਤੇਰੀ ਹੀ ਵਡਿਆਈ ਹੈ ਤੇ ਮੇਰਾ ਕੋਈ ਨਾਮ ਵੀ ਨਹੀਂ ਜਾਣਦਾ ਹੈ ॥੪॥੧੦॥੪੯॥

**ਆਸਾ ਮਹਲਾ ੫ ॥ (ਪੰਨਾ ੩੮੩)**

**ਮਿਲਉ ਪਰੀਤਮ ਸੁਆਮੀ ਅਪੁਨੇ ਸਗਲੇ ਦੂਖ ਹਰਉਰੇ ॥**

**ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ ਤਾ ਕੈ ਸੰਗਿ ਤਰਉਰੇ ॥੧॥ਰਹਾਉ॥**

ਜੇ ਪ੍ਰਭੂ ਦੀ ਕਿਰਪਾ ਹੋਵੇ ਤਾਂ ਸਾਧ ਸੰਗਤ ਦਾ ਮੇਲ ਮਿਲਦਾ ਹੈ। ਹੇ ਭਾਈ ! ਮੈਂ ਆਪਣੇ ਪਿਆਰੇ ਮਾਲਕ ਨੂੰ ਮਿਲਾਂ ਤੇ ਸਾਰੇ ਦੁਖ ਦੂਰ ਕਰ ਦਿਆਂ। ਫਿਰ ਸੰਤਾਂ ਦੀ ਸੰਗਤ ਕਰਕੇ ਪ੍ਰਮੇਸ਼ਰ ਨੂੰ ਹਿਰਦੇ ਵਿਚ ਧਿਆਵਾਂ ਤੇ ਸੰਸਾਰ ਸੁਮੁੰਦ੍ਰ ਤੋਂ ਤਰ ਜਾਂਵਾਂ। ਇਸ ਸੰਸਾਰਵਿਚ ਤਾਂ ਦੁਖ ਸੁਖ (ਖ਼ੁਸ਼ੀ ਗ਼ਮੀ) ਵਿਚ ਹੀ ਸਭ ਜੀਂਵਦੇ ਹਨ ਪ੍ਰੰਤੂ ਜਿਨ੍ਹਾਂ ਨੂੰ ਗੁਰਾਂ ਦਾ ਮੇਲ ਹੋਇਆ ਹੈ ਉਹ ਨਾਮ ਅੰਮ੍ਰਿਤ ਪੀ ਕੇ ਨਿਰਮਲ ਤੇ ਪਵਿਤ੍ਰ ਹੋ ਗਏ ਹਨ। ਜੋ ਪ੍ਰਭੂ ਨੂੰ ਉਸਦੇ ਭਾਣੇ ਵਿਚ ਚਲ ਕੇ ਚੰਗੇ ਲਗਦੇ ਹਨ ਉਹ ਮਾਲਕ ਨੇ ਰਖ (ਬਚਾ) ਲਏ ਹਨ ॥੪॥੧॥੫੦॥

**ਆਸਾ ਮਹਲਾ ੫ ॥ (ਪੰਨਾ ੩੮੩)**

**ਮੋਹ ਮਲਨ ਨੀਦ ਤੇ ਛੁਟਕੀ ਕਉਨੁ ਅਨੁਗ੍ਰਹੁ ਭਇਓ ਰੀ ॥**

**ਮਹਾ ਮੋਹਨੀ ਤੁਧੁ ਨ ਵਿਆਪੈ ਤੇਰਾ ਆਲਸੁ ਕਹਾ ਗਇਓ ਰੀ॥੧॥ਰਹਾਉ॥**

ਹੇ ਸਖੀ ਸਹੇਲੀ ! ਮੋਹ ਰੂਪ ਮੈਲੀ ਨੀਂਦ ਤੋਂ ਤੂੰ ਮੁਕਤ ਹੋ ਗਈ ਹੈਂ ਕਿਉਂਕਿ ਤੇਰੇ ਉਤੇ ਪ੍ਰਭੂ-ਪਤੀ ਦੀ ਕਿਰਪਾ ਹੋਈ ਹੈ। ਤੈਨੂੰ ਵੱਡੀ ਮੋਹ ਲੈਣ ਵਾਲੀ ਮਾਇਆ ਨਹੀਂ ਚੰਬੜੀ। ਹੁਣ ਤੇਰਾ ਆਲਸ (ਸੁਸਤੀ) ਕਿਥੇ ਚਲਿਆ ਗਿਆ ਹੈ? ਜਿਹੜੇ ਕਾਮ ਆਦਿਕ ਵਿਕਾਰ ਸਨ ਉਨ੍ਹਾਂ ਨੇ ਦੇਵਤਿਆਂ ਸਮੇਤ ਸਭ ਨੂੰ ਲੁੱਟ ਲਿਆ ਹੈ ਪ੍ਰੰਤੂ ਤੂੰ ਕਿਸ ਤਰ੍ਹਾਂ ਬਚ ਗਈ ਹੈਂ ? ਇਸ ਦਾ ਇਕ ਹੀ ਉੱਤਰ ਹੈ ਕਿ ਗੁਰਾਂ ਦਾ ਸੁਚਾ ਤੇ ਉਚਾ ਨਾਮ ਮੰਤ੍ਰ ਹਿਰਦੇ ਵਿਚ ਧਾਰਿਆ ਹੈ ਫਿਰ ਗੁਰਾਂ ਦੀ ਕਿਰਪਾ ਹੋਈ ਤੇ ਆਪਣੇ ਚਰਨਾਂ ਨਾਲ ਲਗਾ ਕੇ ਸਾਧ ਸੰਗਤ ਬਖ਼ਸ਼ੀ ਹੈ ਤੇ ਪ੍ਰੇਮਾ ਭਗਤੀ ਵਿਚ ਲਗਾ ਲਿਆ ਹੈ ॥੪॥੧॥੫੧॥

**ੴ ਸਤਿਗੁਰ ਪ੍ਰਸਾਦਿ ॥**

**ਰਾਗੁ ਆਸਾ ਘਰੁ ੭ ਮਹਲਾ ੫ ॥ (ਪੰਨਾ ੩੮੪)**

**ਕਵਨ ਬਨੀ ਰੀ ਤੇਰੀ ਲਾਲੀ ॥**

**ਕਵਨ ਰੰਗਿ ਤੂੰ ਭਈ ਗੁਲਾਲੀ ॥੧॥ਰਹਾਉ॥**

\- - - - - - - - - - - - - - - - - - - - - - - - - -

**ਪ੍ਰਭ ਆਪਿ ਸੀਗਾਰ ਸਵਾਰਨਹਾਰ ॥੧॥ਰਹਾਉ ਦੂਜਾ ॥੧॥੫੨॥**

ਹੇ ਭਾਈ ! ਪ੍ਰੇਮ ਦਾ ਲਾਲ ਰੰਗ ਦਾ ਕਪੜਾ ਤੇਰੇ ਸਰੀਰ ਤੇ ਸੋਹਣ ਲਗਦਾ ਹੈ। ਹੇ ਸਖੀ ! ਤੂੰ ਮੈਨੂੰ ਵੀ ਦਸ, ਕਿ ਪ੍ਰੇਮ ਨਾਲ ਤੇਰੀ ਪ੍ਰੀਤੀ ਕਿਵੇਂ ਬਣੀ ਹੋਈ ਹੈ? ਕਿਸ ਦੇ ਪ੍ਰੇਮ ਵਿਚ ਤੂੰ ਗਾੜ੍ਹੀ ਅਨੰਦ ਵਲੀ ਹੋਈ ਹੈਂ ? ਪ੍ਰਭੂ-ਪਤੀ ਤਾਂ ਤੇਰੇ ਹਿਰਦੇ ਘਰ ਵਿਚ ਵਸਦਾ ਹੈ, ਕਿਉਂਕਿ ਤੇਰੇ ਚੰਗੇ ਭਾਗ ਹਨ। ਤੂੰ ਹੀ ਪ੍ਰਭੂ ਨੂੰ ਪਿਆਰੀ ਲਗਦੀ ਹੈਂ ਤੇ ਗਿਆਨ ਵਾਲੀ ਵੀ ਤੂੰ ਹੀ ਹੈ। ਤੂੰ ਪ੍ਰੀਤਮ ਨੂੰ ਚੰਗੀ ਲਗੀ ਹੈ ਤੇ ਪ੍ਰੇਮ ਵਿਚ ਭਿਜ ਗਈ ਹੈਂ। ਹੇ ਸਖੀ ! ਸੁਣ, ਪ੍ਰਭੂ-ਪਤੀ ਨੇ ਆਪ ਹੀ ਚੰਗੇ ਗੁਣ ਦੇ ਕੇ ਮੈਨੂੰ ਸ਼ਿੰਗਾਰ ਲਿਆ ਹੈ ॥੪॥੧॥੫੨॥

**ਆਸਾ ਮਹਲਾ ੫ ॥ (ਪੰਨਾ ੩੮੪)**

**ਚੁਕਾ ਨਿਹੋਰਾ ਸਖੀ ਸਹੇਰੀ ॥**

**ਭਰਮ ਗਇਆ ਗੁਰਿ ਪਿਰ ਸੰਗਿ ਮੇਰੀ ॥੧॥ਰਹਾਉ॥**

ਪਤੀ ਤੋਂ ਦੂਰ ਰਹਿ ਕੇ ਮੈਨੂੰ ਬੜਾ ਦੁਖ ਹੁੰਦਾ ਸੀ ਪਰ ਗੁਰਾਂ ਦੀ ਕਿਰਪਾ ਨਾਲ ਹੁਣ ਮੈਨੂੰ ਪਤੀ ਦੇ ਪਾਸ ਰਹਿਣ ਦਾ ਅਉਸਰ ਮਿਲਿਆ ਹੈ । ਹੇ ਪਿਆਰੀ ਸਖੀ ! ਹੁਣ ਮੇਰਾ ਤਰਲਾ ਵੀ ਦੂਰ ਹੋ ਗਿਆ ਹੈ ਕਿਉਂਕਿ ਗੁਰਾਂ ਨੇ ਮੈਨੂੰ ਪਿਆਰੇ ਹਰੀ-ਪਤੀ ਨਾਲ ਮਿਲਾ ਦਿੱਤਾ ਹੈ ਤੇ ਮੇਰੇ ਭਰਮ ਭੁਲੇਖੇ ਦੂਰ ਕਰ ਦਿੱਤੇ ਹਨ । ਹੁਣ ਪ੍ਰਭੂ-ਪਤੀ ਦੇ ਮੇਲ ਨਾਲ ਲੋਕਾਂ ਦੀ ਖ਼ੁਸ਼ਾਮਦ ਵੀ ਛੁਟ ਗਈ ਹੈ । ਮੇਰੇ ਚੰਗੇ ਭਾਗ ਕਿ ਪਤੀ ਹਿਰਦੇ ਵਿਚ ਆ ਵਸਿਆ ਹੈ ਤੇ ਮੈਂ ਅਟਲ ਸੁਖ ਪਾ ਲਿਆ ਹੈ ॥੪॥੨॥੫੩॥

**ਆਸਾ ਮਹਲਾ ੫ ॥ (ਪੰਨਾ ੩੮੪)**

**ਬਾਹਰਿ ਸੂਤੁ ਸਗਲ ਸਿਉ ਮਉਲਾ ॥**

**ਅਲਿਪਤੁ ਰਹਉ ਜੈਸੇ ਜਲ ਮਹਿ ਕਉਲਾ ॥੧॥ਰਹਾਉ॥**

ਮੇਰਾ ਮਨ ਹੁਣ ਪ੍ਰਮੇਸ਼ਰ ਵਿਚ ਲਗ ਗਿਆ ਹੈ ਪਰ ਲੋਕਾਂ ਨਾਲ ਤਾਂ ਹਾਸ ਬਿਲਾਸ ਹੀ ਹੈ । ਬਾਹਰੋਂ ਤਾਂ ਮੈਂ ਸੂਤ ਵਾਂਗ ਮਾਇਆ ਵਿਚ ਮਸਤ ਹੋਇਆ ਹਾਂ ਪ੍ਰੰਤੂ ਅੰਦਰੋਂ ਤਾਂ ਇਸ ਤਰ੍ਹਾਂ ਵਖਰਾ ਰਹਿੰਦਾ ਹਾਂ ਜਿਵੇਂ ਪਾਣੀ ਵਿਚ ਕੌਲ ਫੁਲ ਵਖਰਾ ਰਹਿੰਦਾ ਹੈ । ਭਾਵੇਂ ਲੋਕਾਂ ਨਾਲ ਗਲਾਂ ਕਰਦਾ ਹਾਂ ਮੇਰਾ ਮਨ ਤਾਂ ਪ੍ਰਭੂ ਦੇ ਚਰਨਾਂ ਨਾਲ ਲਗਾ ਹੈ । ਮੇਰਾ ਮਨ ਸਭ ਦੇ ਚਰਨਾਂ ਦੀ ਧੂੜ ਹੈ । ਜਦੋਂ ਦਾਸ ਨੂੰ ਪੂਰਾ ਗੁਰੂ ਮਿਲ ਗਿਆ ਤਾਂ ਅੰਦਰ ਬਾਹਰ ਇਕ ਪ੍ਰਭੂ ਨੂੰ ਹੀ ਵੇਖਦਾ ਹਾਂ ॥੪॥੩॥੫੪॥

**ਆਸਾ ਮਹਲਾ ੫ ॥ (ਪੰਨਾ ੩੮੫)**

**ਕਾਨ ਕੁੰਡਲੀਆ ਬਸਤ੍ਰ ਓਢਲੀਆ ॥**

**ਸੇਜ ਸੁਖਲੀਆ ਮਨਿ ਗਰਬਲੀਆ ॥੧॥ਰਹਾਉ॥**

ਹੇ ਭਾਈ ! ਨਾਮ ਬਿਨਾਂ ਅਸੀਂ ਮਿਟੀ ਵਿਚ ਹੀ ਮਿਲ ਜਾਂਦੇ ਹਾਂ । ਮੇਰੇ ਕੰਨਾਂ ਵਿਚ ਕੁੰਡਲ ਹਨ ਤੇ ਕੱਪੜੇ ਵੀ ਚੰਗੇ ਪਾਏ ਹੋਏ ਹਨ, ਸੇਜਾ ਵੀ ਸੁਖਾਂ ਵਾਲੀ ਮਿਲੀ ਹੈ, ਸੋ ਇਹ ਪਦਾਰਥ ਪਾ ਕੇ ਇਨਸਾਨ ਹੰਕਾਰ ਕਰਦਾ ਹੈ । ਸਿਰ ਤੇ ਸੋਨੇ ਦਾ ਛਤ੍ਰ ਹੈ ਪਰ ਹੇਠਾਂ (ਮਨ) ਹਾਥੀ ਹੈ ਜੋ ਭਗਤੀ ਬਿਨਾਂ ਮਿਟੀ ਵਿਚ ਮਿਲ ਜਾਂਦਾ ਹੈ । ਪ੍ਰਮੇਸ਼ਰ ਤੋਂ ਬਿਨਾਂ ਦੁਨੀਆਂ ਦੇ ਸਵਾਦ ਫਿਕੇ ਹਨ । ਹੇ ਪ੍ਰਭੂ ! ਮਾਇਆ ਤੇ ਵਿਕਾਰਾਂ ਤੋਂ ਮੈਨੂੰ ਆਪਣੀ ਕਿਰਪਾ ਕਰਕੇ ਬਚਾ ਲਵੋ ॥੪॥੪॥੫੫॥

**ਆਸਾ ਮਹਲਾ ੫ ॥ (ਪੰਨਾ ੩੮੫)**

**ਐਸਾ ਕਰਹੁ ਬੀਚਾਰੁ ਗਿਆਨੀ ॥ ਜਾ ਤੇ ਪਾਈਐ ਪਦੁ ਨਿਰਬਾਨੀ ॥**

**ਆਸਿ ਪਾਸਿ ਬਿਖੂਆ ਕੇ ਕੁੰਟਾ ਬੀਚਿ ਅੰਮ੍ਰਿਤੁ ਹੈ ਭਾਈ ਰੇ ॥੧॥ਰਹਾਉ॥**

ਸੰਸਾਰ ਇਕ ਬਗੀਚਾ ਹੈ ਜਿਥੇ ਮਨੁੱਖ ਪੰਛੀ ਤੇ ਬਿਰਖ, ਕਰਮਾਂ ਦੇ ਫਲ ਵਾਲੇ ਹਨ, ਪਰ ਨਾਮ ਰੂਪੀ ਅੰਮ੍ਰਿਤ

ਵੀ ਫਲ ਹੈ । ਹੇ ਭਾਈ ! ਜੇ ਗਿਆਨੀਆਂ ਨਾਲ ਮਿਲ ਕੇ ਵਿਚਾਰ ਕਰੋ ਤਾਂ ਬੰਧਨਾਂ ਤੋਂ ਛੁਟਕਾਰਾ ਹੋ ਸਕਦਾ ਹੈ । ਚੋਹਾਂ ਪਾਸੇ ਵਿਹੁ ਦੇ ਕੰਡੇ ਹਨ ਪਰ ਵਿਚਕਾਰ ਅੰਮ੍ਰਿਤ ਰੂਪੀ ਸਤ ਸੰਗ ਹੈ । ਇਸ ਬਾਗ਼ ਦਾ ਮਾਲੀ, ਪ੍ਰਮੇਸ਼ਰ ਸਭ ਜੀਵਾਂ ਦੀ ਪਾਲਨਾ ਕਰਦਾ ਹੈ । ਸਾਰੇ ਜੀਵ ਕੰਮਾਂ ਵਿਚ ਲਗਾਏ ਹਨ ਤੇ ਸੁਖ ਦੁਖ ਫਲ ਤੋਂ ਬਿਨਾਂ ਕੋਈ ਨਹੀਂ । ਪਰ ਜਿਸ ਨੇ ਗੁਰਾਂ ਤੋਂ ਨਾਮ ਅੰਮ੍ਰਿਤ ਫਲ ਪਾ ਲਿਆ ਹੈ, ਉਹ ਮਾਇਆ ਤੋਂ ਬਚਕੇ ਤਰ ਗਿਆ ਹੈ ॥੪॥੫॥੫੬॥

**ਆਸਾ ਮਹਲਾ ੫ ॥ (ਪੰਨਾ ੩੮੫)**

**ਸਰਬ ਸੁਖਾ ਬਨੇ ਤੇਰੈ ਓਲੇ ॥**

**ਭ੍ਰਮ ਕੇ ਪਰਦੇ ਸਤਿਗੁਰ ਖੋਲ੍ਹੇ ॥੧॥ਰਹਾਉ॥**

ਹੇ ਪ੍ਰਭੂ ! ਤੇਰੇ ਨਾਮ ਨੇ ਇਹ ਰਾਜਿਆਂ ਵਰਗੀ ਠਾਠ (ਲੀਲਾ) ਬਣਾਈ ਹੈ ਤੇ ਤੇਰੇ ਗੁਣ ਗਾਕੇ ਅਸੀਂ ਜੋਗ ਕਮਾ ਸਕਦੇ ਹਾਂ । ਤੇਰੇ ਆਸਰੇ ਵਿਚ ਹੋਣ ਕਰਕੇ ਮੈਂ ਸਾਰੇ ਸੁਖ ਪਾਏ ਹਨ ਤੇ ਭਰਮ ਦੇ ਪੜਦੇ ਗੁਰਾਂ ਨੇ ਖੋਲ੍ਹ ਦਿੱਤੇ ਹਨ । ਪ੍ਰਭੂ ਦੇ ਹੁਕਮ ਨੂੰ ਸਮਝ ਕੇ ਸਾਰੇ ਰਸਾਂ ਦਾ ਅਨੰਦ ਲਿਆ ਹੈ ਤੇ ਗੁਰਾਂ ਦੀ ਸੇਵਾ ਕਰਕੇ ਦੁਖਾਂ ਤੋਂ ਮੁਕਤ ਹੋਏ ਹਾਂ । ਜਿਨ੍ਹਾਂ ਨੂੰ ਤੂੰ ਨਾਮ ਦਾ ਖ਼ਜ਼ਾਨਾ ਦਿਤਾ ਹੈ ਓਹ ਭਰਪੂਰ ਖ਼ਜ਼ਾਨਾ ਪਾ ਕੇ ਸੁਖੀ ਹੋ ਗਏ ਹਨ ॥੪॥੬॥੫੭॥

**ਆਸਾ ਮਹਲਾ ੫ ॥ (ਪੰਨਾ ੩੮੫)**

**ਸੋ ਅਸਥਾਨੁ ਬਤਾਵਹੁ ਮੀਤਾ ॥**

**ਜਾ ਕੈ ਹਰਿ ਹਰਿ ਕੀਰਤਨੁ ਨੀਤਾ ॥੧॥ਰਹਾਉ॥**

- - - - - - - - - - - - - - - - - - - - - - - - - - -

**ਇਹ ਅਸਥਾਨੁ ਗੁਰੂ ਤੇ ਪਾਈਐ ॥੧॥ਰਹਾਉ ਦੂਜਾ॥੫੭॥੫੮॥**

ਪੰਡਿਤ ਤਾਂ ਮਾਇਆ ਤੇ ਹਉਮੈਂ ਵਿਚ ਗ੍ਰਸਤ ਹਨ । ਹੇ ਮਿਤ੍ਰ ! ਮੈਨੂੰ ਕੋਈ ਐਸੀ ਥਾਂ ਦਸੋ ਜਿਥੇ ਹਰ ਵੇਲੇ ਪ੍ਰਮੇਸ਼ਰ ਦਾ ਜਸ ਹੁੰਦਾ ਹੋਵੇ । ਵੇਦਾਂ ਸ਼ਾਸਤ੍ਰਾਂ ਵਿਚ ਤਾਂ ਪਾਪ ਪੁੰਨ ਬਾਰੇ ਵਿਚਾਰ ਲਿਖੇ ਹਨ । ਪ੍ਰਭੂ ਦੀ ਕਿਰਪਾ ਹੋਵੇ ਤਾਂ ਮਨ ਕਾਬੂ ਵਿਚ ਆ ਜਾਂਦਾ ਹੈ ਤੇ ਐਸੇ ਮਨੁੱਖ ਗੁਰਾਂ ਦੀ ਸਿੱਖਿਆ ਲੈ ਕੇ ਮਾਇਆ ਰੂਪ ਨਦੀ ਤਰ ਜਾਂਦੇ ਹਨ । ਪਰ ਇਹ ਸਾਧ ਸੰਗਤ ਤਾਂ ਗੁਰਾਂ ਦੀ ਬਖ਼ਸ਼ਸ਼ ਨਾਲ ਮਿਲਦੀ ਹੈ ॥੪॥੭॥੫੮

**ਆਸਾ ਮਹਲਾ ੫ ॥ (ਪੰਨਾ ੩੮੬)**

**ਸਗਲ ਸੂਖ ਜਾ ਤੂੰ ਚਿਤਿ ਆਵੈ ॥**

**ਸੋ ਨਾਮੁ ਜਪੈ ਜੋ ਜਨੁ ਤੁਧੁ ਭਾਵੈ ॥੧॥ਰਹਾਉ॥**

ਪ੍ਰਮੇਸ਼ਰ ਨੂੰ ਯਾਦ ਕਰਨ ਨਾਲ ਘਰ ਤੇ ਬਾਹਰ ਸਭ ਜਗ੍ਹਾ ਸੁਖ ਹੀ ਹੁੰਦਾ ਹੈ । ਹੇ ਮਾਲਕ ! ਜਿਸਦੇ ਹਿਰਦੇ ਵਿਚ ਤੂੰ ਵਸਦਾ ਹੈਂ ਤੇ ਯਾਦ ਰਹਿੰਦਾ ਹੈ ਉਸ ਨੂੰ ਸਾਰੇ ਸੁਖ ਮਿਲ ਜਾਂਦੇ ਹਨ । ਉਹ ਹੀ ਤੇਰਾ ਨਾਮ ਜਪ ਸਕਦਾ ਹੈ ਜੋ ਤੈਨੂੰ ਚੰਗਾ ਲਗਦਾ ਹੈ । ਤੇਰਾ ਨਾਮ ਜਪ ਜਪ ਕੇ ਮਨ ਤਨ ਠੰਢਾ ਤੇ ਸ਼ਾਂਤ ਹੋ ਜਾਂਦਾ ਹੈ । ਜੋ ਪ੍ਰਭੂ ਦਾ

ਹੁਕਮ ਮੰਨਦਾ ਹੈ ਉਹ ਹੀ ਪ੍ਰਵਾਨ ਹੈ ਕਿਉਂਕਿ ਨਾਮ ਦਾ ਪ੍ਰਵਾਨਾ ਮਿਲ ਜਾਂਦਾ ਹੈ । ਸੋ ਜਿਸ ਨੂੰ ਗੁਰਾਂ ਨੇ ਨਾਮ ਬਖ਼ਸ਼ਿਆ ਉਹ ਸੁਖ ਪਾਂਦਾ ਹੈ ॥੪॥੮॥੫੯॥

**ਆਸਾ ਮਹਲਾ ੫ ॥ (ਪੰਨਾ ੩੮੬)**

**ਸਦਾ ਚੇਰੇ ਗੋਵਿੰਦ ਗੋਸਾਈ ॥**

**ਤੁਮਰੀ ਕ੍ਰਿਪਾ ਤੇ ਤ੍ਰਿਪਤਿ ਅਘਾਈਂ ॥੧॥ਰਹਾਉ॥**

ਹੇ ਪ੍ਰਭੂ ! ਜਿਸ ਤਰ੍ਹਾਂ ਰਖੋ ਉਸੇ ਤਰ੍ਹਾਂ ਅਸੀਂ ਸੁਖ ਪਾਂਦੇ ਹਾਂ । ਹੇ ਗੁਸਾਈਂ! ਅਸੀਂ ਸਦਾ ਹੀ ਤੇਰੇ ਚੇਲੇ ਹਾਂ । ਤੇਰੀ ਕਿਰਪਾ ਨਾਲ ਸਾਡੀ ਬੁੱਧੀ ਦੋਹਾਂ ਲੋਕਾਂ ਦੇ ਸੁਖ ਲੈ ਕੇ ਰਜ ਗਈ ਹੈ ਤੇ ਪ੍ਰਸੰਨ ਹੋ ਗਈ ਹੈ । ਜੋ ਤੁਸੀਂ ਦਿੰਦੇ ਹੋ ਅਸੀਂ ਲੈ ਕੇ ਸੁਖ ਮਾਣਦੇ ਹਾਂ । ਮਨ ਤੇ ਤਨ ਕਰਕੇ ਤੇਰੀ ਪੂਜਾ ਕਰਦੇ ਹਾਂ ।
ਸੰਤਾਂ ਦੇ ਚਰਨੀ ਲਗ ਕੇ ਅਸੀਂ ਮੁਕਤੀ ਪਾਂਦੇ ਹਾਂ ॥੪॥੯॥੬੦॥

**ਆਸਾ ਮਹਲਾ ੫ ॥ (ਪੰਨਾ ੩੮੬)**

**ਸ੍ਰਵਨ ਸੁਨੀਜੈ ਅੰਮ੍ਰਿਤ ਕਥਾ ॥**

**ਜਾਸੁ ਸੁਨੀ ਮਨਿ ਹੋਇ ਅਨੰਦਾ ਦੂਖ ਰੋਗ ਮਨ ਸਗਲੇ ਲਥਾ ॥੧॥ਰਹਾਉ॥**

ਹੇ ਪ੍ਰਭੂ ! ਤੇਰੇ ਦਸੇ ਮਾਰਗ ਤੇ ਚਲਦੇ ਹੋਇ ਪ੍ਰਮੇਸ਼ਰ ਦੇ ਗੀਤ ਗਾਂਦੇ ਹਾਂ । ਕੰਨਾਂ ਨਾਲ ਪ੍ਰਮੇਸ਼ਰ ਦੀ ਅੰਮ੍ਰਿਤ ਕਥਾ ਸੁਣਦੇ ਹਾਂ ਤੇ ਸੁਣ ਕੇ ਮੰਨ ਨੂੰ ਅਨੰਦ ਹੁੰਦਾ ਹੈ ਤੇ ਦੁਖ ਰੋਗ ਮਨ ਤੋਂ ਦੂਰ ਹੋ ਗਏ ਹਨ । ਗੁਰਾਂ ਦੀ ਕਿਰਪਾ ਨਾਲ ਸਭ ਜਗ੍ਹਾ ਕੰਮ ਕਰਦਿਆਂ ਪ੍ਰਭੂ ਨੂੰ ਧਿਆਈਏ । ਜਿਸ ਨੂੰ ਅਠੇ ਪਹਰ ਪ੍ਰਭੂ ਨਹੀਂ ਭੁਲਦਾ, ਉਸਦੇ ਚਰਨਾਂ ਵਿਚ ਲਗ ਕੇ ਮੁਕਤੀ ਹੁੰਦੀ ਹੈ ॥੪॥੧੦॥੬੧॥

**ਆਸਾ ਮਹਲਾ ੫ ॥ (ਪੰਨਾ ੩੮੬)**

**ਅਨਦੁ ਕਰਹੁ ਪ੍ਰਭ ਕੇ ਗੁਨ ਗਾਵਹੁ ॥**

**ਸਤਿਗੁਰੁ ਅਪਨਾ ਸਦ ਸਦਾ ਮਨਾਵਹੁ ॥੧॥ਰਹਾਉ॥**

ਹੇ ਪਿਆਰੇ ! ਜਿਸ ਦੇ ਸਿਮਰਨ ਨਾਲ ਦੁਖਾਂ ਦਾ ਨਾਸ ਹੁੰਦਾ ਹੈ, ਉਸ ਮਾਲਕ ਦੇ ਗੁਣ ਗਾਉ ਤੇ ਅਨੰਦ ਮਾਣਹੁ ਅਤੇ ਆਪਣੇ ਸਤਗੁਰੂ ਨੂੰ ਹਮੇਸ਼ਾ ਯਾਦ ਰੱਖੋ ਤੇ ਖ਼ੁਸ਼ ਰਹੋ । ਘਰ ਵਿਚ ਬੈਠੇ ਹੀ ਪ੍ਰਭੂ ਦਾ ਉਪਦੇਸ਼ ਕਮਾ ਕੇ ਪ੍ਰਭੂ ਨੂੰ ਪਾ ਲਉਗੇ । ਗੁਰਾਂ ਨੇ ਹਰੀ ਦਾ ਨਾਮ ਮੰਤ੍ਰ ਦਿਤਾ ਹੈ ਹੁਣ ਦਿਨ ਰਾਤ ਇਹ ਹੀ ਸੁਖੁ ਮਾਣਿਆ ਹੈ ॥੪॥੧੧॥੬੨

**ਆਸਾ ਮਹਲਾ ੫ ॥ (ਪੰਨਾ ੩੮੬)**

**ਦਰਸਨੁ ਮਾਗਉ ਦੇਹਿ ਪਿਆਰੇ ॥**

**ਤੁਮਰੀ ਸੇਵਾ ਕਉਨ ਕਉਨ ਨ ਤਾਰੇ ॥੧॥ਰਹਾਉ॥**

ਜਿਸ ਨੀਚ ਨੂੰ ਕੋਈ ਨਹੀਂ ਜਾਣਦਾ, ਉਹ ਨਾਮ ਜਪ ਕੇ ਚਹੁੰਆਂ ਕੁੰਟਾਂ (ਦਿਸ਼ਾਂ ਵਿਚ) ਵਿਚ ਮੰਨਿਆ ਜਾਂਦਾ ਹੈ । ਹੇ ਪਿਆਰੇ ਪ੍ਰਭੂ ! ਮੈਂ ਤੇਰੇ ਦਰਸ਼ਨਾਂ ਦਾ ਜਾਚਿਕ ਹਾਂ ਸੋ ਕਿਰਪਾ ਕਰੋ ਤੇ ਦਰਸ਼ਨ ਦਿਉ । ਤੁਹਾਡੀ ਸੇਵਾ

ਵਿਚ ਕੋਈ ਐਸਾ ਨਹੀਂ ਜੋ ਨਾ ਤਰਿਆ ਹੋਵੇ । ਜਿਸ ਮਨੁੱਖ ਦੇ ਨੇੜੇ ਨਹੀਂ ਕੋਈ ਲਗਦਾ ਤੇ ਕਿਸੇ ਕੰਮ ਦਾ ਨਹੀਂ ਸੀ, ਉਹ ਸੰਤਾਂ ਦੀ ਕਿਰਪਾ ਨਾਲ ਸੋਭਾ ਪਾਂਦਾ ਹੈ । ਸਾਧ ਸੰਗਤ ਕਰਕੇ ਸੁਤਾ ਮਨ ਵੀ ਜਾਗ ਪੈਂਦਾ ਹੈ ॥੪॥੧੨॥੬੩॥

**ਆਸਾ ਮਹਲਾ ੫ ॥ (ਪੰਨਾ ੩੮੬)**

**ਰਾਮ ਰਾਮਾ ਰਾਮਾ ਗੁਨ ਗਾਵਉ ॥**

**ਸੰਤ ਪ੍ਰਤਾਪਿ ਸਾਧ ਕੈ ਸੰਗੇ ਹਰਿ ਹਰਿ ਨਾਮੁ ਧਿਆਵਉ ਰੇ ॥੧॥ਰਹਾਉ॥**

ਮੈਂ ਇਕ ਪ੍ਰਭੂ ਦਾ ਹੀ ਨਾਮ ਸਿਮਰਦਾ ਹਾਂ । ਮਨ, ਬਾਣੀ ਤੇ ਸਰੀਰ ਕਰਕੇ ਰਾਮ ਦੇ ਗੁਣ ਗਾਂਦਾ ਹਾਂ ਤੇ ਪ੍ਰਤਾਪ ਵਾਲੇ ਸੰਤਾਂ ਦੇ ਨਾਲ ਮਿਲ ਕੇ ਹਰੀ ਦੇ ਨਾਮ ਨੂੰ ਧਿਆਂਵਦਾ ਹਾਂ । ਉਹ ਪ੍ਰਭੂ ਸਭ ਸਰੀਰਾਂ ਵਿਚ ਰਵਿਆ ਹੈ ਤੇ ਸਾਰਾ ਸੰਸਾਰ ਇਕ ਸੂਤ ਵਿਚ ਪਰੋਇਆ ਹੋਇਆ ਹੈ । ਉਹ ਪ੍ਰਭੂ ਇਕ ਖਿਨ ਵਿਚ ਸੰਸਾਰ ਨੂੰ ਪੈਦਾ ਕਰਦਾ ਹੈ ਤੇ ਨਾਸ ਵੀ ਕਰਦਾ ਹੈ ਭਾਵੇਂ ਆਪ ਵਖਰਾ ਰਹਿੰਦਾ ਹੈ । ਉਹ ਮਾਲਕ ਭਗਤਾਂ ਨੂੰ ਮਿਲ ਕੇ ਅਨੰਦ ਕਰਦਾ ਹੈ ॥੪॥੧੩॥੬੪॥

**ਆਸਾ ਮਹਲਾ ੫ ॥ (ਪੰਨਾ ੩੮੭)**

**ਕਿਲਬਿਖ ਬਿਨਾਸੇ ਦੁਖ ਦਰਦ ਦੂਰਿ ॥**

**ਭਏ ਪੁਨੀਤ ਸੰਤਨ ਕੀ ਧੂਰਿ ॥੧॥ਰਹਾਉ॥**

ਇਹ ਮਨੁੱਖਾ ਜਨਮ ਨਾਮ ਜਪ ਕੇ ਜਿਤ ਲਿਆ ਹੈ । ਹੁਣ ਪਾਪ ਨਾਸ ਹੋ ਗਏ ਹਨ ਅਤੇ ਜਨਮ ਮਰਨ ਦੇ ਦੁਖ ਈਰਖਾ ਆਦਿ ਦੂਰ ਹੋ ਗਏ ਹਨ । ਸੰਤਾਂ ਦੀ ਧੂੜੀ (ਮਸਤਕਿ ਤੇ ਲਗਾ ਕੇ) ਲੈ ਕੇ ਪਵਿਤ੍ਰ ਹੋ ਗਏ ਹਾਂ । ਗੁਰਾਂ ਦਾ ਮੰਤ੍ਰ (ਉਪਦੇਸ਼) ਲੈ ਕੇ ਅਨੰਦ ਪ੍ਰਾਪਤ ਹੋਇਆ ਹੈ ਕਿਉਂਕਿ ਤ੍ਰਿਸ਼ਨਾ ਖ਼ਤਮ ਹੋ ਗਈ ਹੈ ਤੇ ਮਨ ਟਿਕਾਉ ਵਿਚ ਹੈ । ਗੁਰਾਂ ਨੇ ਨਾਮ ਪਦਾਰਥ ਦੇ ਕੇ ਮਾਨੋ ਨੌਂ ਨਿਧੀਆਂ ਦਾ ਖ਼ਜ਼ਾਨਾ ਬਖ਼ਸ਼ ਦਿੱਤਾ ਹੈ ॥੪॥੧੪॥੬੫॥

**ਆਸਾ ਮਹਲਾ ੫ ॥ (ਪੰਨਾ ੩੮੭)**

**ਸੂਖ ਸਹਜ ਆਨੰਦ ਘਨਾ ॥**

**ਗੁਰ ਸੇਵਾ ਤੇ ਭਏ ਮਨ ਨਿਰਮਲ ਹਰਿ ਹਰਿ ਹਰਿ ਹਰਿ ਨਾਮੁ ਸੁਨਾ ॥੧॥ਰਹਾਉ॥**

(ਗੁਰੂ) ਸਾਧ ਦੀ ਸੇਵਾ ਕਰਕੇ ਜਨਮਾਂ ਦੇ ਪਾਪ ਦੂਰ ਹੋ ਗਏ ਹਨ । ਹੁਣ ਆਤਮਕ ਸੁਖ ਤੇ ਅਨੰਦ ਪ੍ਰਾਪਤ ਹੋ ਗਿਆ ਹੈ । ਗੁਰਾਂ ਦੀ ਸੇਵਾ ਕਰਕੇ ਗੁਰਾਂ ਤੋਂ ਮਨ ਬਾਣੀ ਤੇ ਸਰੀਰ ਕਰਕੇ ਹਰੀ ਦਾ ਨਾਮ ਸੁਣਿਆ ਤੇ ਮਨ ਨਿਰਮਲ ਤੇ ਪਵਿਤ੍ਰ ਹੋ ਗਿਆ । ਹੁਣ ਮਨ ਢੀਠ ਨਹੀਂ ਰਿਹਾ ਤੇ ਪ੍ਰਭੂ ਦਾ ਹੁਕਮ ਮਿਠਾ ਕਰਕੇ ਮੰਨਿਆ ਹੈ । ਸੋ ਹੁਣ ਇਹ ਅਮੋਲਕ ਜਨਮ ਸਫਲਾ ਹੋ ਗਿਆ ਹੈ । ਗੁਰੂ ਦੀ ਕਿਰਪਾ ਪਾ ਕੇ ਨਾਮ ਦੀ ਪ੍ਰਾਪਤੀ ਹੋਈ ਹੈ ॥੪॥੧੫॥੬੬॥

**ਆਸਾ ਮਹਲਾ ੫ ॥ (ਪੰਨਾ ੩੮੭)**

**ਜਾਗ ਰੇ ਮਨ ਜਾਗਨਹਾਰੇ ॥**

**ਬਿਨੁ ਹਰਿ ਅਵਰੁ ਨ ਆਵਸਿ ਕਾਮਾ ਝੂਠਾ ਮੋਹ ਮਿਥਿਆ ਪਸਾਰੇ ॥੧॥ਰਹਾਉ॥**

ਗੁਰਾਂ ਦੀ ਸੇਵਾ ਕਰਕੇ ਹੁਣ ਗੁਰੂ ਦੀ ਯਾਦ ਵਿਚ ਮਗਨ ਰਹਿੰਦੇ ਹਾਂ । ਹੇ ਮਨ ! ਤੂੰ ਸੰਸਾਰ ਤੇ ਮਾਇਆ ਤੋਂ ਉਪਰ ਉਠ ਕ਼ੇ ਪ੍ਰਮੇਸ਼ਰ ਦੀ ਅਰਾਧਨਾ ਵਲ ਵੀ ਧਿਆਨ ਦੇਹ, ਕਿਉਂਕਿ ਹਰੀ ਤੋਂ ਬਿਨਾਂ ਹੋਰ ਕੋਈ ਚੀਜ਼ ਕੰਮ ਨਹੀਂ ਆਵਣੀ । ਇਹ ਸੰਸਾਰ ਦਾ ਪਸਾਰਾ ਤੇ ਮੋਹ ਝੂਠਾ ਹੈ । ਗੁਰਾਂ ਦੀ ਬਾਣੀ ਨਾਲ ਜੁੜ ਤੇ ਗੁਰਾਂ ਦੀ ਕਿਰਪਾ ਲੈ ਕੇ ਤੇਰੇ ਦੁਖ ਦੂਰ ਹੋ ਜਾਣਗੇ । ਗੁਰੂ ਹੀ ਪ੍ਰਮੇਸ਼ਰ ਰੂਪ ਹੈ ਸੋ ਅਠੇ ਪਹਰ ਗੁਰੂ ਗੁਰੂ ਜਪਿਆ ਕਰ ॥੪॥੧੬॥੬੭॥

**ਆਸਾ ਮਹਲਾ ੫ ॥ (ਪੰਨਾ ੩੮੭)**

**ਜਤ ਕਤ ਪੇਖਉ ਏਕੈ ਓਹੀ ॥**

**ਘਟ ਘਟ ਅੰਤਰਿ ਆਪੇ ਸੋਈ ॥੧॥ਰਹਾਉ॥**

ਉਹ ਮਾਲਕ ਆਪ ਹੀ ਮਾਇਆ ਹੈ ਤੇ ਸਾਰੇ ਸੰਸਾਰ ਵਿਚ ਫੈਲਿਆ ਹੈ । ਜਿਧਰ ਵੀ ਵੇਖੋ ਉਹ ਆਪੇ ਹੀ ਇਕ ਮਾਲਕ ਨਜ਼ਰ ਆਂਵਦਾ ਹੈ । ਉਹ ਆਪ ਹੀ ਸਾਰੇ ਜੀਵਾਂ ਦੇ ਅੰਦਰ ਵੀ ਹੈ । ਆਪ ਹੀ ਸੂਰਜ ਹੈ ਤੇ ਆਪ ਹੀ ਛਪਿਆ ਹੋਇਆ ਤੇ ਅਕਾਰ ਵਾਲਾ ਵੀ ਆਪ ਹੀ ਹੈ । ਸਰਗੁਨ ਤੇ ਨਿਰਗੁਨ ਸਰੂਪ ਦੋਵੇਂ ਉਸੇ ਦੇ ਹਨ । ਗੁਰਾਂ ਨੇ ਮੇਰੇ ਭਰਮ ਭੁਲੇਖੇ ਦੂਰ ਕਰ ਦਿੱਤੇ ਹਨ ਤੇ ਅਨੰਦ ਰੂਪ ਪ੍ਰਮੇਸ਼ਰ ਨੂੰ ਸਭ ਵਿਚ ਪੂਰਨ ਵੇਖਿਆ ਹੈ ॥੪॥੧੭॥੬੮॥

**ਆਸਾ ਮਹਲਾ ੫ ॥ (ਪੰਨਾ ੩੮੭)**

**ਮੈ ਨਿਰਗੁਨ ਗੁਣੁ ਨਹੀ ਕੋਇ ॥**

**ਕਰਨ ਕਰਾਵਨ ਹਾਰ ਪ੍ਰਭ ਸੋਇ ॥੧॥ਰਹਾਉ॥**

ਹੇ ਪ੍ਰਭੂ ! ਮੈਂ ਤਾਂ ਤੇਰਾ ਨਾਮ ਜਪਦਾ ਹਾਂ ਕਿਉਂਕਿ ਮੇਰੀ ਸਿਆਣਪ ਕੁਝ ਵੀ ਨਹੀਂ । ਮੈਂ ਤਾਂ ਗੁਣਾਂ ਤੋਂ ਖਾਲੀ ਹਾਂ ਅਤੇ ਮੇਰੇ ਵਿਚ ਕੋਈ ਗੁਣ ਨਹੀਂ । ਜੋ ਕੁਝ ਕਰਨ ਕਰਾਣ ਵਾਲਾ ਹੈ ਉਹ ਆਪ ਹੀ ਹੈ । ਮੈਂ ਕੋਈ ਜਪ ਤਪ ਜਾਂ ਸੰਜਮ ਨਹੀਂ ਜਾਣਦਾ ਸਿਵਾਏ ਤੇਰੇ ਨਾਮ ਦੇ ਆਸਰੇ ਤੇ । ਮੇਰੀ ਮਤ ਥੋੜੀ ਹੈ ਤੇ ਇਕ ਤੇਰਾ ਹੀ ਆਸਰਾ ਹੈ ॥੪॥੧੮॥੬੯॥

**ਆਸਾ ਮਹਲਾ ੫ ॥ (ਪੰਨਾ ੩੮੮)**

**ਕਰਉ ਬੇਨਤੀ ਸਤਿਗੁਰ ਅਪੁਨੀ ॥**

**ਕਰਿ ਕਿਰਪਾ ਰਾਖਹੁ ਸਰਣਾਈ ਮੋਕਉ ਦੇਹੁ ਹਰੇ ਹਰਿ ਜਪਨੀ ॥੧॥ਰਹਾਉ॥**

ਜੋ ਹਰੀ ਦੇ ਨਾਮ ਜਪਦੇ ਹਨ ਉਨ੍ਹਾਂ ਉਤੇ ਪ੍ਰਮੇਸ਼ਰ ਦਿਆਲੂ ਹੁੰਦਾ ਹੈ । ਹੇ ਸਤਗੁਰੂ ! ਮੈਂ ਆਪਣੇ ਵਲੋਂ ਬੇਨਤੀ ਕਰਦਾ ਹਾਂ ਕਿ ਕਿਰਪਾ ਕਰਕੇ ਆਪਣੀ ਸ਼ਰਨ ਵਿਚ ਰਖੋ ਤੇ ਆਪਣਾ ਨਾਮ ਸਿਮਰਨ ਹਰ ਵੇਲੇ ਜਪਣ

ਦੀ ਸਮਰਥਾ ਤੇ ਮਾਲਾ ਬਖ਼ਸ਼ੋ । ਜੋ ਤੇਰਾ ਨਾਮ ਜਪਦੇ ਹਨ ਉਹ ਫਿਰ ਕਦੇ ਵੀ ਡੋਲਦੇ ਨਹੀਂ । ਜੋ ਨਾਮ ਵਿਚ ਪ੍ਰੀਤੀ ਕਰਦਾ ਹੈ ਉਹ ਇਸ ਮਾਲਾ ਨੂੰ ਨਾਲ ਲੈ ਕੇ ਜਾਂਦਾ ਹੈ॥੪॥੧੯॥੭੦॥

**ਆਸਾ ਮਹਲਾ ੫ ॥ (ਪੰਨਾ ੩੮੮)**

**ਹਰਿ ਕਾ ਸੇਵਕੁ ਸਦ ਹੀ ਮੁਕਤਾ ॥**

**ਜੋ ਕਿਛੁ ਕਰੈ ਸੋਈ ਭਲ ਜਨ ਕੈ ਅਤਿ ਨਿਰਮਲ ਦਾਸ ਕੀ ਜੁਗਤਾ ॥੧॥ਰਹਾਉ॥**

ਜੋ ਮਨੁੱਖ ਪ੍ਰਭੂ ਦਾ ਦਾਸ ਬਣ ਜਾਂਦਾ ਹੈ ਉਸਨੂੰ ਪੁੰਨ ਪਾਪ ਕੁਝ ਵੀ ਨਹੀਂ ਛੋਂਹਦਾ । ਪ੍ਰਮੇਸ਼ਰ ਦਾ ਦਾਸ ਤਾਂ ਸਦਾ ਹੀ ਮੁਕਤੀ ਪਾਂਦਾ ਹੈ । ਦਾਸਾਂ ਦੀ ਇਹ ਰੀਤੀ ਚੰਗੀ ਤੇ ਨਿਰਮਲ ਹੈ ਕਿ ਪ੍ਰਭੂ ਜੋ ਕੁਝ ਵੀ ਕਰਦਾ ਹੈ ਉਹ ਸਾਡੇ ਭਲੇ ਵਾਸਤੇ ਹੈ ਸੋ ਚੰਗਾ ਲਗਦਾ ਹੈ । ਐਸਾ ਦਾਸ ਪ੍ਰਭੂ ਦੀ ਸਰਣੀ ਵਿਚ ਰਹਿ ਕੇ ਮਾਇਆ ਤੋਂ ਮੁਕਤ ਰਹਿੰਦਾ ਹੈ । ਜਿਨ੍ਹਾਂ ਨੂੰ ਪੂਰਾ ਗੁਰੂ ਮਿਲ ਗਿਆ ਹੈ ਉਨ੍ਹਾਂ ਦਾ ਭਰਮ ਮੋਹ ਸਭ ਦੂਰ ਹੋ ਗਿਆ ਹੈ ॥੪॥੨੦॥੭੧॥

**ਆਸਾ ਮਹਲਾ ੫ ॥ (ਪੰਨਾ ੩੮੮)**

**ਸੁਨਿ ਸੁਨਿ ਜੀਵਾ ਸੋਇ ਤੁਮਾਰੀ ॥**

**ਮੋਹਿ ਨਿਰਗੁਨ ਕਉ ਲੇਹੁ ਉਧਾਰੀ ॥੧॥ਰਹਾਉ॥**

ਜਿਨ੍ਹਾਂ ਉਤੇ ਮਾਲਕ ਪ੍ਰਸੰਨ ਹੁੰਦਾ ਹੈ, ਉਨ੍ਹਾਂ ਨੂੰ ਕਦੇ ਦੁਖ ਨਹੀਂ ਲਗਦਾ । ਹੇ ਪ੍ਰਭੂ ! ਮੈਂ ਤਾਂ ਤੇਰੀ ਸੋਭਾ ਤੇ ਸਿਫ਼ਤ ਸੁਣ ਸੁਣ ਕੇ ਹੀ ਜੀਂਵਦਾ ਹਾਂ । ਸੋ ਮੈਨੂੰ ਇਸ ਸੰਸਾਰ ਸਮੁੰਦ੍ਰ ਤੋਂ ਬਚਾ ਲਵੋ । ਗੁਰਾਂ ਦਾ ਮੰਤ੍ਰ ਨਾਮ ਜਪਣ ਨਾਲ ਅਸੀਂ ਦੁਖ ਜਾਂ ਚਿੰਤਾ ਤੋਂ ਮੁਕਤ ਹੋ ਗਏ ਹਾਂ । ਉਹ ਪ੍ਰਮੇਸ਼ਰ ਸਚਾ ਹੈ, ਉਸਦਾ ਨਾਮ ਜਪਣ ਨਾਲ ਅਸੀਂ ਦੁਖ ਜਾਂ ਚਿੰਤਾ ਤੋਂ ਮੁਕਤ ਹੋ ਗਏ ਹਾਂ ਅਤੇ ਉਸਦਾ ਜਾਪ ਹੀ ਗਲੇ ਵਿਚ ਹਾਰ ਪਰੋਇਆ ਹੈ । ਜਿਸ ਮਨੁੱਖ ਨੇ ਪ੍ਰਭੂ ਦਾ ਨਾਮ ਹਿਰਦੇ ਵਿਚ ਵਸਾ ਲਿਆ ਹੈ ਫਿਰ ਉਸਨੂੰ ਹੋਰ ਕੁਝ ਕਰਮ ਕਰਨ ਦੀ ਕੀ ਲੋੜ ਹੈ ? ੪॥੨੧॥੭੨॥

**ਆਸਾ ਮਹਲਾ ੫ ॥ (ਪੰਨਾ ੩੮੮)**

**ਸੋਇ ਰਹੇ ਮਾਇਆ ਮਦ ਮਾਤੇ ॥**

**ਜਾਗਤ ਭਗਤ ਸਿਮਰਤ ਹਰਿ ਰਾਤੇ ॥੧॥ਰਹਾਉ॥**

ਹਰੀ ਦੇ ਭਗਤ ਪ੍ਰਭੂ ਦਾ ਨਾਮ ਸਿਮਰਨ ਕਰਕੇ ਕਾਮ, ਕ੍ਰੋਧ ਹੰਕਾਰ ਤੋਂ ਛੁਟ ਗਏ ਹਨ । ਮਨਮੁਖ ਤਾਂ ਮਾਇਆ ਦੇ ਮੋਹ ਵਿਚ ਮਸਤ ਆਤਮਕ ਖੋਜ ਵਲੋਂ ਸੁਤੇ ਹੋਏ ਹਨ ਪਰ ਭਗਤ ਤਾਂ ਪ੍ਰੇਮਾ ਭਗਤੀ ਵਿਚ ਲਗ ਕੇ ਪ੍ਰਭੂ ਦਾ ਨਾਮ ਜਪਦੇ ਹਨ ਤੇ ਹਮੇਸ਼ਾ ਸੁਚੇਤ ਹਨ । ਮਨਮੁਖਾਂ ਨੂੰ ਜਨਮ ਮਰਨ ਦੇ ਗੇੜ ਵਿਚ ਭੁਆਇਆ ਜਾਂਦਾ ਹੈ । ਗੁਰਮੁਖ ਤਾਂ ਪ੍ਰਮੇਸ਼ਰ ਨੂੰ ਪਾਸ ਹੀ ਜਾਣਕੇ ਬੰਧਨਾਂ ਤੋਂ ਮੁਕਤ ਹੋ ਗਏ ਹਨ ਤੇ ਪ੍ਰਭੂ ਦੀ ਸ਼ਰਨ ਵਿਚ ਰਹਿੰਦੇ ਹਨ ਅਤੇ ਸੁਖ ਮਾਣਦੇ ਹਨ ॥੪॥੨॥੭੩॥

**ਆਸਾ ਮਹਲਾ ੫ ॥ (ਪੰਨਾ ੩੮੯)**

**ਤੂੰ ਮੇਰਾ ਕਰਤਾ ਹਉ ਸੇਵਕੁ ਤੇਰਾ ॥**

**ਸਰਣਿ ਗਹੀ ਪ੍ਰਭ ਗੁਨੀ ਗਹੇਰਾ ॥੧॥ਰਹਾਉ॥**

ਹੇ ਮੇਰੇ ਠਾਕੁਰ ! ਅਸੀਂ ਤੇਰੇ ਦਰ ਦੇ ਦਾਸ ਹਾਂ (ਜਿਵੇਂ ਮੱਛੀ ਪਾਣੀ ਦਾ ਮੇਲ ਹੈ) । ਤੂੰ ਮੇਰਾ ਮਾਲਕ ਹੈਂ ਅਤੇ ਮੈਂ ਤੇਰਾ ਦਾਸ ਹਾਂ । ਹੇ ਗੁਣਾਂ ਦੇ ਸਮੁੰਦ੍ਰ ਪ੍ਰਭੂ ! ਮੈਂ ਤੇਰੀ ਸ਼ਰਨ ਫੜੀ ਹੈ ਤੇ ਤੈਨੂੰ ਦੇਖ ਕੇ ਮੇਰਾ ਕੌਲ ਵਰਗਾ ਹਿਰਦਾ ਖਿੜ ਜਾਂਦਾ ਹੈ । ਤੂੰ ਸਮਰਥ ਹੈਂ ਤੇ ਮੈਨੂੰ ਤੇਰਾ ਹੀ ਆਸਰਾ ਹੈ । ਮੇਰੀ ਇਕ ਹੀ ਬੇਨਤੀ ਹੈ ਕਿ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦਾ ਨਾਮ ਹੀ ਹਮੇਸ਼ਾਂ ਜਪਦਾ ਰਵ੍ਹਾਂ ॥੪॥੨੩॥੭੪॥

**ਆਸਾ ਮਹਲਾ ੫ ॥ (ਪੰਨਾ ੩੮੯)**

**ਕੋ ਮੂਆ ਕਾਕੈ ਘਰਿ ਗਾਵਨੁ ॥**

**ਕੋ ਰੋਵੈ ਕੋ ਹਸਿ ਹਸਿ ਪਾਵਨੁ ॥੧॥ਰਹਾਉ॥**

ਹੇ ਭਾਈ ! ਕੋਈ ਮਰ ਗਿਆ ਹੈ ਤੇ ਕਿਸੇ ਦੇ ਘਰ ਰੌਣਾ ਪਿਆ ਹੈ । ਕੋਈ ਤਾਂ ਰੋ ਰਹੇ ਹਨ ਪਰ ਕਈ ਹੋਰ ਖ਼ੁਸ਼ੀ ਕਰਕੇ ਹਸਦੇ ਫਿਰਦੇ ਹਨ । ਇਹ ਰੋਣ ਵਾਲੇ ਝੂਠਾ ਹੀ ਰੁਦਨ ਕਰ ਰਹੇ ਹਨ ਤੇ ਬੇਗਾਨਾ ਸੋਗ ਹਸ ਹਸ ਕੇ ਕਰ ਰਹੇ ਹਨ । ਇਸੇ ਤਰ੍ਹਾਂ ਸਾਰੀ ਉਮਰ ਲੰਘ ਗਈ ਤੇ ਪ੍ਰਭੂ ਦੇ ਭਜਨ ਬਿਨਾਂ ਅੰਤ ਨੂੰ ਪਛਤਾਂਦਾ ਹੈ । ਸਾਰਾ ਸੰਸਾਰ ਮਾਇਆ ਦੇ ਤ੍ਰੈਗੁਣਾਂ ਦੇ ਅਧੀਨ ਜੀਵਨ ਬਿਤਾਂਦਾ ਹੈ ਤੇ ਮੁੜ ਮੁੜ ਕੇ ਜੰਮਦਾ ਮਰਦਾ ਹੈ । ਪਰ ਨਾਮ ਜਪਣ ਵਾਲੇ ਦਾ ਜੀਵਨ ਸਫਲ ਹੋ ਜਾਂਦਾ ਹੈ ॥੪॥੨੪॥੭੫॥

**ਆਸਾ ਮਹਲਾ ੫ ॥ (ਪੰਨਾ ੩੮੯)**

**ਪ੍ਰਿਅ ਪ੍ਰੇਮ ਸਹਜਿ ਮਨਿ ਅਨਦੁ ਧਰਉਰੀ ॥**

**ਪ੍ਰਭ ਮਿਲਬੇ ਕੀ ਲਾਲਸਾ ਤਾਤੇ ਆਲਸ ਕਹਾ ਕਰਉ ਰੀ ॥੧॥ਰਹਾਉ॥**

ਸਾਰੀ ਉਮਰ ਆਤਮਕ ਨੀਂਦ ਵਿਚ ਹੀ ਬੀਤ ਗਈ ਜਦ ਮੌਤ ਰੂਪ ਦਿਨ ਚੜ੍ਹ ਪਿਆ ਤਾਂ ਫਿਰ ਇਹ ਮਨੁਖ ਪਛਤਾਂਦਾ ਹੈ । ਹੇ ਭਾਈ ! ਪਿਆਰੇ ਪ੍ਰਭੂ-ਪਤੀ ਦੇ ਪ੍ਰੇਮ ਵਿਚ ਨਾਮ ਜਪ ਕੇ ਅਨੰਦ ਮਾਣਨ ਦਾ ਜਤਨ ਕਰੋ । ਜੇ ਮਾਲਕ ਦੇ ਮਿਲਣ ਦੀ ਉਮੰਗ ਜਾਂ ਚਾਹ ਹੈ ਤਾਂ ਉਦਮ ਕਰਨ ਲਗਿਆਂ ਸੁਸਤੀ (ਆਲਸ) ਕਿਉਂ ਕਰਦੇ ਹੋ ? ਇਹ ਅਮੋਲਕ ਜੀਵਨ ਪ੍ਰਭੂ ਨੇ ਬਖ਼ਸ਼ਿਆ ਸੀ ਪਰ ਵਿਸ਼ਿਆਂ ਵਿਚ ਇਹ ਜੀਵਨ ਹਥੋਂ ਖਿਸਕ ਗਿਆ ਕਿਉਂਕਿ ਉਮਰ ਹੰਕਾਰ ਵਿਚ ਗੁਜ਼ਰ ਗਈ । ਇਸ ਵਿਚ ਮਾਲਕ ਦਾ ਕੀ ਕਸੂਰ? ਜੇ ਪ੍ਰਭੂ ਸਾਧ ਸੰਗ ਬਖ਼ਸ਼ੇ ਤਾਂ ਭਰਮ ਮਿਟਾਕੇ ਪ੍ਰਭੂ ਦਾ ਮੇਲ ਹੋ ਗਿਆ ॥੪॥੨੫॥੭੬॥

**ਆਸਾ ਮਹਲਾ ੫ ॥ (ਪੰਨਾ ੩੮੯)**

**ਤੂ ਚਿਤਿ ਆਵਹਿ ਤੇਰੀ ਮਇਆ ॥**

**ਸਿਮਰਤ ਨਾਮ ਸਗਲ ਰੋਗ ਖਇਆ ॥੧॥ਰਹਾਉ॥**

ਹੇ ਪ੍ਰਭੂ ! ਜਿਨ੍ਹਾਂ ਨੇ ਤੇਰੇ ਚਰਨਾਂ ਦਾ ਆਸਰਾ ਲਿਆ ਹੈ ਉਨ੍ਹਾ ਦੇ ਨੇੜੇ ਜਮਾਂ ਦੇ ਦੂਤ ਨਹੀਂ ਆਉਂਦੇ ।

ਤੇਰੀ ਕਿਰਪਾ ਹੋਵੇ ਤਾਂ ਤੂੰ ਚਿਤ ਵਿਚ ਆ ਵਸਦਾ ਹੈ। ਤੇਰਾ ਨਾਮ ਸਿਮਰਨ ਨਾਲ ਸਾਰਾ ਦੁਖ ਦੂਰ ਹੋ ਗਿਆ ਹੈ। ਤੇਰੇ ਦਾਸ ਨੂੰ ਜਮ ਕੋਈ ਦੁਖ ਨਹੀਂ ਦਿੰਦੇ ਜਦ ਕਿ ਹੋਰਨਾਂ ਨੂੰ ਬਹੁਤ ਦੁਖ ਦਿੰਦੇ ਹਨ। ਜੋ ਨਾਮ ਧਿਆਂਵਦੇ ਹਨ ਉਹ ਪ੍ਰਭੂ ਵੈਰਾਗ ਦਾ ਅਨੰਦ ਮਾਣਦੇ ਹਨ। ਮੇਰੀ ਪ੍ਰਭੂ ਅੱਗੇ ਇਕੋ ਹੀ ਨਾਮ ਬਖ਼ਸ਼ਸ਼ ਕਰਨ ਦੀ ਜਾਚਨਾ ਹੈ ॥੪॥੨੬॥੭੭।

**ਆਸਾ ਮਹਲਾ ੫ ॥ (ਪੰਨਾ ੩੮੯)**

**ਸੰਤ ਪ੍ਰਸਾਦਿ ਭਲੀ ਬਨੀ ॥**

**ਜਾ ਕੈ ਗ੍ਰਿਹ ਸਭੁ ਕਿਛੁ ਹੈ ਪੂਰਨੁ ਸੋ ਭੇਟਿਆ ਨਿਰਭੈ ਧਨੀ ॥੧॥ਰਹਾਉ॥**

ਜਦ ਪ੍ਰਭੂ ਦੀ ਕਿਰਪਾ ਹੋਈ ਤਾਂ ਮਨ ਟਿਕ ਗਿਆ ਤੇ ਸਾਰੇ ਝਗੜੇ ਜੰਜਾਲ ਦੂਰ ਹੋ ਗਏ। ਗੁਰਾਂ ਦੀ ਕਿਰਪਾ ਨਾਲ ਮੇਰੀ ਚੰਗੀ ਬਣੀ ਹੈ ਕਿਉਂਕਿ ਨਿਡਰ ਪ੍ਰਭੂ ਜਿਸਦੇ ਘਰ ਸਭ ਕੁਝ ਹੈ, ਮਿਲ ਗਿਆ ਹੈ। ਉਸ ਦਾ ਘਰ ਤਾਂ ਭਰਿਆ ਪਿਆ ਹੈ ਵਸਤੂਆਂ ਨਾਲ। ਪ੍ਰਭੂ ਦੀ ਕਿਰਪਾ ਨਾਲ ਗੁਰਾਂ ਨੇ ਨਾਮ ਦ੍ਰਿੜ ਕਰਾ ਦਿੱਤਾ ਤਾਂ ਸਭ ਭੁਖ ਤ੍ਰਿਸ਼ਨਾ ਮਿਟ ਗਈ ਹੈ ਤੇ ਮਨ ਸ਼ਾਂਤ ਹੋ ਗਿਆ। ਨਾਮ ਦਾ ਖ਼ਜ਼ਾਨਾ ਪਾ ਕੇ ਸਾਡੀ ਦੌੜ ਖ਼ਤਮ ਹੋ ਗਈ ਤੇ ਸਹਜ ਅਵਸਥਾ ਦਾ ਅਨੰਦ ਪਾ ਲਿਆ ਹੈ ॥੪॥੨੭॥੭੮॥

**ਆਸਾ ਮਹਲਾ ੫ ॥ (ਪੰਨਾ ੩੮੯)**

**ਕਛੂ ਨ ਥੋਰਾ ਹਰਿ ਭਗਤਨ ਕਉ ॥**

**ਖਾਤ ਖਰਚਤ ਬਿਲਛਤ ਦੇਵਨ ਕਉ ॥੧॥ਰਹਾਉ॥**

ਜਿਸ ਦੀ ਮਾਲਕ ਨਾਲ ਬਣ ਆਈ ਹੈ ਉਹ ਗਿਆਨ ਭੋਜਨ ਨਾਲ ਰਜ ਗਿਆ ਹੈ। ਪ੍ਰਭੂ ਦੇ ਭਗਤਾਂ ਨੂੰ ਕੋਈ ਘਾਟਾ ਨਹੀਂ। ਉਹ ਨਾਮ ਜਪਦੇ ਜਪਾਂਦੇ ਅਨੰਦ ਕਰਦੇ ਹਨ। ਜਿਸਦਾ ਮਾਲਕ ਪ੍ਰਭੂ ਹੈ ਉਸ ਦਾ ਕੋਈ ਵੀ ਬੁਰਾ ਨਹੀਂ ਕਰ ਸਕਦਾ। ਹੇ ਮਾਲਕ ! ਜਿਸ ਤੇ ਤੇਰੀ ਕਿਰਪਾ ਹੋਵੇ ਉਸ ਨੂੰ ਕਿਸੇ ਗਲ ਦੀ ਕਮੀ ਨਹੀਂ ॥੪॥੨੮॥੭੯॥

**ਆਸਾ ਮਹਲਾ ੫ ॥ (ਪੰਨਾ ੩੯੦)**

**ਮਿਟਿ ਗਈ ਗਣਤ ਬਿਨਸਿਓ ਸੰਸਾ ॥**

**ਨਾਮਿ ਰਤੇ ਜਨ ਭਏ ਭਗਵੰਤਾ ॥੧॥ਰਹਾਉ॥**

ਜਦੋਂ ਮੈਂ ਆਪਣੇ ਗੁਰੂ ਨੂੰ ਧਿਆਇਆ ਤਾਂ ਮਨ ਵਿਚ ਬੜਾ ਸੁਖ ਪ੍ਰਤੀਤ ਹੋਇਆ। ਹੇ ਪ੍ਰਭੂ ! ਜੋ ਤੇਰੇ ਨਾਮ ਵਿਚ ਰੰਗੇ ਗਏ ਹਨ ਉਹਨਾਂ ਦਾ ਸ਼ੰਕਾ ਦੂਰ ਹੋ ਗਿਆ ਤੇ ਮਨ ਦੀ ਗਿਣਤੀ ਮੁਕ ਗਈ ਹੈ ਉਹ ਤਾਂ ਭਾਗਾਂ ਵਾਲੇ ਤੇਰਾ ਹੀ ਰੂਪ ਹੋ ਗਏ ਹਨ। ਜਦ ਮੈਂ ਪ੍ਰਭੂ ਨੂੰ ਹਿਰਦੇ ਵਿਚ ਵਸਾਇਆ ਤਾਂ ਮੇਰਾ ਜਨਮ ਮਰਨ ਦਾ ਡਰ ਮਿਟ ਗਿਆ। ਹੇ ਪ੍ਰਭੂ ! ਤੇਰਾ ਸੰਸਾਰ ਦਾ ਤਮਾਸ਼ਾ ਦੇਖ ਕੇ ਭਰੋਸਾ ਆ ਗਿਆ ਤੇ ਮਨ ਸ਼ਾਂਤ ਹੋ ਗਿਆ ਤੇਰੀ ਓਟ ਲੈ ਕੇ ॥੪॥੨੯॥੮੦॥

**ਆਸਾ ਮਹਲਾ ੫ ॥ (ਪੰਨਾ ੩੯੦)**

**ਸੋਚਤ ਸਾਚਤ ਰੈਨਿ ਬਿਹਾਨੀ ॥**

**ਅਨਿਕ ਰੰਗ ਮਾਇਆ ਕੇ ਚਿਤਵਤ ਕਬਹੂ ਨ ਸਿਮਰੈ ਸਾਰਿੰਗ ਪਾਨੀ ॥੧॥ਰਹਾਉ॥**

ਇਹ ਜੀਵ ਜਨਮ ਤਾਂ ਅਜਾਂਈ ਗਵਾ ਰਿਹਾ ਹੈ ਪਰ ਸੁਖਾਂ ਨੂੰ ਮਿਠਾਈ ਸਮਝ ਕੇ ਭੋਗ ਰਿਹਾ ਹੈ। ਮਾਇਆ ਨੂੰ ਇਕਠਿਆਂ ਕਰਦਿਆਂ ਉਮਰ ਰੂਪੀ ਰਾਤ ਬੀਤ ਗਈ ਫਿਰ ਵੀ ਇਹ ਮਨੁੱਖ ਮਾਇਆ ਵਿਚ ਮਸਤ ਕਦੀ ਵੀ ਪ੍ਰਭੂ ਨੂੰ ਯਾਦ ਨਹੀਂ ਕਰਦਾ ਤੇ ਨਾਮ ਸਿਮਰਨ ਵਿਚ ਨਹੀਂ ਲਗਦਾ। ਇਹ ਮਾਇਆ ਦੀ ਫਾਹੀ ਵਿਚ ਫਸਦਾ ਜਾ ਰਿਹਾ ਹੈ ਪਰ ਇਹ ਮੂਰਖ ਦਰਿਆ ਦੇ ਕੰਡੇ (ਮੌਤ ਦੇ) ਰੇਤ ਦਾ ਮਕਾਨ ਬਣਾ ਕੇ ਨਿਸਚਿੰਤ ਬੈਠਾ ਹੈ। ਜੋ ਸਾਧ ਸੰਗ ਵਿਚ ਨਾਮ ਜਪਦਾ ਹੈ ਤੇ ਸਿਫ਼ਤ ਸਾਲਾਹ ਕਰਦਾ ਹੈ ਉਹ ਤਰ ਜਾਂਦਾ ਹੈ ॥੪॥੩੦॥੮੧॥

**ਆਸਾ ਮਹਲਾ ੫ ਦੁਤੁਕੇ ੯ ॥ (ਪੰਨਾ ੩੯੦)**

**ਤੇ ਬੈਰਾਗੀ ਕਹਾ ਸਮਾਏ ॥**

**ਤਿਸੁ ਬਿਨੁ ਤੁਹੀ ਦੁਹੇਰੀ ਰੀ ॥੧॥ਰਹਾਉ॥**

ਇਸ ਦੇਹ ਨੂੰ ਉਸ ਚੇਤਨ ਆਤਮਾ ਦੇ ਸੰਗ ਹੋਣ ਕਰਕੇ ਸਭ ਕੋਈ ਪੁਛਦਾ ਸੀ। ਪ੍ਰੰਤੂ ਉਸ ਤੋਂ ਬਿਨਾਂ ਤੇਰੇ ਨਾਲ ਕੋਈ ਮੂੰਹ ਨਹੀਂ ਜੋੜਦਾ। ਹੇ ਦੇਹੀ! ਉਹ ਆਤਮਾ ਤਾਂ ਉਦਾਸੀ ਰਹਿਣ ਵਾਲੀ ਸੀ, ਉਹ ਤੇਰੇ ਵਿਚ ਕਿਸ ਵਾਸਤੇ ਆ ਕੇ ਮਿਲੀ ਹੈ। ਇਹ ਦੇਹ ਉਸ ਆਤਮਾ ਤੋਂ ਬਿਨਾਂ ਦੁਖੀ ਰਹਿੰਦੀ ਹੈ। ਉਸਦੇ ਨਾਲ ਰਲ ਕੇ ਤੂੰ ਪ੍ਰਗਟ ਹੋਈ ਹੈਂ। ਉਸ ਤੋਂ ਬਿਨਾਂ ਤਾਂ ਤੂੰ ਰੁਲ ਗਈ ਹੈਂ। ਉਹ ਚੇਤਨ ਤਾਂ ਜੰਮਦਾ ਮਰਦਾ ਨਹੀਂ, ਹੁਕਮ ਦਾ ਬਧਾ ਜੀਵ ਬਣ ਕੇ ਸਾਰੇ ਕੰਮ ਕਰਦਾ ਹੈ। ਉਹ ਪ੍ਰਮੇਸ਼ਰ ਆਪ ਹੀ ਜਾਣਦਾ ਹੈ ਕਿ ਇਹ ਪ੍ਰਾਣਾਂ ਦਾ ਮਿਲਣਾ ਤੇ ਵਿਛੜਣਾ ਕਿਵੇਂ ਹੁੰਦਾ ਹੈ॥੪॥੩੧॥੮੨॥

**ਆਸਾ ਮਹਲਾ ੫ ॥ (ਪੰਨਾ ੩੯੦)**

**ਅਵਰ ਨ ਕੋਊ ਮਾਰਨਵਾਰਾ ॥**

**ਜੀਅਉ ਹਮਾਰਾ ਜੀਉ ਦੇਨਹਾਰਾ ॥੧॥ਰਹਾਉ॥**

ਉਹ ਪ੍ਰਮੇਸ਼ਰ ਨਾ ਮਰਦਾ ਹੈ, ਨਾ ਕੰਗਾਲ ਹੈ ਤੇ ਨਾ ਕੋਈ ਦੁਖ ਹੈ ਇਸ ਲਈ ਅਸੀਂ ਵੀ ਮਰਦੇ ਜਾਂ ਝੁਰਦੇ ਨਹੀਂ। ਉਸਨੂੰ ਕੋਈ ਮਾਰਨ ਵਾਲਾ ਵੀ ਨਹੀਂ ਹੈ। ਜਿਹੜਾ ਸਾਰਿਆਂ ਨੂੰ ਪ੍ਰਾਣ ਜਾਂ ਚੇਤਨ ਸਤਾ ਪ੍ਰਦਾਨ ਕਰਦਾ ਹੈ ਉਹ ਚੇਤਨ ਦੇਵ ਸਾਡਾ ਹੀ ਰੂਪ ਹੈ ਤੇ ਉਹ ਸਦਾ ਜੀਵਨ ਵਾਲਾ ਹੈ। ਨਾ ਉਸ ਨੂੰ ਕੋਈ ਬੰਧਨ ਜਾਂ ਮੈਲ ਹੈ ਇਸ ਲਈ ਅਸੀਂ ਵੀ ਮੁਕਤ ਹਾਂ ਇਨ੍ਹਾਂ ਤੋਂ। ਨਾ ਕੋਈ ਸੋਚ ਜਾਂ ਚਿੰਤਾ ਹੈ ਸੋ ਅਸੀਂ ਵੀ ਇਨ੍ਹਾਂ ਤੋਂ ਮੁਕਤ ਹਾਂ। ਗੁਰਾਂ ਨੇ ਸਾਡੇ ਭ੍ਰਮ ਦੂਰ ਕਰਕੇ ਪ੍ਰਭੂ ਨਾਲ ਮੇਲ ਕਰਾ ਦਿੱਤਾ ਹੈ ॥੪॥੩੨॥੮੩॥

**ਆਸਾ ਮਹਲਾ ੫ ॥ (ਪੰਨਾ ੩੯੧)**

**ਸਾਈ ਸੁਹਾਗਣਿ ਜੋ ਪ੍ਰਭ ਭਾਈ ॥**

**ਤਿਸ ਕੈ ਸੰਗਿ ਮਿਲਉ ਮੇਰੀ ਮਾਈ ॥੧॥ਰਹਾਉ॥**

ਆਪਣਾ ਜੀਵ ਪ੍ਰਾਣ ਧਨ ਉਨ੍ਹਾਂ ਸੁਹਾਗਣਾਂ ਨੂੰ ਭੇਟ ਦੇਈਏ। ਜਿਹੜੀ ਮਾਲਕ ਨੂੰ ਚੰਗੀ ਲਗੀ ਉਹੋ ਹੀ

ਸੁਹਾਗਣ ਹੈ। ਮੈਂ ਚਾਹੁੰਦੀ ਹਾਂ ਕਿ ਉਸ ਸੁਹਾਗਣੀ ਨਾਲ ਮਿਲਾਂ। ਜੇ ਮੇਰੇ ਚੰਗੇ ਭਾਗ ਹੋਣ ਤਾਂ ਉਨ੍ਹਾਂ ਦਾ ਸਾਥ ਪਾਵਾਂ ਤੇ ਮਾਲਕ ਮਿਲੇਗਾ। ਹੰਕਾਰ ਛੱਡ ਕੇ ਉਨ੍ਹਾਂ ਦੀ ਚਰਨ ਧੂੜ ਹੋ ਜਾਵਾਂ, ਸੋ ਪ੍ਰਮੇਸ਼ਰ ਨੂੰ ਅਖਾਂ ਨਾਲ ਵੇਖਾਂ। ਜੇ ਗੋਬਿੰਦ ਨੇ ਕਿਰਪਾ ਕੀਤੀ ਤਾਂ ਸਾਧ ਸੰਗਤ ਨਾਲ ਮਿਲਕੇ ਬਖ਼ਸ਼ਨਹਾਰ ਪ੍ਰਭੂ ਨੂੰ ਮਿਲ ਸਕਦੇ ਹਾਂ ॥੪॥੩੩॥੮੪॥

**ਆਸਾ ਮਹਲਾ ੫ ॥ (ਪੰਨਾ ੩੯੧)**

**ਸੁਨਹੁ ਮੀਤ ਐਸਾ ਪ੍ਰੇਮ ਪਿਆਰੁ ॥**

**ਜੀਅ ਪ੍ਰਾਨ ਘਟ ਘਟ ਆਧਾਰੁ ॥੧॥ਰਹਾਉ॥**

ਹੇ ਮਿਤਰੋ ! ਪ੍ਰਭੂ ਦੀ ਪ੍ਰੀਤੀ ਨਾਲ ਸਦਾ ਸੁਖ ਹੁੰਦਾ ਹੈ। ਉਸ ਪ੍ਰਭੂ ਦੇ ਨਾਲ ਮਨ ਬਾਣੀ ਕਰਕੇ ਪ੍ਰੀਤੀ ਕਰੋ। ਉਹ ਮਾਲਕ ਜੀਵਾਂ ਦੇ ਘਟ ਘਟ ਵਿਚ ਪ੍ਰਾਣਾ ਦਾ ਆਸਰਾ ਹੈ। ਪ੍ਰਭੂ ਦੀ ਪ੍ਰੀਤੀ ਨਾਲ ਨਿਰਮਲ ਤੇ ਸਚਾ ਖਜਾਨਾ ਮਿਲਦਾ ਹੈ। ਪ੍ਰਭੂ ਦੀ ਪ੍ਰੀਤੀ ਨਾਲ ਹਉਮੈ ਤੇ ਦੁਖ ਦੂਰ ਹੋ ਜਾਂਦਾ ਹੈ। ਜੇ ਪ੍ਰਭੂ ਕਿਰਪਾ ਕਰੇ ਤਾਂ ਸਾਧ ਸੰਗਤ ਨਾਲ ਮਿਲਾ ਦਿੰਦਾ ਹੈ। ਸੰਤਾਂ ਨੂੰ ਤੇਰਾ ਹੀ ਆਸਰਾ ਹੈ ॥੪॥੩੪॥੮੫॥

**ਆਸਾ ਮਹਲਾ ੫ ॥ (ਪੰਨਾ ੩੯੧)**

**ਕਾਚ ਗਗਰੀਆ ਅੰਭ ਮਝਰੀਆ ॥**

**ਗਰਬਿ ਗਰਬਿ ਉਆਹੂ ਮਹਿ ਪਰੀਆ ॥੧॥ਰਹਾਉ॥**

ਜੇ ਕੋਈ ਮਾਇਆ ਇਕਠੀ ਕਰਦਾ ਹੈ (ਰਾਜਾ ਹੋ ਕੇ) ਤਾਂ ਮਾਲਕ ਉਹ ਮਾਇਆ ਉਸ ਤੋਂ ਲੈ ਕੇ ਕਿਸੇ ਹੋਰ ਦੇ ਦਿੰਦਾ ਹੈ। ਇਹ ਸਰੀਰ ਮਿੱਟੀ ਦੀ ਗਾਗਰ ਵਰਗਾ ਹੈ, ਸੁਆਸਾਂ ਨਾਲ ਭਰਿਆ ਹੋਇਆ ਹੈ ਸੋ ਇਸ ਦੇ ਨਾਸ ਹੋਣ ਵਿਚ ਦੇਰ ਨਹੀਂ ਲਗਦੀ। ਇਹ ਮੂਰਖ ਹੰਕਾਰ ਕਰ ਕੇ ਡਿੱਗਦਾ ਹੈ। ਜਿਹੜਾ ਪ੍ਰਮੇਸ਼ਰ ਪਾਸ ਹੈ ਉਹ ਚੇਤੇ ਨਹੀਂ ਆਉਂਦਾ। ਸੁਆਸ ਨਿਕਲਣ ਤੇ ਇਹ ਸਰੀਰ ਸੁਆਹ ਹੋ ਜਾਂਦਾ ਹੈ। ਇਹ ਟੱਬਰ ਤੇ ਧਨ ਦੇ ਮੋਹ ਵਿਚ ਅੰਨ੍ਹਾ ਹੋਇਆ ਹੈ। ਜਿਸ ਉਤੇ ਮਾਲਕ ਦਿਆਲੂ ਹੋਇਆ ਹੈ ਉਹ ਮੁਕਤੀ ਪਾ ਲੈਂਦਾ ਹੈ ॥੪॥੩੫॥੮੬॥

**ਆਸਾ ਮਹਲਾ ੫ ॥ (ਪੰਨਾ ੩੯੨)**

**ਜਗ ਮੋਹਨੀ ਹਮ ਤਿਆਗਿ ਗਵਾਈ ॥**

**ਨਿਰਗੁਨੁ ਮਿਲਿਓ ਵਜੀ ਵਧਾਈ ॥੧॥ਰਹਾਉ॥**

ਜਦ ਮਾਇਆ ਨਾਲ ਬਹੁਤ ਹੀ ਪਿਆਰ ਹੋ ਜਾਏ ਤਾਂ ਇਹ ਐਸੀ ਚੰਬੜਦੀ ਹੈ ਕਿ ਛਡਦੀ ਨਹੀਂ ਪ੍ਰੰਤੂ ਗੁਰਾਂ ਦੀ ਚਰਨੀਂ ਲਗਣ ਨਾਲ ਛੁਟ ਸਕਦੀ ਹੈ। ਸੰਸਾਰ ਦੇ ਮੋਹਨ ਵਾਲੀ ਮਾਇਆ ਨੂੰ ਅਸਾਂ ਤਿਆਗ ਦਿੱਤਾ ਹੈ। ਨਿਰਗੁਨ ਸਰੂਪ ਪ੍ਰਮੇਸ਼ਰ ਮੈਨੂੰ ਮਿਲਿਆ ਹੈ ਇਸ ਲਈ ਮੈਨੂੰ ਖ਼ੁਸ਼ੀ ਪ੍ਰਗਟੀ ਹੈ। ਇਹ ਮਾਇਆ ਬਹੁਤ ਮਨ ਨੂੰ ਮੋਹ ਲੈਂਦੀ ਹੈ ਪਰ ਗੁਰਾਂ ਦੀ ਕਿਰਪਾ ਨਾਲ ਇਹ ਖੋਟੀ ਨਜ਼ਰ ਆ ਜਾਂਦੀ ਹੈ। ਇਸਦੇ ਕਾਮ ਆਦਿਕ ਵੱਡੇ ਠਗ ਹਨ ਜੋ ਮਾਂ ਪਿਉ ਨੂੰ ਵੀ ਨਹੀਂ ਛੱਡਦੀ। ਹੁਣ ਗੁਰਾਂ ਦੀ ਕਿਰਪਾ ਨਾਲ ਇਸ ਦੇ ਬੰਧਨ ਕੱਟੇ ਗਏ ਹਨ ਤੇ ਮੇਰਾ ਹਿਰਦਾ ਸੁਖੀ ਹੋ ਗਿਆ ਹੈ ॥੪॥੩੬॥੮੭॥

## ਅੰਮ੍ਰਿਤ ਬੂੰਦ ਸੁਹਾਵਣੀ

**ਆਸਾ ਮਹਲਾ ੫ ॥**

**ਸੰਤ ਰਹਤ ਸੁਨਹੁ ਮੇਰੇ ਭਾਈ ॥**

**ਉਆ ਕੀ ਮਹਿਮਾ ਕਥਨੁ ਨ ਜਾਈ ॥੧॥ਰਹਾਉ॥**

ਸੰਤ ਜਨਾ ਨੂੰ ਇਕ ਪ੍ਰਮੇਸ਼ਰ ਦਾ ਹੀ ਆਸਰਾ ਹੈ ਤੇ ਉਸਦਾ ਹੁਕਮ ਮਿੱਠਾ ਮੰਨਦੇ ਹਨ। ਹੇ ਭਾਈ! ਸੰਤ ਦੀ ਰਹਤ (ਰੀਤੀ) ਸੁਣੋ। ਉਨ੍ਹਾਂ ਦੀ ਰੀਤੀ ਐਸੀ ਹੈ ਜੋ ਬਿਆਨ ਨਹੀਂ ਕੀਤੀ ਜਾਂਦੀ। ਉਨ੍ਹਾਂ ਨੂੰ ਕੇਵਲ ਨਾਮ ਦੀ ਟੇਕ ਹੈ ਤੇ ਉਹ ਪ੍ਰਭੂ ਬਿਨਾਂ ਕਿਸੇ ਹੋਰ ਨੂੰ ਨਹੀਂ ਜਾਣਦੇ। ਸੰਤਾਂ ਨੇ ਤਾਂ ਮਾਇਆ ਨੂੰ ਵੀ ਛਲ ਲਿਆ ਹੈ। ਉਨ੍ਹਾਂ ਦੀ ਸੇਵਾ ਤੇ ਦਰਸ਼ਨ ਸਫਲ ਹਨ। ਹੇ ਪ੍ਰਭੂ! ਸਾਨੂੰ ਵੀ ਵੈਸੇ ਗੁਣ ਬਖ਼ਸ਼ਸ਼ ਕਰੋ ਤੇ ਉਨ੍ਹਾਂ ਦੀ ਸੇਵਾ ਵਿਚ ਲਗਾਉ ॥੪॥੩੭॥੮੮॥

**ਆਸਾ ਮਹਲਾ ੫ ॥ (ਪੰਨਾ ੩੯੨)**

**ਗੁਰਪ੍ਰਸਾਦਿ ਓਇ ਆਨੰਦ ਪਾਵੈ ॥**

**ਜਿਸ ਸਿਮਰਤ ਮਨਿ ਹੋਇ ਪਰਗਾਸਾ ਤਾ ਕੀ ਗਤਿ ਮਿਤਿ ਕਹਨੁ ਨ ਜਾਵੈ ॥੧॥ਰਹਾਉ॥**

ਸੰਤਾਂ ਦੀ ਸੰਗਤ ਬੜੀ ਪਵਿਤ੍ਰ ਹੈ ਕਿਉਂਕਿ ਉਨ੍ਹਾਂ ਦੀ ਸੰਗਤ ਕਰਕੇ ਪ੍ਰਭੂ ਨਾਲ ਪ੍ਰੇਮ ਉਪਜਦਾ ਹੈ। ਉਹ ਸੰਤ ਨਾਮ ਜਪ ਕੇ ਗੁਰਾਂ ਦੀ ਕਿਰਪਾ ਨਾਲ ਆਤਮਕ ਅਨੰਦ ਮਾਣਦੇ ਹਨ। ਜਿਸ ਨਾਮ ਦੇ ਸਿਮਰਨ ਕਰਕੇ ਮਨ ਵਿਚ ਚਾਨਣਾ ਹੁੰਦਾ ਹੈ ਤੇ ਭਰਮ ਰੂਪ ਹਨੇਰਾ ਦੂਰ ਹੋ ਜਾਂਦਾ ਹੈ, ਉਸ ਨਾਮ ਦੀ ਰੀਤੀ ਤੇ ਗਤੀ ਆਖੀ ਨਹੀਂ ਜਾਂਦੀ। ਸਾਧ ਸੰਗਤ ਕਰਕੇ ਨਾਮ ਹਿਰਦੇ ਵਿਚ ਵਸ ਜਾਂਦਾ ਹੈ। ਜਿਸ ਨੂੰ ਪ੍ਰਭੂ ਮਿਲ ਗਿਆ ਹੈ ਉਸ ਦੀ ਚਾਲ ਰੀਤੀ ਆਖੀ ਨਹੀਂ ਜਾਂਦੀ। ਐਸੇ ਸੰਤਾਂ ਦੀ ਸੰਗਤ ਮੰਗਦੇ ਹਾਂ ॥੪॥੩੮॥੮੯॥

**ਆਸਾ ਮਹਲਾ ੫ ॥ (ਪੰਨਾ ੩੯੩)**

**ਸਾਲਗਿ ਰਾਮੁ ਹਮਾਰੈ ਸੇਵਾ ॥**

**ਪੂਜਾ ਅਰਚਾ ਬੰਦਨ ਦੇਵਾ ॥੧॥ਰਹਾਉ॥**

ਅਸੀਂ ਉਸ ਠਾਕੁਰ ਦੀ ਚਰਨੀ ਲਗਦੇ ਹਾਂ ਜੋ ਸਭ ਦਾ ਦੁਖ ਦੂਰ ਕਰਦਾ ਹੈ। ਸਾਡਾ ਸਾਲਿਗਰਾਮ ਸਾਧ ਸੰਗਤ ਹੈ ਜਿਸਦੀ ਸੇਵਾ ਕਰਨੀ ਸਾਡੇ ਘਰ ਵਿਚ ਉਤਮ ਮੰਨੀ ਜਾਂਦੀ ਹੈ। ਸਾਡੀ ਪੂਜਾ (ਤੇ ਮੂਰਤੀ ਪੂਜਾ) ਸਭ ਪ੍ਰਕਾਸ਼ਕ ਵਾਹਿਗੁਰੂ ਨੂੰ ਹੀ ਨਮਸਕਾਰ ਕਰਨਾ ਹੈ। ਉਸ ਮਾਲਕ ਦੇ ਘੜਿਆਲ ਚਾਰੇ ਪਾਸੇ ਸੁਣੀਦੇ ਹਨ ਤੇ ਉਸਦੀ ਆਰਤੀ ਕੀਰਤਨ ਦੁਆਰਾ ਕੀਤੀ ਜਾਂਦੀ ਹੈ। ਗੁਰਾਂ ਨੇ ਸਾਨੂੰ ਐਸਾ ਪ੍ਰਮੇਸ਼ਰ ਮਿਲਾਇਆ ਹੈ ਜਿਸ ਦੀ ਪੂਜਾ ਵਿਚ ਜੀਵਨ ਸਫਲਾ ਕੀਤਾ ਹੈ ॥੪॥੩੯॥੯੦॥

**ਆਸਾ ਮਹਲਾ ੫ ਪੰਚਪਦਾ ੧ ॥ (ਪੰਨਾ ੩੯੩)**

**ਸਤਿਗੁਰ ਪੂਰੇ ਸਾਚੁ ਕਹਿਆ ॥**

**ਨਾਮ ਤੇਰੇ ਕੀ ਮੁਕਤੇ ਬੀਥੀ ਜਮ ਕਾ ਮਾਰਗੁ ਦੂਰਿ ਰਹਿਆ ॥੧॥ਰਹਾਉ॥**

ਮੈਨੂੰ ਪੂਰੇ ਗੁਰੂ ਨੇ ਸਤਨਾਮ ਦਾ ਜਾਪ ਦਿਤਾ ਹੈ। ਜਿਹੜੇ ਸੰਤ ਪ੍ਰਭੂ ਦੇ ਨਾਮ ਰੂਪ ਗਲੀ (ਰਸਤੇ) ਵਿਚ

ਚਲਦੇ ਹਨ, ਉਹ ਮੁਕਤ ਹੋ ਗਏ ਹਨ ਤੇ ਉਨ੍ਹਾਂ ਤੋਂ ਜਮਾਂ ਦਾ ਰਸਤਾ ਦੂਰ ਹੋ ਗਿਆ ਹੈ। ਹੇ ਮਾਲਕ ! ਜਿਹੜੇ ਸਤਸੰਗੀ ਸਾਧ ਸੰਗਤ ਨਾਲ ਮਿਲੇ ਹਨ ਉਹ ਸੀਤਲ ਤੇ ਸ਼ਾਂਤ ਰਹਿੰਦੇ ਹਨ। ਜਿਨ੍ਹਾਂ ਦਾ ਗੁਰੂ ਪੂਰਾ ਹੈ, ਉਨ੍ਹਾਂ ਨੂੰ ਜਸ ਰੂਪ ਪ੍ਰਮੇਸ਼ਰ ਮਿਲ ਗਿਆ ਹੈ ॥੫॥੪੦॥੯੧॥

**ਆਸਾ ਮਹਲਾ ੫ ਦੁਪਦਾ ੧ ॥ (ਪੰਨਾ ੩੯੩)**

**ਕਰਨ ਕਰਾਵਨ ਸਰਨਿ ਪਰਿਆ ॥**

**ਗੁਰ ਪਰਿਸਾਦਿ ਸਹਜ ਘਰੁ ਪਾਇਆ ਮਿਟਿਆ ਅੰਧੇਰਾ ਚੰਦੁ ਚੜਿਆ ॥੧॥ਰਹਾਉ॥**

ਸੰਤਾਂ ਦੀ ਸੰਗਤ ਵਿਚ ਮੈਨੂੰ ਨਾਮ ਪ੍ਰਾਪਤ ਹੋਇਆ ਹੈ ਜਿਸ ਕਰਕੇ ਤ੍ਰਿਸ਼ਨਾ ਦੂਰ ਹੋ ਗਈ ਹੈ। ਮੈਂ ਹੁਣ ਉਸ ਸਮਰਥ ਦੀ ਸ਼ਰਨ ਪਿਆ ਹਾਂ ਜੋ ਹਰ ਇਕ ਕੰਮ ਦੇ ਕਰਨ ਤੇ ਕਰਾਵਨ ਦੇ ਸਮਰਥ ਹੈ। ਗੁਰਾਂ ਦੀ ਕਿਰਪਾ ਦੁਆਰਾ ਗਿਆਨ ਦਾ ਚੰਦ ਚੜ੍ਹਿਆ ਹੈ ਤੇ ਅਗਿਆਨਤਾ ਦਾ ਅੰਧੇਰਾ ਦੂਰ ਹੋ ਗਿਆ ਹੈ ਅਤੇ ਸਹਜ ਅਵਸਥਾ ਪਾ ਲਈ ਹੈ। ਪ੍ਰਭੂ ਦੇ ਜਾਪ ਵਿਚ ਰਤਨਾਂ ਦਾ ਘਾਟਾ ਨਹੀਂ ਰਹਿੰਦਾ ਤੇ ਕੋਈ ਵਿਰਲੇ ਨਾਮ ਅੰਮ੍ਰਿਤ ਨੂੰ ਪੀ ਕੇ ਪਰਮ ਪਦਵੀ ਪਾ ਲੈਂਦੇ ਹਨ ॥੨॥੪੧॥੯੨॥

**ਆਸਾ ਘਰੁ ੭ ਮਹਲਾ ੫ ॥ (ਪੰਨਾ ੩੯੪)**

**ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥**

**ਸਿਮਰਿ ਸਿਮਰਿ ਤਿਸੁ ਸਦਾ ਸਮਾਲੇ ॥੧॥ਰਹਾਉ॥**

ਮੈਂ ਹਰੀ ਦਾ ਨਾਮ ਹਿਰਦੇ ਵਿਚ ਵਸਾਇਆ ਹੈ ਜਿਸ ਕਰਕੇ ਸਾਥੀਆਂ ਸਮੇਤ ਤਰ ਗਿਆ ਹਾਂ। ਗੁਰੂ ਹੁਣ ਮੇਰੇ ਨਾਲ ਹਮੇਸ਼ਾਂ ਰਹਿੰਦਾ ਹੈ ਤੇ ਗੁਰਾਂ ਦੀ ਕਿਰਪਾ ਨਾਲ ਪ੍ਰਭੂ ਦਾ ਨਾਮ ਸਿਮਰਨ ਕਰਕੇ ਪ੍ਰਭੂ ਮੇਰੀ ਰਖਿਆ ਹਮੇਸ਼ਾਂ ਕਰਦਾ ਹੈ। ਹੁਣ ਮਾਲਕ ਦਾ ਹੁਕਮ ਤੇ ਭਾਣਾ ਮਿਠਾ ਲਗਦਾ ਹੈ ਤੇ ਮੈਂ ਨਾਮ ਪਦਾਰਥ ਹੀ ਮੰਗਦਾ ਹਾਂ ॥੨॥੪੨॥੯੩॥

**ਆਸਾ ਮਹਲਾ ੫ ॥ (ਪੰਨਾ ੩੯੪)**

**ਚਰਨ ਕਮਲ ਗੁਰਦੇਵ ਪਿਆਰੇ ॥**

**ਪੂਜਹਿ ਸੰਤ ਹਰਿ ਪ੍ਰੀਤਿ ਪਿਆਰੇ ॥੧॥ਰਹਾਉ॥**

ਸਤ ਸੰਗਤ ਦੁਆਰਾ ਪ੍ਰਮੇਸ਼ਰ ਦੇ ਨਾਮ ਦਾ ਆਸਰਾ ਲੈ ਕੇ ਸਾਰਾ ਸੰਸਾਰ ਤਰ ਗਿਆ ਹੈ। ਜਿਹੜੇ ਸੰਤ ਪ੍ਰਮੇਸ਼ਰ ਦੇ ਨਾਮ ਨਾਲ ਪ੍ਰੀਤੀ ਦੇ ਪਿਆਰੇ ਹਨ ਉਹ ਗੁਰਦੇਵ ਦੇ ਚਰਨਾਂ ਦੀ ਪੂਜਾ ਕਰਦੇ ਹਨ। (ਚਰਨਾਂ ਦੀ ਧੂੜ ਮੰਗਦੇ ਹਨ)। ਜਿਨ੍ਹਾਂ ਦੇ ਚੰਗੇ ਭਾਗ ਹਨ ਉਹ ਪ੍ਰਭੂ-ਪਤੀ ਨੂੰ ਸਦਾ ਲਈ ਪਾ ਲੈਂਦੇ ਹਨ ॥੨॥੪੨॥੯੪॥

**ਆਸਾ ਮਹਲਾ ੫ ॥ (ਪੰਨਾ ੩੯੪)**

**ਭਲੋ ਭਇਓ ਪ੍ਰਿਅ ਕਹਿਆ ਮਾਨਿਆ ॥**

**ਸੂਖੁ ਸਹਜੁ ਇਸੁ ਘਰ ਕਾ ਜਾਨਿਆ ॥ਰਹਾਉ॥**

ਜਦ ਪ੍ਰਭੂ ਦਾ ਹੁਕਮ ਮਿਠਾ ਕਰਕੇ ਮੰਨਿਆ ਤਾਂ ਮਨ ਦੀ ਤਪਤ (ਵਿਛੋੜੇ ਦੀ) ਦੂਰ ਹੋ ਗਈ। ਹੁਣ

ਪ੍ਰਭੂ-ਪਤੀ ਦਾ ਹੁਕਮ ਮੰਨਿਆ ਤਾਂ ਚੰਗਾ ਹੋਇਆ । ਮਨ ਨੇ ਸੁਖ ਸ਼ਾਂਤੀ ਆਪਣੇ ਹਿਰਦੇ ਘਰ ਵਿਚ ਪਾ ਲਈ ਹੈ। ਪ੍ਰਭੂ ਦੀ ਸੇਵਾ ਵਿਚ ਲਗਿਆਂ ਪੰਜੇ ਦੂਤ ਨਸ ਗਏ ਹਨ । ਮੈਂ ਗਰੀਬ ਵਿਚ ਤਾਂ ਕੋਈ ਗੁਣ ਨਹੀਂ ਸੀ ਪਰ ਪ੍ਰਭੂ-ਪਤੀ ਨੇ ਕਿਰਪਾ ਕਰਕੇ ਮੈਨੂੰ ਸੋਭਾ ਬਖ਼ਸ਼ੀ ਹੈ ਤੇ ਗੁਣਾਂ ਦੇ ਖ਼ਜ਼ਾਨੇ ਪ੍ਰਮੇਸ਼ਰ ਨਾਲ ਮਿਲਾ ਦਿਤਾ ਹੈ ॥੪॥੧॥੯੫॥

**ਆਸਾ ਮਹਲਾ ੫ ॥ (ਪੰਨਾ ੩੯੪)**

**ਐਸੀ ਇਸਤ੍ਰੀ ਇਕ ਰਾਮਿ ਉਪਾਈ ॥**

**ਉਨਿ ਸਭੁ ਜਗੁ ਖਾਇਆ ਹਮ ਗੁਰਿ ਰਾਖੇ ਮੇਰੇ ਭਾਈ ॥੧॥ਰਹਾਉ॥**

ਇਹ ਮਨਮੁਖ ਤ੍ਰਿਸ਼ਨਾ ਤੇ ਕੁੜਤਨ ਦਾ ਭਰਿਆ ਹੋਇਆ ਪ੍ਰਭੂ ਨੂੰ ਦੂਰ ਸਮਝਦਾ ਸੀ । ਐਸੀ ਇਸਤ੍ਰੀ ਪ੍ਰਭੂ ਨੇ ਪੈਦਾ ਕੀਤੀ ਹੈ ਜਿਸ ਨੇ ਸਾਰੇ ਸੰਸਾਰ ਨੂੰ ਖਾ ਲਿਆ ਹੈ ਤੇ ਮੈਨੂੰ ਇਸ ਮਾਇਆ ਤੋਂ ਬਚਾ ਲਿਆ ਹੈ । ਬ੍ਰਹਮਾ ਵਿਸ਼ਨੂੰ ਸ਼ਿਵ ਜੀ ਸਮੇਤ ਸਾਰੇ ਹੀ ਇਸ ਨੇ ਛਲ ਲਏ ਹਨ ਪ੍ਰੰਤੂ ਗੁਰਮੁਖ ਨਾਮ ਜਪ ਕੇ ਸੋਭਾ ਪਾਂਦੇ ਹਨ । ਤੀਰਥਾਂ ਦੇ ਇਸ਼ਨਾਨ ਦੀ ਥਾਂ ਗੁਰਾਂ ਦੀ ਸ਼ਰਨ ਲੈ ਕੇ ਕਈ ਤਰ ਗਏ ਹਨ । ਸਾਡੀ ਰਖਿਆ ਪ੍ਰਮੇਸ਼ਰ ਨੇ ਕੀਤੀ ਹੈ ॥੪॥੨॥੯੬॥

**ਆਸਾ ਮਹਲਾ ੫ ॥ (ਪੰਨਾ ੩੯੪)**

**ਸੰਤ ਤ੍ਰਿਪਤਾਸੇ ਹਰਿ ਹਰਿ ਧਾਇ ॥**

**ਕਰਿ ਕਿਰਪਾ ਅਪੁਨੈ ਨਾਇ ਲਾਏ ਸਰਬ ਸੂਖ ਪ੍ਰਭ ਤੁਮਰੀ ਰਜਾਇ ॥ਰਹਾਉ॥**

ਜਦੋਂ ਅਸੀਂ ਮਾਲਕ ਨੂੰ ਭੁਲ ਜਾਂਦੇ ਹਾਂ ਤਾਂ ਸਾਰੇ ਦੁਖ ਆ ਲਗਦੇ ਹਨ । ਸੰਤ ਤਾਂ ਪ੍ਰਮੇਸ਼ਰ ਨੂੰ ਯਾਦ (ਜਪ ਕੇ) ਕਰਕੇ ਤ੍ਰਿਪਤ ਹੋ ਗਏ ਹਨ । ਜਿਨ੍ਹਾਂ ਨੂੰ ਪ੍ਰਭੂ ਨੇ ਕਿਰਪਾ ਕਰਕੇ ਆਪਣੇ ਨਾਮ ਸਿਮਰਨ ਵਿਚ ਲਗਾ ਲਿਆ ਹੈ ਉਹ ਜਾਣ ਗਏ ਹਨ ਕਿ ਪ੍ਰਭੂ ਦੇ ਹੁਕਮ ਵਿਚ ਚਲਣ ਨਾਲ ਸਾਰੇ ਸੁਖ ਮਿਲਦੇ ਹਨ । ਜਿਹੜਾ ਮਨਮੁਖ ਪ੍ਰਭੂ ਨੂੰ ਦੂਰ ਜਾਣਦਾ ਹੈ ਉਹ ਵਿਸ਼ਿਆਂ ਵਿਚ ਗ੍ਰਸਤ ਰਹਿੰਦਾ ਹੈ ਪ੍ਰੰਤੂ ਗੁਰਾਂ ਦਾ ਆਸਰਾ ਲੈ ਕੇ ਅਸੀਂ ਇਕ ਪ੍ਰਭੂ ਨੂੰ ਸਿਮਰ ਕੇ ਮੁਕਤ ਹੋ ਜਾਂਦੇ ਹਾਂ ॥੪॥੩॥੯੭॥

**ਆਸਾ ਮਹਲਾ ੫ ॥ (ਪੰਨਾ ੩੯੫)**

**ਸੋਈ ਦਿਵਸੁ ਭਲਾ ਮੇਰੇ ਭਾਈ ॥**

**ਹਰਿ ਗੁਨ ਗਾਇ ਪਰਮ ਗਤਿ ਪਾਈ ॥ਰਹਾਉ॥**

ਨਾਮ ਜਪਣ ਨਾਲ ਦੁਖ ਦੂਰ ਕਰਕੇ ਮਨ ਤਨ ਹਰਿਆ ਹੋ ਜਾਂਦਾ ਹੈ । ਹੇ ਭਾਈ ! ਉਹ ਹੀ ਸਮਾਂ ਭਲਾ ਹੈ ਜਿਸ ਵੇਲੇ ਅਸੀਂ ਹਰੀ ਦੇ ਗੁਨ ਗਾਇਨ ਕਰਦੇ ਹਾਂ ਤੇ ਪਰਮ ਪਦਵੀ ਪਾ ਲੈਂਦੇ ਹਾਂ । ਗੁਰਾਂ ਨੂੰ ਮਿਲ ਕੇ (ਉਪਦੇਸ਼ ਲੈ ਕੇ) ਪੰਜੇ ਦੂਤ (ਕਾਮ ਆਦਿ) ਵਸ ਆ ਗਏ ਹਨ ਤੇ ਸਾਰਾ ਝਗਰਾ ਖ਼ਤਮ ਹੋ ਗਿਆ ਹੈ । ਅਸੀਂ ਉਨ੍ਹਾਂ ਤੋਂ ਕੁਰਬਾਨ ਹਾਂ ਜੋ ਨਾਮ ਸਿਮਰਨ ਵਿਚ ਲਗੇ ਹਨ ॥੪॥੪॥੯੮॥

**ਆਸਾ ਮਹਲਾ ੫ ॥ (ਪੰਨਾ ੩੯੫)**

**ਸਦਾ ਅਨੰਦ ਅਨੰਦੀ ਸਾਹਿਬੁ ਗੁਨ ਨਿਧਾਨ ਨਿਤ ਨਿਤ ਜਾਪੀਐ ॥**

**ਬਲਿਹਾਰੀ ਤਿਸੁ ਸੰਤ ਪਿਆਰੇ ਜਿਸੁ ਪ੍ਰਸਾਦਿ ਪ੍ਰਭੁ ਮਨਿ ਵਾਸੀਐ ॥ਰਹਾਉ॥**

ਸਾਨੂੰ ਮਾਲਕ ਦੇ ਗੁਣ ਗਾਣੇ ਚਾਹੀਦੇ ਹਨ ਜੋ ਸਰੀਰ ਤੇ ਪ੍ਰਾਣਾਂ ਦਾ ਆਸਰਾ ਹੈ । ਜਿਹੜਾ ਮਾਲਕ ਸਦਾ ਅਨੰਦ ਦੇਣ ਵਾਲਾ ਅਨੰਦ ਰੂਪ ਹੈ ਤੇ ਗੁਣਾਂ ਦਾ ਖ਼ਜ਼ਾਨਾ ਹੈ, ਉਸ ਨੂੰ ਜਪੀਏ । ਉਸ ਸੰਤ ਤੋਂ ਵੀ ਬਲਿਹਾਰ ਜਾਂਦੇ ਹਾਂ ਜਿਸ ਦੀ ਕਿਰਪਾ ਨਾਲ ਗੁਣਾਂ ਦੇ ਮਾਲਕ ਨੂੰ ਮਨ ਵਿਚ ਵਸਾਇਆ ਹੈ । ਉਸਦੀ ਬਖ਼ਸ਼ਸ਼ ਨੂੰ ਕੋਈ ਮਿਟਾ ਨਹੀਂ ਸਕਦਾ ਸੋ ਉਸ ਨੂੰ ਮਨ ਵਿਚ ਵਸਾਣਾ ਚਾਹੀਦਾ ਹੈ । ਸ੍ਵਾਸ ਸ੍ਵਾਸ ਉਸ ਦੇ ਗੁਣਾਂ ਨੂੰ ਗਾਈਏ ਜੇ ਉਸ ਦੀ ਮੇਹਰ ਹੋਵੇ ਸੋ ਉਸ ਅੱਗੇ ਇਸ ਲਈ ਅਰਦਾਸ ਕਰੀਏ ॥੪॥੫॥੯੯॥

**ਆਸਾ ਮਹਲਾ ੫ ॥ (ਪੰਨਾ ੩੯੫)**

**ਗੁਰੁ ਪੂਰਾ ਪਾਇਓ ਮੇਰੇ ਭਾਈ ॥**

**ਰੋਗ ਸੋਗ ਸਭ ਦੂਖ ਬਿਨਾਸੇ ਸਤਿਗੁਰ ਕੀ ਸਰਣਾਈ ॥ਰਹਾਉ॥**

ਗੁਰੂ ਨੇ ਕਿਰਪਾ ਕਰਕੇ ਨਾਮ ਦੀ ਦਾਤ ਬਖ਼ਸ਼ੀ ਤਾਂ ਮਨ ਨੂੰ ਸੁਖ ਹੋਇਆ ਹੈ । ਹੇ ਭਾਈ ! ਮੈਂ ਪੂਰਾ ਗੁਰੂ ਪਾ ਲਿਆ ਹੈ । ਜਦ ਗੁਰਾਂ ਦੀ ਸ਼ਰਨ ਵਿਚ ਆਏ ਤਾਂ ਹਰ ਤਰ੍ਹਾਂ ਦੇ ਰੋਗ ਸੋਗ ਦੁਖ ਨਾਸ ਹੋ ਗਏ ਹਨ । ਗੁਰਾਂ ਦੀ ਕਿਰਪਾ ਨਾਲ ਤ੍ਰਿਸ਼ਨਾ ਦੀ ਅੱਗ ਬੁਝ ਗਈ ਹੈ ਤੇ ਸ਼ਾਂਤੀ ਪਾਈ ਹੈ । ਗੁਰਾਂ ਨੇ ਬੰਧਨ ਕਟ ਕੇ ਆਪਣਾ ਦਾਸ ਬਣਾ ਲਿਆ ਹੈ । ਇਹ ਚੰਗੇ ਭਾਗਾਂ ਨਾਲ ਹੋਇਆ ਹੈ, ਜਿਸ ਉਤੇ ਗੁਰੂ ਦਇਆਲ ਹੋਂਦਾ ਹੈ ॥੪॥੬॥੧੦੦॥

**ਆਸਾ ਮਹਲਾ ੫ ॥ (ਪੰਨਾ ੩੯੬)**

**ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥**

**ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥ਰਹਾਉ॥**

ਜਦ ਗੁਰਾਂ ਦੀ ਕਿਰਪਾ ਹੋਈ ਤਾਂ ਪੁਤ੍ਰ ਤੇ ਜੰਮਣ ਦੀ ਮਾਤਾ ਨੂੰ ਬਹੁਤ ਖ਼ੁਸ਼ੀ ਹੋਈ । ਇਹ ਪੁਤ ਗੋਬਿੰਦ ਦਾ ਭਗਤਿ ਜੰਮਿਆ ਹੈ । ਸਾਰਿਆਂ ਜੀਆਂ ਦੇ ਵਿਚ ਪ੍ਰਮੇਸ਼ਰ ਦੀ ਕਿਰਪਾ ਦਾ ਲੇਖ ਪ੍ਰਗਟ ਹੋਇਆ ਹੈ । ਬਾਲਕ ਦੇ ਜੰਮਣ ਤੇ ਘਰ ਵਿਚ ਬਹੁਤ ਖ਼ੁਸ਼ੀ ਹੋਈ । ਗੁਰੂ ਨਾਨਕ ਦੇਵ ਜੀ ਪ੍ਰਸੰਨ ਹੋਏ ਤਾਂ ਪੁਤਰ ਦੀ ਬਖ਼ਸ਼ਸ਼ ਕੀਤੀ । ਹੁਣ ਸੋਢੀਆਂ ਦੀ ਕੁਲ ਰੂਪ ਵੇਲ ਬਹੁਤ ਵਧੀ ਹੈ ਤੇ ਗੁਰਿਆਈ ਦੀ ਪੀਹੜੀ ਤੁਰ ਪਈ ਹੈ । (ਗੁਰੂ ਹਰਗੋਬਿੰਦ ਜੀ ਦੇ ਜਨਮ ਤੇ ਇਹ ਸ਼ਬਦ ਉਚਾਰਿਆ ਲਗਦਾ ਹੈ) ॥੪॥੭॥੧੦੧॥

**ਆਸਾ ਮਹਲਾ ੫ ॥ (ਪੰਨਾ ੩੯੬)**

**ਗੁਰੁ ਗੁਰੁ ਜਪੀ ਗੁਰੂ ਗੁਰੁ ਧਿਆਈ ॥**

**ਜੀਅ ਕੀ ਅਰਦਾਸਿ ਗੁਰੂ ਪਹਿ ਪਾਈ ॥ਰਹਾਉ॥**

ਪੂਰੇ ਗੁਰਾਂ ਨੇ ਹਥ ਦੇ ਕੇ ਦਾਸ ਨੂੰ ਰਖ ਲਿਆ ਹੈ । ਸੋ ਗੁਰੂ ਦਾ ਜਾਪ ਕਰੀਏ ਤੇ ਗੁਰੂ ਗੁਰੂ ਹੀ ਧਿਆਈਏ । ਮਨ ਦੀ ਬੇਨਤੀ ਗੁਰੂ ਦੇ ਪਾਸ ਹੀ ਕਰੀਦਾ ਹੈ । ਗੁਰਾਂ ਦੀ ਸ਼ਰਨ ਵਿਚ ਸੇਵਕ ਦੀ ਸੇਵਾ ਪੂਰੀ ਹੋ ਗਈ ਹੈ ਤੇ ਸਰੀਰ, ਪ੍ਰਾਣ ਅਤੇ ਜੋਬਨ ਕਾਇਮ ਰਿਹਾ ਹੈ ਸੋ ਐਸੇ ਗੁਰੂ ਤੋਂ ਕੁਰਬਾਨ ਜਾਂਦੇ ਹਾਂ ॥੩॥੮॥੧੦੨॥

## ਅੰਮ੍ਰਿਤ ਬੂੰਦ ਸੁਹਾਵਣੀ

### ਆਸਾ ਘਰੁ ੮ ਕਾਫੀ ਮਹਲਾ ੫ ॥ (ਪੰਨਾ ੩੯੬)

**ੴ ਸਤਿਗੁਰ ਪ੍ਰਸਾਦਿ ॥**

**ਮਾਣ ਨਿਮਾਣੇ ਤੂੰ ਧਣੀ ਤੇਰਾ ਭਰਵਾਸਾ ॥**

**ਬਿਨੁ ਸਾਚੇ ਅਨਟੇਕ ਹੈ ਸੋ ਜਾਣਹੁ ਕਾਚਾ ॥੧॥ਰਹਾਉ॥**

ਹੇ ਮਾਲਕ ! ਮੈਂ ਤਾਂ ਮੁੱਲ ਲਿਆ ਹੋਇਆ ਤੇਰਾ ਦਾਸ (ਗੁਲਾਮ) ਹਾਂ ਤੇ ਇਹ ਜੀਵ ਸਰੀਰ ਸਭ ਤੇਰਾ ਹੈ। ਹੇ ਪ੍ਰਭੂ ! ਤੂੰ ਨਿਮਾਣਿਆਂ ਨੂੰ ਆਦਰ ਮਾਣ ਦੇਣ ਵਾਲਾ ਹੈਂ, ਤੂੰ ਹੀ ਧਨੀ ਹੈਂ ਤੇ ਮੈਨੂੰ ਤੇਰਾ ਹੀ ਭਰੋਸਾ ਹੈ। ਜਿਨ੍ਹਾਂ ਨੂੰ ਤੇਰੇ ਤੋਂ ਸਿਵਾ ਕਿਸੇ ਹੋਰ ਦਾ ਆਸਰਾ ਹੈ, ਅਸੀਂ ਉਸ ਨੂੰ ਕਚਿਆਂ (ਝੂਠਾ) ਸਮਝਦੇ ਹਾਂ। ਜਿਨ੍ਹਾਂ ਨੂੰ ਪੂਰਾ ਗੁਰੂ ਮਿਲਿਆ ਹੈ ਉਹ ਹੁਕਮ ਵਿਚ ਚਲਦੇ ਹਨ। ਹੁਣ ਸਾਰੇ ਕਰਮ ਕਾਂਡ ਛਡ ਕੇ ਨਾਮ ਦਾ ਹੀ ਆਸਰਾ ਲਿਆ ਹੈ ॥੪॥੧॥੧੦੩॥

### ਆਸਾ ਮਹਲਾ ੫ ॥ (ਪੰਨਾ ੩੯੬)

**ਬਲਿਹਾਰੀ ਗੁਰ ਆਪਣੇ ਸਦ ਸਦ ਕੁਰਬਾਨਾ ॥**

**ਨਾਮੁ ਨ ਵਿਸਰਉ ਇਕੁ ਖਿਨੁ ਚਸਾ ਇਹੁ ਕੀਜੈ ਦਾਨਾ ॥੧॥ਰਹਾਉ॥**

ਉਹ ਮਾਲਕ ਗੁਰਾਂ ਦੀ ਕਿਰਪਾ ਨਾਲ ਪਾਈਦਾ ਹੈ। ਮੈਂ ਗੁਰੂ ਤੋਂ ਕੁਰਬਾਨ ਜਾਂਦਾ ਹਾਂ ਤੇ ਬੇਨਤੀ ਕਰੀਏ ਕਿ ਪ੍ਰਭੂ ਦਾ ਨਾਮ ਇਕ ਛਿਨ ਵਾਸਤੇ ਵੀ ਨਾ ਭੁਲੇ। ਜੋ ਗੁਰੂ ਨੂੰ ਹਮੇਸ਼ਾਂ ਜਪਦਾ ਹੈ ਉਹ ਮੋਹ ਜਾਲ ਤੋਂ ਮੁਕਤ ਹੋ ਜਾਂਦਾ ਹੈ। ਗੁਰੂ ਤਾਂ ਸਚ ਤੇ ਵਿਚਾਰ ਦਾ ਸਮੁੰਦ੍ਰ ਹੈ ਉਹ ਪ੍ਰਮੇਸ਼ਰ ਦਾ ਰੂਪ ਹੈ। ਇਸ ਲਈ ਮੇਰਾ ਜੀਅ, ਪ੍ਰਾਨ ਤੇ ਧਨ ਤੇ ਸਾਥ ਦੇਣ ਵਾਲਾ ਕੇਵਲ ਗੁਰੂ ਹੀ ਹੈ ॥੪॥੨॥੧੦੪॥

### ਆਸਾ ਮਹਲਾ ੫ ॥ (ਪੰਨਾ ੩੯੭)

**ਹਉ ਵੰਞਾ ਕੁਰਬਾਣੁ ਸਾਈ ਆਪਣੇ ॥**

**ਹੋਵੈ ਅਨਦੁ ਘਣਾ ਮਨਿ ਤਨਿ ਜਾਪਣੇ ॥੧॥ਰਹਾਉ॥**

ਜੇ ਪ੍ਰਭੂ ਥੋੜਾ ਚਿਰ ਵੀ ਮਨ ਵਿਚ ਵਸ ਜਾਏ ਤਾਂ ਸਾਡਾ ਦੁਖ ਦਰਦ ਤੇ ਰੋਗ ਦੂਰ ਹੋ ਜਾਂਦਾ ਹੈ। ਮੈਂ ਆਪਣੇ ਮਾਲਕ ਤੋਂ ਕੁਰਬਾਨ ਹਾਂ, ਕਿਉਂਕਿ ਸਾਂਈ (ਮਾਲਕ) ਦਾ ਨਾਮ ਜਪਣ ਨਾਲ ਮਨ ਤਨ ਵਿਚ ਆਤਮਕ ਅਨੰਦ ਹੁੰਦਾ ਹੈ। ਜਦ ਪ੍ਰਮੇਸ਼ਰ ਨੇ ਮੇਰੀ ਗਲ ਸੁਣੀ ਤਾਂ ਆਤਮਕ ਸੁਖ ਪ੍ਰਾਪਤ ਹੋ ਗਿਆ। ਹੁਣ ਨਿਰਗੁਣ ਸਰੂਪ ਮਾਲਕ ਨੇ ਆਪਣੇ ਲੜ ਲਾ ਲਿਆ ਹੈ। ਉਹ ਮਾਲਕ ਸਾਰੇ ਸੰਸਾਰ ਤੋਂ ਵਖਰਾ ਹੈ ਅਤੇ ਉਹ ਪਾਤਸ਼ਾਹ ਜ਼ਾਹਰਾ ਜ਼ਹੂਰ ਦਿਸਦਾ ਹੈ ॥੪॥੩॥੧੦੫॥

### ਆਸਾ ਮਹਲਾ ੫ ॥ (ਪੰਨਾ ੩੯੭)

**ਤੇਰੀ ਟੇਕ ਗੋਬਿੰਦ ਗੁਪਾਲ ਦਇਆਲ ਪ੍ਰਭ ॥**

**ਤੂੰ ਸਭਨਾ ਕੇ ਨਾਥ ਤੇਰੀ ਸ੍ਰਿਸਟਿ ਸਭ ॥੧॥ਰਹਾਉ॥**

ਹੇ ਦਿਆਲੂ ਮਾਲਕ ! ਮੈਨੂੰ ਵਿਸ਼ਈ ਨੂੰ ਕਿਸੇ ਜੁਗਤੀ ਨਾਲ ਆਪਣੇ ਵਿਚ ਮਿਲਾ ਲਵੋ॥ ਮੈਨੂੰ ਤੇਰੀ ਹੀ

ਟੇਕ ਤੇ ਆਸਰਾ ਹੈ ਇਹ ਸੰਸਾਰ ਤੇਰਾ ਬਣਾਇਆ ਹੈ ਤੇ ਤੂੰ ਸਭ ਜੀਆਂ ਦਾ ਮਾਲਕ ਹੈਂ । ਜਿਨ੍ਹਾਂ ਨੇ ਨਾਮ ਵਿਸਾਰ ਦਿਤਾ ਹੈ ਉਹ ਝੁਰ ਝੁਰ ਕੇ ਮਰਦੇ ਹਨ ਤੇ ਉਨ੍ਹਾਂ ਦਾ ਹਾਲ ਕਿਵੇਂ ਚੰਗਾ ਹੋਵੇ? ਹੇ ਪ੍ਰਭੂ ! ਤੂੰ ਆਪ ਮਾਇਆ ਤੇ ਅਗਿਆਨਤਾ ਦੇ ਬੰਧਨ ਕਟ ਕੇ ਆਪਣੇ ਨਾਲ ਮਿਲਾ ਲਉ ॥੪॥੪॥੧੦੬॥

**ਆਸਾ ਮਹਲਾ ੫ ॥ (ਪੰਨਾ ੩੯੭)**

**ਆਠ ਪਹਰ ਸਾਲਾਹਿ ਸਿਰਜਨਹਾਰ ਤੂੰ ॥**

**ਜੀਵਾਂ ਤੇਰੀ ਦਾਤਿ ਕਿਰਪਾ ਕਰਹੁ ਮੂੰ ॥**

ਹੇ ਭਾਈ ! ਹੰਕਾਰ ਨੂੰ ਤਿਆਗ ਕੇ ਮਨ ਤਨ ਪ੍ਰਭੂ ਅਗੇ ਭੇਟਾ ਕਰ ਦੇਹ । ਤੂੰ ਅਠੇ ਪਹਰ (੨੪ ਘੰਟੇ) ਉਸ ਪੈਦਾ ਕਰਨ ਵਾਲੇ ਦੀ ਸਿਫ਼ਤ ਸਾਲਾਹ ਵਿਚ ਲਗਿਆ ਰਹੁ । ਹੇ ਮਾਲਕ ! ਮੇਰੇ ਤੇ ਕਿਰਪਾ ਕਰੋ ਤੇ ਨਾਮ ਦੀ ਦਾਤ ਬਖ਼ਸ਼ੋ ਜਿਸ ਕਰਕੇ ਮੈਂ ਜੀਂਵਦਾ ਹਾਂ । ਜੋ ਪ੍ਰਮੇਸ਼ਰ ਸਦਾ ਕਾਇਮ ਰਹਿੰਦਾ ਹੈ ਉਸਨੂੰ ਹਿਰਦੇ ਵਿਚ ਵਸਾ ਲੈ । ਜੇ ਪ੍ਰਭੂ ਨੂੰ ਚੰਗੇ ਲਗਦੇ ਹਨ ਉਹ ਪ੍ਰਭੂ ਨਾਲ ਪਿਆਰ ਪਾਂਦੇ ਹਨ ਤੇ ਗੁਰਾਂ ਦੀ ਕਿਰਪਾ ਨਾਲ ਪ੍ਰਮੇਸ਼ਰ ਨੂੰ ਜਪਦੇ ਹਨ ॥੪॥੫॥੧੦੭॥

**ਆਸਾ ਮਹਲਾ ੫ ॥ (ਪੰਨਾ ੩੯੭)**

**ਮਨੁ ਤਨੁ ਹੋਇ ਨਿਹਾਲੁ ਤੁਮ ਸੰਗਿ ਭੇਟਿਆ ॥**

**ਸੁਖੁ ਪਾਇਆ ਜਨ ਪਰਸਾਦਿ ਦੁਖੁ ਸਭੁ ਮੇਟਿਆ ॥੧॥ਰਹਾਉ॥**

ਜਿਹੜੇ ਪ੍ਰਭੂ ਦੇ ਨਾਮ ਵਿਚ ਰੰਗੇ ਗਏ ਹਨ ਉਹ ਸਮਝੋ ਮਾਲਕ ਦਾ ਹੀ ਰੂਪ ਹੋ ਗਏ ਹਨ । ਹੇ ਮਾਲਕ ! ਤੇਰੇ ਨਾਲ ਮਿਲਣ ਕਰਕੇ ਮਨ ਤਨ ਨਿਹਾਲ (ਪ੍ਰਸੰਨ) ਹੋ ਗਿਆ ਹੈ । ਗੁਰਾਂ ਦੀ ਕਿਰਪਾ ਨਾਲ ਦੁਖ ਦੂਰ ਹੋ ਗਏ ਹਨ ਤੇ ਸੁਖ ਪਾ ਲਿਆ ਹੈ । ਸਾਰਾ ਸੰਸਾਰ ਉਨ੍ਹਾਂ ਦਾਸਾਂ ਦੀ ਚਰਨ ਧੂੜ ਨੇ ਉਧਾਰ ਦਿੱਤਾ ਹੈ । ਹੇ ਮਾਲਕ ! ਸਾਡੀ ਇਛਾ ਪੂਰੀ ਕਰੋ ਕਿ ਅਸੀਂ ਦਿਨ ਰਾਤ ਤੇਰੀ ਅਰਾਧਨਾ ਕਰੀਏ ॥੪॥੬॥੧੦੮॥

**ਆਸਾ ਮਹਲਾ ੫ ॥ (ਪੰਨਾ ੩੯੭)**

**ਜਿਉ ਭਾਵੈ ਤਿਉ ਰਾਖੁ ਰਾਖਣਹਾਰਿਆ ॥**

**ਤੁਝ ਬਿਨੁ ਅਵਰੁ ਨ ਕੋਇ ਨਦਰਿ ਨਿਹਾਰਿਆ ॥੧॥ਰਹਾਉ॥**

ਇਕ ਮਾਲਕ ਹੀ ਸਭ ਥਾਂ ਭਰਪੂਰ ਹੈ ਤੇ ਦੂਜਾ ਕੋਈ ਨਹੀਂ । ਹੇ ਪ੍ਰਭੂ ! ਜਿਵੇਂ ਤੈਨੂੰ ਚੰਗਾ ਲਗੇ ਉਸੇ ਤਰ੍ਹਾਂ ਸਾਨੂੰ ਰੱਖ । ਤੇਰੇ ਤੋਂ ਬਿਨਾਂ ਕਿਸੇ ਹੋਰ ਨੂੰ ਨਜ਼ਰ ਨਾਲ ਨਹੀਂ ਵੇਖਿਆ । ਤੂੰ ਜੁਗਾਂ ਜੁਗਾਂ ਵਿਚ ਭਗਤਾਂ ਦੀ ਸਹਾਇਤਾ ਕਰਦਾ ਰਿਹਾ ਹੈ । ਪ੍ਰਭੂ ਦਾ ਨਾਮ ਜਪਣ ਵਾਲੇ ਕਦੇ ਵੀ ਝੂਰਦੇ ਨਹੀਂ ਸਗੋਂ ਦਰਸ਼ਨ ਕਰਕੇ ਇਛਾ ਪੂਰੀਆਂ ਹੁੰਦੀਆਂ ਹਨ ॥੪॥੭॥੧੦੯॥

**ਆਸਾ ਮਹਲਾ ੫ ॥ (ਪੰਨਾ ੩੯੮)**

**ਬੋਹਿਥੜਾ ਹਰਿ ਚਰਣ ਮਨ ਚੜਿ ਲੰਘੀਐ ॥**

**ਆਠ ਪਹਰ ਗੁਣ ਗਾਇ ਸਾਧੂ ਸੰਗੀਐ ॥੧॥ਰਹਾਉ॥**

ਹੇ ਪ੍ਰਾਣੀ ! ਤੂੰ ਨਾਮ ਨੂੰ ਵਿਸਾਰ ਕੇ ਕਿਉਂ ਗਾਫ਼ਲ ਹੋ ਕੇ ਜੀਵਨ ਅਜਾਂਈ ਗਵਾ ਰਿਹਾ ਹੈਂ ? ਹੇ ਮਨ !

ਪ੍ਰਮੇਸ਼ਰ ਦੇ ਚਰਨਾਂ ਦੇ ਜਹਾਜ਼ ਉਤੇ ਚੜ੍ਹ ਕੇ ਤੂੰ ਸੰਸਾਰ ਸਮੁੰਦ੍ਰ ਤੋਂ ਲੰਘ ਸਕਦਾ ਹੈ। ਉਨ੍ਹਾਂ ਸੰਤਾਂ ਦੀ ਸੰਗਤ ਕਰਕੇ ਪ੍ਰਭੂ ਦੇ ਗੁਣ ਗਾਇਆ ਕਰ ਜੋ ਇਸ ਸਮੁੰਦ੍ਰ ਤੋਂ ਪਾਰ ਹੋ ਗਏ ਹਨ। ਨਾਮ ਤੋਂ ਬਿਨਾਂ ਤਾਂ ਜੀਵਨ ਕਿਸੇ ਕੰਮ ਦਾ ਨਹੀਂ, ਸਗੋਂ ਸਰੀਰ ਤਾਂ ਸੁਆਹ ਹੋ ਜਾਣਾ ਹੈ। ਪ੍ਰਮੇਸ਼ਰ ਦੀ ਸ਼ਰਨ ਵਿਚ ਹੀ ਛੁਟਕਾਰਾ ਹੈ ਪਰ ਵਿਰਲੇ ਹੀ ਇਹ ਗਿਆਨ ਪਾਂਦੇ ਹਨ ॥੪॥੯॥੧੧੦॥

**ਆਸਾ ਮਹਲਾ ੫ ॥ (ਪੰਨਾ ੩੯੮)**

**ਮੈ ਗਰੀਬ ਸਚੁ ਟੇਕ ਤੂੰ ਮੇਰੇ ਸਤਿਗੁਰ ਪੂਰੇ ॥**

**ਦੇਖਿ ਤੁਮਾਰਾ ਦਰਸਨੋ ਮੇਰਾ ਮਨੁ ਧੀਰੇ ॥੧॥ਰਹਾਉ॥**

ਇਕ ਨਾਮ ਦਾ ਆਸਰਾ ਲੈ ਕੇ ਇਸ ਸੰਸਾਰ ਤੋਂ ਪਾਰ ਹੋ ਸਕਦੇ ਹਾਂ। ਹੇ ਮੇਰੇ ਪੂਰੇ ਸਤਗੁਰੂ ! ਤੂੰ ਹੀ ਮੇਰੇ ਗਰੀਬ ਦਾ ਸਹੀ ਇਕੋ ਆਸਰਾ ਹੈਂ। ਤੇਰਾ ਦਰਸਨ ਕਰਕੇ ਮੇਰਾ ਮਨ ਧੀਰਜ ਪਾਂਦਾ ਹੈ। ਇਕ ਪ੍ਰਭੂ ਦੇ ਜਸ ਗਾਵਣ ਵਿਚ ਹੀ ਅਸਲੀ ਧਨ ਪਾਈਦਾ ਹੈ ਕਿਉਂਕਿ ਮਾਇਆ ਦੇ ਭੋਗ ਤਾਂ ਪਰਛਾਵੇਂ ਵਰਗੇ ਹਨ। ਸੁਖਾਂ ਦਾ ਖ਼ਜ਼ਾਨਾ ਤਾਂ ਗੁਰੂ ਦੇ ਉਪਦੇਸ਼ ਰਾਹੀਂ ਮਿਲਦਾ ਹੈ। ਮੇਰੇ ਜੀਅ ਨੂੰ ਤਾਂ ਆਸਾ ਤੇ ਭਰੋਸਾ ਇਕ ਮਾਲਕ ਦਾ ਹੀ ਹੈ ॥੪॥੯॥੧੧੧॥

**ਆਸਾ ਮਹਲਾ ੫ ॥ (ਪੰਨਾ ੩੯੮)**

**ਨਾਨਕ ਕਾ ਪ੍ਰਭੁ ਸੋਇ ਜਿਸਕਾ ਸਭੁ ਕੋਇ ॥**

**ਸਰਬ ਰਹਿਆ ਭਰਪੂਰਿ ਸਚਾ ਸਚੁ ਸੋਇ ॥੧॥ਰਹਾਉ॥**

ਉਸ ਪ੍ਰਭੂ ਨੂੰ ਦਿਨ ਰਾਤ ਧਿਆਉ ਜੋ ਦੁਖ ਨਾਸ ਕਰਕੇ ਸੁਖ ਦਿੰਦਾ ਹੈ। ਹੇ ਨਾਨਕ ! ਮੇਰਾ ਤਾਂ ਮਾਲਕ ਉਹ ਹੀ ਹੈ ਜਿਸਦਾ ਸਭ ਕੋਈ ਬਣਾਇਆ ਹੋਇਆ ਹੈ। ਉਹ ਮਾਲਕ ਸਚਾ ਹੈ ਜੋ ਸਾਰਿਆਂ ਵਿਚ ਮਿਲਿਆ ਹੋਇਆ ਹੈ ਤੇ ਜਿਸਦੀ ਸੋਭਾ ਸਚੀ ਹੈ। ਹੇ ਮਨ ! ਉਸਦੀ ਅਰਾਧਨਾ ਕਰ ਜੋ ਸਾਰੇ ਰੋਗਾਂ ਦਾ ਨਾਸ ਕਰਨ ਵਾਲਾ ਹੈ। ਉਸਦਾ ਨਾਮ ਸਿਮਰਨ ਕਰਨ ਨਾਲ ਅੰਦਰ ਦੀ ਤਪਤ (ਤ੍ਰਿਸ਼ਨਾ ਹਉਮੈਂ ਦੀ) ਮੁਕ ਜਾਂਦੀ ਹੈ। ਪੂਰੇ ਗੁਰੂ ਦੇ ਮੇਲ ਵਿਚ ਸਹਜ ਤੇ ਅਨੰਦ ਪ੍ਰਾਪਤ ਹੁੰਦਾ ਹੈ ॥੪॥੧੦॥੧੧੨॥

**ਆਸਾ ਮਹਲਾ ੫ ॥ (ਪੰਨਾ ੩੯੮)**

**ਆਵਹੁ ਸੰਤ ਮਿਲਾਹ ਹਰਿ ਕਥਾ ਕਹਾਣੀਆ ॥**

**ਅਨਦਿਨੁ ਸਿਮਰਹ ਨਾਮੁ ਤਜਿ ਲਾਜ ਲੋਕਾਣੀਆ ॥੧॥ਰਹਾਉ॥**

ਜੇ ਗੁਰੂ ਦੀ ਕਿਰਪਾ ਹੋਵੇ ਤਾਂ ਸਮਝ ਪਵੇ ਕਿ ਗੋਬਿੰਦ ਦਾ ਨਾਮ ਹੀ ਗੁਣਾਂ ਦਾ ਖ਼ਜ਼ਾਨਾ ਹੈ। ਹੇ ਸੰਤ ਜਨਹੁ ! ਆਉ ਮਿਲਕੇ ਉਸ ਪਿਆਰੇ ਪ੍ਰਭੂ ਦੀਆਂ ਕਥਾ ਕਹਾਣੀਆਂ ਕਰੀਏ। ਲੋਕ ਲਾਜ ਨੂੰ ਇਕ ਪਾਸੇ ਛਡ ਕੇ ਰਾਤ ਦਿਨ ਪ੍ਰਮੇਸ਼ਰ ਦੇ ਨਾਮ ਦਾ ਜਾਪ ਕਰੀਏ। ਸੰਸਾਰ ਦਾ ਮੋਹ ਤਾਂ ਝੂਠਾ ਹੈ ਜੋ ਅੰਤ ਨੂੰ ਨਾਸ ਹੋ ਜਾਂਦਾ ਹੈ ॥੪॥੧੧॥੧੧੩॥

**ਆਸਾ ਮਹਲਾ ੫ ॥ (ਪੰਨਾ ੩੯੯)**

**ਤਤੁ ਵੀਚਾਰਹੁ ਸੰਤ ਜਨਹੁ ਤਾਤੇ ਬਿਘਨੁ ਨ ਲਾਗੈ ॥**

**ਖੀਨ ਭਏ ਸਭਿ ਤਸਕਰਾ ਗੁਰਮੁਖਿ ਜਨੁ ਜਾਗੈ ॥੧॥ਰਹਾਉ॥**

ਹੇ ਮਿਤ੍ਰ ! ਆਉ ਇਕੱਠੇ ਹੋ ਕੇ ਮਾਲਕ ਦੇ ਪ੍ਰੇਮ ਰਸ ਨੂੰ ਨਾਮ ਅੰਮ੍ਰਿਤ ਪੀ ਕੇ ਮਾਣੀਏ । ਹੇ ਸੰਤ ਜਨੋ ! ਆਉ ਪ੍ਰਮੇਸ਼ਰ ਤਤ ਸਰੂਪ ਦਾ ਵਿਚਾਰ ਕਰੀਏ ਤਾਂ ਜੋ ਕੋਈ ਵਿਘਨ ਜਾਂ ਕਸ਼ਟ ਨਾ ਹੋਵੇ । ਜਿਹੜਾ ਮਨੁੱਖ ਗੁਰਾਂ ਦੇ ਉਪਦੇਸ਼ ਦੁਆਰਾ ਤਤ ਦੇ ਵਿਚਾਰ ਵਿਚ ਜਾਗਦਾ ਹੈ ਉਸਦੇ ਕਾਮਾਦਿਕ ਚੋਰ ਨਾਸ ਹੋ ਜਾਂਦੇ ਹਨ । ਗਰੀਬੀ ਮਨ ਵਿਚ ਧਾਰਨ ਕਰਕੇ ਹੰਕਾਰ ਨੂੰ ਸਾੜ ਦਿਉ ਤੇ ਨਾਮ ਦਾ ਵਾਪਾਰ ਕਰੋ । ਆਪਣਾ ਸਰੀਰ ਤੇ ਜੀਅ ਅਰ ਧਨ ਸਭ ਪ੍ਰਭੂ ਦੇ ਅਰਪਨ ਕਰ ਦੇਵੀਏ ਤੇ ਦੁਰਮਤ ਨੂੰ ਤਿਆਗ ਕੇ ਨਾਮ ਰਸ ਦਾ ਅਮਲ ਕਰੀਏ ਤੇ ਜੀਵਨ ਦਾ ਲਾਭ ਉਠਾਈਏ ॥੪॥੧੨॥੧੧੪॥

**ਆਸਾ ਮਹਲਾ ੫ ॥ (ਪੰਨਾ ੩੯੯)**

**ਪਾਇ ਪਰਹ ਸਤਿਗੁਰੂ ਕੈ ਜਿਨਿ ਭਰਮੁ ਬਿਦਾਰਿਆ ॥**

**ਕਰਿ ਕਿਰਪਾ ਪ੍ਰਭਿ ਆਪਣੀ ਸਚੁ ਸਾਜਿ ਸਵਾਰਿਆ ॥੧॥ਰਹਾਉ॥**

ਅਸੀਂ ਗੁਰਾਂ ਦਾ ਉਪਦੇਸ਼ ਲੈ ਕੇ ਨਾਮ ਜਾਪ ਕਰਨ ਦੇ ਉਦਮ ਵਿਚ ਲਗੇ ਹਾਂ । ਅਸੀਂ ਉਸ ਗੁਰੂ ਦੇ ਚਰਨੀ ਪੈਂਦੇ ਹਾਂ ਜਿਸ ਨੇ ਸਾਡਾ ਭਰਮ ਤੇ ਸ਼ੰਕਾ ਦੂਰ ਕਰ ਦਿੱਤਾ ਹੈ । ਮਾਲਕ ਨੇ ਆਪਣੀ ਕਿਰਪਾ ਕਰਕੇ ਸਚੀ ਭਗਤੀ ਦਾ ਸਾਜ਼ ਦੇ ਕੇ ਸਾਨੂੰ ਸਵਾਰਿਆ ਹੈ । ਸਚੇ ਮਾਲਕ ਦੇ ਹੁਕਮ ਵਿਚ ਚਲਣਾ ਸਿਖਾਇਆ ਹੈ ਪ੍ਰਭੂ ਦੇ ਗੁਣ ਹਮੇਸ਼ਾਂ ਗਾਂਦੇ ਹਾਂ (ਨਾਮ ਜਪ ਕੇ) । ਪੂਰੇ ਗੁਰਾਂ ਨੇ ਨਾਮ ਜਪਣ ਦਾ ਗੁਣ ਬਖ਼ਸ਼ਿਆ ਹੈ ॥੪॥੧੩॥੧੧੫॥

**ਆਸਾ ਮਹਲਾ ੫ ॥ (ਪੰਨਾ ੩੯੯)**

**ਹਮ ਚਾਕਰ ਗੋਬਿੰਦ ਕੇ ਠਾਕੁਰ ਮੇਰਾ ਭਾਰਾ॥**

**ਕਰਨ ਕਰਾਵਨ ਸਗਲ ਬਿਧਿ ਸੋ ਸਤਿਗੁਰੂ ਹਮਾਰਾ ॥੧॥ਰਹਾਉ॥**

ਉਹ ਵੱਡੇ ਭਾਗਾਂ ਵਾਲੇ ਮਨੁੱਖ ਹਨ ਜਿਨ੍ਹਾਂ ਦਾ ਮਾਲਕ ਪ੍ਰਭੂ ਹੈ । ਅਸੀਂ ਉਸ ਪ੍ਰਮੇਸ਼ਰ ਦੇ ਨੌਕਰ ਹਾਂ (ਦਾਸ) ਜਿਹੜਾ ਮਾਲਕ ਬੜਾ ਵਡਾ ਤੇ ਬੇਅੰਤ ਹੈ । ਜੋ ਸੰਸਾਰ ਵਿਚ ਸਭ ਕੁਝ ਕਰਨ ਕਰਾਵਨ ਵਾਲਾ ਹੈ ਉਹੋ ਹੀ ਸਾਡਾ ਸਤਗੁਰੂ ਹੈ । ਗੁਰਾਂ ਦੀ ਸੇਵਾ ਕਰਕੇ ਸੰਸਾਰ ਸਮੁੰਦ੍ਰ ਤੋਂ ਤਰ ਸਕਦੇ ਹਾਂ । ਜਿਸ ਦਾਸ ਤੇ ਮਾਲਕ ਦੀ ਕਿਰਪਾ ਹੋਵੇ ਉਹ ਵਿਰਲਾ ਹੀ ਨਾਮ ਰੂਪੀ ਕੀਰਤਨ ਰਸ ਪੀਂਦਾ ਹੈ । ਸੋ ਅਸੀਂ ਪ੍ਰਭੂ ਦਾ ਨਾਮ ਜਪ ਕੇ ਹੀ ਜੀਂਵਦੇ ਹਾਂ ॥੪॥੧੪॥੧੧੬॥

**ਆਸਾ ਮਹਲਾ ੫ ॥ (ਪੰਨਾ ੪੦੦)**

**ਜੀਅ ਪ੍ਰਾਨ ਮੇਰਾ ਧਨੋ ਸਾਹਿਬ ਕੀ ਮਨੀਆ ॥**

**ਨਾਮਿ ਜਿਸੈ ਕੈ ਊਜਲੀ ਤਿਸੁ ਦਾਸੀ ਗਨੀਐ ॥੧॥ਰਹਾਉ॥**

ਜਿਸ ਮਾਲਕ ਦੀ ਮੈਂ ਦਾਸੀ ਹਾਂ ਉਹ ਸਭ ਤੋਂ ਉੱਚਾ ਹੈ । ਜੀਅ, ਪ੍ਰਾਨ ਧਨ ਜੋ ਕੁਝ ਵੀ ਮੇਰਾ ਹੈ ਉਹ ਮਾਲਕ

ਦਾ ਹੀ ਮੰਨਿਆ ਹੈ । ਜਿਸ ਦਾ ਨਾਮ ਜਪ ਕੇ ਮੇਰੀ ਮਤ ਉਜਲ ਹੋ ਗਈ ਹੈ ਮੈਂ ਆਪਣੇ ਆਪ ਨੂੰ ਉਸ ਦੀ ਦਾਸੀ ਗਿਣਦੀ ਹਾਂ । ਜਿਨ੍ਹਾਂ ਪਾਸ ਨਾਮ ਧਨ ਹੈ ਉਹ ਅਨੰਦ ਮਾਣਦੇ ਹਨ ਤੇ ਸੰਤਾਂ ਦੀ ਸੇਵਾ ਵਿਚ ਪ੍ਰੇਮ ਨਾਲ ਲਗਦੇ ਹਨ । ਜਿਸ ਦਾਸੀ (ਸੇਵਕ) ਦਾ ਸ਼ਿੰਗਾਰ ਪ੍ਰਭੂ ਆਪ ਕਰਦਾ ਹੈ, ਉਹ ਹੀ ਸੁਖ ਮਾਣਦੀ ਹੈ ॥੪॥੧॥੧੧੭॥

**ਆਸਾ ਮਹਲਾ ੫ ॥ (ਪੰਨਾ ੪੦੦)**

**ਇਹੁ ਮਨ ਸੁੰਦਰਿ ਆਪਨਾ ਹਰਿ ਨਾਮਿ ਮਜੀਠੈ ਰੰਗਿ ਰੀ ॥**

**ਤਿਆਗਿ ਸਿਆਣਪ ਚਾਤੁਰੀ ਤੂੰ ਜਾਣੁ ਗੁਪਾਲਹਿ ਸੰਗਿ ਰੀ ॥੧॥ਰਹਾਉ॥**

ਸਾਰਿਆਂ ਗੁਣਾਂ ਨਾਲੋਂ ਇਹ ਉਤਮ ਹੈ ਕਿ ਆਪਣਾ ਮਾਲਕ ਦੂਰ ਨਹੀਂ ਨਜ਼ਰ ਆਉਂਦਾ । ਹੇ ਸਖੀ ! ਇਸ ਸੁੰਦਰ ਮਨ ਨੂੰ ਪ੍ਰਮੇਸ਼ਰ ਦੇ ਮਜੀਠ ਰੰਗ ਵਿਚ ਰੰਗ ਦੇਹ । ਇਸ ਲਈ ਆਪਣੀ ਸਿਆਣਪ ਤੇ ਚਤਰਾਈ ਛਡ ਕੇ ਤੂੰ ਹਰ ਵੇਲੇ ਉਸ ਮਾਲਕ ਨੂੰ ਆਪਣੇ ਅੰਗ ਸੰਗ ਜਾਣ । ਇਕੋ ਹੀ ਸ਼ਿੰਗਾਰ ਕਰਨਾ ਚੰਗਾ ਹੈ ਕਿ ਪ੍ਰਭੂ-ਪਤੀ ਦਾ ਹੁਕਮ ਮੰਨੀਏ ਤੇ ਗੁਰੂ ਦੇ ਸ਼ਬਦ ਦੇ ਚਾਨਣੇ ਵਿਚ ਅਠੇ ਪਹਰ ਜੀਵਨ ਬਤੀਤ ਕਰੀਏ । ਉਹ ਹੀ ਅਸਲੀ ਸੁਹਾਗਣ ਹੈ ਜੋ ਪ੍ਰਭੂ ਦੇ ਭਾਣੇ ਵਿਚ ਚਲਦੀ ਹੈ ॥੪॥੧੬॥੧੧੮॥

**ਆਸਾ ਮਹਲਾ ੫ ॥ (ਪੰਨਾ ੪੦੦)**

**ਓਇ ਬਿਖਾਦੀ ਦੋਖੀਆ ਤੇ ਗੁਰ ਤੇ ਹੂਟੇ ॥**

**ਹਮ ਛੂਟੇ ਅਬ ਉਨ੍ਹਾ ਤੇ ਓਇ ਹਮ ਤੇ ਛੂਟੇ ॥੧॥ਰਹਾਉ॥**

ਗੁਰਾਂ ਨੇ ਮਨ ਦੇ ਭਰਮ ਕੱਟ ਦਿਤੇ ਤਾਂ ਹੁਣ ਸੁਖੀ ਹੋ ਗਏ ਹਾਂ । ਜਿਹੜੇ ਕਾਮਾਦਿਕ ਝਗੜੇ ਤੇ ਦੂਸ਼ਨ ਲਗਾਣ ਵਾਲੇ ਭਰਮ ਸਨ ਉਹ ਗੁਰਾਂ ਦੀ ਕਿਰਪਾ ਨਾਲ ਦੂਰ ਹੋ ਗਏ ਹਨ ਸੋ ਹੁਣ ਅਸੀਂ ਉਨ੍ਹਾਂ ਤੋਂ ਛੁੱਟ ਗਏ ਹਾਂ ਤੇ ਉਹ ਸਾਡੇ ਕੋਲੋਂ ਛੁੱਟ ਗਏ ਹਨ । ਗੁਰੂ ਨੇ ਮੇਰ ਤੇਰ ਦੀ ਅਗਿਆਨਤਾ ਦੂਰ ਕਰਕੇ ਬੰਧਨਾਂ ਤੋਂ ਮੁਕਤ ਕਰ ਦਿੱਤਾ ਹੈ । ਗੁਰੂ ਨੂੰ ਮਿਲ ਕੇ ਹੁਕਮ ਨੂੰ ਪਛਾਣ ਲਿਆ ਹੈ ਤੇ ਹੁਣ ਸੁਖੀ ਹੋ ਗਏ ਹਾਂ । ਹੁਣ ਗੁਰਾਂ ਦੀ ਸੇਵਾ ਕਰਕੇ ਪ੍ਰਭੂ ਦੇ ਦਾਸ ਬਣ ਕੇ ਸਭ ਮਿਤ੍ਰ ਹੋ ਗਏ ਹਨ ॥੪॥੧੭॥੧੧੯॥

**ਆਸਾ ਮਹਲਾ ੫ ॥ (ਪੰਨਾ ੪੦੧)**

**ਬਲਿਹਾਰੀ ਗੁਰ ਆਪਣੇ ਸਦ ਸਦ ਬਲਿ ਜਾਉ ॥**

**ਗੁਰ ਵਿਟਹੁ ਹਉ ਵਾਰਿਆ ਜਿਸੁ ਮਿਲਿ ਸਚੁ ਸੁਆਉ ॥੧॥ਰਹਾਉ॥**

ਗੁਰਾਂ ਨੇ ਆਪਣਾ ਨਾਮ ਦੇ ਕੇ ਤੇ ਕੀਰਤਨ ਰਾਹੀਂ ਸੁਖ ਤੇ ਅਨੰਦ ਦੀ ਬਖ਼ਸ਼ਸ਼ ਕੀਤੀ ਹੈ । ਮੈਂ ਹੁਣ ਐਸੇ ਗੁਰਾਂ ਤੋਂ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਦੇ ਮਿਲਣ ਨਾਲ ਸਚਾ ਲਾਭ ਹੋਇਆ ਹੈ । ਜਿਨ੍ਹਾਂ ਨੂੰ ਪ੍ਰਭੂ ਚੇਤੇ ਨਹੀਂ ਉਨ੍ਹਾਂ ਵਾਸਤੇ ਚੰਗਾ ਜਾਂ ਮਾੜਾ ਸ਼ਗਨ ਹੁੰਦਾ ਹੈ, ਕਿਉਂਕਿ ਪ੍ਰਭੂ ਵਾਲਿਆਂ ਕੋਲ ਤਾਂ ਜਮ ਵੀ ਨੇੜੇ ਨਹੀਂ ਆਉਂਦਾ । ਪੁੰਨ ਦਾਨ ਤੋਂ ਉਚਾ ਨਾਮ ਹੈ, ਜਿਸ ਨਾਲ ਭ੍ਰਮ ਤੇ ਡਰ ਦੂਰ ਹੋ ਜਾਂਦਾ ਹੈ, ਤੇ ਫਿਰ ਦੁਖ ਨਹੀਂ ਲਗਦਾ ॥੪॥੧੮॥੧੨੦॥

**ਆਸਾ ਘਰੁ ੯ ਮਹਲਾ ੫ ॥ (ਪੰਨਾ ੪੦੧)**

**ੴ ਸਤਿਗੁਰ ਪ੍ਰਸਾਦਿ ॥**

**ਹਉ ਮਾਗਉ ਆਨ ਲਜਾਵਉ ॥**

**ਸਗਲ ਛਤ੍ਰਪਤਿ ਏਕੋ ਠਾਕੁਰੁ ਕਉਨੁ ਸਮਸਰਿ ਲਾਵਉ ॥੧॥ਰਹਾਉ॥**

ਇਕ ਪ੍ਰਮੇਸ਼ਰ ਹੀ ਸਭ ਦਾ ਦਾਤਾ ਹੈ ਸੋ ਫਿਰ ਮੈਂ ਦੂਸਰੇ ਕਿਸ ਪਾਸ ਜਾਵਾਂ? ਸਾਰਿਆਂ ਦਾ ਚਕਰਵਰਤੀ ਇਕ ਮਾਲਕ ਹੈ, ਉਸਦੇ ਬਰਾਬਰ ਕਿਸ ਨੂੰ ਲਾਵਾਂ? (ਕੋਈ ਉਸ ਦੇ ਬਰਾਬਰ ਨਹੀਂ) । ਉਸ ਮਾਲਕ ਦਾ ਅੰਤ ਨਹੀਂ, ਬ੍ਰਹਮਾ ਤੇ ਉਸਦੇ ਪੁਤ੍ਰ ਵੀ ਪ੍ਰਭੂ ਦਾ ਮਹਲ ਨਹੀਂ ਲਭ ਸਕੇ ਪਰ ਅਸੀਂ ਤਾਂ ਸਤਪੁਰਖ ਦੀ ਸ਼ਰਨ ਲਈ ਹੈ । ਜਦੋਂ ਪ੍ਰਭੂ ਦੀ ਕਿਰਪਾ ਹੋਈ ਤਾਂ ਸਾਧ ਸੰਗਤ ਪਾਈ ਤੇ ਜਨਮ ਮਰਨ ਦਾ ਗੇੜ ਖ਼ਤਮ ਹੋ ਗਿਆ ॥੪॥੧॥੧੨੧॥

**ਆਸਾ ਮਹਲਾ ੫ ॥ (ਪੰਨਾ ੪੦੧)**

**ਅਵਰ ਬਿਸਾਰੀ ਬਿਸਾਰੀ ॥**

**ਨਾਮੁ ਦਾਨੁ ਗੁਰਿ ਪੂਰੈ ਦੀਓ ਮੈ ਏਹੋ ਆਧਾਰੀ ॥੧॥ਰਹਾਉ॥**

ਹੇ ਪ੍ਰਭੂ ! ਤੇਰੇ ਨਾਮ ਦੇ ਵਪਾਰੀ ਹੋਏ ਹਾਂ ਤੇ ਹਰ ਜਗ੍ਹਾ ਤੇਰਾ ਜਸ ਗਾਂਦੇ ਰਹਿੰਦੇ ਹਾਂ । ਜਿਹੜੇ ਵਿਸ਼ੇ ਵਿਕਾਰ ਸੀ, ਮੈਂ ਉਹਨਾਂ ਦੀ ਪ੍ਰੀਤੀ ਤਿਆਗ ਦਿੱਤੀ ਹੈ । ਪੂਰੇ ਗੁਰੂ ਨੇ ਨਾਮ ਦੀ ਦਾਤ ਬਖ਼ਸ਼ੀ ਹੈ ਤੇ ਹੁਣ ਮੈਨੂੰ ਤੇਰੇ ਨਾਮ ਦਾ ਹੀ ਆਸਰਾ ਹੈ । ਗੁਰਾਂ ਨੇ ਨਾਮ ਦ੍ਰਿੜ ਕਰਾ ਦਿੱਤਾ ਹੈ ਤੇ ਹੁਣ ਦੁਖਾਂ ਵਿਚ ਵੀ ਤੇ ਸੁਖ ਵਿਚ ਵੀ ਤੇਰਾ ਜਸ ਗਾਂਦੇ ਹਾਂ । ਕਿਉਂਕਿ ਹੁਣ ਸਤ ਸੰਗਤ ਦਾ ਮੇਲ ਹੋ ਗਿਆ ਹੈ । ਹੁਣ ਤਾਂ ਇਕੋ ਮਨ ਚਾਹੁੰਦਾ ਹੈ ਕਿ ਗੁਰੂ ਦੇ ਚਰਨਾਂ ਤੇ ਡਿਗ ਕੇ ਅੱਖਾਂ ਨਾਲ ਗੁਰੂ ਦੇ ਦਰਸ਼ਨ ਕਰਾਂ ॥੪॥੨॥੧੨੨॥

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੪੦੨)**

**ਆਸਾ ਘਰੁ ੧੦ ਮਹਲਾ ੫ ॥**

**ਰੇ ਮਨ ਕਿਆ ਕਰਹਿ ਹੈ ਹਾਹਾ ॥**

**ਦ੍ਰਿਸਟਿ ਦੇਖੁ ਜੈਸੇ ਹਰਿ ਚੰਦਉਰੀ ਇਕੁ ਰਾਮ ਭਜਨੁ ਲੈ ਲਾਹਾ ॥੧॥ਰਹਾਉ॥**

ਹੇ ਭਾਈ । ਇਹ ਸਾਰਾ ਸੰਸਾਰ ਤਾਂ ਨਾਸਵੰਤ ਹੈ ਤੇ ਪੁਤ੍ਰ, ਇਸਤ੍ਰੀ ਆਦਿ ਸਭ ਝੂਠੇ ਸਾਕ ਹਨ । ਰੇ ਮਨ ! ਇਨ੍ਹਾਂ ਦੁਨੀਆਵੀ ਪਦਾਰਥਾਂ ਵਾਸਤੇ ਤੂੰ ਕਿਉਂ ਐਨਾ (ਹੈ ਹੈ) ਤਰੱਦਦ ਕਰਦਾ ਹੈਂ । ਸਿਰਫ ਇਕ ਪ੍ਰਮੇਸ਼ਰ ਦੇ ਭਜਨ ਦਾ ਲਾਭ ਲੈ, ਬਾਕੀ ਆਪਣੀ ਵਿਚਾਰ ਵਾਲੀ ਲੰਮੀ ਨਜ਼ਰ ਨਾਲ ਵੇਖੇਂ ਤਾਂ ਇਸ ਸੰਸਾਰ ਨੂੰ ਝੂਠਾ ਜਾਣੇ, ਜਿਵੇਂ ਸਵੇਰ ਦੀ ਲਾਲ (ਸੂਰਜ ਚੜਨ ਲਗਿਆਂ) ਉਫ਼ਕ ਹੁੰਦੀ ਹੈ । ਸਰੀਰ ਦਾ ਕਪੜਾ ਵੀ ਕਪੜੇ ਵਾਂਗ ਛੇਤੀ ਹੀ ਨਾਸ ਹੋ ਜਾਂਦਾ ਹੈ । ਪ੍ਰਮੇਸ਼ਰ ਦੇ ਹੁਕਮ ਵਿਚ ਜਾਣ ਲਗਿਆਂ ਜ਼ਰਾ ਵੀ ਢਿਲ ਨਹੀਂ ਹੋਣੀ, ਇਸ ਲਈ ਗੁਰਾਂ ਦੇ ਚਰਨਾਂ ਦੀ ਓਟ ਲੈ ਕੇ ਕਾਲ ਤੋਂ ਬਚ ਸਕਦਾ ਹੈਂ ॥੪॥੧॥੧੨੩॥

**ਆਸਾ ਮਹਲਾ ੫ ॥ (ਪੰਨਾ ੪੦੨)**

**ਜਉ ਕਿਰਪਾ ਗੋਬਿੰਦ ਭਈ ॥**

**ਸੁਖ ਸੰਪਤਿ ਹਰਿ ਨਾਮ ਫਲ ਪਾਏ ਸਤਿਗੁਰ ਮਿਲਈ ॥੧॥ਰਹਾਉ॥**

ਹੁਣ ਮੇਰੀ ਮੈਲੀ ਬੁੱਧ ਹਛੀ ਹੋ ਗਈ ਹੈ ਤੇ ਹਿਰਦੇ ਦੇ ਅੰਧੇਰੇ ਦੀ ਥਾਂ ਗਿਆਨ ਦਾ ਚਾਨਣਾ ਹੋ ਗਿਆ ਹੈ। ਦੁਸਟ ਕਾਮ ਆਦਕ ਸਜਣ ਹੋ ਗਏ ਹਨ। ਜਦੋਂ ਮੇਰੇ ਉਤੇ ਪ੍ਰਭੂ ਦੀ ਕਿਰਪਾ ਹੋਈ ਤਾਂ ਸਤਗੁਰਾਂ ਦੇ ਮਿਲਾਪ ਨਾਲ ਹਰੀ ਦਾ ਨਾਮ ਪਾਇਆ ਹੈ। ਜਿਸ ਕਰਕੇ ਹੁਣ ਸੁਖ ਤੇ ਹੋਰ ਫਲ ਪਾ ਲਏ ਹਨ। ਜਿਥੇ ਮੈਨੂੰ ਕੋਈ ਪੁਛਦਾ ਨਹੀਂ ਸੀ ਹੁਣ ਸਭ ਆਦਰ ਕਰਦੇ ਹਨ। ਹੁਣ ਸਾਧ ਸੰਗਤ ਕਰਕੇ ਮਨ ਦੀ ਤ੍ਰਿਸ਼ਨਾ ਬੁਝ ਗਈ ਹੈ। ਹੇ ਮਾਲਕ! ਮੈਂ ਤੇਰੀ ਸ਼ਰਨ ਵਿਚ ਆ ਕੇ ਤੇਰੇ ਦਾਸਾਂ ਦਾ ਦਾਸ ਬਣ ਗਿਆ ਹਾਂ ॥੪॥੨॥੧੨੪॥

**ਆਸਾ ਮਹਲਾ ੫ ॥ (ਪੰਨਾ ੪੦੨)**

**ਸਤਿਗੁਰ ਤੇਰੀ ਆਸਾਇਆ ॥**

**ਪਤਿਤ ਪਾਵਨੁ ਤੇਰੋ ਨਾਮੁ ਪਾਰਬ੍ਰਹਮ ਮੈ ਏਹਾ ਓਟਾਇਆ ॥੧॥ਰਹਾਉ॥**

ਹੇ ਮੂਰਖ ਇਨਸਾਨ! ਤੂੰ ਲਾਭਵੰਦ ਸੌਦੇ (ਨਾਮ) (ਭਜਨ) ਵਾਸਤੇ ਤਾਂ ਬਹੁਤ ਢਿਲ ਕਰਦਾ ਹੈਂ ਪ੍ਰੰਤੂ ਘਾਟੇ ਵਾਲੇ ਸੌਦੇ ਵਿਸ਼ੇ ਵਿਕਾਰਾਂ ਲਈ, ਤੂੰ ਛੇਤੀ ਛੇਤੀ ਦੌੜਦਾ ਹੈ। ਹੇ ਸਤਿਗੁਰ! ਹੁਣ ਮੈਂ ਤੇਰੀ ਆਸ ਲੈ ਕੇ ਆਇਆ ਹਾਂ। ਹੇ ਗੁਰੂ! ਤੇਰਾ ਨਾਮ ਪਾਪੀਆਂ ਨੂੰ ਪਵਿਤ੍ਰ ਕਰਨ ਵਾਲਾ ਸੁਣਿਆ ਹੈ ਇਸ ਲਈ ਹੁਣ ਤੇਰੀ ਟੇਕ ਤੇ ਆਸਰਾ ਹੈ। ਹੁਣ ਉਸਦੀ ਮਤ ਕਰਕੇ ਨਾਮ ਲੈਣ ਲਗਿਆਂ ਆਲਸ ਕਰਦਾ ਹੈ ਤੇ ਮਾੜੇ ਕੰਮਾਂ ਲਈ ਅਗੇ ਹੈ। ਪਰਾਏ ਧਨ, ਇਸਤ੍ਰੀ, ਨਿੰਦਿਆ ਵਾਸਤੇ ਤਾਂ ਹਲਕਾਇਆ ਫਿਰਦਾ ਹੈ, ਤੇ ਸਚ ਸੁਣਨ ਤੇ ਗੁਸਾ ਕਰਦਾ ਹੈ। ਹੁਣ ਭਗਤਾਂ ਦੀ ਤਰ੍ਹਾਂ ਤੇਰਾ ਹੀ ਆਸਰਾ ਲਿਆ ਹੈ ਸੋ ਦਾਸ ਜਾਣਕੇ ਲਾਜ ਰਖ ਲਵੋ ॥੪॥੩॥੧੨੫॥

**ਆਸਾ ਮਹਲਾ ੫ ॥ (ਪੰਨਾ ੪੦੩)**

**ਮਨ ਬੈਰਾਗੀ ਕਿਉ ਨ ਅਰਾਧੇ ॥**

**ਕਾਚ ਕੋਠਰੀ ਮਾਹਿ ਤੂੰ ਬਸਤਾ ਸੰਗਿ ਸਗਲ ਬਿਖੈ ਕੀ ਬਿਆਧੇ ॥੧॥ਰਹਾਉ॥**

---

**ਇਉ ਜਪਿਓ ਭਾਈ ਪੁਰਖੁ ਬਿਧਾਤੇ ॥**

**ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਜਨਮ ਮਰਣ ਦੁਖ ਲਾਥੇ ॥੧॥ਰਹਾਉ ਦੂਜਾ॥**

ਹੇ ਭਾਈ! ਤੂੰ ਮੋਹ ਮਾਇਆ ਤੇ ਝੂਠੇ ਪਦਾਰਥਾਂ ਵਿਚ ਬਧਾ ਹੋਇਆ ਹੈਂ ਤੇ ਹੰਕਾਰ ਕਰਕੇ ਅੰਨ੍ਹੇ ਵਾਂਗੂ ਅਗੇ ਦੀ ਯਾਦ ਨਹੀਂ ਆਉਂਦੀ। ਹੇ ਮਨ! ਤੂੰ ਵੈਰਾਗ ਵਿਚ ਪ੍ਰਭੂ ਦੀ ਅਰਾਧਨਾ ਕਿਉਂ ਨਹੀਂ ਕਰਦਾ। ਤੂੰ ਦੇਹ ਰੂਪ ਕਚੀ ਕੋਠੜੀ ਵਿਚ ਵਸਦਾ ਹੈਂ ਅਤੇ ਵਿਸ਼ਿਆਂ ਵਿਕਾਰਾਂ ਦੀ ਬੀਮਾਰੀ ਲਗੀ ਹੋਈ ਹੈ। ਮੇਰੀ ਮੇਰੀ ਕਰਦਿਆਂ ਦਿਨ ਰਾਤ ਬੀਤਦੀ ਹੈ ਤੇ ਝੂਠੇ ਧੰਧਿਆਂ ਵਿਚ ਜੀਵਨ ਜਾ ਰਿਹਾ ਹੈ। ਕਾਮ ਕ੍ਰੋਧ ਵਿਚ ਲਗ ਕੇ ਪ੍ਰਭੂ ਵੀ ਚੁਰਾਸੀ ਵਿਚ ਭਵਾਂਦਾ ਹੈ, ਪਰ ਗੁਰਾਂ ਦੇ ਮਿਲਣ ਕਰਕੇ ਸਭ ਸੁਖ ਹੋ ਗਿਆ ਹੈ ਤੇ ਨਾਮ ਨੂੰ ਧਿਆਂਵਦੇ ਹਾਂ। ਤੇ ਸਭ ਉਪਾਧੀਆਂ

ਮਿਟ ਗਈਆਂ ਹਨ। ਹੇ ਭਾਈ ! ਹੁਣ ਇਸ ਤਰ੍ਹਾਂ ਪ੍ਰਮੇਸ਼ਰ ਨੂੰ ਜਪਿਆ ਹੈ ਤੇ ਪ੍ਰਭੂ ਦੀ ਕਿਰਪਾ ਨਾਲ ਜਨਮ ਮਰਨ ਦਾ ਦੁਖ ਕਟਿਆ ਗਿਆ ਹੈ ॥੧॥ਰਹਾਉ ਦੂਜਾ ॥੪॥੪॥੧੨੬॥

**ਆਸਾ ਮਹਲਾ ੫ ॥ (ਪੰਨਾ ੪੦੩)**

**ਅੰਧੇ ਚੇਤਿ ਹਰਿ ਹਰਿ ਗਇਆ ॥**

**ਤੇਰਾ ਸੋ ਦਿਨੁ ਨੇੜੈ ਆਇਆ ॥੧॥ਰਹਾਉ॥**

ਇਹ ਮਨੁੱਖ ਕਾਮ ਦੇ ਸੁਆਦ ਵਾਸਤੇ (ਥੋੜੇ ਚਿਰ ਲਈ) ਫਿਰ ਬਹੁਤ ਦਿਨ ਦੁਖ ਭੋਗਦਾ ਹੈ ਤੇ ਫਿਰ ਪਛਤਾਂਦਾ ਹੈ। ਹੇ ਅੰਨ੍ਹੇ ਇਨਸਾਨ ! ਪ੍ਰਕਾਸ਼ਕ ਪ੍ਰਮੇਸ਼ਰ ਦੇ ਨਾਮ ਨੂੰ ਚੇਤੇ ਕਰ। (ਯਾਦ ਕਰ) ! ਕਿਉਂਕਿ ਹੁਣ ਤੇਰੇ ਮਰਨ (ਜਾਣ) ਦਾ ਦਿਨ ਨੇੜੇ ਆ ਗਿਆ ਹੈ। ਥੋੜੇ ਜਿਹੇ ਵਿਸ਼ੇ ਦੇ ਸੁਖ ਵਿਚ ਤੂੰ ਭੁਲ ਜਾਂਦਾ ਹੈ ਪਰ ਇਹ ਜੀਵਨ ਤਾਂ ਸੱਪ ਦਾ ਸੰਗ ਕਰਨਾ ਹੈ (ਪਰਾਈ ਇਸਤ੍ਰੀ ਦਾ ਸੰਗ)। ਸੰਤ ਸੱਜਣਾਂ ਤੋਂ ਬੇਗਾਨਾ ਹੋ ਕੇ ਰਹਿੰਦਾ ਹੈ ਤੇ ਛੱਡ ਜਾਣ ਵਾਲੇ ਪਦਾਰਥਾਂ ਦੀ ਪ੍ਰੀਤ ਕਰਦਾ ਹੈ। ਪਰ ਪੂਰੇ ਗੁਰਾਂ ਦੇ ਮਿਲਣ ਤੇ ਇਸ ਸੰਸਾਰ ਤੋਂ ਤਰ ਜਾਂਦਾ ਹੈ ॥੪॥੫॥੧੨੭॥

**ਆਸਾ ਮਹਲਾ ੫ ਦੁਪਦੇ ॥ (ਪੰਨਾ ੪੦੩)**

**ਪ੍ਰਭ ਮੇਰੇ ਸਭ ਬਿਧਿ ਆਗੈ ਜਾਨੀ ॥**

**ਭ੍ਰਮ ਕੇ ਮੂਸੇ ਤੂੰ ਰਾਖਤ ਪਰਦਾ ਪਾਛੈ ਜੀਅ ਕੀ ਮਾਨੀ ॥੧॥ਰਹਾਉ॥**

ਜਿਹੜਾ ਕੰਮ ਇਹ ਮੂਰਖ ਇਨਸਾਨ ਛੁਪ ਕੇ ਕਰਦਾ ਹੈ ਉਸ ਤੋਂ ਪ੍ਰਭੂ ਦੇ ਸ੍ਹਾਮਣੇ ਕਿਸ ਤਰ੍ਹਾਂ ਮੁਕਰ ਸਕਦਾ ਹੈ ਤੇ ਫਿਰ ਪਛਤਾਂਦਾ ਹੈ। ਹੇ ਜੀਵ ! ਮੇਰਾ ਮਾਲਕ ਜਾਣੀ ਜਾਣ ਹੈ ਤੇ ਤੇਰੇ ਬੁਰੇ ਖ਼ਿਆਲਾਂ ਨੂੰ ਵੀ ਜਾਣ ਲੈਂਦਾ ਹੈ, ਤੂੰ ਭ੍ਰਮ ਦਾ ਲੁਟਿਆ ਹੋਇਆ, ਮਾਲਕ ਤੋਂ ਪਰਦਾ ਕਰਦਾ ਹੈ। ਪ੍ਰਲੋਕ ਵਿਚ ਤੇਰੀ ਗੱਲ ਨਹੀਂ ਮੰਨੀ ਜਾਏਗੀ। ਇਹ ਇਨਸਾਨ ਕੀ ਕਰ ਸਕਦਾ ਹੈ, ਜੋ ਕੁਝ ਪ੍ਰਭੂ ਦਾ ਹੁਕਮ ਹੁੰਦਾ ਹੈ, ਇਹ ਕਰਦਾ ਹੈ, ਹੁਣ ਮਾਲਕ ਬਖ਼ਸ਼ਸ਼ ਕਰੇ ਤੇ ਸਾਨੂੰ ਵੀ ਰਖ ਲਵੇ ॥੨॥੬॥੧੨੮॥

**ਆਸਾ ਮਹਲਾ ੫ ॥ (ਪੰਨਾ ੪੦੩)**

**ਸੇਵਕ ਕਉ ਨਿਕਟੀ ਹੋਇ ਦਿਖਾਵੈ ॥**

**ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ ॥੧॥ਰਹਾਉ॥**

ਉਹ ਮਾਲਕ ਆਪਣੇ ਦਾਸਾਂ ਦੀ ਰਖਿਆ ਕਰਦਾ ਹੈ ਤੇ ਆਪ ਹੀ ਨਾਮ ਜਪਾਂਦਾ ਹੈ। ਉਹ ਮਾਲਕ ਦਾਸ ਨੂੰ ਪ੍ਰਗਟ ਹੋ ਕੇ ਆਪਣਾ ਰੂਪ ਨੇੜੇ ਹੋ ਕੇ ਦਿਖਾਂਦਾ ਹੈ (ਪ੍ਰਤੱਖ ਦਰਸ਼ਨ ਦਿੰਦਾ ਹੈ) ਜੋ ਜੋ ਮਨੋਰਥ ਇਹ ਦਾਸ ਮਾਲਕ ਨੂੰ ਆਖਦਾ ਹੈ ਉਹ ਛੇਤੀ ਨਾਲ ਹੀ ਹੋ ਜਾਂਦਾ ਹੈ। ਜੋ ਦਾਸ ਮਾਲਕ ਨੂੰ ਚੰਗਾ ਲਗਦਾ ਹੈ, ਮੈਂ ਉਸ ਤੋਂ ਕੁਰਬਾਨ ਹਾਂ ਤੇ ਉਸਦੇ ਦਰਸ਼ਨਾਂ ਲਈ ਆਉਂਦਾ ਹੈ ॥੨॥੭॥੧੨੯॥

**ਆਸਾ ਘਰੁ ੧੧ ਮਹਲਾ ੫ ॥ (ਪੰਨਾ ੪੦੪)**

**ੴ ਸਤਿਗੁਰ ਪ੍ਰਸਾਦਿ ॥**

**ਸਾਜਨ ਸੰਤ ਹਮਾਰੇ ਮੀਤਾ ਬਿਨੁ ਹਰਿ ਹਰਿ ਆ ਨੀਤਾ ਰੇ ॥**

**ਸਾਧ ਸੰਗਿ ਮਿਲਿ ਹਰਿ ਗੁਣ ਗਾਏ ਇਹੁ ਜਨਮੁ ਪਦਾਰਥ ਜੀਤਾ ਰੇ ॥੧॥ਰਹਾਉ॥**

ਜਿਵੇਂ ਮਦਾਰੀ ਕਈ ਤਰ੍ਹਾਂ ਦੇ ਭੇਸ ਕਰਦਾ ਹੈ ਪਰ ਉਸਦਾ ਅਸਲੀ ਰੂਪ ਨਹੀਂ ਬਦਲਦਾ ਇਸ ਤਰ੍ਹਾਂ ਇਹ ਮਨੁੱਖ ਕਈ ਜੂਨੀਆਂ ਵਿਚੋਂ ਲੰਘ ਕੇ ਵੀ ਕੋਈ ਸੁਖ ਨਹੀਂ ਪਾਂਦਾ। ਹੇ ਸੱਜਣ ਮਿਤ੍ਰ ! ਪ੍ਰਮੇਸ਼ਰ ਦੇ ਭਜਨ ਬਿਨਾਂ ਬਾਕੀ

ਕਰਮ ਅਯੋਗ ਹਨ । ਜੋ ਸਤ ਸੰਗਤ ਵਿਚ ਮਿਲ ਕੇ ਪ੍ਰਮੇਸ਼ਰ ਦੇ ਗੁਣ ਗਾਂਦੇ ਹਨ, ਉਨ੍ਹਾਂ ਨੇ ਮਨੁੱਖ ਜਨਮ ਰੂਪ ਪਦਾਰਥ ਨੂੰ ਜਿੱਤ ਲਿਆ ਹੈ । ਪ੍ਰਮੇਸ਼ਰ ਨੇ ਤ੍ਰੈ-ਗੁਣੀ ਮਾਇਆ ਪੈਦਾ ਕੀਤੀ ਹੈ ਇਸ ਤੋਂ ਗੁਰਾਂ ਦਾ ਉਪਦੇਸ਼ ਹੀ ਤਾਰ ਸਕਦਾ ਹੈ । ਵਿਸ਼ਿਆਂ ਦੇ ਘੁੰਮਣ-ਘੇਰ ਤੋਂ ਬਚਣ ਵਾਸਤੇ ਇਕ ਨਾਮ (ਦਾ ਖ਼ਜ਼ਾਨਾ ਹੀ) ਸਿਮਰ ਕੇ ਪ੍ਰਮੇਸ਼ਰ ਵਿਚ ਭਰੋਸਾ ਹੁੰਦਾ ਹੈ ॥੨॥੧॥੧੩੦॥

**ਆਸਾ ਮਹਲਾ ੫ ਦੁਪਦੇ ॥ (ਪੰਨਾ ੪੦੪)**

**ਹਮਰਾ ਠਾਕੁਰੁ ਸਭ ਤੇ ਊਚਾ ਰੈਣਿ ਦਿਨਸੁ ਤਿਸੁ ਗਾਵਉ ਰੇ ॥**

**ਖਿਨ ਮਹਿ ਥਾਪਿ ਉਥਾਪਨਹਾਰਾ ਤਿਸ ਤੇ ਤੁਝਹਿ ਡਰਾਵਉ ਰੇ ॥੧॥ਰਹਾਉ॥**

ਹੁਣ ਨਾਮ ਰੰਗ ਵਿਚ ਸਾਡਾ ਮਨ ਰਜ ਗਿਆ ਹੈ ਤੇ ਗੁਰਾਂ ਦੀ ਕਿਰਪਾ ਕਰਦੇ ਜੋ ਮੰਗਦੇ ਹਾਂ ਸੋ ਖਾਂਦੇ ਹਾਂ । ਸਾਡਾ ਪ੍ਰਭੂ ਸਭ ਤੋਂ ਉੱਚਾ ਹੈ ਸੋ ਉਸ ਦੀ ਸਿਫ਼ਤ ਸਾਲਾਹ ਵਿਚ ਲਗੋ (ਜਸ ਗਾਵਉ) ਉਹ ਮਾਲਕ ਸਭ ਕੁਝ ਬਣਾਂਦਾ ਤੇ ਨਾਸ ਕਰਦਾ ਹੈ ਇਕ ਛਿਨ ਵਿਚ ਸੋ ਉਸ ਤੋਂ ਡਰਨਾ ਚਾਹੀਦਾ ਹੈ । ਮੈਨੂੰ ਮਾਲਕ ਨੇ ਭਗਤੀ ਦਾ ਸਿਰੋਪਾਉ ਬਖ਼ਸ਼ਿਆ ਹੈ ਤੇ ਭਰਮ ਡਰ ਦੂਰ ਕਰ ਦਿੱਤੇ ਹਨ ਤੇ ਦਰਸ਼ਨ ਦਿੱਤੇ ਹਨ ॥੨॥੨॥੧੩੧॥

**ਆਸਾ ਮਹਲਾ ੫ ॥ (ਪੰਨਾ ੪੦੪)**

**ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੇ ਕਉਨੁ ਬਲੀ ਰੇ ॥**

**ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ ॥੧॥ਰਹਾਉ॥**

ਇਨ੍ਹਾਂ ਪੰਜਾਂ ਵਿਕਾਰਾਂ ਨੇ ਚੋਹਾਂ ਵਰਨਾਂ, ਛੇ ਭੇਖਾਂ ਤੇ ਹੋਰ ਸਿਆਣੇ ਮਨੁੱਖਾਂ ਨੂੰ ਵੀ ਕਾਬੂ ਕਰ ਰਖਿਆ ਹੈ ਪ੍ਰੰਤੂ ਜਿਸ ਨੇ ਇਨ੍ਹਾਂ ਪੰਜਾਂ ਨੂੰ ਨਾਸ ਕਰ ਦਿੱਤਾ ਹੈ ਉਹ ਪੂਰਨ ਹੋਇਆ ਹੈ । ਜਿਸ ਨੇ ਸਤ ਸੰਗਤ ਵਿਚ ਮਿਲ ਕੇ ਕਾਮਾਦਿਕ ਪੰਜ ਸੂਰਬੀਰ ਮਾਰ ਲਏ ਹਨ, ਐਸਾ ਕਿਹੜਾ ਬਲੀ ਹੈ? ਜਿਨ੍ਹਾਂ ਨੇ ਸਾਧ ਸੰਗਤ ਦੀ ਸ਼ਰਨ ਲਈ ਹੈ, ਉਹਨਾਂ ਭਗਤਾਂ ਨੇ ਇਨ੍ਹਾਂ ਪੰਜਾਂ ਨੂੰ ਨਾਸ ਕਰ ਦਿੱਤਾ ਹੈ ॥੨॥੩॥੧੩੨॥

**ਆਸਾ ਮਹਲਾ ੫ ॥ (ਪੰਨਾ ੪੦੪)**

**ਨੀਕੀ ਜੀਅ ਕੀ ਹਰਿ ਕਥਾ ਊਤਮ ਆਨ ਸਗਲ ਰਸ ਫੀਕੀ ਰੇ ॥੧॥ਰਹਾਉ॥**

ਇਹ ਵਾਹਿਗੁਰੂ ਦੀ ਕਥਾ ਚੰਗੀ ਹੈ ਜੋ ਬਾਕੀਆਂ ਰਸਾਂ ਨੂੰ ਫੀਕੀ (ਫਿਕਿਆਂ) ਕਰਨ ਵਾਲੀ ਹੈ । ਇਹ ਕਥਾ ਉਚੀ ਤੇ ਸੁਚੀ ਹੈ । ਸਭ ਨੇ ਆਖਿਆ ਹੈ ਕਿ ਪ੍ਰਮੇਸ਼ਰ ਦੀ ਕਥਾ ਦੇ ਬਰਾਬਰ ਹੋਰ ਕੋਈ ਕਥਾ ਨਹੀਂ ਹੈ । ਇਹ ਕਥਾ ਸਹਜ, ਗਿਆਨ, ਸ਼ਾਂਤੀ ਦੀ ਪੰਗਤੀ ਹੈ । ਜਿਹੜੀ ਪ੍ਰਭੂ ਦੀ ਕਥਾ ਸਾਧ ਸੰਗਤ ਦੁਆਰੇ ਹੁੰਦੀ ਹੈ ਉਹ ਅਸਲ ਹਰੀ ਕਥਾ ਹੈ ॥੨॥੪॥੧੩੩॥

**ਆਸਾ ਮਹਲਾ ੫ ॥ (ਪੰਨਾ ੪੦੪)**

**ਹਮਾਰੀ ਪਿਆਰੀ ਅੰਮ੍ਰਿਤ ਧਾਰੀ ॥**

**ਗੁਰਿ ਨਿਮਖ ਨ ਮਨ ਤੇ ਟਾਰੀ ਐ ॥੧॥ਰਹਾਉ॥**

ਇਹ ਗੁਰਬਾਣੀ ਮੈਨੂੰ ਮਿਠੀ ਲਗਦੀ ਹੈ । ਗੁਰਾਂ ਨੇ ਇਕ ਨਿਮਖ ਵਾਸਤੇ ਵੀ ਇਸ ਨੂੰ ਹਟਾਇਆ ਨਹੀਂ ਹੈ । ਗੁਰਬਾਣੀ ਪੜ੍ਹਨ ਵਾਲੀ ਸੰਗਤ ਦੇ ਦਰਸ਼ਨ ਪਰਸ ਕੇ, ਅਨੰਦ ਤੇ ਹਰਖ ਹੁੰਦਾ ਹੈ । ਕਿਉਂਕਿ ਇਹ ਕਰਤਾਰ

ਦੇ ਰੰਗ ਵਿਚ ਰੰਗੀ ਹੈ । ਜੋ ਇਹ ਬਾਣੀ ਉਚਾਰਨ ਕਰਦੇ ਹਨ ਉਹ ਜਨਮ ਮਰਨ ਤੋਂ ਮੁਕਤ ਹੋ ਜਾਂਦੇ ਹਨ ਤੇ ਤਰ ਜਾਂਦੇ ਹਨ ॥੨॥੫॥੧੩੪॥

**ਆਸਾ ਮਹਲਾ ੫ ॥ (ਪੰਨਾ ੪੦੪)**

**ਸੋ ਪ੍ਰਭੁ ਜਾਣੀਐ ਸਦ ਸੰਗਿ ॥**

**ਗੁਰਪ੍ਰਸਾਦੀ ਬੂਝੀਐ ਏਕ ਹਰਿ ਕੈ ਰੰਗਿ ॥੧॥ਰਹਾਉ॥**

ਹੇ ਭਾਈ ! ਸਾਰੀਆਂ ਸਿਆਣਪਾਂ ਛਡ ਕੇ ਪ੍ਰਭੂ ਦਾ ਨਾਮ ਭਜਨ ਕਰੋ ਕਿਉਂ ਕਿ ਨਾਮ ਬਾਝੋਂ ਸਭ ਪਦਾਰਥ ਸੁਆਹ ਦੇ ਬਰਾਬਰ ਹਨ । ਉਸ ਮਾਲਕ ਨੂੰ ਹਮੇਸ਼ਾਂ ਆਪਣੇ ਨਾਲ ਜਾਣਨਾ ਚਾਹੀਦਾ ਹੈ । ਗੁਰਾਂ ਦੀ ਕਿਰਪਾ ਨਾਲ ਜਿਨ੍ਹਾਂ ਨੂੰ ਇਹ ਸਮਝ ਆ ਗਈ ਹੈ ਉਹ ਇਕ ਪ੍ਰਮੇਸ਼ਰ ਦੇ ਅਨੰਦ ਵਿਚ ਮਸਤ ਰਹਿੰਦੇ ਹਨ । ਹਮੇਸ਼ਾਂ ਉਸ ਪ੍ਰਭੂ ਦੇ ਗੁਣ ਗਾਉ ਜੋ ਸੰਸਾਰ ਸਮੁੰਦ੍ਰ ਪਾਰ ਕਰਨਾ ਹੈ । ਜੇ ਕਿਰਪਾ ਹੋਵੇ ਤਾਂ ਨਾਮ ਦਾ ਖ਼ਜ਼ਾਨਾ ਪਾ ਕੇ ਸਤ ਸੰਗਤ ਵਿਚ ਮਿਲ ਕੇ ਨਾਮ ਜਪੀਐ, ਕਿਉਂਕਿ ਹੋਰ ਦੂਜਾ ਕੋਈ ਨਹੀਂ ॥੪॥੧॥੧੩੬॥

**ਆਸਾ ਮਹਲਾ ੫ ॥ (ਪੰਨਾ ੪੦੫)**

**ਮੇਰੇ ਮਨ ਧਿਆਇ ਹਰਿ ਹਰਿ ਨਾਉ ॥**

**ਹਲਤਿ ਪਲਤਿ ਸਹਾਇ ਸੰਗੇ ਏਕ ਸਿਉ ਲਿਵ ਲਾਉ ॥੧॥ਰਹਾਉ॥**

ਹੇ ਮਨ ! ਉਸ ਮਾਲਕ ਨੇ ਹਰ ਤਰ੍ਹਾਂ ਦੇ ਪਦਾਰਥ ਬਖ਼ਸ਼ੇ ਹਨ ਅਤੇ ਆਪਣੀ ਸ਼ਰਨ ਵਿਚ ਦਾਸਾਂ ਨੂੰ ਰਖਦਾ ਹੈ । ਹੇ ਮੇਰੇ ਮਨ ! ਹਰੀ ਨਾਮ ਦਾ ਜਾਪ (ਸਿਮਰਨ) ਕਰੋ, ਉਸ ਇਕ ਪ੍ਰਭੂ ਨਾਲ ਪ੍ਰੀਤੀ ਲਾਉ ਜੋ ਲੋਕ ਪ੍ਰਲੋਕ ਵਿਚ ਸਾਡੀ ਸਹਾਇਤਾ ਕਰੇਗਾ । ਕਰਮ ਕਾਂਡਾ ਤੋਂ ਉੱਚਾ ਪ੍ਰਭੂ ਦਾ ਨਾਮ ਹੈ । ਜਦ ਗੁਰੂ ਨਾਲ ਮੇਲ ਹੁੰਦਾ ਹੈ, ਕਾਮ ਆਦਿ ਵਿਕਾਰ ਦੂਰ ਹੋ ਜਾਂਦੇ ਹਨ । ਹੇ ਦਿਆਲੂ ! ਮੈਂ ਤੇਰੀ ਸ਼ਰਨ ਆਇਆ ਹਾਂ ਕਿਉਂਕਿ ਜੀਅ ਪ੍ਰਾਣਾਂ ਨੂੰ ਤੇਰਾ ਹੀ ਆਸਰਾ ਹੈ ॥੪॥੨॥੧੩੭॥

**ਆਸਾ ਮਹਲਾ ੫ ॥**

**ਹਰਿ ਕੋ ਨਾਮੁ ਜਪੀਐ ਨੀਤਿ ॥**

**ਸਾਸਿ ਸਾਸਿ ਧਿਆਇ ਸੋ ਪ੍ਰਭੁ ਤਿਆਗ ਅਵਰ ਪਰੀਤਿ ॥੧॥ਰਹਾਉ॥**

ਸਾਧ ਸੰਗਤ ਤੋਂ ਬਿਨਾਂ ਬਹੁਤਾ ਦੁਖ ਪਾਇਆ ਹੈ । ਹੁਣ ਗੋਬਿੰਦ ਦੇ ਨਾਮ ਰਸ ਦਾ ਅਨੰਦ ਮਿਲੇਗਾ । ਹੇ ਮੇਰੇ ਮਨ ! ਪ੍ਰਮੇਸ਼ਰ ਦਾ ਨਾਮ ਰੋਜ਼ ਹੀ ਜਪੀਏ, ਇਸ ਲਈ ਹੋਰ ਪ੍ਰੀਤ ਛੱਡ ਕੇ ਸ੍ਵਾਸ ਸ੍ਵਾਸ ਉਸ ਮਾਲਕ ਨੂੰ ਯਾਦ ਕਰੀਏ । ਆਪਣੀਆਂ ਸਿਆਣਪਾਂ ਛੱਡ ਕੇ ਪ੍ਰਭੂ ਦਾ ਜਾਪ ਕਰੋ । ਕਿਉਂਕਿ ਉਹ ਪ੍ਰਭੂ ਸਚਾ ਮਿੱਤਰ ਹੈ । ਜੇ ਪ੍ਰਭੂ ਕਿਰਪਾ ਕਰੇ ਤਾਂ ਇਨਸਾਨ ਤੇਰੇ ਗੁਣਾਂ ਨੂੰ ਗਾ ਕੇ ਤੇਰਾ ਜਸ ਕਰਦਾ ਹੈ । ਇਸ ਨਾਮ ਨੂੰ ਜਪ ਕੇ ਬਹੁਤ ਵਡਿਆਈ ਮਿਲਦੀ ਹੈ ॥੪॥੩॥੧੩੮॥

**ਆਸਾ ਮਹਲਾ ੫ ॥ (ਪੰਨਾ ੪੦੫)**

**ਮਨ ਮਹਿ ਰਾਮ ਨਾਮਾ ਜਾਪਿ ॥**

**ਕਰਿ ਕਿਰਪਾ ਵਸਹੁ ਮੇਰੈ ਹਿਰਦੈ ਹੋਇ ਸਹਾਈ ਆਪਿ ॥੧॥ਰਹਾਉ॥**

ਹੇ ਪ੍ਰਭੂ ! ਜੇ ਤੁਸੀਂ ਮਿਹਰ ਕਰਕੇ ਉਦਮ ਕਰਾਉ ਤਾਂ ਸਾਧ ਸੰਗਤ ਵਲ ਹੀ ਦੇਖਦਾ ਰਵ੍ਹਾਂਗਾ ਤੇ ਨਾਮ ਦੀ ਰੰਗਣ ਚੜ੍ਹ ਜਾਵੇਗੀ । ਮੇਰੇ ਮਨ ਵਿਚ ਰਾਮ ਨਾਮ ਦਾ ਜਾਪ ਪ੍ਰਵੇਸ਼ ਕਰੋ ਤਾਂ ਆਪਣੀ ਕਿਰਪਾ ਕਰਕੇ ਤੇ ਸਹਾਈ

ਹੋ ਕੇ ਰਿਦੇ ਵਿਚ ਵਸੋ। ਹੁਣ ਤੇਰੇ ਦਰਸ਼ਨਾਂ ਦਾ ਚਾਉ ਪੈਦਾ ਹੋਇਆ ਹੈ ਤੇ ਸਾਧ ਜਨਾਂ ਦੀ ਧੂੜੀ ਲੈ ਕੇ ਸਭ ਭਰਮ ਦੂਰ ਹੋ ਗਏ ਹਨ ਤੇ ਪ੍ਰਮੇਸ਼ਰ ਨੂੰ ਪਾਸ ਹੀ ਦੇਖਦੇ ਹਾਂ, ਜਨਮਾਂ ਦੇ ਪਾਪ ਵੀ ਕੱਟੇ ਗਏ ਹਨ ॥੪॥੪॥੧੩੯॥

**ਆਸਾ ਮਹਲਾ ੫ ॥ (ਪੰਨਾ ੪੦੫)**

**ਕਲਿਜੁਗੁ ਉਧਾਰਿਆ ਗੁਰਦੇਵ ॥**

**ਮਲ ਮੂਤ ਮੂੜ ਜਿ ਮੁਘਦ ਹੋਤੇ ਸਭਿ ਲਗੇ ਤੇਰੀ ਸੇਵ ॥੧॥ਰਹਾਉ॥**

ਹੇ ਪ੍ਰਭੂ ! ਜਿਨ੍ਹਾਂ ਦੇ ਚੰਗੇ ਭਾਗ ਹੋਣ ਉਹ ਤੇਰਾ ਦਰਸ਼ਨ ਪਾਂਦੇ ਹਨ ਜਦ ਪ੍ਰਭੂ ਦੀ ਕਿਰਪਾ ਨਾਲ ਗੁਰਾਂ ਨੇ ਨਾਮ ਦੀ ਬਖ਼ਸ਼ਸ਼ ਕੀਤੀ ਹੈ। ਇਸ ਤਰ੍ਹਾਂ ਕਲਜੁਗ ਦੇ ਜੀਆਂ ਦਾ ਅਧਾਰ ਗੁਰਦੇਵ (ਗੁਰੂ ਨਾਨਕ ਦੇਵ ਜੀ) ਨੇ ਕੀਤਾ। ਫਿਰ ਮੂਰਖ ਮਨ ਵਾਲੇ ਤੇ ਮੈਲ ਦੇ ਭਰੇ ਅਸ਼ੁਧ ਮਨੁੱਖ ਸੀ ਤੇਰੀ ਕਿਰਪਾ ਨਾਲ ਤੇਰੀ ਸੇਵਾ ਵਿਚ ਲਗੇ ਹਨ। ਜਦ ਕਰਤਾ ਪੁਰਖ ਮਾਲਕ ਨੇ ਕਿਰਪਾ ਕੀਤੀ ਤਾਂ ਸਾਰੀ ਸ੍ਰਿਸ਼ਟੀ ਤੇਰੇ ਚਰਨਾਂ ਤੇ ਆ ਡਿੱਗੀ ਹੈ। ਕਲਜੁਗ ਜੋ ਸਾਰਿਆਂ ਜੁਗਾਂ ਤੋਂ ਉੱਤਮ ਹੈ ਕਿਉਂਕਿ ਹਰ ਕੋਈ ਆਪਣੇ ਕਰਮਾਂ ਦਾ ਫਲ ਭੁਗਤਦਾ ਹੈ। ਹੇ ਪ੍ਰਭੂ ! ਸਾਨੂੰ ਵੀ ਆਪਣੇ ਸੰਤਾਂ ਦਾ ਦਰਸ਼ਨ ਦਿਉ ॥ ਪ੍ਰਭੂ ਤੂੰ ਭਗਤਾਂ ਦਾ ਕਹਿਣਾ ਕਦੀ ਮੋੜਦਾ ਨਹੀਂ ॥੪॥੫॥੧੪੦॥

**ਆਸਾ ਮਹਲਾ ੫ ਘਰੁ ੩ ॥ (ਪੰਨਾ ੪੦੬)**

**ੴ ਸਤਿਗੁਰ ਪ੍ਰਸਾਦਿ ॥**

**ਸਤਿਗੁਰ ਬਚਨ ਤੁਮਾਰੇ ॥**

**ਨਿਰਗੁਣ ਨਿਸਤਾਰੇ ॥੧॥ਰਹਾਉ॥**

ਹੇ ਗੁਰੂ ਜੀ ! ਆਪ ਦੇ ਬਚਨ ਬੜੇ ਅਮੋਲਕ ਹਨ ਜੋ ਨਿਰਗੁਣਿਆਰੇ ਮਨੁੱਖਾਂ ਨੂੰ ਤਾਰ ਦਿੰਦੇ ਹਨ। ਜਿਹੜੇ ਦੁਸ਼ਟ ਵਿਕਾਰਾਂ ਵਿਚ ਪਏ ਹਨ, ਉਨ੍ਹਾਂ ਨੂੰ ਸਾਧ ਸੰਗਤ ਵਿਚ ਮਿਲਾ ਕੇ ਤਾਰ ਦਿੱਤਾ। ਮੈਂ ਗ਼ਰੀਬ ਕੀ ਉਸਤਤ ਕਰਾਂ ਤੇ ਵਡਿਆਈ ਕਰਾਂ, ਪਰ ਮੈਂ ਤੁਹਾਡੇ ਉੱਤੋਂ ਕੁਰਬਾਨ ਜਾਂਦਾ ਹਾਂ ॥੪॥੧॥੧੪੧॥

**ਆਸਾ ਮਹਲਾ ੫ ॥ (ਪੰਨਾ ੪੦੬)**

**ਬਾਵਰ ਸੋਇ ਰਹੇ ॥੧॥ਰਹਾਉ॥**

ਕਮਲੇ ਲੋਕ ਬੇਸਮਝੀ ਤੇ ਅਗਿਆਨਤਾ ਕਰਕੇ ਸੁਤੇ ਪਏ ਹਨ। ਮਾਇਆ ਦੇ ਬੰਧਨਾਂ ਵਿਚ ਫੜੇ ਹੋਏ ਹਨ। ਅੰਮ੍ਰਿਤ ਰੂਪੀ ਨਾਮ ਦਾ ਜ਼ਰਾ ਜਿੰਨਾ ਵੀ ਭੇਦ ਨਹੀਂ ਪਾਂਦੇ। ਪਰ ਜਿਹੜੇ ਪ੍ਰਭੂ ਨੇ ਸਤ ਸੰਗ ਵਿਚ ਕਿਰਪਾ ਦੁਆਰਾ ਮਿਲਾਏ ਹਨ ਉਹ ਆਪ ਦੀ ਸ਼ਰਨ ਵਿਚ ਆ ਗਏ ਹਨ ॥੪॥੨॥੧੪੨॥

**ਆਸਾ ਮਹਲਾ ੫ ਤਿਪਦੇ ॥(ਪੰਨਾ ੪੦੬)**

**ਓਹਾ ਪ੍ਰੇਮ ਪਿਰੀ ॥੧॥ਰਹਾਉ॥**

ਉਹ ਜੋ ਪ੍ਰਭੂ-ਪਤੀ ਦਾ ਪ੍ਰੇਮ ਹੈ (ਉਹ ਹੀ ਸਚਾ ਪ੍ਰੇਮ ਲਗਾ ਹੈ) ॥ ਉਸ ਪ੍ਰੇਮ ਦੇ ਬਰਾਬਰ ਸੋਨਾ ਜਾਂ ਹੋਰ ਪਦਾਰਥ ਨਹੀਂ ਹਨ। ਨਾ ਰਾਜ ਨਾ ਭਾਗ ਅਤੇ ਨਾ ਹੀ ਵਿਸ਼ੇ ਵਿਕਾਰਾਂ ਦੇ ਸੁਆਦ ਹਨ। ਪ੍ਰੇਮ ਦੇ ਬਰਾਬਰ ਕੁਝ ਵੀ ਨਹੀਂ ਹੈ। ਉਨ੍ਹਾਂ ਦੀ ਤਪਤ ਬੁਝ ਗਈ ਹੈ ਜੋ ਪ੍ਰੇਮ ਨਾਲ ਪ੍ਰਭੂ-ਪਤੀ ਨੂੰ ਮਿਲ ਗਏ ਹਨ ॥੩॥੩॥੧੪੩॥

**ਆਸਾ ਮਹਲਾ ੫ ॥ (ਪੰਨਾ ੪੦੬)**

**ਗੁਰਹਿ ਦਿਖਾਇਓ ਲੋਇਨਾ ॥੧॥ਰਹਾਉ॥**

ਗੁਰਾਂ ਨੇ ਗਿਆਨ ਰੂਪ ਨੇਤ੍ਰਾਂ ਨਾਲ ਪ੍ਰਭੂ ਨੂੰ ਦਿਖਾ ਦਿੱਤਾ ਹੈ । ਹੇ ਪ੍ਰਭੂ ! ਤੂੰ ਹੀ ਲੋਕ ਪ੍ਰਲੋਕ ਵਿਚ ਜੀਵਾਂ ਦੇ ਹਿਰਦੇ ਵਿਚ ਮਿਲਿਆ ਹੋਇਆ ਹੈਂ । ਸਾਰੇ ਕੰਮਾਂ ਦਾ ਕਰਨ ਵਾਲਾ, ਮਰਯਾਦਾ ਬਣਾਨ ਵਾਲਾ ਤੂੰ ਹੀ ਸੋਹਣਾ ਲਗਦਾ ਹੈ । ਸੰਤਾਂ ਨੇ ਦਰਸ਼ਨ ਕਰਕੇ ਸੁਖਾਂ ਦੀ ਪ੍ਰਾਪਤੀ ਕੀਤੀ ਹੈ ਤੇ ਅਸੀਂ ਉਨ੍ਹਾਂ ਤੋਂ ਕੁਰਬਾਨ ਹਾਂ ॥੩॥੪॥੧੪੪॥

**ਆਸਾ ਮਹਲਾ ੫ ॥ (ਪੰਨਾ ੪੦੭)**

**ਹਰਿ ਹਰਿ ਨਾਮੁ ਅਮੋਲਾ ॥**

**ਓਹੁ ਸਹਜਿ ਸੁਹੇਲਾ ॥੧॥ਰਹਾਉ॥**

ਹੇ ਭਾਈ ! ਉਸ ਹਰੀ ਦਾ ਨਾਮ ਅਮੋਲਕ ਹੈ ਤੇ ਜਿਸ ਨੇ ਨਾਮ ਜਪਿਆ ਹੈ, ਉਹ ਸਹਜੇ ਹੀ ਸੁਖੀ ਹੋਇਆ ਹੈ । ਉਹ ਫਿਰ ਦਾਸਾਂ ਦਾ ਸਾਥ ਨਹੀਂ ਛੱਡਦਾ । ਉਹ ਨਾਮ ਭਗਤਾਂ ਦਾ ਆਸਰਾ ਹੈ ਤੇ ਗੁਰਾਂ ਰਾਹੀਂ ਪ੍ਰਾਪਤ ਹੁੰਦਾ ਹੈ ਜੋ ਭਗਤਾਂ ਨੇ ਭੋਜਨ ਰੂਪ ਕਪੜਾ ਪਹਿਨਿਆ ਹੋਇਆ ਹੈ ॥੩॥੫॥੧੪੫॥

**ਆਸਾ ਮਹਲਾ ੫ ॥ (ਪੰਨਾ ੪੦੭)**

**ਆਪੁਨੀ ਭਗਤਿ ਨਿਬਾਹਿ ॥**

**ਠਾਕੁਰ ਆਇਓ ਆਹਿ ॥੧॥ਰਹਾਉ॥**

ਹੇ ਮਾਲਕ ! ਮੈਂ ਆਪ ਦੀ ਸ਼ਰਨ ਚਾਹ ਤੇ ਉਮੰਗ ਕਰਕੇ ਆਇਆ ਹਾਂ ਇਸ ਲਈ ਆਪਣੀ ਭਗਤੀ ਬਖ਼ਸ਼ਸ਼ ਕਰੋ ਜੋ ਮੇਰੇ ਜੀਵਨ ਦਾ ਆਸਰਾ ਬਣ ਜਾਏ । ਤੇਰਾ ਅਮੋਲਕ ਨਾਮ ਪਾ ਕੇ ਮੇਰਾ ਜੀਵਨ ਸਫਲਾ ਹੋ ਜਾਏ । ਕਿਰਪਾ ਕਰਕੇ ਸੰਤਾਂ ਦੀ ਸੰਗਤ ਦੇ ਵਿਚ ਮਿਲਾਉ ਤਾਂ ਕਿ ਨਾਮ ਜਪ ਕੇ, ਤੇਰਾ ਜਸ ਗਾ ਕੇ ਤੇਰੇ ਵਿਚ ਸਮਾ ਜਾਂਵਾ ॥੩॥੬॥੧੪੬॥

**ਆਸਾ ਮਹਲਾ ੫ ॥ (ਪੰਨਾ ੪੦੭)**

**ਠਾਕੁਰ ਚਰਣ ਸੁਹਾਵੇ ॥**

**ਹਰਿ ਸੰਤਨ ਪਾਵੇ ॥੧॥ਰਹਾਉ॥**

ਹੇ ਮਾਲਕ ! ਤੇਰੇ ਚਰਨਾਂ ਦੀ ਛੋਹੁ ਸੁਹਾਵੀ ਹੈ ਤੇ ਚਰਨ ਸੋਹਣੇ ਹਨ । ਪਰ ਇਹ ਛੋਹੁ ਸੰਤਾਂ ਦੀ ਹੀ ਪ੍ਰਾਪਤ ਕੀਤੀ ਹੈ । ਉਹਨਾਂ ਨੇ ਹੰਕਾਰ ਨੂੰ ਕਢ ਕੇ ਸੇਵਾ ਕੀਤੀ ਹੈ ਤੇ ਤੇਰੇ ਗੁਣ ਗਾਂਵਦੇ ਹਨ । ਉਨ੍ਹਾਂ ਨੂੰ ਸਿਰਫ ਤੇਰੇ ਦਰਸ਼ਨਾਂ ਦੀ ਆਸਾ ਲਗੀ ਹੈ । ਤੇਰੇ ਬਿਨਾਂ ਸਾਡੀ ਵਿਚਾਰ ਕੀ ਹੈ, ਸੋ ਅਸੀਂ ਉਨ੍ਹਾਂ ਸੰਤਾਂ ਤੋਂ ਕੁਰਬਾਨ ਜਾਂਦੇ ਹਾਂ ॥॥੧॥੧੪੭॥

**ਆਸਾ ਮਹਲਾ ੫ ॥ (ਪੰਨਾ ੪੦੭)**

**ਏਕੁ ਸਿਮਰਿ ਮਨ ਮਾਹੀ ॥੧॥ਰਹਾਉ॥**

ਹੇ ਭਾਈ ! ਮਨ ਵਿਚ ਇਕ ਪ੍ਰਭੂ ਨੂੰ ਹੀ ਯਾਦ ਕਰੋ ਤੇ ਚਿੰਤਨ ਕਰੋ । ਉਸ ਦਾ ਨਾਮ ਹਿਰਦੇ ਵਿਚ ਵਸਾਉ ਕਿਉਂਕਿ ਉਸ ਦੀ ਸ਼ਰਨ ਵਿਚ ਆਇਆਂ ਸਭ ਦੁਖ ਨਸ ਜਾਂਦੇ ਹਨ । ਉਹ ਜੀਵਾਂ ਦਾ ਦਾਤਾ ਹਰ ਇਕ ਜੀਵ ਦੇ ਅੰਦਰ ਵਿਆਪਕ ਹੈ ॥੩॥੮॥੧੪੮॥

**ਆਸਾ ਮਹਲਾ ੫ ॥ (ਪੰਨਾ ੪੦੭)**

**ਹਰਿ ਬਿਸਰਤ ਸੋ ਮੂਆ ॥੧॥ਰਹਾਉ॥**

ਹੇ ਭਾਈ ! ਜਿਸ ਨੂੰ ਉਹ ਹਰੀ ਮਾਲਕ ਭੁਲ ਜਾਂਦਾ ਹੈ ਤੇ ਨਾਮ ਯਾਦ ਨਹੀਂ ਆਂਵਦਾ, ਉਹ ਮਨੁੱਖ ਸਮਝੋ ਆਤਮਕ ਮੌਤ ਸਹੇੜ ਲੈਂਦਾ ਹੈ । ਪ੍ਰੰਤੂ ਜਿਹੜਾ ਨਾਮ ਜਪਦਾ ਹੈ ਉਹ ਸਾਰੇ ਸੁਖ ਪਾਂਦਾ ਹੈ । ਮਨਮੁਖ ਤਾਂ ਬੰਧਨਾਂ ਵਿਚ ਫਸਿਆ ਹੈ । ਜਿਹੜੇ ਗੁਰਾਂ ਦਾ ਮੇਲ ਪ੍ਰਾਪਤ ਕਰਦੇ ਹਨ ਉਹ ਜਨਮ ਮਰਨ ਤੋਂ ਮੁਕਤ ਹੋ ਗਏ ਹਨ ॥੩॥੯॥੧੪੯॥

**ਆਸਾ ਮਹਲਾ ੫ ਘਰੁ ੧੪ ॥ (ਪੰਨਾ ੪੦੭)**

**ੴ ਸਤਿਗੁਰ ਪ੍ਰਸਾਦਿ ॥**

**ਓਹੁ ਨੇਹੁ ਨਵੇਲਾ ॥**

**ਅਪੁਨੇ ਪ੍ਰੀਤਮ ਸਿਉ ਲਾਗਿ ਰਹੈ ॥੧॥ਰਹਾਉ॥**

ਉਸ ਪ੍ਰਭੂ ਦੇ ਪ੍ਰੇਮ ਦਾ ਕੋਈ ਖ਼ਾਸ ਵੇਲਾ ਜਾਂ ਵਕਤ ਨਹੀਂ ਹੈ । ਜਦੋਂ ਪ੍ਰਮੇਸ਼ਰ ਕਿਰਪਾ ਕਰਦਾ ਹੈ ਤਾਂ ਜੀਵ ਨੂੰ ਪ੍ਰਭੂ ਦਾ ਪ੍ਰੇਮ ਪੈਦਾ ਹੁੰਦਾ ਹੈ ਤੇ ਉਹ ਜੀਵ ਪ੍ਰਭੂ ਪ੍ਰੇਮ ਵਿਚ ਮਸਤ ਰਹਿੰਦਾ ਹੈ।

ਜੇ ਪ੍ਰਭੂ ਦਾ ਹੁਕਮ ਹੋਵੇ ਤਾਂ ਪ੍ਰਭੂ ਦੀ ਪ੍ਰੇਮਾ-ਭਗਤੀ ਵਿਚ ਲਗ ਕੇ ਜਨਮ ਮਰਨ ਤੋਂ ਬਚ ਜਾਂਦਾ ਹੈ । ਪਰ ਇਸ ਨਾਮ ਦੀ ਪ੍ਰਾਪਤੀ ਤੇ ਪ੍ਰਭੂ ਦਾ ਮੇਲ ਮਨ ਅਰਪਨ ਕਰਨ ਨਾਲ ਹੀ ਹੁੰਦੀ ਹੈ ॥੨॥੧॥੧੫੦॥

**ਆਸਾ ਮਹਲਾ ੫ ॥ (ਪੰਨਾ ੪੦੮)**

**ਮਿਲੁ ਰਾਮ ਪਿਆਰੇ ਤੁਮ ਬਿਨੁ ਧੀਰਜੁ ਕੋ ਨ ਕਰੈ ॥੧॥ਰਹਾਉ॥**

ਹੇ ਪਿਆਰੇ ਪ੍ਰਮੇਸ਼ਰ ! ਮੇਰੀ ਬੇਨਤੀ ਹੈ ਕਿ ਮੈਨੂੰ ਆ ਕੇ ਮਿਲੋ (ਮਿਲਾ ਲਵੋ) ਕਿਉਂਕਿ ਤੇਰੇ ਬਿਨਾਂ ਮੈਨੂੰ ਧੀਰਜ ਜਾਂ ਸ਼ਾਂਤੀ ਦੇਣ ਵਾਲਾ ਹੋਰ ਕੋਈ ਨਹੀਂ ਹੈ । ਸਿੰਮ੍ਰਿਤ, ਸ਼ਾਸਤ੍ਰ ਪੜ੍ਹਨੇ ਤੇ ਕਰਮ ਕਾਂਡ ਕਰਨ ਨਾਲ ਵੀ ਸੁਖ ਨਹੀਂ ਮਿਲਦਾ । ਤੇਰੇ ਸੰਤਾਂ ਦੀ ਸੰਗਤ ਬਿਨਾਂ ਹੋਰ ਵਰਤ ਤੇ ਕਰਮ ਕਾਂਡ ਕਿਸੇ ਲੇਖੇ ਨਹੀਂ ਲਗਦੇ ॥੨॥੨॥੧੫੧॥

**ਆਸਾ ਮਹਲਾ ੫ ਘਰੁ ੧੫ ਪੜਤਾਲ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੪੦੮)**

**ਲੋਭ ਬਿਖਿਆ ਬਿਖੈ ਲਾਗੇ ਹਿਰਿ ਵਿਤ ਚਿਤ ਦੁਖਾਹੀ ॥**

**ਬਿਨੁ ਭੰਗੁਨਾ ਕੈ ਮਾਨਿ ਮਾਤੇ ਅਸੁਰ ਜਾਣਹਿ ਨਾਹੀ ॥੧॥ਰਹਾਉ॥**

ਇਹ ਮਨੁੱਖ ਵਿਸ਼ੇ ਵਿਕਾਰਾਂ ਵਿਚ ਲਗ ਕੇ ਮਾਇਆ ਮੋਹ ਵਿਚ ਹੀ ਸੁਤਾ ਰਹਿੰਦਾ ਹੈ ਜਦ ਤਕ ਜਮ ਆ ਕੇ ਕੇਸਾਂ ਤੋਂ ਨਹੀਂ ਪਕੜਦੇ । ਇਹ ਇਨਸਾਨ ਵਿਸ਼ੇ ਵਿਕਾਰਾਂ ਦੇ ਲਾਲਚ ਵਿਚ ਲਗ ਕੇ ਹੋਰਨਾਂ ਦਾ ਧਨ ਵੀ ਚੁਰਾ ਕੇ ਉਨ੍ਹਾਂ ਦਾ ਦਿਲ ਦੁਖਾਂਦੇ ਹਨ । ਐਸੇ ਮਨੁੱਖ, ਜੋ ਨਾਸਵੰਤ ਪਦਾਰਥਾਂ ਕਰਕੇ ਹੰਕਾਰ ਵਿਚ ਮਸਤ ਰਹਿੰਦੇ ਹਨ, ਪ੍ਰਭੂ ਨੂੰ ਨਹੀਂ ਜਾਣਦੇ । ਜਦ ਮਨੁਖ ਜੀਵਨ ਦੀ ਬਾਜੀ ਹਾਰ ਕੇ ਜਾਂਦਾ ਹੈ ਤਾਂ ਪਛਤਾਂਦਾ ਹੈ । ਜਦੋਂ ਗੁਰਾਂ ਨੇ ਮੈਨੂੰ ਐਸਾ ਸੰਸਾਰ ਦਿਖਾਇਆ ਤਾਂ ਇਕ ਪ੍ਰਭੂ ਦਾ ਜਸ ਗਾਇਆ ਤੇ ਪ੍ਰਭੂ ਦੀ ਸ਼ਰਨ ਲਈ ॥੪॥੧॥੧੫੨॥

**ਆਸਾ ਮਹਲਾ ੫ ॥ (ਪੰਨਾ ੪੦੮)**

**ਬਾਪਾਰਿ ਗੋਵਿੰਦ ਨਾਏ ॥**

**ਸਾਧ ਸੰਤ ਮਨਾਏ ਪ੍ਰਿਅ ਪਾਏ ਗੁਨ ਗਾਏ ਪੰਚ ਨਾਦ ਤੂਰ ਬਜਾਏ ॥੧॥ਰਹਾਉ॥**

ਜੋ ਪ੍ਰਮੇਸ਼ਰ ਦੇ ਨਾਮ ਦਾ ਵਪਾਰ ਕਰਦੇ ਹਨ। ਉਹ ਸੰਤਾਂ ਦੀ ਸੰਗਤ ਕਰਕੇ ਉਨ੍ਹਾਂ ਨੂੰ ਖੁਸ਼ ਕਰਕੇ (ਸੇਵਾ ਰਾਹੀਂ) ਪ੍ਰਭੂ ਪ੍ਰੀਤਮ ਨੂੰ ਪਾਂਦੇ ਹਨ ਤੇ ਉਸ ਦੇ ਗੁਣ ਗਾਂਦੇ ਹਨ ਤੇ (ਸੰਤਾਂ ਦੇ ਸ਼ਬਦ ਰੂਪ ਵਾਜੇ ਵਜਾਂਦੇ ਹਨ) ਗੁਰਾਂ ਦੇ ਸ਼ਬਦ ਰਾਹੀਂ ਪ੍ਰਭੂ ਦੀ ਸਿਫ਼ਤ ਸਲਾਹ ਵਿਚ ਲਗਦੇ ਹਨ। ਗੁਰਾਂ ਦੀ ਕਿਰਪਾ ਕਰਕੇ ਉਹ ਗੋਬਿੰਦ ਦੇ ਪ੍ਰੇਮ ਵਿਚ ਸੰਤਾਂ ਦੀ ਸੇਵਾ ਕਰਕੇ, ਰੰਗੇ ਰਹਿੰਦੇ ਹਨ। ਪ੍ਰਭੂ ਦੀ ਸ਼ਰਨ ਵਿਚ ਉਹ ਮਨ ਦੀ ਕਾਮਨਾ ਪੂਰੀ ਕਰਦੇ ਹਨ ॥੨॥੨॥੧੫੩॥

**ਆਸਾ ਮਹਲਾ ੫ ॥ (ਪੰਨਾ ੪੦੮)**

**ਕੋਊ ਬਿਖਮ ਗਾਰ ਤੋਰੈ ॥**

**ਆਸ ਪਿਆਸ ਧੋਹ ਮੋਹ ਭਰਮ ਹੀ ਤੇ ਹੋਰੈ ॥੧॥ਰਹਾਉ॥**

ਕੋਈ ਐਸਾ ਇਨਸਾਨ ਹੈ ਜੋ ਔਖੇ ਤੇ ਚਿਕੜ ਦੇ ਕਿਲ੍ਹੇ ਤੋਂ ਸਾਨੂੰ ਛਡਾਵੇ। (ਮਾਇਆ ਦੇ ਬੰਧਨਾਂ ਤੋਂ ਛੁਡਾਵੇ)। ਤ੍ਰਿਸ਼ਨਾ, ਤ੍ਰੋਹ, ਛਲ, ਮੋਹ, ਭਰਮ ਆਦਿ ਤੋਂ ਸਾਨੂੰ ਹਟਾਵੇ ਤੇ ਇਨ੍ਹਾਂ ਨੂੰ ਹਿਰਦੇ ਵਿਚੋਂ ਕੱਢ ਦੇਵੇ। ਫਿਰ ਕਾਮ, ਕ੍ਰੋਧ, ਲੋਭ, ਤੇ ਹੰਕਾਰ ਤੋਂ ਛੁਡਾਏ। ਰਾਤ ਦਿਨ ਮਾਲਕ ਦਾ ਧਿਆਨ ਧਰੋ ਤੇ ਨਾਮ ਦਾ ਖ਼ਜ਼ਾਨਾ ਪਾਉ ॥੨॥੩॥੧੫੪॥

**ਆਸਾ ਮਹਲਾ ੫ ॥ (ਪੰਨਾ ੪੦੮)**

**ਕਾਮੁ ਕ੍ਰੋਧਿ ਲੋਭੁ ਤਿਆਗੁ ॥**

**ਮਨਿ ਸਿਮਰਿ ਗੋਵਿੰਦ ਨਾਮ ॥**

**ਹਰਿ ਭਜਨ ਸਫਲ ਕਾਮ ॥੧॥ਰਹਾਉ॥**

ਹੇ ਮਨ ! ਕਾਮ, ਕ੍ਰੋਧ, ਲੋਭ ਨੂੰ ਛੱਡ ਕੇ, ਮਨ ਨਾਲ ਪ੍ਰਭੂ ਦਾ ਨਾਮ ਜਪੋ (ਯਾਦ ਕਰੋ)। ਫਿਰ ਇਸ ਤਰ੍ਹਾਂ ਭੱਜਨ ਕਰਨ ਨਾਲ ਸਾਰੇ ਕੰਮ ਸਫਲ ਹੋਣਗੇ। ਮਾਨ ਮੋਹ ਤਿਆਗ ਕੇ ਰਾਮ ਨਾਮ ਜਪੋ ਤੇ ਸੰਤਾਂ ਦੇ ਚਰਨਾਂ ਵਿਚ ਲਗੋ। ਜੇ ਚੰਗੇ ਭਾਗ ਹੋਣ ਤਾਂ ਪ੍ਰਮੇਸ਼ਰ ਦੇ ਚਰਨਾਂ ਦਾ ਜਾਪ ਕਰਕੇ ਮੋਹ ਨੀਂਦ ਤੋਂ ਜਾਗ ਸਕਦੇ ਹਾਂ, ਅਤੇ ਪ੍ਰਭੂ ਦਾ ਸਿਮਰਨ ਕਰ ਸਕਦੇ ਹਾਂ ॥੨॥੪॥੧੫੫॥

**ਆਸਾ ਮਹਲਾ ੫ ॥ (ਪੰਨਾ ੪੦੮)**

**ਹਰਖ ਸੋਗ ਬੈਰਾਗ ਅਨੰਦੀ ਖੇਲੁਰੀ ਦਿਖਾਇਓ ॥੧॥ਰਹਾਉ॥**

ਇਸ ਮਾਇਆ ਨੇ ਇਨਸਾਨ ਨੂੰ ਕਦੀ ਖ਼ੁਸ਼ੀ, ਕਦੀ ਗ਼ਮੀ ਅਤੇ ਕਦੀ ਵੈਰਾਗ ਦਾ ਖੇਲ ਦਿਖਾਇਆ ਹੈ। ਕਦੀ ਛਿਨ ਵਿਚ ਵਿਸ਼ਿਆਂ ਵਿਚ ਦੌੜਦਾ ਹੈ ਜਾਂ ਡਰ ਤੋਂ ਬਿਨਾਂ ਹੁੰਦਾ ਹੈ ਤੇ ਨਾਸਵੰਤ ਰਸਾਂ ਭੋਗਾਂ ਵਿਚ ਲਗਦਾ ਹੈ ਤੇ ਫਿਰ ਪੂਜਾ ਪਾਠ ਵਿਚ ਲਗ ਜਾਂਦਾ ਹੈ। ਪਰ ਜਦੋਂ ਗੁਰਾਂ ਦੀ ਕਿਰਪਾ ਹੁੰਦੀ ਹੈ ਤਾਂ ਸਾਧ ਸੰਗਤ ਪਾ ਕੇ ਹਰੀ ਦੇ ਰੰਗ ਵਿਚ (ਨਾਮ ਰੰਗ) ਲਗ ਜਾਂਦਾ ਹੈ ॥੨॥੫॥੧੫੬॥

**ਰਾਗੁ ਆਸਾ ਮਹਲਾ ੫ ਘਰੁ ੧੭ ਅਸਾਵਰੀ ॥ (ਪੰਨਾ ੪੦੮)**

**ੴ ਸਤਿਗੁਰ ਪ੍ਰਸਾਦਿ ॥**

**ਗੋਬਿੰਦ ਗੋਬਿੰਦ ਕਰਿਹਾਂ ॥ ਹਰਿ ਹਰਿ ਮਨਿ ਪਿਆਰਿ ਹਾਂ ॥**

**ਗੁਰਿ ਕਹਿਆ ਸੁ ਚਿਤਿ ਧਰਿ ਹਾਂ ॥ ਅਨ ਸਿਉ ਤੋਰਿ ਫੇਰਿ ਹਾਂ ॥**

**ਐਸੇ ਲਾਲਨੁ ਪਾਇ ਰੀ ਸਖੀ ॥੧॥ਰਹਾਉ॥**

ਮਨ ਵਿਚ ਹਰੀ ਨਾਮ ਦਾ ਪਿਆਰ ਹੈ ਤੇ ਗੋਬਿੰਦ ਪ੍ਰਭੂ ਨੂੰ ਯਾਦ ਕਰਦੇ ਹਾਂ । ਜੋ ਗੁਰਾਂ ਨੇ ਉਪਦੇਸ਼ ਦਿਤਾ ਹੈ ਉਸ ਨੂੰ ਹਿਰਦੇ ਵਿਚ ਵਸਾਇਆ ਹੈ ਤੇ ਮਨ ਨੂੰ ਵਿਸ਼ਿਆਂ ਤੋਂ ਮੋੜਿਆ ਹੈ । ਹੇ ਸਖੀ ! ਮੈਂ ਇਸ ਤਰ੍ਹਾਂ ਪਿਆਰੇ ਪ੍ਰੀਤਮ ਨੂੰ ਪਾਇਆ ਹੈ । ਪ੍ਰਭੂ ਦੀ ਸ਼ਰਨ ਪੈ ਕੇ ਹੀ ਮਾਇਆ ਦੇ ਚਿਕੜ ਵਿਚੋਂ ਨਿਕਲ ਸਕਦੇ ਹਾਂ । ਉਹ ਪ੍ਰਭੂ ਸਭ ਤੋਂ ਵੱਖਰਾ ਹੈ । ਜੇ ਅੰਦਰ ਪਿਆਰੇ ਦਾ ਪਿਆਰ ਹੈ ਤਾਂ ਪ੍ਰਭੂ ਮਨ ਵਿਚ ਵਸਦਾ ਹੈ ॥੨॥੧॥੧੫੭॥

**ਆਸਾਵਰੀ ਮਹਲਾ ੫ ॥ (ਪੰਨਾ ੪੦੯)**

**ਮਨਸਾ ਏਕ ਮਾਨਿਹਾਂ ॥ ਗੁਰ ਸਿਉ ਨੇਤ ਧਿਆਨਿਹਾਂ ॥**

**ਦ੍ਰਿੜ ਸੰਤ ਮੰਤ ਗਿਆਨਿਹਾਂ ॥ ਸੇਵਾ ਗੁਰ ਚਰਾਨਿਹਾਂ ॥**

**ਤਉ ਮਿਲੀਐ ਗੁਰ ਕ੍ਰਿਪਾਨਿ ਮੇਰੇ ਮਨਾ ॥੧॥ਰਹਾਉ॥**

ਜਿਹੜੇ ਮਨੁੱਖ ਆਪਣੇ ਮਨ ਵਿਚ (ਅਕਲ ਵਿਚ) ਇਕ ਨੂੰ ਹੀ ਮੰਨਦੇ ਹਨ, ਫਿਰ ਗੁਰੂ ਨਾਲ ਪ੍ਰੀਤੀ ਲਗਾ ਕੇ ਰੋਜ਼ ਹੀ ਧਿਆਨ ਧਰਦੇ ਹਨ, ਉਨ੍ਹਾਂ ਨੂੰ ਸੰਤਾਂ ਦੇ ਉਪਦੇਸ਼ ਕਰਕੇ ਗਿਆਨ ਪੱਕਾ ਹੋ ਜਾਂਦਾ ਹੈ । ਜਦੋਂ ਗੁਰੂ ਕਿਰਪਾ ਕਰਦਾ ਹੈ ਉਦੋਂ ਪ੍ਰਭੂ ਨਾਲ ਮੇਲ ਹੁੰਦਾ ਹੈ । ਉਹ ਪ੍ਰਭੂ ਸਭ ਥਾਂ ਰਵਿਆ ਹੋਇਆ ਹੈ ਤੇ ਨਿਜ ਥਾਂ (ਅਸਲੀ ਘਰ) ਵਿਚ ਪ੍ਰਵੇਸ਼ ਕਰਦਾ ਹੈ । ਜੋ ਪ੍ਰਭੂ ਦਾ ਨਾਮ ਰਸ ਮਾਣਦਾ ਹੈ ਉਹ ਪ੍ਰਭੂ ਵਿਚ ਸਮਾ ਜਾਂਦਾ ਹੈ ॥੨॥੨॥੧੫੮॥

**ਆਸਾਵਰੀ ਮਹਲਾ ੫ ॥ (ਪੰਨਾ ੪੧੦)**

**ਹਰਿ ਹਰਿ ਹਰਿ ਗੁਨੀਹਾਂ ॥ ਜਪੀਐ ਸਹਜ ਧੁਨੀਹਾਂ ॥**

**ਸਾਧੂ ਰਸਨ ਭਨੀਹਾਂ ॥ ਛੂਟਨ ਬਿਧਿ ਸੁਨੀਹਾਂ ॥**

**ਪਾਈਐ ਵਡ ਪੁਨੀ ਮੇਰੇ ਮਨਾ ॥੧॥ਰਹਾਉ॥**

ਹੇ ਮੇਰੇ ਮਨ ! ਉਸ ਹਰੀ ਨੂੰ, ਪਾਪਾਂ ਦੇ ਨਾਸ ਕਰਨ ਵਾਲੇ ਨੂੰ, ਗਿਣੀਏ, ਉਸ ਦੇ ਗੁਣਾਂ ਦਾ ਵਰਣਨ ਕਰੀਏ । ਫਿਰ ਸ਼ਾਂਤ ਰੂਪ ਧੁਨੀ ਨਾਲ ਜਪੀਏ, ਸੰਤਾਂ ਨੇ ਰਸਨਾ ਤੋਂ ਜੋ ਉਚਾਰਿਆ ਹੈ ਉਸ ਨਾਲ ਮੋਹ ਜਾਲ ਤੋਂ ਛੁੱਟਣ ਦੀ ਵਿਧੀ ਸੁਣੀ ਹੈ । ਪਿਛਲੇ ਵਡ ਪੁੰਨੇ ਤੇ ਭਾਗਾਂ ਨਾਲ ਮੇਲ ਹੁੰਦਾ ਹੈ । ਹੇ ਮਨ ! ਉਹ ਮਾਲਕ ਹੀ ਆਸਾਂ ਪੂਰੀਆਂ ਕਰਦਾ ਹੈ ਤੇ ਉਸ ਨੂੰ ਗੁਰੂ ਤੋਂ ਜਾਣਿਆ ਹੈ ਤੇ ਉਸ ਨਾਲ ਹੁਣ ਪ੍ਰੀਤ ਪੈ ਗਈ ਹੈ ॥ (ਮਨ ਮੰਨ ਗਿਆ ਹੈ) ॥੨॥੩॥੧੫੯॥

**ਆਸਾਵਰੀ ਮਹਲਾ ੫ ॥ (ਪੰਨਾ ੪੧੦)**

**ਏਕਾ ਓਟ ਗਹੁ ਹਾਂ ॥ ਗੁਰ ਕਾ ਸਬਦੁ ਕਹੁ ਹਾਂ ॥**

**ਆਗਿਆ ਸਤਿ ਸਹੁ ਹਾਂ ॥ ਮਨਹਿ ਨਿਧਾਨੁ ਲਹੁ ਹਾਂ ॥**

**ਸੁਖਹਿ ਸਮਾਈਐ ਮੇਰੇ ਮਨਾ ॥੧॥ਰਹਾਉ॥**

ਹੇ ਮੇਰੇ ਮਨਾ ! ਇਕ ਪ੍ਰਭੂ ਦੀ ਓਟ ਫੜ ਤੇ ਗੁਰਾਂ ਦਾ ਸ਼ਬਦ ਉਚਾਰਨ ਕਰ ਤੇ ਗੁਰਾਂ ਦੀ ਆਗਿਆ ਵਿਚ ਚਲ । ਫਿਰ ਮਨ ਦੇ ਅੰਦਰ ਹੀ ਗੁਣਾਂ ਦਾ ਖ਼ਜ਼ਾਨਾ ਮਿਲ ਜਾਇਗਾ ਤੇ ਸੁਖ ਪਾਵੇਂਗਾ । ਜੋ ਜੀਵਤ-ਭਾਵ ਤੋਂ ਮਰਦਾ ਹੈ (ਹੰਕਾਰ ਤਿਆਗ ਕੇ) ਉਹ ਸੰਸਾਰ ਸਾਗਰ ਤਰਦਾ ਹੈ ਤੇ ਸੰਤਾਂ ਦੇ ਉਪਦੇਸ਼ ਨੂੰ ਮੰਨਦਾ ਹੈ । ਜੋ ਨਾਮ ਜਪਦਾ ਹੈ ਤੇ ਪ੍ਰਭੂ ਦਾ ਜਸ ਗਾਂਵਦਾ ਹੈ ਉਹ ਸੁਖ ਪਾਂਦਾ ਹੈ ਤੇ ਪ੍ਰਮੇਸ਼ਰ ਨੂੰ ਭਾਂਵਦਾ ਹੈ ॥੨॥੪॥੧੬੦॥

**ਆਸਾਵਰੀ ਮਹਲਾ ੫ ॥ (ਪੰਨਾ ੪੧੦)**

**ਮਿਲਿ ਹਰਿ ਜਸੁ ਗਾਈਐ ਹਾਂ ॥ ਪਰਮ ਪਦ ਪਾਈਐ ਹਾਂ ॥**

**ਉਆ ਰਸ ਜੋ ਬਿਧੇ ਹਾਂ ॥ ਤਾ ਕਉ ਸਗਲ ਸਿਧੇ ਹਾਂ ॥**

**ਅਨਦਿਨੁ ਜਾਗਿਆ ਹਾਂ ॥ ਨਾਨਕ ਬਡਭਾਗਿਆ ਮੇਰੇ ਮਨਾ ॥੧॥ਰਹਾਉ॥**

ਹੇ ਮੇਰੇ ਮਨ ! ਜਦੋਂ ਸੰਤਾਂ ਨਾਲ ਮਿਲਕੇ ਹਰੀ ਦਾ ਜਸ ਗਾਈਏ ਤਾਂ ਮੁਕਤੀ ਪਦ ਪਾਈਦਾ ਹੈ । ਜੋ ਹਰੀ ਰਸ ਵਿਚ ਰੰਗੇ ਗਏ (ਮਿਲੇ) ਹਨ ਉਨ੍ਹਾਂ ਸਭ ਕੁਝ ਪਾ ਲਿਆ ਹੈ । ਜਿਹੜਾ ਹਰ ਰਸ ਵਿਚ ਰਾਤ-ਦਿਨ ਸੁਚੇਤ ਰਹਿੰਦਾ ਹੈ (ਜਾਗਦਾ ਹੈ) ਉਹ ਵਡੇ ਭਾਗਾਂ ਵਾਲਾ ਹੈ । ਜੇ ਭਗਤਾਂ ਦੀ ਸ਼ਰਨੀ ਪਵੀਏ ਤਾਂ ਦੁਖ ਨਹੀਂ ਲਗਦੇ, (ਜੋ ਨਾਮ ਵਿਚ ਲਗੇ ਹਨ) । ਹੇ ਮਨ ! ਗੁਰਾਂ ਦੀ ਕਿਰਪਾ ਨਾਲ ਅਸੀਂ ਨਾਮ ਜਪਦੇ ਹਾਂ, ਜਿਸ ਤੋਂ ਪਲ ਭਰ ਵੀ ਨਹੀਂ ਰਹਿ ਸਕਦੇ ॥੨॥੫॥੧੬੧॥

**ਆਸਾਵਰੀ ਮਹਲਾ ੫ ॥ (ਪੰਨਾ ੪੧੦)**

**ਕਾਰਨ ਕਰਨ ਤੂੰ ਹਾਂ ॥ ਅਵਰੁ ਨ ਸੁਝੈ ਮੂੰ ਹਾਂ ॥**

**ਕਰਹਿ ਸੁ ਹੋਈਐ ਹਾਂ ॥ ਸਹਜਿ ਸੁਖਿ ਸੋਈਐ ਹਾਂ ॥**

**ਧੀਰਜ ਮਨਿ ਭਏ ਹਾਂ ॥ ਪ੍ਰਭ ਕੈ ਦਰਿ ਪਏ ਮੇਰੇ ਮਨਾ ॥੧॥ਰਹਾਉ॥**

ਹੇ ਪ੍ਰਭੂ ! ਸਭ ਨੂੰ ਬਨਾਵਣ ਵਾਲਾ (ਤਤਾਂ, ਮਾਇਆ ਆਦਿ) ਤੂੰ ਆਪ ਹੀ ਹੈਂ । ਮੈਨੂੰ ਤੇਰੇ ਬਿਨਾਂ ਦੂਜਾ ਕੋਈ ਨਹੀਂ ਸੁਝਦਾ । ਜੋ ਤੂੰ ਕਰਦਾ ਹੈਂ ਉਹ ਹੀ ਹੁੰਦਾ ਹੈ ਸੋ ਉਹ ਸਾਰੇ (ਸਹਜ ਵਿਚ) ਸ਼ਾਂਤੀ ਵਿਚ ਸੌਂਦੇ ਹਨ । ਪ੍ਰਭੂ ਦੇ ਦਰ ਤੇ ਡਿਗ ਕੇ ਮਨ ਨੂੰ ਧੀਰਜ ਆ ਗਿਆ ਹੈ । ਤੇਰੀ ਕਿਰਪਾ ਨਾਲ ਸਾਧ ਸੰਗਤ ਮਿਲੀ ਹੈ । ਅੰਮ੍ਰਿਤ ਨਾਮ ਚਖ ਕੇ ਤ੍ਰਿਪਤ ਹੋ ਗਏ ਹਨ । ਹੁਣ ਇਹੀ ਅਰਦਾਸ ਹੈ ਕਿ ਸਾਨੂੰ ਪਾਪੀਆਂ ਨੂੰ ਤਾਰ ਲਵੋ ॥੩॥੬॥੧੬੨॥

**ਆਸਾਵਰੀ ਮਹਲਾ ੫ ਇਕਤੁਕਾ ॥ (ਪੰਨਾ ੪੧੧)**

**ਓਇ ਪਰਦੇਸੀਆ ਹਾਂ ॥**

**ਸੁਨਤ ਸੰਦੇਸਿਆਂ ਹਾਂ ॥੧॥ਰਹਾਉ॥**

ਇਹ ਮਨੁੱਖ ਚੁਰਾਸੀ ਲਖ ਜੂਨੀਆਂ ਵਿਚ ਭੌਂਦਾ ਹੋਇਆ ਪਰਦੇਸੀ ਦੀ ਤਰ੍ਹਾਂ ਇਸ ਸੰਸਾਰ ਵਿਚ ਆਉਂਦਾ

ਹੈ। ਇਹ ਰੋਜ਼ ਸੁਣੀਦਾ ਹੈ ਕਿ ਕੋਈ ਚਲਿਆ ਗਿਆ ਹੈ ਤੇ ਕੋਈ ਹੋਰ ਤਿਆਰ ਹੈ (ਜਾਣ ਨੂੰ)। ਜਿਨ੍ਹਾਂ ਪਦਾਰਥਾਂ ਵਿਚ ਆਦਮੀ ਮਸਤ ਹੈ ਉਹ ਸਾਰੇ ਛੱਡ ਜਾਣੇ ਹਨ, ਜਿਨ੍ਹਾਂ ਨੇ ਹਰੀ ਨਾਮ ਲਿਆ ਹੈ ਉਹ ਸਭ ਝੂਠ ਮੰਨਦੇ ਹਨ। ਜਿਨ੍ਹਾਂ ਉਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ ਉਹ ਹਰੀ ਨਾਮ ਲੈ ਕੇ ਭਗਤੀ ਵਿਚ ਲੱਗੇ ਹਨ ॥੨॥੭॥੧੬੩॥੨੩੨॥

**ੴ ਸਤਿਗੁਰ ਪ੍ਰਸਾਦਿ ॥**

**ਰਾਗੁ ਆਸਾ ਮਹਲਾ ੯ ॥ (ਪੰਨਾ ੪੧੧)**

**ਬਿਰਥਾ ਕਹਉ ਕਉਨ ਸਿਉ ਮਨ ਕੀ ॥**

**ਲੋਭਿ ਗ੍ਰਸਿਓ ਦਸਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ ॥੧॥ਰਹਾਉ॥**

ਹੇ ਪ੍ਰਭੂ! ਮੈਂ ਇਸ ਮਨ ਦੀ ਹਾਲਤ ਆਪ ਤੋਂ ਬਿਨਾਂ ਹੋਰ ਕਿਸ ਨੂੰ ਦਸਾਂ? ਇਹ ਮਨ ਤਾਂ ਲੋਭ ਵਿਚ ਫਸਿਆ ਹੋਇਆ, ਧਨ ਦੀ ਆਸਾ ਵਿਚ ਲਗ ਕੇ ਦਸਾਂ ਪਾਸਿਆਂ ਵਲ ਫਿਰਦਾ ਹੈ। ਇਸ ਮਨੁੱਖ ਨੂੰ ਰਾਮ ਭਜਨ ਦੀ ਖ਼ਬਰ ਨਹੀਂ ਤੇ ਸੁਖਾਂ ਦੀ ਖ਼ਾਤਰ ਹਰ ਇਕ ਦੀ ਚਾਕਰੀ ਕਰਦਾ ਹੈ ਜਿਵੇਂ ਕੁਤਾ ਘਰ ਘਰ ਜਾਂਦਾ ਹੈ। ਇਹ ਹਰੀ ਜਸ ਕਿਉਂ ਨਹੀਂ ਗਾਂਵਦਾ ਤੇ ਜਨਮ ਅਜਾਂਈ ਗੁਆਂਦਾ ਹੈ ॥੨॥੧॥੨੩੩॥

**ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੨ ॥**

**ੴ ਸਤਿਗੁਰ ਪ੍ਰਸਾਦਿ ॥ (ਪੰਲਾ ੪੧੧)**

**ਐਸਾ ਗਿਆਨੁ ਸੁਨਹੁ ਅਭ ਮੋਰੇ ॥**

**ਭਰਿਪੁਰਿ ਧਾਰਿ ਰਹਿਆ ਸਭ ਠਉਰੇ ॥੧॥ਰਹਾਉ॥**

ਵਿਸ਼ਿਆਂ ਵਿਕਾਰਾਂ ਨੂੰ ਛੱਡ ਕੇ ਗੁਰਸਿਖ ਨੂੰ ਸਤ ਸੰਗਤ ਕਰਨੀ ਚਾਹੀਦੀ ਹੈ ਤੇ ਫਿਰ ਨਾਮ ਅੰਮ੍ਰਿਤ ਰਸ ਪਾ ਕੇ ਪ੍ਰਮੇਸ਼ਰ ਦੇ ਗੁਣ ਗਾਵੇ। ਹੇ ਮੇਰੇ ਮਨ! ਐਸੇ ਗਿਆਨ ਦੀਆਂ ਗੱਲਾਂ ਸੁਣੋ ਜੋ ਪ੍ਰਮੇਸ਼ਰ ਬਾਰੇ ਹੋਣ, ਜੋ ਸਾਰੀਆਂ ਥਾਵਾਂ ਵਿਚ ਸਾਡੀ ਰਖਿਆ ਕਰਦਾ ਹੈ। ਫਿਰ ਗੁਰੂ ਦੇ ਸ਼ਬਦ ਰਾਹੀਂ ਵਿਕਰਾਂ ਨੂੰ ਰੋਕ ਕੇ ਪਰਮ ਪਦਵੀ ਪਾਵੇ। ਮਨ ਦੀ ਮੈਲ ਧੋ ਕੇ ਤ੍ਰਿਸ਼ਨਾ ਦੀ ਅੱਗ ਬੁਝਾਵੇ ਤੇ ਮਿਠੀ ਬਾਣੀ ਬੋਲੇ। ਹੰਕਾਰ ਨਾਸ ਕਰਕੇ ਹਰੀ ਦੀ ਜੋਤ ਨਾਲ ਮਿਲੇ ਤੇ ਕੌਲ ਫੂਲ ਦੀ ਤਰ੍ਹਾਂ ਸੰਸਾਰ ਵਿਚ ਵਿਚਰੇ ਤੇ ਕੇਵਲ ਨਾਮ ਦੇ ਆਸਰੇ ਜੀਵਨ ਬਤੀਤ ਕਰੇ ॥੮॥੧॥

**ਆਸਾ ਮਹਲਾ ੧ ॥ (ਪੰਨਾ ੪੧੨)**

**ਸਾਚ ਧਣੀ ਜਗੁ ਆਇ ਬਿਨਾਸਾ ॥**

**ਛੂਟਸਿ ਪ੍ਰਾਣੀ ਗੁਰਮੁਖਿ ਦਾਸਾ ॥੧॥ਰਹਾਉ॥**

ਨਾਮ ਤੋਂ ਬਿਨਾਂ ਮਨਮੁਖ ਜੀਵਨ ਵਿਚ ਭਟਕਦੇ ਰਹਿੰਦੇ ਹਨ ਤੇ ਗਿਆਨ ਦੇ ਰਸਤੇ ਤੋਂ ਵਾਂਜੇ ਰਹਿੰਦੇ ਹਨ। ਸਾਰਾ ਸੰਸਾਰ ਮਾਲਕ ਸ਼ਾਹੂਕਾਰ ਤੋਂ ਆ ਕੇ ਬੇਮੁਖ ਹੋ ਜਾਂਦਾ ਹੈ ਜਿਸ ਕਰਕੇ ਨਾਸ ਹੋ ਜਾਂਦਾ ਹੈ। ਜਦੋਂ ਗੁਰਮੁਖ ਹੋ ਕੇ ਦਾਸਾਂ ਦੀ ਤਰ੍ਹਾਂ ਗੁਰਾਂ ਦਾ ਉਪਦੇਸ਼ ਧਾਰਨ ਕਰਦਾ ਹੈ ਤਾਂ ਮਾਇਆ ਦੇ ਬੰਧਨਾਂ ਤੋਂ ਛੁਟ ਜਾਂਦਾ ਹੈ। ਟੱਬਰ ਦੇ ਮੋਹ ਵਿਚ ਸੰਸਾਰ ਨਾਮ ਨੂੰ ਭੁਲ ਜਾਂਦਾ ਹੈ। ਜੇ ਗੁਰਾਂ ਦੀ ਕਿਰਪਾ ਹੋਵੇ ਤਾਂ ਸਚ ਨਾਮ ਨੂੰ ਜਪ ਕੇ ਸਾਰੇ ਦੁਖ ਦੂਰ ਹੋ ਸਕਦੇ ਹਨ। ਐਸਾ ਗੁਰਮੁਖ ਧੰਨਤਾ ਯੋਗ ਹੈ ਜੋ ਪ੍ਰਭੂ ਦੀ ਪ੍ਰੀਤੀ ਵਿਚ ਸਚੇ ਪ੍ਰਭੂ ਨਾਲ ਮਿਲ ਜਾਂਦਾ ਹੈ ॥੮॥੨॥

**ਆਸਾ ਮਹਲਾ ੧ ॥ (ਪੰਨਾ ੪੧੨)**

**ਐਸਾ ਸਾਚਾ ਤੂੰ ਏਕੋ ਜਾਣੁ ॥**

**ਜੰਮਣੁ ਮਰਣਾ ਹੁਕਮੁ ਪਛਾਣੁ ॥੧॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਦੇ ਜਸ ਬਿਨਾਂ ਹੋਰ ਪੜ੍ਹਨਾ ਵਿਅਰਥ ਹੈ ਕਿਉਂਕਿ ਪ੍ਰਮੇਸ਼ਰ ਤਾਂ ਬੇਅੰਤ ਤੇ ਲੇਖੇ ਤੋਂ ਪਰੇ ਹੈ । ਇਕੁਰ ਦਾ ਸਚਾ ਇਕ ਪ੍ਰਮੇਸ਼ਰ ਨੂੰ ਹੀ ਜਾਣ ਤੇ ਇਹ ਵੀ ਸਮਝ ਲੈ ਕਿ ਜੰਮਣਾ ਮਰਨਾ ਪ੍ਰਭੂ ਦੇ ਹੁਕਮ ਵਿਚ ਹੈ । ਮਾਇਆ ਦੇ ਬੰਧਨ ਤਾਂ ਨਾਮ ਨਾਲ ਹੀ ਕਟਿਆ ਜਾਂਦਾ ਹੈ । ਮਨ ਵਿਚ ਨਾਮ ਵਸਾਣ ਨਾਲ ਮਨੁੱਖ ਜੀਵਨ ਮੁਕਤ ਹੋ ਸਕਦਾ ਹੈ । ਪਰ ਗੁਰਾਂ ਦਾ ਉਪਦੇਸ਼ ਬਿਨਾਂ ਸਭ ਜਗਤ ਹੰਕਾਰ ਵਿਚ ਫਿਰਦਾ ਹੈ । ਸਾਰਾ ਜਗਤ ਤਾਂ ਦੁਖਾਂ ਵਿਚ ਗ੍ਰਸਤ ਹੈ ਪ੍ਰੰਤੂ ਗੁਰੂ ਦੀ ਮਤ ਧਾਰਨ ਕਰਕੇ ਅਟਲ ਪਦਵੀ ਮਿਲਦੀ ਹੈ ਤੇ ਪ੍ਰੇਮ ਕਰਕੇ ਪ੍ਰਮੇਸ਼ਰ ਨਾਲ ਮੇਲ ਹੁੰਦਾ ਹੈ ॥੮॥੩॥

**ਆਸਾ ਮਹਲਾ ੧ ॥ (ਪੰਨਾ ੪੧੩)**

**ਕਉਣੁ ਮਰੈ ਕਉਣੁ ਰੋਵੈ ਓਹੀ ॥**

**ਕਰਣ ਕਾਰਣ ਸਭਸੈ ਸਿਰਿ ਤੋਹੀ ॥੧॥ਰਹਾਉ॥**

ਇਕ ਆਦਮੀ ਦੇ ਮਰਨ ਨਾਲ ਘਰ ਦੇ ਪੰਜ (ਮਾਂ, ਪਿਉ, ਭਰਾ, ਇਸਤ੍ਰੀ, ਪੁੱਤਰ) ਰੋਂਦੇ ਹਨ ਤੇ ਬਿਨਾਂ ਸਚਾਈ ਸਮਝਣ ਦੇ ਆਪਣੀ ਇਜ਼ਤ ਗਵਾਂਦੇ ਹਨ । ਅਸਲ ਵਿਚ ਸੋਚੋ ਕਿ ਕਉਣ ਮਰਦਾ ਹੈ ਤੇ ਕੌਣ ਹੋਕੇ ਭਰ ਕੇ ਰੋਂਦਾ ਹੈ? ਕਿਉਂਕਿ ਮੈਂ ਤਾਂ ਇਹੋ ਆਖਦਾ ਹਾਂ ਕਿ ਓਹ ਪ੍ਰਮੇਸ਼ਰ ਕਰਨ ਕਾਰਨ ਸਾਰਿਆਂ ਦੇ ਸਿਰ ਉਤੇ ਹੈ । ਜਿਸ ਦੇ ਸਿਰ ਬੀਤਦੀ ਹੈ ਉਹ ਜਾਣਦਾ ਹੈ ਪ੍ਰੰਤੂ ਜੋ ਕਰਤੇ ਨੂੰ ਮਨਜ਼ੂਰ ਹੈ ਓਹੀ ਹੁੰਦਾ ਹੈ । ਜਿਹੜੇ ਖੋਟੀ ਮਤ ਵਾਲੇ ਮਰਦੇ ਹਨ ਉਹਨਾਂ ਵਾਸਤੇ ਕੀ ਰੋਂਦੇ ਹੋ? ਦੁਖ ਸੁਖ ਛੱਡ ਕੇ ਪ੍ਰਮੇਸ਼ਰ ਨਾਲ ਪ੍ਰੀਤ ਲਗਾਉ । ਉਹ ਆਪ ਹੀ ਪੈਦਾ ਕਰਕੇ ਮਾਰ ਦਿੰਦਾ ਹੈ । ਗੁਰ ਉਪਦੇਸ਼ ਉਤੇ ਚਲਣ ਵਾਲੇ ਜਾਣਦੇ ਹਨ ਕਿ ਗੁਰਾਂ ਦੀ ਕਿਰਪਾ ਰਾਹੀਂ ਹਰੀ ਰਸ (ਨਾਮ ਰਸ) ਨੂੰ ਪੀਵੀਏ ਤਾਂ ਇਹ ਜੰਮਣ ਮਰਨਾ, ਜੋ ਸੂਤਕ ਵਿਚ ਹੁੰਦਾ ਹੈ, ਸਭ ਸਮਝ ਆ ਜਾਵੇਗਾ ॥੮॥੪॥

**ਰਾਗੁ ਆਸਾ ਮਹਲਾ ੧ ॥ (ਪੰਨਾ ੪੧੪)**

**ਐਸਾ ਸਾਹੁ ਸਰਾਫੀ ਕਰੈ ॥**

**ਸਾਚੀ ਨਦਰਿ ਏਕ ਲਿਵ ਤਰੈ ॥੧॥ਰਹਾਉ॥**

ਜੇ ਪੂਰਾ ਗੁਰੂ ਕਿਰਪਾ ਕਰੇ ਤਾਂ ਗੁਰੂ ਦੀ ਇਕ ਨਜ਼ਰ ਹੀ ਤਾਰ ਲੈਂਦੀ ਹੈ ਤੇ ਮਨ ਗੁਰ ਉਪਦੇਸ਼ ਨਾਲ ਧੀਰਜ ਵਾਲਾ ਹੋ ਜਾਂਦਾ ਹੈ । ਐਸਾ ਗੁਰੂ ਫਿਰ ਸਿਖਾਂ ਨੂੰ ਪਰਖਦਾ ਹੈ ਤੇ ਉਸਦੀ ਸਚੀ ਨਜ਼ਰ ਰਾਹੀਂ ਉਹ ਸਭ ਨੂੰ ਪ੍ਰਮੇਸ਼ਰ ਰੂਪ ਹੀ ਜਾਣਦਾ ਹੈ ਤੇ ਇਕ ਨਾਲ ਪ੍ਰੀਤੀ ਹੋਣ ਕਰਕੇ ਉਸਦੇ ਸੰਗੀ ਸਾਥੀ ਵੀ ਤਰ ਜਾਂਦੇ ਹਨ । ਉਹ ਨਾਮ ਦੀ ਪੂੰਜੀ ਪਾ ਕੇ ਗੁਰਾਂ ਦੀ ਕਿਰਪਾ ਦੁਆਰਾ ਪ੍ਰਭੂ ਨੂੰ ਪਾਂਦਾ ਹੈ ਤੇ ਪੰਜੇ ਵਿਕਾਰ, ਨੌ ਗੋਲਕਾਂ ਤੇ ਚਾਰ ਰਾਗ (ਹਰਖ ਸੋਗ) ਨਾਸ ਕਰ ਦਿੰਦਾ ਹੈ । ਉਤਮ ਸਤ ਸੰਗਤ ਕਰਕੇ ਉਤਮ ਹੋ ਜਾਂਦਾ ਹੈ । ਪ੍ਰਮੇਸ਼ਰ ਨੂੰ ਗਿਆਨ ਦੀ ਨਜ਼ਰ ਨਾਲ ਵੇਖ ਕੇ ਨਿਹਾਲ ਹੋ ਜਾਂਦਾ ਹੈ ॥੮॥੫॥

**ਆਸਾ ਮਹਲਾ ੧ ॥ (ਪੰਨਾ ੪੧੪)**

**ਐਸੇ ਪ੍ਰੇਮ ਭਗਤਿ ਵੀਚਾਰੀ ॥**

**ਗੁਰਮੁਖਿ ਸਾਚਾ ਨਾਮ ਮੁਰਾਰੀ ॥੧॥ਰਹਾਉ॥**

ਗੁਰਮੁਖ ਗਿਆਨ ਧਿਆਨ ਕਰਕੇ ਪ੍ਰਭੂ ਨੂੰ ਪ੍ਰਗਟ ਹੀ ਦੇਖਦੇ ਹਨ । ਐਸੇ ਪ੍ਰੇਮਾ-ਭਗਤੀ ਕਰਨ ਵਾਲੇ ਵਿਚਾਰਵਾਨ ਵਿਰਲੇ ਹੀ ਹਨ । ਉਹ ਗੁਰ ਉਪਦੇਸ਼ ਰਾਹੀਂ ਹੰਕਾਰ ਨੂੰ ਨਾਸ ਕਰਨ ਵਾਲੇ ਪ੍ਰਮੇਸ਼ਰ ਦਾ ਸਚਾ ਨਾਮ ਜਪਦੇ ਹਨ । ਗੁਰਾਂ ਦੇ ਹੁਕਮ ਨਾਲ ਇਕ ਪ੍ਰਭੂ ਨੂੰ ਪਛਾਣ ਲਿਆ ਹੈ । ਉਹ ਗੁਰਾਂ ਦੀ ਚਰਨੀ ਲਗ ਕੇ ਵਡੇ ਭਾਗਾਂ ਵਾਲੇ ਹਨ ਤੇ ਗੁਰਾਂ ਨੇ ਉਨਾਂ ਦੀ ਰਖਿਆ ਕੀਤੀ ਹੈ ॥੮॥੬॥

**ਆਸਾ ਮਹਲਾ ੧ ॥ (ਪੰਨਾ ੪੧੪)**

**ਕਹਾ ਚਲਹੁ ਮਨ ਰਹਹੁ ਘਰੇ ॥**

**ਗੁਰਮੁਖਿ ਰਾਮ ਨਾਮ ਤ੍ਰਿਪਤਾਸੇ ਖੋਜਤ ਪਾਵਹੁ ਸਹੰਜਿ ਹਰੇ ॥੧॥ਰਹਾਉ॥**

ਹੇ ਜੋਗੀ ! ਨਾਮ ਬਿਨਾਂ ਤਾਂ ਮਨ ਝੂਠਾ ਹੀ ਹੈ ਤੇ ਵਿਕਾਰਾਂ ਵਿਚ ਲਗਾ ਹੋਇਆ ਹੈ । ਹੇ ਮਨ ! ਕਿਥੇ ਦੌੜਦਾ ਫਿਰਦਾ ਹੈਂ, ਆਪਣੇ ਹਿਰਦੇ ਘਰ ਵਿਚ ਹੀ ਟਿਕਿਆ ਰਹੋ । ਗੁਰਮੁਖ ਤਾਂ ਰਾਮ ਨਾਮ ਜਪ ਕੇ ਤ੍ਰਿਪਤ (ਰਜ ਗਏ) ਹੋ ਗਏ ਹਨ, ਇਸ ਲਈ ਤੂੰ ਵੀ ਉਨ੍ਹਾਂ ਨਾਲ ਮਿਲਕੇ ਸ਼ਾਂਤੀ ਰੂਪ ਪ੍ਰਮੇਸ਼ਰ ਨੂੰ ਪਾ ਲਵੇਂਗਾ । ਤੇਰੇ ਵਿਕਾਰਾਂ ਕਾਮ ਆਦਿਕ ਕਰਕੇ ਨਾਮ ਬਿਨਾਂ ਕਿਵੇਂ ਧੀਰਜ ਪਾਵੇਂਗਾ । ਸਿਰਫ਼ ਗੁਰਾਂ ਦੀ ਸੇਵਾ ਰਾਹੀਂ ਤੂੰ ਆਪਣੇ ਅਸਲੇ ਨੂੰ ਪਛਾਣ ਕੇ ਨਾਮ ਅੰਮ੍ਰਿਤ ਪਾ ਕੇ ਸੁਖੀ ਹੋਵੇਂਗੇ । ਮਨਮੁਖ ਤਾਂ ਪ੍ਰਮੇਸ਼ਰ ਦੇ ਨਾਮ ਬਿਨਾਂ ਮੈਲਾ ਹੀ ਹੈ । ਗੁਰਮੁਖਾਂ ਦਾ ਮਨ ਰਾਮ ਨਾਮ ਵਿਚ ਰਤਿਆ ਹੋਇਆ ਹੈ ਤੇ ਗੁਰਾਂ ਦੇ ਬਚਨਾਂ ਰਾਹੀਂ ਇਕ ਪ੍ਰਭੂ ਨੂੰ ਜਾਣਦਾ ਹੈ ॥੧੦॥੭॥

**ਆਸਾ ਮਹਲਾ ੧ ॥ (ਪੰਨਾ ੪੧੫)**

**ਬਿਨੁ ਗੁਰ ਸਬਦੈ ਮਨੁ ਨਹੀ ਠਉਰਾ ॥**

**ਸਿਮਰਹੁ ਰਾਮ ਨਾਮੁ ਅਤਿ ਨਿਰਮਲੁ ਅਵਰ ਤਿਆਗਹੁ ਹਉਮੈ ਕਉਰਾ ॥੧॥ਰਹਾਉ॥**

ਮਨਮੁਖ ਦਾ ਮਨ ਹਾਥੀ ਵਾਂਗੂ ਮਸਤ ਰਹਿੰਦਾ ਹੈ ਜਦ ਕਿ ਗੁਰਮੁਖ ਆਪੇ ਹੀ ਖੋਜ ਕੇ ਪ੍ਰਮੇਸ਼ਰ ਨੂੰ ਲਭ ਲੈਂਦਾ ਹੈ । ਗੁਰ ਉਪਦੇਸ਼ ਬਿਨਾਂ ਇਹ ਮਨ ਇਕ ਥਾਂ ਟਿਕਦਾ ਨਹੀਂ । ਇਸ ਲਈ ਨਿਰਮਲ ਰਾਮ ਨਾਮ ਨੂੰ ਯਾਦ ਕਰੋ ਤੇ ਹਉਮੈਂ ਮਮਤਾ ਵਾਲੇ ਕੌੜੇ ਬੋਲ ਬੋਲਣੇ ਛਡ ਦਿਉ । ਇਹ ਮਨ ਪੰਜਾਂ ਤੱਤਾਂ ਤੋਂ ਪੈਦਾ ਹੋਇਆ ਹੈ, ਪਰ ਗੁਰਮੁਖਾਂ ਦਾ ਮਨ ਨਾਮ ਜਪ ਕੇ ਸੋਹਣਾ ਹੋ ਗਿਆ ਹੈ । ਹਉਮੈ ਤਿਆਗ ਕੇ ਮਨ ਵੈਰਾਗੀ ਹੋਇਆ ਹੈ ਤੇ ਟਿਕਾਉ ਵਿਚ ਆ ਗਿਆ ਹੈ । ਭਗਤੀ ਵਿਚ ਪ੍ਰੇਮ ਤੇ ਗੁਰਾਂ ਦੇ ਚਰਨ ਵਿਚ ਨਿਵਾਸ ਕਰਕੇ ਅਸੀਂ ਗੁਰਮੁਖਾਂ ਦੇ ਦਾਸਾਂ ਦੇ ਦਾਸ ਬਣ ਸਕਦੇ ਹਾ ॥੯॥੮॥

**ਆਸਾ ਮਹਲਾ ੧ ॥ (ਪੰਨਾ ੪੧੬)**

**ਰਾਮ ਨਾਮ ਬਿਨੁ ਕਵਨੁ ਹਮਾਰਾ ॥**

**ਸੁਖ ਦੂਖ ਸਮਕਰਿ ਨਾਮੁ ਨ ਛੋਡਉ ਆਪੇ ਬਖਸਿ ਮਿਲਾਵਣਹਾਰਾ ॥੧॥ਰਹਾਉ॥**

ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਬਾਕੀ ਸਾਰਾ ਧਨ ਸਹਾਈ ਨਹੀਂ ਹੁੰਦਾ । ਪ੍ਰਲੋਕ ਵਿਚ ਰਾਮ ਨਾਮ ਦਾ ਧਨ ਹੀ ਸਹਾਇਤਾ ਕਰਦਾ ਹੈ । ਉਸ ਤੋਂ ਬਿਨਾਂ ਸਾਡਾ ਕੌਣ ਰਾਖਾ ਹੈ? ਇਸ ਲਈ ਸੁਖ ਦੁਖ ਦੋਹਾਂ ਅਵਸਥਾ ਨੂੰ ਬਰਾਬਰ

ਜਾਣ ਕੇ ਰਾਮ ਨਾਮ ਨੂੰ ਨਹੀਂ ਛੱਡਣਾ ਚਾਹੀਦਾ। ਉਹ ਪ੍ਰਮੇਸ਼ਰ ਬਖਸ਼ਸ਼ ਕਰਕੇ ਆਪ ਹੀ ਮਿਲਾ ਲੈਂਦਾ ਹੈ। ਸਾਰਾ ਸੰਸਾਰ ਨਾਮ ਨੂੰ ਵਿਸਾਰ ਕੇ ਦ੍ਵੈਤ-ਭਾਵਨਾ ਵਿਚ ਲਗਾ ਹੈ। ਪ੍ਰਮੇਸ਼ਰ ਦਾ ਸਿਮਰਨ ਹੀ ਪਾਪਾਂ ਨੂੰ ਨਾਸ ਕਰਦਾ ਹੈ। ਨਾਮ ਬਿਨਾਂ ਇਹ ਜਨਮ ਕਿਸ ਕੰਮ? ਗੁਰਮੁਖ ਦੁਨੀਆਂ ਦੇ ਬੰਧਨਾਂ ਤੋਂ ਨਾਮ ਜਪ ਕੇ ਛੁਟ ਜਾਂਦੇ ਹਨ ਤੇ ਮੁਕਤ ਹੋ ਜਾਂਦੇ ਹਨ ॥੮॥੯॥

**ਆਸਾ ਮਹਲਾ ੧ ਇਕਤੁਕੀ ॥ (ਪੰਨਾ ੪੧੬)**

**ਰਾਮ ਜਪਹੁ ਮੇਰੀ ਸਖੀ ਸਖੈਨੀ ॥**

**ਸਤਿਗੁਰੁ ਸੇਵਿ ਦੇਖਹੁ ਪ੍ਰਭੁ ਨੈਨੀ ॥੧॥ਰਹਾਉ॥**

ਸਚੇ ਪ੍ਰਮੇਸ਼ਰ ਨੂੰ ਪਛਾਣ ਕੇ ਸਾਰੇ ਦੁਖ ਦੂਰ ਹੋ ਜਾਂਦੇ ਹਨ। ਹੇ ਮੇਰੀ ਪਿਆਰੀ ਸਖੀ! (ਹੇ ਮਿਤ੍ਰ)! ਰਾਮ ਨਾਮ ਜਪੋ। ਫਿਰ ਸਤਗੁਰਾਂ ਦੀ ਸੇਵਾ ਕਰਕੇ ਨੇਤ੍ਰਾਂ ਨਾਲ ਮਾਲਕ ਦਾ ਦਰਸ਼ਨ ਕਰੋ। ਸਾਰੇ ਬੰਧਨ ਸੰਸਾਰ ਦੇ ਪ੍ਰਭੂ ਤੋਂ ਦੂਰ ਲੈ ਜਾਂਦੇ ਹਨ ਤੇ ਮਾਇਆ ਮੋਹ ਕਰਕੇ ਤ੍ਰਿਪਤੀ ਨਹੀਂ ਹੁੰਦੀ। ਪ੍ਰਭੂ ਦੀ ਭਗਤੀ ਬਿਨਾਂ ਹੰਕਾਰ ਵਿਚ ਝਗੜੇ ਕਰਨੇ ਵੀ ਬੰਧਨ ਹੈ। ਜੇ ਰਾਮ ਨਾਮ ਦਾ ਜਾਪ ਗੁਰੂ ਦੀ ਸ਼ਰਨ ਵਿਚ ਕਰੀਏ ਤਾਂ ਬੰਧਨ ਕਟੇ ਜਾਂਦੇ ਹਨ ॥੮॥੧੦॥

**ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੩ ॥**

**੧ੴ ਸਤਿਗੁਰ ਪ੍ਰਸਾਦਿ ॥ (ਪੰਨਾ ੪੧੭)**

**ਆਦੇਸੁ ਬਾਬਾ ਆਦੇਸੁ ॥**

**ਆਦਿ ਪੁਰਖੁ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ ॥੧॥ਰਹਾਉ॥**

ਜਦੋਂ ਬਾਬਰ ਨੇ ਹਿੰਦੁਸਤਾਨ ਤੇ ਹਮਲਾ ਕੀਤਾ ਤਾਂ ਸਭ ਇਸਤ੍ਰੀਆਂ ਜੋ ਰੰਗ ਰਲੀਆਂ ਮਾਣਦੀਆਂ ਸਨ, ਹੁਣ ਮਹਲਾਂ ਵਿਚ ਬੈਠਣਾ ਹੀ ਨਹੀਂ ਨਸੀਬ ਹੁੰਦਾ। ਹੇ ਅਕਾਲ ਪੁਰਖ! ਤੈਨੂੰ ਨਮਸਕਾਰ ਕਰਦੇ ਹਾਂ। ਹੇ ਆਦਿ ਪੁਰਖ! ਤੇਰਾ ਕਿਸੇ ਨੇ ਅੰਤ ਨਹੀਂ ਪਾਇਆ, ਤੂੰ ਅਨੇਕ ਤਰ੍ਹਾਂ ਦੇ ਭੇਖ ਕਰਕੇ ਸਭ ਨੂੰ ਵੇਖਦਾ ਹੈਂ। ਹੁਣ ਇਨ੍ਹਾਂ ਦੇ ਗਲਾਂ ਵਿਚ ਲੋਹੇ ਦੀਆਂ ਜ਼ੰਜੀਰਾਂ ਪਈਆਂ ਹੋਈਆਂ ਹਨ ਕਿਉਂਕਿ ਧਨ ਤੇ ਜੁਆਨੀ ਹੁਣ ਦੁਸ਼ਮਣ ਹੋ ਗਏ ਹਨ। ਜੋ ਪ੍ਰਭੂ ਨੂੰ ਭਾਂਵਦਾ ਹੈ ਉਹ ਹੀ ਹੁੰਦਾ ਹੈ। ਸੋ ਕਈ ਆਪਣੇ ਦੁਖ ਰੋਂਦੇ ਹਨ ਤੇ ਕਈ ਸੁਖੀ ਘਰ ਵਿਚ ਬੈਠੇ ਹਨ ॥੯॥੧੧॥

**ਆਸਾ ਮਹਲਾ ੧ ॥ (ਪੰਨਾ ੪੧੭)**

**ਇਹੁ ਜਗੁ ਤੇਰਾ ਤੂੰ ਗੋਸਾਈ ॥**

**ਏਕ ਘੜੀਮਹਿ ਥਾਪਿ ਉਥਾਪੇ ਜਰੁ ਵੰਡਿ ਦੇਵੈ ਭਾਂਈ ॥੧॥ਰਹਾਉ॥**

ਬਾਬਰ ਤੋਂ ਪਹਿਲੇ ਜੋ ਚੈਹਲ ਪੈਹਲ ਸੀ (ਐਮਨਾਬਾਦ ਵਿਚ) ਉਹ ਹੁਣ ਨਜ਼ਰ ਨਹੀਂ ਆਂਵਦੀ। ਹੇ ਪ੍ਰਭੂ ਇਹ ਜਗਤ ਤੇਰਾ ਹੀ ਦਾਸ ਹੈ ਤੇ ਤੇਰੇ ਹੁਕਮ ਵਿਚ ਚਲਦਾ ਹੈ ਤੇ ਤੂੰ ਮਾਲਕ ਹੈਂ। ਤੂੰ ਇਕ ਘੜੀ ਵਿਚ ਇਹ ਜਗਤ ਬਣਾ ਦਿੰਦਾ ਹੈ ਤੇ ਫਿਰ ਉਸੇ ਵੇਲੇ ਨਾਸ ਕਰ ਦਿੰਦਾ ਹੈ ਤੇ ਸਾਰਾ ਧਨ ਵੀ ਵੰਡ ਦਿੰਦਾ ਹੈ। ਪਾਪਾਂ ਬਾਝੋਂ ਮਾਇਆ ਇਕਠੀ ਨਹੀਂ ਹੁੰਦੀ ਤੇ ਫਿਰ ਮਰਨ ਲਗਿਆਂ ਵੀ ਨਾਲ ਨਹੀਂ ਜਾਂਦੀ। ਲੜਾਈ ਮੁਗ਼ਲਾਂ ਤੇ ਪਠਾਣਾਂ ਦੀ

ਬੜੀ ਭਿਆਨਕ ਹੋਈ। ਪਰ ਇਹ ਸਭ ਤਾਂ ਪ੍ਰਭੂ ਦੇ ਹੁਕਮ ਵਿਚ ਹੋ ਰਿਹਾ ਹੈ ਤੇ ਜੋ ਕੁਝ ਕਿਸੇ ਦੇ ਕਰਮਾਂ ਵਿਚ ਲਿਖਿਆ ਹੈ ਉਹ ਭੁਗਤਣਾ ਪੈਂਦਾ ਹੈ ॥੯॥੧੨॥

**ੴ ਸਤਿਗੁਰ ਪ੍ਰਸਾਦਿ ॥**

**ਆਸਾ ਕਾਫੀ ਮਹਲਾ ੧ ਘਰੁ ੮ ਅਸਟਪਦੀਆ ॥ (ਪੰਨਾ ੪੧੮)**

**ਜਾਗਹੁ ਜਾਗਹੁ ਸੂਤਿਹੋ ਚਲਿਆ ਵਣਜਾਰਾ ॥੧॥ਰਹਾਉ॥**

ਇਹ ਸੰਸਾਰ ਇਕ ਜੂਹ ਹੈ ਤੇ ਇਨਸਾਨ ਵਾਸੀ ਹੈ ਤੇ ਜੀਵਨ ਵਿਚ ਝੂਠੇ ਹੀ ਕੰਮ ਕਰਦਾ ਹੈ। ਹੇ ਮੋਹ ਨੀਂਦ ਵਿਚ ਸੁਤਿਓ ਮਨੁਖੋ ! ਇਸ ਮੋਹ ਨੀਂਦ ਤੋਂ ਜਾਗੋ। ਗਿਆਨ ਨੇਤ੍ਰ ਖੋਲੋ ਕਿਉਂਕਿ ਇਹ (ਆਦਮੀ) ਵਣਜਾਰਾ ਤਾਂ ਮਰਨ ਦੇ ਨੇੜੇ ਆਇਆ ਹੈ। (ਤੁਰਿਆ ਜਾਂਦਾ ਹੈ)॥ ਤੁਸੀਂ ਕਿਸੇ ਹੋਰ ਨੂੰ ਰੋਂਦੇ ਹੋ ਤੁਹਾਨੂੰ ਕੌਣ ਰੋਵੇਗਾ ? ਜਿਸ ਮਾਲਕ ਵਲੋਂ ਇਹ ਇਨਸਾਨ ਸੁਤਿਆ ਹੋਇਆ ਹਾਂ, ਓਹ ਪ੍ਰਭੂ ਦੇ ਜਗਾਣ ਤੇ ਹੀ ਜਾਗ ਸਕਦਾ ਹੈ। ਸੋ ਔਗੁਣ ਛਡ ਕੇ ਗੁਣ ਧਾਰਨ ਕਰੋ। ਜੋ ਮਾਲਕ ਨੂੰ ਮੰਨਜ਼ੂਰ ਹੈ, ਉਹੀ ਹੁੰਦਾ ਹੈ, ਜੇ ਗੁਰੂ ਮਿਲ ਜਾਣ ਤਾਂ ਕਰਮਾਂ ਅਨੁਸਾਰ ਤੋਟਾ ਲਾਹਾ ਹੁੰਦਾ ਰਹਿੰਦਾ ਹੈ ॥੧੦॥੧੩॥

**ਆਸਾ ਮਹਲਾ ੫ ॥ (ਪੰਨਾ ੪੧੮)**

**ਦਰੁ ਬੀਭਾ ਮੈ ਨੀਮਿਕੋ ਕੈ ਕਰੀ ਸਲਾਮੁ ॥**

**ਹਿਕੋ ਮੈਡਾ ਤੂ ਧਣੀ ਸਾਚਾ ਮੁਖਿ ਨਾਮੁ ॥੧॥ਰਹਾਉ॥**

ਹੇ ਸਾਹਿਬ ! ਸਾਰੇ ਪਾਸੇ ਦੇਖਿਆ ਤਾਂ ਕੋਈ ਵੀ ਤੇਰੇ ਬਿਨਾਂ ਆਪਣਾ ਨਜ਼ਰ ਨਹੀਂ ਆਇਆ। ਮੈਨੂੰ ਦੂਸਰਾ ਦਰਵਾਜ਼ਾ (ਬੂਹਾ) ਕੋਈ ਨਹੀਂ ਦਿਸਦਾ, ਸੋ ਮੈਂ ਕਿਸ ਨੂੰ ਸਲਾਮ ਕਰਾਂ ? ਤੇਰਾ ਸਚਾ ਨਾਮ ਹੀ ਮੂੰਹੋਂ ਉਚਾਰਦਾ ਹਾਂ ਕਿਉਂਕਿ ਤੂੰ ਇਕ ਹੀ ਮੇਰਾ ਮਾਲਕ ਹੈਂ। ਸਿਧ ਤਾਂ ਸਿਧੀਆ ਮੰਗਦੇ ਹਨ ਪਰ ਮੈਨੂੰ ਸਿਰਫ਼ ਤੇਰਾ ਨਾਮ ਹੀ ਨਾ ਭੁਲੇ। ਗੁਰ ਉਪਦੇਸ਼ ਤੋਂ ਸਿਰਫ਼ ਪ੍ਰਭੂ ਦੀ ਪਹਿਚਾਣ ਹੁੰਦੀ ਹੈ, ਬਾਕੀ ਪੰਡਿਤ ਤਪਵਸੀ, ਜਤੀ ਆਦਿ ਗੁਰੂ ਦੇ ਸ਼ਬਦ ਬਿਨਾਂ ਜੰਮਦੇ ਮਰਦੇ ਹਨ। ਜਿਨ੍ਹਾਂ ਨੂੰ ਨਾਮ ਨਹੀਂ ਵਿਸਰਦਾ ਉਹ ਸਚੇ ਪ੍ਰਭੂ ਨੂੰ ਮਿਲ ਜਾਂਦੇ ਹਲ ॥੮॥੧੪॥

**ਆਸਾ ਮਹਲਾ ੧ ॥ (ਪੰਨਾ ੪੧੯)**

**ਤੂ ਦਾਤੌ ਹਮ ਜਾਚਿਕਾ ਹਰਿ ਦਰਸਨੁ ਦੀਜੈ ॥**

**ਗੁਰਮੁਖਿ ਨਾਮੁ ਧਿਆਈਐ ਮਨ ਮੰਦਰੁ ਭੀਜੈ ॥੧॥ਰਹਾਉ॥**

ਹੇ ਠਾਕੁਰ ! ਤੇਰੀ ਸਰਣ ਵਿਚ ਹੀ ਮੁਕਤੀ ਮਿਲਦੀ ਹੈ। ਤੂੰ ਦਾਤਾ ਹੈ, ਅਸੀਂ ਮੰਗਤੇ ਹਾਂ ਸੋ ਸਾਨੂੰ ਆਪਣਾ ਦਰਸਨ ਦੇਹ। ਅਸੀਂ ਗੁਰਾਂ ਦੁਆਰੇ ਤੇਰੇ ਨਾਮ ਨੂੰ ਧਿਆਂਵਦੇ ਹਾਂ ਤੇ ਬੇਨਤੀ ਹੈ ਕਿ ਤੇਰੇ ਨਾਮ ਵਿਚ ਮੇਰਾ ਮਨ ਭਿਜ ਜਾਵੇ। ਗੁਰਾਂ ਦੇ ਸ਼ਬਦ ਰਾਹੀਂ ਕੂੜਾ ਲਾਲਚ ਛਡੀਏ ਤਾਂ ਪ੍ਰਮੇਸ਼ਰ ਨੂੰ ਜਾਣੀਏ ! ਮਨਮੁਖ ਤਾਂ ਝੂਠ ਵਿਚ ਮਸਤ ਰਹਿੰਦਾ ਹੈ। ਪੂਰੇ ਗੁਰਾਂ ਨੇ ਨਾਮ ਦਾ ਖ਼ਜ਼ਾਨਾ ਬਖ਼ਸ਼ਿਆ ਹੈ ਜੋ ਅਨੰਦ-ਮਈ ਹੈ ॥੮॥੧੫॥

**ਆਸਾ ਮਹਲਾ ੧ ॥ (ਪੰਨਾ ੪੧੯)**

**ਕਿਆ ਭਵੀਐ ਕਿਆ ਢੂਢੀਐ ਗੁਰ ਸਬਦਿ ਦਿਖਾਇਆ ॥**

**ਮਮਤਾ ਮੋਹੁ ਵਿਸਰਜਿਆ ਅਪਨੈ ਘਰਿ ਆਇਆ ॥੧॥ਰਹਾਉ॥**

ਸੰਸਾਰੀ ਆਦਮੀ ਧੰਧਿਆਂ ਵਿਚ ਹੀ ਲਗੇ ਰਹਿੰਦੇ ਹਨ। ਗੁਰ ਸ਼ਬਦ ਅਸਲੀ ਗਿਆਨ ਦਿੰਦਾ ਹੈ। ਇਸ ਲਈ ਤੀਰਥਾਂ ਉਤੇ ਭੌਣਾ ਕੁਝ ਲਾਭਦਾਇਕ ਨਹੀਂ। ਜਦੋਂ ਅਸੀਂ ਹੰਕਾਰ ਤੇ ਮਮਤਾ ਮੋਹ ਛਡਦੇ ਹਾਂ ਤਾਂ ਆਪਣੇ

ਅੰਦਰ ਟਿਕਾਓ ਵਿਚ ਆਂਵਦੇ ਹਾਂ । ਮੋਇਆਂ ਨੂੰ ਕੀ ਰੋਂਦੇ ਹੋ, ਅਸਲ ਵਿਚ ਤਾਂ ਸਚੇ ਨੂੰ ਸਲਾਹੁਣ ਵਿਚ ਤੇ ਉਸਦੇ ਹੁਕਮ ਨੂੰ ਸਮਝਣ ਵਾਸਤੇ ਰੋਵੋ, ਤਾਂ ਠੀਕ ਹੈ । ਜੋ ਮਥੇ ਤੇ ਲਿਖਿਆ ਹੈ ਉਹ ਹੀ ਮਿਲਦਾ ਹੈ । ਜੇ ਮਾਲਕ ਨੂੰ ਹਿਰਦੇ ਵਿਚ ਵਸਾਉ ਤਾਂ ਹੀ ਸਚ ਦੀ ਪ੍ਰਾਪਤੀ ਹੋ ਸਕਦੀ ਹੈ, ਕਿਉਂਕਿ ਉਸ ਤੋਂ ਬਿਨਾਂ ਹੋਰ ਕੋਈ ਨਹੀਂ ॥੯॥੧੬॥

**ਆਸਾ ਮਹਲਾ ੧ ॥ (ਪੰਨਾ ੪੨੦)**

**ਜਹ ਦੇਖਾ ਤਹ ਸੋਇ ਅਵਰੁ ਨ ਜਾਣੀਐ ॥**

**ਗੁਰ ਕੀ ਕਾਰ ਕਮਾਇ ਮਹਲੁ ਪਛਾਣੀਐ ॥੧॥ਰਹਾਉ॥**

ਜੰਗਲਾਂ ਵਿਚ ਭੌਣ ਦੀ ਬਜਾਏ ਪ੍ਰਭੂ ਨੂੰ ਹਿਰਦੇ ਵਿਚ ਹੀ ਦੇਖੋ । ਹੁਣ ਮੈਂ ਜਿਧਰ ਵੀ ਵੇਖਾਂ ਉਧਰ ਹੀ ਪ੍ਰਭੂ ਨਜ਼ਰ ਆਂਵਦਾ ਹੈ । ਜੋ ਗੁਰਾਂ ਦੀ ਸੇਵਾ ਕਰਦੇ ਹਨ ਉਹ ਆਪਣੇ ਅਸਲੀ ਘਰ ਨੂੰ ਪਛਾਣਦੇ ਹਨ । ਜੋ ਸਤ ਸੰਗਤ ਵਿਚ ਆਪਣਾ ਮਨ ਵੇਚ ਦੇਵੇ ਤੇ ਹੰਕਾਰ ਛਡ ਦੇਵੇ ਤਾਂ ਗੁਰਾਂ ਦੁਆਰੇ ਆਤਮ ਨੂੰ ਪਛਾਣਦਾ ਹੈ ਤੇ ਉਹ ਸੁਖ ਪਾਂਦਾ ਹੈ । ਜੇ ਮਨ ਵਿਚ ਈਸ਼ਵਰ ਵਸੇ ਤਾਂ ਸਚੀ ਵਡਿਆਈ ਮਿਲਦੀ ਹੈ ॥੮॥੧੭॥

**ਆਸਾ ਮਹਲਾ ੧ ॥ (ਪੰਨਾ ੪੨੦)**

**ਬਿਨੁ ਨਾਵੈ ਕਿਉ ਛੂਟੀਐ ਜੇ ਜਾਣੈ ਕੋਈ ॥**

**ਗੁਰਮੁਖਿ ਹੋਇ ਤ ਛੂਟੀਐ ਮਨਮੁਖਿ ਪਤਿ ਖੋਈ ॥੧॥ਰਹਾਉ॥**

ਜਿਹੜੇ ਮੁਢ ਨੂੰ ਛਡ ਕੇ ਭਾਵ ਪ੍ਰਮੇਸ਼ਰ ਨੂੰ ਛੱਡ ਕੇ ਭੂਤਾਂ ਨੂੰ ਪੂਜਦੇ ਹਨ ਉਹ ਕੀ ਹਾਸਲ ਕਰਨਗੇ ? ਜੇ ਕੋਈ ਵਿਚਾਰ ਕਰੇ ਤਾਂ ਨਾਮ ਤੋਂ ਬਿਨਾਂ ਸੰਸਾਰ ਦੇ ਬੰਧਨਾਂ ਤੋਂ ਕਿਸ ਤਰ੍ਹਾਂ ਕੋਈ ਛੁੱਟ ਸਕਦਾ ਹੈ । ਜੇ ਗੁਰਾਂ ਦਾ ਉਪਦੇਸ਼ ਧਾਰਨ ਕਰੀਏ ਤਾਂ ਛੁਟ ਸਕੀਦਾ ਪਰ ਮਨਮੁਖ ਤਾਂ ਇਜ਼ਤ ਗਵਾ ਲੈਂਦਾ ਹੈ । ਮੇਰਾ ਸਾਹਿਬ ਤਾਂ ਇਕ ਹੀ ਹੈ ਜਿਸ ਦੀ ਕਿਰਪਾ ਦੁਆਰਾ ਸੁਖ ਪ੍ਰਾਪਤ ਹੁੰਦਾ ਹੈ । ਗੁਰਾਂ ਦੀ ਸੇਵਾ ਬਿਨਾਂ ਪ੍ਰਮੇਸ਼ਰ ਦੀ ਪਛਾਣ (ਗਿਆਨ) ਨਹੀਂ ਹੁੰਦੀ । ਜੇ ਪ੍ਰਭੂ ਦਾ ਹੁਕਮ ਹੋਵੇ ਤਾਂ ਸੇਵਾ ਕਰਕੇ, ਹੰਕਾਰ ਗਵਾ ਕੇ, ਦਰਗਾਹ ਵਿਚ ਸੋਭਾ ਪਾਈਦਾ ਹੈ ॥੮॥੧੮॥

**ਆਸਾ ਮਹਲਾ ੧ ॥ (ਪੰਨਾ ੪੨੧)**

**ਮੈ ਓਲ੍ਹਗੀਆ ਓਲ੍ਹਗੀ ਹਮ ਛੋਰੂ ਥਾਰੇ ॥**

**ਜਿਉ ਤੂੰ ਰਾਖਹਿ ਤਿਉ ਰਹਾ ਮੁਖਿ ਨਾਮੁ ਹਮਾਰੇ ॥੧॥ਰਹਾਉ॥**

ਹੇ ਠਾਕੁਰ ! ਤੂੰ ਸੁੰਦਰ ਹੈਂ ਤੇ ਗੁਰਾਂ ਦੀ ਬਾਣੀ ਰਾਹੀਂ ਪ੍ਰਗਟ ਹੁੰਦਾ ਹੈ । ਜਿਹੜੇ ਤੇਰੇ ਨਿਕੇ (ਨੀਵੇਂ) ਦਾਸ ਹਨ ਮੈਂ ਉਨ੍ਹਾਂ ਦਾ ਵੀ ਦਾਸ ਹਾਂ । ਜਿਸ ਤਰ੍ਹਾਂ ਸਾਨੂੰ ਰਖਦਾ ਹੈ ਅਸੀਂ ਉਸੇ ਤਰ੍ਹਾਂ ਹੀ ਰਹਿੰਦੇ ਹਾਂ ਤੇ ਮੁਖ ਵਿਚ ਤੇਰਾ ਨਾਮ ਹੀ ਰਹਿੰਦਾ ਹੈ । ਜਦੋਂ ਗੁਰਾਂ ਦੇ ਉਪਦੇਸ਼ ਰਾਹੀਂ ਤੈਨੂੰ ਹਰ ਥਾਂ ਵੇਖੀਏ ਤਾਂ ਤੇਰੀ ਕੀਮਤ ਪਾਈ ਜਾਂਦੀ ਹੈ । ਮਨਮੁਖ ਤਾਂ ਨਾਮ ਤੋਂ ਬਿਨਾਂ ਤੇਰਾ ਦਰਸਨ ਨਹੀਂ ਪਾਂਦਾ । ਜੀਵਨ ਸਫਲ ਤਾਂ ਹੀ ਹੈ ਜੇ ਸਚੇ ਵਿਚ ਪ੍ਰੀਤੀ ਲਾਈਏ । ਹਰੀ ਦਾ ਨਾਮ ਜਪ ਕੇ ਗੁਰਮੁਖਾਂ ਨੂੰ ਸੰਤੋਖ ਹੋਇਆ ਹੈ ਤੇ ਗੁਰਾਂ ਦੀ ਚਰਣੀ ਲਗੇ ਹਨ ॥੮॥੧॥

**ਆਸਾ ਮਹਲਾ ੧ ॥ (ਪੰਨਾ ੪੨੧)**

**ਨਾਨਕ ਕੀ ਅਰਦਾਸਿ ਹੈ ਸਚ ਨਾਮਿ ਸੁਹੇਲਾ ॥**

**ਆਪੁ ਗਇਆ ਸੋਝੀ ਪਈ ਗੁਰ ਸਬਦੀ ਮੇਲਾ ॥੧॥ਰਹਾਉ॥**

ਉਸ ਪ੍ਰਭੂ ਦਾ ਅੰਤ ਕੋਈ ਨਹੀਂ ਜਾਣਦਾ ਤੇ ਮੈਨੂੰ ਉਸੇ ਦਾ ਹੀ ਆਸਰਾ ਹੈ । ਹੇ ਨਾਨਕ ! ਮੇਰੀ ਤਾਂ ਇਹ ਬੇਨਤੀ ਹੈ ਕਿ ਸਚੇ ਨਾਮੀ ਨੂੰ ਪਾ ਕੇ ਅਸੀਂ ਵੀ ਸੁਖੀ ਰਹੀਏ । ਜਿਨ੍ਹਾਂ ਦਾ ਹੰਕਾਰ ਖ਼ਤਮ ਹੋ ਗਿਆ ਹੈ ਉਨ੍ਹਾਂ ਨੂੰ

ਇਹ ਸੋਝੀ ਹੋਈ ਹੈ ਕਿ ਗੁਰ ਉਪਦੇਸ਼ ਨਾਲ ਪ੍ਰਭੂ ਦਾ ਮੇਲ ਹੋ ਗਿਆ ਹੈ। ਜਿਹੜੇ ਪ੍ਰਭੂ ਦੇ ਹੁਕਮ ਵਿਚ ਚਲਦੇ ਹਨ ਤੇ ਨਾਮ ਜਪਦੇ ਹਨ ਉਨ੍ਹਾਂ ਨੂੰ ਕੋਈ ਕਸ਼ਟ ਨਹੀਂ ਹੁੰਦਾ। ਜਿਨ੍ਹਾ ਨੇ ਆਤਮਾ ਨੂੰ ਜਾਣਿਆ ਹੈ ਉਹ ਪ੍ਰਮੇਸ਼ਰ ਦਾ ਰੂਪ ਬਣ ਗਏ ਹਨ। ਉਹ ਔਗੁਣਾਂ ਵਾਲਿਆਂ ਨੂੰ ਵੀ ਗੁਣ ਬਖ਼ਸ਼ਸ਼ ਕਰਦਾ ਹੈ ਤੇ ਓਹ ਸਚੇ ਨਾਮ ਦੀ ਵਡਿਆਈ ਪਾਂਦੇ ਹਨ॥੮॥੨੦॥

**ਆਸਾ ਮਹਲਾ ੧ ॥ (ਪੰਨਾ ੪੨੧)**

**ਜਉ ਲਗੁ ਜੀਉ ਪਰਾਣ ਸਚੁ ਧਿਆਈਐ ॥**

**ਲਾਹਾ ਹਰਿ ਗੁਣ ਗਾਇ ਮਿਲੈ ਸੁਖੁ ਪਾਈਐ ॥੧॥ਰਹਾਉ॥**

ਜਿਤਨਾ ਚਿਰ ਜੀਵ ਦੇ ਸਰੀਰ ਵਿਚ ਪ੍ਰਾਣ ਹਨ ਉਨਾਂ ਚਿਰ ਸਚੇ ਪ੍ਰਮੇਸ਼ਰ ਨੂੰ ਯਾਦ ਕਰੀਏ। ਮਨੁੱਖਾ ਜਨਮ ਦਾ ਲਾਭ ਤਾਂ ਹਰੀ ਦੇ ਗੁਣ ਗਾਣ ਵਿਚ ਹੈ ਤੇ ਪ੍ਰਭੂ ਨਾਲ ਮਿਲ ਕੇ ਸੁਖ ਮਿਲਦਾ ਹੈ। ਹੇ ਪ੍ਰਭੂ ! ਜਿਹੜੇ ਗੁਰਾਂ ਦੁਆਰੇ ਤੇਰਾ ਨਾਮ ਜਪਦੇ ਹਨ ਉਹ ਤੇਰੇ ਪਾਸ ਹੀ ਰਹਿੰਦੇ ਹਨ। ਉਹ ਵਿਕਾਰ ਛਡ ਕੇ ਸਚਾ ਨਾਮ ਜਪਦੇ ਹਨ। ਪ੍ਰਭੂ ਨਦਰ ਕਰੇ ਤਾਂ ਅਸੀਂ ਵੀ ਸਚਾ ਨਾਮ ਪਾ ਲਵਾਂਗੇ ॥੮॥੧੨॥

**ਆਸਾ ਮਹਲਾ ੧ ॥ (ਪੰਨਾ ੪੨੨)**

**ਬਿਨੁ ਨਾਵੈ ਕਿਆ ਜੀਵਨਾ ਫਿਟੁ ਧ੍ਰਿਗੁ ਚਤੁਰਾਈ ॥**

**ਸਤਿਗੁਰ ਸਾਧੁ ਨ ਸੇਵਿਆ ਹਰਿ ਭਗਤਿ ਨ ਭਾਈ॥੧॥ਰਹਾਉ॥**

ਜਨਮ ਮਰਨ ਦੇ ਦੁਖ ਤੋਂ ਕਿਸ ਤਰ੍ਹਾਂ ਬਚ ਸਕਦੇ ਹਾਂ? ਨਾਮ ਸਿਮਰਨ ਤੋਂ ਬਿਨਾਂ ਇਸ ਮਨੁੱਖਾ ਜੀਵਨ ਦਾ ਕੀ ਲਾਭ ? ਐਸੇ ਮਨੁਖ ਨੂੰ ਫਿਟਕਾਰ ਹੈ ਤੇ ਉਸ ਦੀ ਲਿਆਕਤ ਵੀ ਧਿਰਕਾਰ ਹੈ। ਜ਼ਿਨ੍ਹਾਂ ਨੇ ਸਾਧੂ ਗੁਰੂ ਨੂੰ ਨਹੀਂ ਪਾਇਆ ਉਹਨਾਂ ਨੂੰ ਪ੍ਰਮੇਸ਼ਰ ਦੀ ਭਗਤੀ ਵੀ ਨਹੀਂ ਮਿਲਦੀ। ਜੇ ਪੂਰਾ ਗੁਰੂ ਮਿਲੈ ਤਾਂ ਰਾਮ ਨਾਮ ਦਾ ਧਨ ਪਾ ਕੇ ਭਰਮ ਨਾਸ ਹੁੰਦੇ ਹਨ। ਸਾਰਾ ਸੰਸਾਰ ਜਨਮ ਹਾਰ ਜਾਂਦਾ ਹੈ ਪਰ ਜੋ ਗੁਰੂ ਸ਼ਬਦ ਦਾ ਵੀਚਾਰ ਕਰਦਾ ਹੈ ਉਹ ਜਿੱਤ ਕੇ ਜਾਂਦਾ ਹੈ। ਸੋ ਨਾਮ ਨੂੰ ਨਾ ਭੁਲੀਐ ਤਾਂ ਗੁਰੂ ਤਾਰ ਦਿੰਦਾ ਹੈ ॥੮॥੨੨।

**ਆਸਾ ਮਹਲਾ ੩ ਅਸਟਪਦੀਆ ਘਰੁ ੨**

**੧ੴ ਸਤਿਗੁਰ ਪ੍ਰਸਾਦਿ ॥ (ਪੰਨਾ ੪੨੨)**

**ਤਾ ਕੇ ਚਰਣ ਜਪੈ ਜਨੁ ਨਾਨਕੁ ਬੋਲੇ ਅੰਮ੍ਰਿਤ ਬਾਣੀ ॥੧॥ਰਹਾਉ॥**

ਹੇ ਪ੍ਰਭੂ ! ਤੂੰ ਅਸਚਰਜ ਰੂਪ ਹੈਂ ਤੇ ਸਾਰਾ ਸੰਸਾਰ ਤੇਰੇ ਗੁਣ ਗਾਂਦਾ ਹੈ। ਹੇ ਨਾਨਕ ! ਮੈਂ ਤਾਂ ਉਸ ਮਾਲਕ ਦੇ ਚਰਨਾਂ ਨੂੰ ਜਪਦਾ ਹਾਂ ਅਤੇ ਮਿਠੀ ਬਾਣੀ (ਪ੍ਰਭੂ ਦੀ ਸਿਫ਼ਤ ਸਾਲਾਹ ਵਾਲੀ) ਬੋਲਦਾ ਹਾਂ। ਮਾਇਆ ਦੇ ਤਿੰਨ ਗੁਣ ਤੇ ਚਾਰੇ ਖਾਣੀਆਂ ਤੇਰੀਆਂ ਹੀ ਬਣਾਈਆਂ ਹਨ। ਚਾਰੇ ਵੇਦ ਉਚਾਰ ਕੇ ਵੀ ਜੇ ਤੇਰਾ ਹੁਕਮ ਨਾ ਮੰਨੇ ਤਾਂ ਨਰਕ ਸੁਰਗ ਵਿਚ ਪੈਂਦਾ ਹੈ। ਜਿਸਨੂੰ ਤੂੰ ਸਚ ਦੀ ਸੋਝੀ ਦਿੰਦਾ ਹੈ, ਉਹ ਸਹਜੇ ਹੀ ਨਾਮ ਵਿਚ ਸਮਾਂਦੇ ਹਨ ॥੮॥੧॥੨੩॥

**ਆਸਾ ਮਹਲਾ ੩ ॥ (ਪੰਨਾ ੪੨੩)**

**ਸੁਣਿ ਮਨ ਮੇਰੇ ਤਤੁ ਗਿਆਨੁ ॥**

**ਦੇਵਣ ਵਾਲਾ ਸਭ ਬਿਧਿ ਜਾਣੈ ਗੁਰਮੁਖਿ ਪਾਈਐ ਨਾਮੁ ਨਿਧਾਨੁ ॥੧॥ਰਹਾਉ॥**

ਗੁਰਾਂ ਦੇ ਸ਼ਬਦ ਰਾਹੀਂ ਅਸੀਂ ਹਮੇਸ਼ਾਂ ਸੁਖ ਮਾਣਦੇ ਹਾਂ। ਹੇ ਮੇਰੇ ਮਨ ! ਤੂੰ ਇਸ ਤਤ ਗਿਆਨ (ਸਭ ਦਾ ਨਚੋੜ) ਨੂੰ ਚੰਗੀ ਤਰ੍ਹਾਂ ਸੁਣ। ਇਸ ਗਿਆਨ ਦੇ ਦੇਣ ਵਾਲਾ ਸਚਾ ਗੁਰੂ ਸਾਰੀਆਂ ਵਿਧੀਆਂ ਨੂੰ ਜਾਣਦਾ ਹੈ ਸੋ

ਗੁਰੂ ਪਾਸੋਂ ਹੀ ਨਾਮ ਦਾ ਖ਼ਜ਼ਾਨਾ ਪਾਈਦਾ ਹੈ । ਗੁਰਮੁਖ ਗੁਰੂ ਉਪਦੇਸ਼ ਰਾਹੀਂ ਤ੍ਰਿਸ਼ਨਾ ਮਿਟਾ ਕੇ ਨਾਮ ਪ੍ਰਾਪਤ ਕਰਦੇ ਹਨ । ਗੁਰਾਂ ਦੀ ਸੇਵਾ ਕਰਕੇ ਨਾਮ ਹਿਰਦੇ ਵਿਚ ਵਸਦਾ ਹੈ । ਹੇ ਨਾਨਕ ! ਸਚਾ ਵੀਚਾਰ ਇਹ ਹੈ ਕਿ ਨਾਮ ਨੂੰ ਹਿਰਦੇ ਵਿਚ ਵਸਾ ਕੇ ਮੁਕਤ ਹੋ ਸਕਦੇ ਹਾਂ ॥੮॥੨॥੨੪॥

**ਆਸਾ ਮਹਲਾ ੩ ॥ (ਪੰਨਾ ੪੨੩)**

**ਸਤਿਗੁਰਿ ਨਾਮੁ ਬੁਝਾਇਆ ਵਿਣੁ ਨਾਵੈ ਭੁਖ ਨ ਜਾਈ ॥**

**ਨਾਮੇ ਤ੍ਰਿਸਨਾ ਅਗਨਿ ਬੁਝੈ ਨਾਮਿ ਮਿਲੈ ਤਿਸੈ ਰਜਾਈ ॥੧॥ਰਹਾਉ॥**

ਹਰ ਕੋਈ ਪਦਾਰਥਾਂ ਦੀ ਬਹੁਤ ਆਸਾ ਰਖਦਾ ਹੈ ਪਰ ਇਸ ਨੀਂਦ ਤੋਂ ਉਹ ਹੀ ਜਾਗਦਾ ਹੈ ਜਿਸਨੂੰ ਮਾਲਕ ਜਗਾਂਦਾ ਹੈ । ਗੁਰਾਂ ਨੇ ਨਾਮ ਦੀ ਸੂਝ ਬਖ਼ਸ਼ੀ ਹੈ ਤੇ ਨਾਮ ਤੋਂ ਬਿਨਾਂ ਕਿਸੇ ਦੀ ਭੁਖ ਨਹੀਂ ਮਿਟਦੀ, ਇਹ ਨਾਮ ਪ੍ਰਭੂ ਦੇ ਹੁਕਮ ਵਿਚ ਹੀ ਮਿਲਦਾ ਹੈ, ਫਿਰ ਤ੍ਰਿਸ਼ਨਾ ਦੀ ਅੱਗ ਵੀ ਬੁਝ ਜਾਂਦੀ ਹੈ । ਜੇ ਪ੍ਰਭੂ ਕਿਰਪਾ ਕਰੇ ਤਾਂ ਨਾਮ ਜਪੀਦਾ ਹੈ ਤੇ ਹੁਕਮ ਮੰਨ ਕੇ ਸੁਖ ਪਾਈਦਾ ਹੈ । ਨਾਮ ਤੋਂ ਬਿਨਾਂ ਸਾਰਾ ਸੰਸਾਰ ਭਟਕ ਰਿਹਾ ਹੈ । ਗੁਰਮਤ ਧਾਰਨ ਕਰਕੇ ਹੀ ਨਾਮ ਰਾਹੀਂ ਉਧਾਰ ਹੁੰਦਾ ਹੈ ॥੮॥੩॥੨੫॥

**੧ੴ ਸਤਿਗੁਰ ਪ੍ਰਸਾਦਿ ॥**

**ਰਾਗੁ ਆਸ ਮਹਲਾ ੩ ਅਸਟਪਦੀਆ ਘਰੁ ੮ ਕਾਫੀ ॥ (ਪੰਨਾ ੪੨੪)**

**ਏਕੋ ਨਾਮੁ ਚੇਤਿ ਮੇਰੇ ਭਾਈ ॥**

**ਜਗਤੁ ਜਲੰਦਾ ਦੇਖਿ ਕੈ ਭਜਿ ਪਏ ਸਰਣਾਈ ॥੧॥ਰਹਾਉ॥**

ਗੁਰੂ ਤੋਂ ਹੀ ਨਾਮ ਪਾ ਕੇ ਅਸੀਂ ਤ੍ਰਿਸ਼ਨਾ ਦੀ ਅੱਗ ਬੁਝਾ ਸਕਦੇ ਹਾਂ । ਹੇ ਮੇਰੇ ਭਾਈ ! ਇਕ ਪ੍ਰਭੂ ਦੇ ਨਾਮ ਨੂੰ ਹੀ ਜਪਿਆ ਕਰ (ਯਾਦ ਕਰਿਆ ਕਰ) । ਜਗਤ ਨੂੰ ਆਸਾ ਤੇ ਤ੍ਰਿਸ਼ਨਾ ਦੀ ਅਗ ਵਿਚ ਜਲਦਾ ਵੇਖ ਕੇ ਅਸੀਂ ਦੌੜ ਕੇ ਗੁਰਾਂ ਦੀ ਸ਼ਰਨ ਵਿਚ ਆ ਗਏ ਹਾਂ । ਕਿਉਂਕਿ ਅਸਲੀ ਗਿਆਨ ਗੁਰੂ ਤੋਂ ਹੀ ਮਿਲਦਾ ਹੈ । ਗੁਰਾਂ ਦੇ ਸ਼ਬਦ ਦੁਆਰਾ ਹਉਮੈ ਮਾਰ ਕੇ ਮਨ ਨਿਰਮਲ ਹੁੰਦਾ ਹੈ ਤੇ ਨਾਮ ਪਾ ਕੇ ਅੰਦਰ ਸ਼ਾਂਤੀ ਤੇ ਸੀਤਲਤਾ ਆ ਜਾਂਦੀ ਹੈ । ਪ੍ਰਮੇਸ਼ਰ ਨੇ ਸਭ ਵਡਿਆਈਆਂ ਆਪਣੇ ਪਾਸ ਰਖੀਆਂ ਹਨ ਸੋ ਜਿਸਨੂੰ ਨਾਮ ਦੀ ਬਖ਼ਸ਼ਸ਼ ਕਰਦਾ ਹੈ ਉਹ ਨਾਮ ਖ਼ਜ਼ਾਨਾ ਪਾ ਕੇ ਵਡਿਆਈ ਪਾਂਦੇ ਹਨ ॥੮॥੪॥੨੬॥

**ਆਸਾ ਮਹਲਾ ੩ ॥ (ਪੰਨਾ ੪੨੪)**

**ਏਕੋ ਨਾਮੁ ਧਿਆਇ ਤੂੰ ਸੁਖੁ ਪਾਵਹਿ ਮੇਰੇ ਭਾਈ ॥**

**ਹਉਮੈ ਦੂਜਾ ਦੂਰਿ ਕਰਿ ਵਡੀ ਵਡਿਆਈ ॥੧॥ਰਹਾਉ॥**

ਸਚੀ ਭਗਤੀ ਤਾਂ ਗੁਰ ਉਪਦੇਸ਼ ਨੂੰ ਮੰਨ ਕੇ ਦਿਨ ਰਾਤ ਸਚੇ ਵਿਚ ਬ੍ਰਿਤੀ ਲਾ ਕੇ ਹੁੰਦੀ ਹੈ । ਹੇ ਭਾਈ ! ਤੂੰ ਇਕੋ ਪ੍ਰਭੂ ਦਾ ਨਾਮ ਸਿਮਰ ਕੇ ਸੁਖ ਪਾ ਸਕਦਾ ਹੈਂ । ਹਉਮੈ ਹੰਗਤਾ ਤੇ ਦ੍ਵੈਤ-ਭਾਵਨਾ ਦੂਰ ਕਰਕੇ ਹੀ ਵਡੀ ਸੋਭਾ ਹੁੰਦੀ ਹੈ । ਗੁਰਾਂ ਨੇ ਇਹ ਸਮਝਾਇਆ ਹੈ ਕਿ ਉਹ ਮਾਲਕ ਆਪੇ ਹੀ ਬਖ਼ਸ਼ਸ਼ ਕਰਦਾ ਹੈ । ਉਸ ਮਾਲਕ ਦਾ ਹੁਕਮ ਹੀ ਸਭ ਸੰਸਾਰ ਵਿਚ ਚਲਦਾ ਹੈ ਤੇ ਭਗਤੀ ਵੀ ਉਹ ਆਪ ਹੀ ਦਿੰਦਾ ਹੈ । ਪੰਜ ਵਿਕਾਰ ਵੀ ਗੁਰਾਂ ਦੇ ਉਪਦੇਸ਼ ਰਾਹੀਂ ਵਸ ਵਿਚ ਆ ਜਾਂਦੇ ਹਨ ਤੇ ਨਾਮ ਜਪ ਕੇ ਹਉਮੈ ਨੂੰ ਮਾਰ ਕੇ, ਪ੍ਰਭੂ ਨੂੰ ਪਾਈਦਾ ਹੈ ॥੮॥੫॥੨੭॥

## ਆਸਾ ਮਹਲਾ ੩ ॥ (ਪੰਨਾ ੪੨੫)

**ਸਤਿਗੁਰ ਤੇ ਹਰਿ ਪਾਈਐ ਭਾਈ ॥**

**ਅੰਤਰਿ ਨਾਮੁ ਨਿਧਾਨੁ ਹੈ ਪੂਰੇ ਸਤਿਗੁਰਿ ਦੀਆ ਦਿਖਾਈ ॥੧॥ਰਹਾਉ॥**

ਸਭ ਕੁਝ ਇਸ ਸਰੀਰ ਦੇ ਅੰਦਰ ਹੀ ਹੈ ਪਰ ਇਹ ਭੇਦ ਗੁਰਾਂ ਦੀ ਕਿਰਪਾ ਨਾਲ ਹੀ ਖੁਲ੍ਹਦਾ ਹੈ ਜਦੋਂ ਮਨ ਕਪਟ ਤੋਂ ਨਿਰਮਲ ਹੋ ਜਾਂਦਾ ਹੈ । ਹੇ ਭਾਈ ! ਸਤਗੁਰਾਂ ਦੇ ਉਪਦੇਸ਼ ਰਾਹੀਂ ਪ੍ਰਮੇਸ਼ਰ ਮਿਲਦਾ ਹੈ । ਇਸ ਹਿਰਦੇ ਵਿਚ ਹੀ ਨਾਮ ਦਾ ਖ਼ਜ਼ਾਨਾ ਹੈ ਜੋ ਸਤਗੁਰਾਂ ਨੇ ਦਿਖਾ ਦਿਤਾ ਹੈ । ਆਤਮ ਵਸਤੂ ਤਾਂ ਇਸ ਸਰੀਰ ਦੇ ਅੰਦਰ ਹੀ ਹੈ ਪਰ ਸਾਰਾ ਸੰਸਾਰ ਭਰਮਾਂ ਵਿਚ ਹੀ ਭਟਕਦਾ ਹੈ । ਜਿਨ੍ਹਾਂ ਨੇ ਆਪਣਾ ਘਰ ਜਾਣ ਲਿਆ ਹੈ, ਉਹ ਸੁਖ ਭੋਗਦੇ ਹਨ । ਇਹ ਗੁਰਾਂ ਦੀ ਵਡਿਆਈ ਹੈ ਜੋ ਹਿਰਦੇ ਵਿਚ ਹੀ ਪ੍ਰਮੇਸ਼ਰ ਨੂੰ ਪਛਾਣ ਲਿਆ ਹੈ । ਇਸ ਲਈ ਨਾਮ ਨੂੰ ਯਾਦ ਕਰਕੇ ਸੋਭਾ ਪਾਵਾਂਗੇ ॥੮॥੬॥੨੮॥

## ਆਸਾ ਮਹਲਾ ੩ ॥ (ਪੰਨਾ ੪੨੬)

**ਹਰਿ ਜੀਉ ਨਿਰਮਲ ਨਿਰਮਲਾ ਨਿਰਮਲ ਮਨਿ ਵਾਸਾ ॥**

**ਗੁਰਮਤੀ ਸਾਲਾਹੀਐ ਬਿਖਿਆ ਮਾਹਿ ਉਦਾਸਾ ॥੧॥ਰਹਾਉ॥**

ਜਿਨ੍ਹਾਂ ਨੇ ਪ੍ਰਮੇਸ਼ਰ ਨੂੰ ਆਪਣੇ ਅੰਦਰ ਹੀ ਪਛਾਣਿਆ ਹੈ, ਉਨ੍ਹਾ ਨੂੰ ਮਿਠਾ ਸਵਾਦ ਆਇਆ ਹੈ । ਪ੍ਰਮੇਸ਼ਰ ਬਹੁਤ ਹੀ ਨਿਰਮਲ ਹੈ ਤੇ ਉਸਦਾ ਵਾਸਾ ਨਿਰਮਲ ਮਨ ਵਿਚ ਹੀ ਹੁੰਦਾ ਹੈ । ਗੁਰਾਂ ਦੀ ਸਿਖਿਆ ਲੈ ਕੇ ਪ੍ਰਭੂ ਦੀ ਸੋਭਾ ਕਰੀਏ, ਫਿਰ ਉਹ ਵਿਸ਼ੇ ਵਿਕਾਰਾਂ ਵਿਚ ਨਹੀਂ ਪੈਂਦਾ । ਗੁਰਾਂ ਦੀ ਮਤ ਧਾਰਨ ਕਰਨ ਨਾਲ ਅੰਦਰ ਗਿਆਨ ਦਾ ਚਾਨਣਾ ਹੋ ਜਾਂਦਾ ਹੈ । ਨਾਮ ਦੀ ਸਿਫ਼ਤ ਕਰਕੇ ਨਾਮ ਵਿਚ ਸੋਭਾ ਮਿਲਦੀ ਹੈ । ਫਿਰ ਨਾਮ ਵਿਚ ਹੀ ਆਤਮਕ ਸੁਖ ਪਾਈਦਾ ਹੈ । ਮਨਮੁਖ ਤਾਂ ਨਾਮ ਬਿਨਾਂ ਬਿਰਥ ਜਨਮ ਗਵਾਂਦੇ ਹਨ । ਕੋਈ ਭਾਗਾਂ ਵਾਲਾ ਹੀ ਨਾਮ ਨੂੰ ਪਾਂਦਾ ਹੈ ਤੇ ਨਾਮ ਉਹ ਹੀ ਪਾਂਦਾ ਹੈ ਜਿਸ ਉਤੇ ਮਾਲਕ ਦੀ ਮਿਹਰ ਹੋਵੇ ਤੇ ਗੁਰਮਤ ਧਾਰਨ ਕਰੇ ॥੮॥੭॥੨੯॥

## ਆਸਾ ਮਹਲਾ ੩ ॥ (ਪੰਨਾ ੪੨੬)

**ਇਹੁ ਮਨੂਆ ਕਿਉ ਕਰਿ ਵਸਿ ਆਵੈ ॥**

**ਗੁਰ ਪਰਸਾਦੀ ਠਾਕੀਐ ਗਿਆਨ ਮਤੀ ਘਰਿ ਆਵੈ ॥੧॥ਰਹਾਉ॥**

ਮਨਮੁਖ ਪਿਆਰੇ ਪ੍ਰਭੂ ਦਾ ਸੁਆਦ ਨਹੀਂ ਜਾਣਦੇ ਕਿਉਂਕਿ ਓਹ ਦ੍ਵੈਤ ਭਾਵ ਵਿਚ ਲਗੇ ਹਨ । ਇਹ ਮਨ ਕਿਸ ਤਰ੍ਹਾਂ ਕਾਬੂ ਵਿਚ ਆਵੇ ? ਗੁਰਾਂ ਦੀ ਕਿਰਪਾ ਨਾਲ ਮਨ ਨੂੰ ਰੋਕੀਏ ਤਾਂ ਗਿਆਨ ਵਾਲੀ ਮਤ (ਅਕਲ) ਪਾ ਕੇ ਮਨ ਅਸਲੀ ਘਰ ਵਿਚ ਆਂਵਦਾ ਹੈ । (ਟਿਕਾਉ ਵਿਚ) ਗੁਰਮੁਖ ਪ੍ਰਭੂ-ਪਤੀ ਦਾ ਪਿਆਰ ਪਾ ਕੇ ਗੁਰਾਂ ਦੇ ਹੁਕਮ ਵਿਚ ਚਲਦੇ ਹਨ ਤੇ ਨਾਮ ਦਾ ਸ਼ਿੰਗਾਰ ਕਰਦੇ ਹਨ । ਨਾਮ ਤੋਂ ਬਿਨਾਂ ਤਾਂ ਸਮਝੋ ਸਭ ਨੀਚੀਆਂ ਜਾਤਾਂ ਵਾਲੇ ਹਨ । ਹੰਕਾਰ ਤਾਂ ਗੁਰਾਂ ਦੇ ਉਪਦੇਸ਼ ਨਾਲ ਹੀ ਜਾਂਦਾ ਹੈ ਤੇ ਫਿਰ ਉਹ ਨਾਮ ਵਿਚ ਰੰਗੇ ਹੋਣ ਕਰਕੇ ਸਚੇ ਵਿਚ ਸਮਾ ਜਾਂਦੇ ਹਨ ॥੮॥੮॥੩੦॥

## ਅੰਮ੍ਰਿਤ ਬੂੰਦ ਸੁਹਾਵਣੀ

### ਆਸਾ ਮਹਲਾ ੩ ॥ (ਪੰਨਾ ੪੨੭)

**ਏ ਮਨੁ ਰੂੜ੍ਹੇ ਰੰਗੁਲੇ ਤੂੰ ਸਚਾ ਰੰਗੁ ਚੜਾਇ ॥**

**ਰੂੜੀ ਬਾਣੀ ਜੇ ਜਪੈ ਨਾ ਇਹੁ ਰੰਗੁ ਲਹੈ ਨ ਜਾਇ ॥੧॥ਰਹਾਉ॥**

ਹੇ ਸੁੰਦਰ ਮਨ ! ਤੂੰ ਦੁਨੀਆਂ ਦੇ ਰੰਗ ਛਡ ਕੇ ਸਚਾ ਪ੍ਰਭੂ-ਪ੍ਰੇਮ ਦਾ ਰੰਗ ਚੜ੍ਹਾ । ਸੁੰਦਰ ਬਾਣੀ ਕਰਕੇ ਜਿਹੜਾ ਆਦਮੀ ਇਸ ਰੰਗ ਵਿਚ ਰੰਗਿਆ ਜਾਵੇਗਾ ਫਿਰ ਇਹ ਪ੍ਰੇਮ ਦਾ ਰੰਗ ਲਹਿੰਦਾ ਨਹੀਂ । ਜੋ ਸਚੇ ਵਿਚ ਰਤੇ ਹਨ ਉਹ ਨਿਰਮਲ ਹੋ ਗਏ ਹਨ ਤੇ ਹਰ ਜਗ੍ਹਾ ਸੋਭਾ ਪਾਂਦੇ ਹਨ । ਅਸੀਂ ਤਾਂ ਨੀਚ ਕਰਮਾਂ ਵਾਲੇ ਹਾਂ ਪਰ ਗੁਰੂ ਪਾਰਸ ਨਾਲ ਮਿਲ ਕੇ ਨਿਰਮਲ ਹੋ ਸਕਦੇ ਹਾਂ । ਪੂਰੇ ਗੁਰ ਤੋਂ ਸਤ ਸੰਗਤ ਮਿਲਦੀ ਹੈ ਤੇ ਫਿਰ ਸਚ ਵਿਚ ਸੋਭਾ ਪਾਂਦੇ ਹਨ । ਜਿਨ੍ਹਾਂ ਨੂੰ ਸ਼ਬਦ ਨਾਲ ਜੋੜਿਆ ਹੈ ਉਨ੍ਹਾਂ ਦਾ ਉਧਾਰ ਹੋ ਗਿਆ ਹੈ ॥੮॥੯॥੩੧॥

### ਆਸਾ ਮਹਲਾ ੩ ॥ (ਪੰਨਾ ੪੨੭)

**ਤੂੰ ਬੇਅੰਤੁ ਦਇਆਲ ਹੈ ਤੇਰੀ ਸਰਣਾਈ ॥**

**ਗੁਰ ਪੂਰੇ ਤੇ ਪਾਈਐ ਨਾਮੇ ਵਡਿਆਈ ॥੧॥ਰਹਾਉ॥**

ਜਿਸ ਉਤੇ ਗੁਰਾਂ ਦੀ ਕਿਰਪਾ ਹੁੰਦੀ ਹੈ ਉਹ ਨਾਮ ਨੂੰ ਪ੍ਰਾਪਤ ਕਰਕੇ ਸੁਖ ਮਾਣਦੇ ਹਨ । ਹੇ ਪ੍ਰਭੂ ! ਤੂੰ ਬੇਅੰਤ ਤੇ ਵਡਾ ਦਿਆਲੂ ਹੈਂ ਅਸੀਂ ਤੇਰੀ ਸ਼ਰਨ ਵਿਚ ਆਏ ਹਾਂ । ਤੇਰੇ ਨਾਮ ਦੀ ਵਡਿਆਈ ਪੂਰੇ ਗੁਰਾਂ ਤੋਂ ਪਾਈਦੀ ਹੈ । ਸਭ ਕੰਮ ਤੇਰੇ ਹੁਕਮ ਵਿਚ ਹੋ ਰਹੇ ਹਨ । ਇਕਨਾ ਨੂੰ ਆਪਣੀ ਸੇਵਾ ਵਿਚ ਲਗਾ ਕੇ ਗੁਰਾਂ ਦੇ ਸ਼ਬਦ ਦੀ ਸੋਝੀ ਬਖ਼ਸ਼ਦਾ ਹੈ ਤੇ ਕਈ ਨਾਮ ਤੋਂ ਖ਼ਾਲੀ ਭਟਕਦੇ ਪਏ ਹਨ । ਗੁਰਾਂ ਦੇ ਸ਼ਬਦ ਰਾਹੀਂ ਸਚੀ ਵੀਚਾਰ ਕਰਕੇ ਨਾਮ ਖ਼ਜ਼ਾਨਾ ਪਾਈਦਾ ਹੈ ॥੮॥੧੦॥੩੨॥

### ਆਸਾ ਮਹਲਾ ੩ ॥ (ਪੰਨਾ ੪੨੮)

**ਅਵਗਣ ਗੁਣੀ ਬਖਸਾਇਆ ਹਰਿ ਸਿਉ ਲਿਵ ਲਾਈ ॥**

**ਹਰਿ ਵਰੁ ਪਾਇਆ ਕਾਮਣੀ ਗੁਰਿ ਮੇਲਿ ਮਿਲਾਈ ॥੧॥ਰਹਾਉ॥**

ਗੁਰਮੁਖਾਂ ਨੇ ਤਾਂ ਸਚੇ ਗੁਰ ਸ਼ਬਦ ਨੂੰ ਵਿਚਾਰ ਕੇ ਆਪਣੇ ਹਿਰਦੇ ਵਿਚ ਹੀ ਪ੍ਰਭੂ-ਪਤੀ ਨੂੰ ਪਾ ਲਿਆ ਹੈ । ਜਿਨ੍ਹਾਂ ਨੇ ਆਪਣੇ ਔਗੁਣਾਂ ਨੂੰ ਬਖ਼ਸ਼ਾ ਲਿਆ ਹੈ ਅਤੇ ਪ੍ਰਮੇਸ਼ਰ ਨਾਲ ਬ੍ਰਿਤੀ ਲਾਈ ਹੈ । ਐਸੇ ਗੁਰਮੁਖਾਂ ਨੇ ਸਤਸੰਗਤ ਨਾਲ ਮੇਲ ਕਰਕੇ ਤੇ ਗੁਰਾਂ ਦਾ ਉਪਦੇਸ਼ ਮੰਨ ਕੇ ਪ੍ਰਭੂ-ਪਤੀ ਨੂੰ ਪਾ ਲਿਆ ਹੈ । ਜਿਨ੍ਹਾਂ ਦੇ ਮਨ ਵਿਚ ਸਚਾ ਵਸਦਾ ਹੈ ਉਹ ਸਚੀ ਕਾਰ ਕਮਾਂਦੇ ਹਨ ਤੇ ਸਹਜੇ ਹੀ ਸਚੇ ਪ੍ਰਭੂ ਨਾਲ ਮਿਲ ਜਾਂਦੇ ਹਨ । ਜੇ ਕੋਈ ਮਨੁੱਖ ਸੁਖ ਚਾਹੁੰਦਾ ਹੈ ਤਾਂ ਹਰੀ ਦਾ ਨਾਮ ਮਨ ਵਿਚ ਵਸਾਣਾ ਚਾਹੀਦਾ ਹੈ ॥੮॥੧॥੩੩॥

### ਆਸਾ ਮਹਲਾ ੩ ॥ (ਪੰਨਾ ੪੨੮)

**ਅੰਮ੍ਰਿਤੁ ਸਚਾ ਵਰਸਦਾ ਗੁਰਮੁਖਾ ਮੁਖਿ ਪਾਇ ॥**

**ਮਨੁ ਸਦਾ ਹਰੀਆਵਲਾ ਸਹਜੇ ਹਰਿ ਗੁਣ ਗਾਇ ॥੧॥ਰਹਾਉ॥**

ਉਹ ਪ੍ਰਭੂ ਤਾਂ ਸਚਾ ਤੇ ਬੇ ਪ੍ਰਵਾਹ ਹੈ, ਜਿਨ੍ਹਾਂ ਨੂੰ ਉਹ ਨਾਮ ਅੰਮ੍ਰਿਤ ਪਿਆਂਦਾ ਹੈ ਉਹ ਸਹਜੇ ਹੀ ਉਸ ਦਾ ਨਾਮ ਰਸ ਮਾਣਦੇ ਹਨ । ਗੁਰੂ ਦਾ ਅੰਮ੍ਰਿਤ ਰੂਪੀ ਉਪਦੇਸ਼ ਵਰਸ ਰਿਹਾ ਹੈ ਜੋ ਉਹ ਗੁਰਮੁਖਾਂ ਦੇ ਮੂੰਹ ਵਿਚ ਪਾਂਦਾ

ਹੈ । ਸਹਜੇ ਹੀ ਉਹ ਹਰੀ ਦੇ ਗੁਣ ਗਾ ਕੇ ਅਨੰਦ ਮਾਣਦੇ ਹਨ ਤੇ ਉਨ੍ਹਾਂ ਦਾ ਮਨ ਹਰਿਆ ਭਰਿਆ ਹੋ ਜਾਂਦਾ ਹੈ । ਮਨਮੁਖ ਤਾਂ ਪ੍ਰਭੂ-ਪਤੀ ਦਾ ਸਵਾਦ ਨਹੀਂ ਪਾਂਦੇ ਸੋ ਉਹ ਦੁਖੀ ਰਹਿੰਦੇ ਹਨ । ਗੁਰਮੁਖ ਤਾਂ ਹਉਮੈ ਤ੍ਰਿਸ਼ਨਾ ਨੂੰ ਮਾਰ ਕੇ ਤਨ ਮਨ ਸ਼ਾਂਤ ਕਰ ਲੈਂਦੇ ਹਨ ਤੇ ਪ੍ਰਭੂ ਨਾਲ ਮਿਲ ਜਾਂਦੇ ਹਨ ਤੇ ਪ੍ਰਭੂ ਦਾ ਪਿਆਰ ਪਾਂਦੇ ਹਨ ॥੮॥੧੨॥੩੪॥

**ਆਸਾ ਮਹਲਾ ੩ ॥ (ਪੰਨਾ ੪੨੯)**

**ਏ ਮਨ ਮਤ ਜਾਣਹਿ ਹਰਿ ਦੂਰਿ ਹੈ ਸਦਾ ਵੇਖੁ ਹਦੂਰਿ ॥**

**ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ ॥੧॥ਰਹਾਉ॥**

ਜੇ ਪ੍ਰਭੂ ਕਿਰਪਾ ਕਰਕੇ ਗੁਰੂ ਨਾਲ ਮਿਲਾ ਦੇਵੇ ਤਾਂ ਨਾਮ ਜਪ ਕੇ ਸਹਜੇ ਹੀ ਗਿਆਨ ਪ੍ਰਾਪਤ ਹੋ ਜਾਂਦਾ ਹੈ । ਹੇ ਮਨ ! ਤੂੰ ਇਹ ਨਾ ਸਮਝ ਕਿ ਪ੍ਰਮੇਸ਼ਰ ਤੇਰੇ ਤੋਂ ਦੂਰ ਹੈ, ਉਸ ਨੂੰ ਹਮੇਸ਼ਾ ਆਪਣੇ ਪਾਸ ਵੇਖੋ । ਉਹ ਪ੍ਰਭੂ ਤਾਂ ਹਮੇਸ਼ਾ ਸਾਡੀ ਅਰਦਾਸ ਸੁਣਦਾ ਤੇ ਵੇਖਦਾ ਹੈ ਕਿਉਂ ਕਿ ਉਹ ਸਭ ਵਿਚ ਮਿਲਿਆ ਹੋਇਆ ਤੇ ਪੂਰਨ ਹੈ । ਸ਼ਬਦ ਦੀ ਵੀਚਾਰ ਕਰੋ ਤਾਂ ਪਤਾ ਲਗੇਗਾ ਕਿ ਸਾਡਾ ਸਾਥੀ ਕੋਈ ਨਹੀਂ ਸੋ ਪ੍ਰਭੂ ਦੀ ਸ਼ਰਨ ਲੈ ਕੇ ਮੁਕਤੀ ਪਾਉ । ਨਾਮ ਰਾਹੀਂ ਹੀ ਸੁਖਾਂ ਦੀ ਪ੍ਰਾਪਤੀ ਹੁੰਦੀ ਹੈ ॥੯॥੧੩॥੩੫॥

**ਆਸਾ ਮਹਲਾ ੩ ॥ (ਪੰਨਾ ੪੨੯)**

**ਹਰਿ ਹਰਿ ਨਾਮੁ ਜਨ ਕੀ ਪਤਿ ਹੋਇ ॥**

**ਸਫਲੁ ਤਿਨ੍ਹਾ ਕਾ ਜਨਮੁ ਹੈ ਤਿਨ੍ਹ ਮਾਨੈ ਸਭੁ ਕੋਇ ॥੧॥ਰਹਾਉ॥**

ਭਗਤਾਂ ਨੂੰ ਗੁਰ ਉਪਦੇਸ਼ ਨਾਲ ਹੀ ਜਾਣਿਆ ਜਾਂਦਾ ਹੈ ਕਿਉਂਕਿ ਉਹ ਹੰਕਾਰ ਗੁਆ ਕੇ ਨਾਮ ਸਿਮਰਨ ਵਿਚ ਲਗਦੇ ਹਨ ਤੇ ਸਚੇ ਵਿਚ ਮਿਲ ਜਾਂਦੇ ਹਨ । ਹਰੀ ਦਾ ਨਾਮ ਜਪ ਕੇ ਦਾਸਾਂ ਦੀ ਇਜ਼ਤ ਹੁੰਦੀ ਹੈ, ਉਨ੍ਹਾਂ ਦਾ ਜੀਵਨ ਸਫਲ ਹੋ ਜਾਂਦਾ ਹੈ ਤੇ ਹਰ ਕੋਈ ਉਨ੍ਹਾਂ ਨੂੰ ਮੰਨਦਾ ਹੈ । ਜਿਨ੍ਹਾਂ ਨੂੰ ਪੂਰਾ ਸਤਗੁਰੂ ਮਿਲ ਗਿਆ ਹੈ ਉਹ ਨਾਮ ਦਾ ਅਖੁਟ ਖ਼ਜ਼ਾਨਾ ਪਾ ਕੇ ਜਨਮ ਸਫਲਾ ਕਰ ਲੈਂਦੇ ਹਨ । ਮਨਮੁਖ ਤਾਂ ਜੀਵਨ ਦੀ ਬਾਜ਼ੀ ਹਾਰ ਕੇ ਜਾਂਦੇ ਹਨ । ਪ੍ਰਭੂ ਭਗਤਾਂ ਦੇ ਸਭ ਕੰਮ ਸਵਾਰ ਦਿੰਦਾ ਹੈ, ਨਾਮ ਸਿਮਰਨ ਕਰਕੇ ॥੯॥੧੪॥੩੬॥

**ਆਸਾ ਮਹਲਾ ੩ ॥ (ਪੰਨਾ ੪੩੦)**

**ਏ ਮਨ ਮੇਰੇ ਬਾਵਲੇ ਹਰਿ ਰਸੁ ਚਖਿ ਸਾਦੁ ਪਾਇ ॥**

**ਅਨਰਸਿ ਲਾਗਾ ਤੂੰ ਫਿਰਹਿ ਬਿਰਥਾ ਜਨਮੁ ਗਵਾਇ ॥੧॥ਰਹਾਉ॥**

ਨਾਮ ਨੂੰ ਵਿਸਾਰ ਕੇ ਜੋ ਹੋਰ ਰਸਾਂ (ਸੁਆਦਾਂ) ਵਿਚ ਲਗਦੇ ਹਨ ਉਹ ਗੁਰਾਂ ਦਾ ਮੇਲ ਨਹੀਂ ਪਾਂਦੇ ਤੇ ਦੁਖ ਸਹੇੜਦੇ ਹਨ । ਹੇ ਬੋਰੇ ਮਨ ! ਤੂੰ ਨਾਮ ਦਾ ਰਸ ਚਖ ਲਵੇ ਤਾਂ ਫਿਰ ਆਤਮਕ ਅਨੰਦ ਨੂੰ ਛੱਡ ਕੇ ਹੋਰ ਰਸਾਂ ਵਿਚ ਨਹੀਂ ਲਗੇਂਗਾ । ਸਾਰਾ ਸੰਸਾਰ ਨਾਮ ਰਸ ਨੂੰ ਤਿਆਗ ਕੇ ਭਟਕਦਾ ਹੈ ਤੇ ਜਨਮ ਅਜਾਈ ਗੁਆ ਦਿੰਦਾ ਹੈ । ਚੰਗੇ ਭਾਗਾਂ ਬਿਨਾਂ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ । ਜਗਤ ਤਾਂ ਮਾਇਆ ਮੋਹ ਕਰਕੇ ਦ੍ਵੈਤ ਵਿਚ ਲਗਾ ਹੋਇਆ ਹੈ ਤੇ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ । ਜਿਨ੍ਹਾਂ ਨੂੰ ਉਹ ਮਾਲਕ ਮਿਲਾਂਦਾ ਹੈ ਉਹ ਹੀ ਗੁਰ ਸ਼ਬਦ ਦਾ ਵੀਚਾਰ ਕਰਕੇ ਦਰਗਾਹ ਵਿਚ ਸੋਭਾ ਪਾਂਦੇ ਹਨ ॥੮॥੨॥੧੫॥੩੭॥

**ਆਸਾ ਮਹਲਾ ੫ ਅਸਟਪਦੀਆ ਘਰੁ ੨ ॥**

**ੴ ਸਤਿਗੁਰ ਪ੍ਰਸਾਦਿ ॥**

**ਇਨ੍ ਬਿਧਿ ਨਗਰੁ ਵੁਠਾ ਮੇਰੇ ਭਾਈ ॥**

**ਦੁਰਤੁ ਮਇਆ ਗੁਰਿ ਗਿਆਨੁ ਦ੍ਰਿੜਾਈ ॥੧॥ਰਹਾਉ॥**

ਪੰਜ ਗੁਣ ਸਤ ਸੰਤੋਖ ਆਦਿ ਧਾਰਨ ਕੀਤੇ ਹਨ ਤੇ ਪੰਜ ਵਿਕਾਰ ਕਾਮ ਆਦਿ ਹਿਰਦੇ ਵਿਚੋਂ ਕੱਢ ਦਿਤੇ ਹਨ। ਪੰਜਾਂ ਤੱਤਾਂ ਦੇ ਸਰੀਰ ਵਿਚ ਧੀਰਜ ਆਦਿ ਗੁਣ ਵਸਾਏ ਹਨ ਤੇ ਪੰਜ ਵਿਸ਼ੇ ਗਵਾ ਦਿਤੇ ਹਨ। ਹੇ ਭਾਈ! ਇਹ ਹਿਰਦਾ ਇਸ ਤਰ੍ਹਾਂ ਚੰਗੇ ਗੁਣਾਂ ਵਾਲਾ ਹੋਇਆ ਹੈ। ਸਾਰੇ ਪਾਪ ਨਾਸ ਹੋ ਗਏ ਹਨ ਕਿਉਂ ਕਿ ਗੁਰਾਂ ਨੇ ਗਿਆਨ ਦੀ ਸਿਖਿਆ ਨਿਸਚੇ ਹੀ ਪਕੀ ਕੀਤੀ ਹੈ। ਗੁਰਾਂ ਦੁਆਰੇ ਨਾਮ ਦਾ ਵਪਾਰ ਕਰਕੇ ਵਾਹਿਗੁਰੂ ਨੂੰ ਮਿਲੋ। ਪ੍ਰਮੇਸ਼ਰ ਸਤਸੰਗ ਤੇ ਮਨੁਖਾ ਦੇਹੀ ਵਿਚ ਹੀ ਮਿਲਦਾ ਹੈ ॥੮॥੧॥੨॥੩੮॥

**ਆਸਾਵਰੀ ਮਹਲਾ ੫ ਘਰੁ ੩ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੪੩੦)**

**ਮੇਰੇ ਮਨ ਹਰਿ ਸਿਉ ਲਾਗੀ ਪ੍ਰੀਤਿ ॥**

**ਸਾਧ ਸੰਗਿ ਹਰਿ ਹਰਿ ਜਪਤ ਨਿਰਮਲ ਸਾਚੀ ਰੀਤਿ ॥੧॥ਰਹਾਉ॥**

ਹੇ ਮੇਰੇ ਮਨ! ਮੈਂ ਪ੍ਰਮੇਸ਼ਰ ਨਾਲ ਪ੍ਰੀਤ ਲਗਾਈ ਹੈ। ਸਾਧ ਸੰਗਤ ਕਰਕੇ ਤੇ ਹਰੀ ਦਾ ਨਾਮ ਜਪ ਕੇ ਸਾਡੀ ਰੀਤ ਸਚੀ ਤੇ ਸੁਚੀ ਹੋ ਗਈ ਹੈ। ਪ੍ਰਭੂ ਮੇਰੇ ਉਤੇ ਕਿਰਪਾ ਕਰੇ ਤੇ ਹੰਕਾਰ ਨੂੰ ਨਾਸ ਕਰਕੇ ਆਪਣੇ ਦਰਸ਼ਨਾਂ ਦੀ ਬਖ਼ਸ਼ਸ਼ ਕਰੇ। ਇਹ ਨਾਮ ਦੇ ਰੰਗ ਨਾਲ ਹੀ ਪ੍ਰਾਪਤ ਹੁੰਦਾ ਹੈ। ਮਾਇਆ ਦੇ ਰਸ ਤਾਂ ਇਕ ਛਿਨ ਵਿਚ ਨਾਸ ਹੋ ਜਾਂਦੇ ਹਨ। ਹੇ ਪ੍ਰਭੂ! ਤੇਰੇ ਹੁਕਮ ਵਿਚ ਚਲ ਕੇ ਤੇਰਾ ਮਿਲਾਪ ਹੋ ਜਾਏ ਤੇ ਦੁਖ ਮਿਟ ਜਾਣ ॥੮॥੧॥੨॥੩੯॥

**ਰਾਗੁ ਆਸਾ ਮਹਲਾ ੧ ਪਟੀ ਲਿਖੀ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੪੩੨)**

**ਮਨ ਕਾਹੇ ਭੂਲੇ ਮੂੜ ਮਨਾ ॥**

**ਜਬ ਲੇਖਾ ਦੇਵਹਿ ਬੀਰਾ ਤਉ ਪੜਿਆ ॥੧॥ਰਹਾਉ॥**

ਜਿਨ੍ਹਾਂ ਗੁਰਮੁਖਾਂ ਦਾ ਚਿਤ ਇਕ ਪ੍ਰਮੇਸ਼ਰ ਦੀ ਸੇਵਾ ਵਿਚ ਲੱਗਾ ਹੈ ਉਨ੍ਹਾਂ ਦਾ ਜੀਵਨ ਸਫਲ ਹੋ ਗਿਆ ਹੈ। ਹੇ ਮੇਰੇ ਮੂਰਖ ਮਨ! ਤੂੰ ਸ਼ੁਧ ਪ੍ਰਮੇਸ਼ਰ ਨੂੰ ਮਨ ਤੋਂ ਕਿਉਂ ਭੁਲਾਂਦਾ ਹੈ? ਜਦ ਪ੍ਰਲੋਕ ਵਿਚ ਜਾ ਕੇ ਲੇਖਾ ਦੇਵੇਂਗਾ ਤਾਂ ਪਤਾ ਲਗੇਗਾ ਕਿ ਤੂੰ ਪੜਿਆ ਹੈ ਜਾਂ ਅਨਪੜ੍ਹ। ਜੋ ਮਨੁੱਖ ਪ੍ਰਭੂ ਨੂੰ ਸਚ ਤੇ ਸੰਸਾਰ ਨੂੰ ਝੂਠ ਮੰਨਦਾ ਹੈ ਉਹ ਗੁਰ ਉਪਦੇਸ਼ ਰਾਹੀਂ ਸਹੀ ਅੱਖਰਾਂ ਨੂੰ ਸਮਝਦਾ ਹੈ ਤੇ ਲੇਖੇ ਵਿਚ ਨਹੀਂ ਆਉਂਦਾ। ਫਿਰ ਉਹ ਸੇਵਾ ਵਿਚ ਲਗ ਕੇ ਗਿਆਨ ਦੀ ਪ੍ਰਾਪਤੀ ਕਰਦਾ ਹੈ ਤੇ ਪ੍ਰਭੂ ਨੂੰ ਸਭ ਜੀਆਂ ਵਿਚ ਦੇਖਦਾ ਹੈ। ਚਾਰੇ ਵੇਦ, ਚਾਰੇ ਖਾਣੀਆਂ ਤੇ ਬਾਣੀਆਂ ਜਿਸ ਨੇ ਰਚੇ ਹਨ ਉਸ ਮਾਲਕ ਦਾ ਗਿਆਨ ਹੀ ਭਰਮ ਨੂੰ ਦੂਰ ਕਰ ਕੇ ਗੁਰੂ ਨਾਲ ਮਿਲਦਾ ਹੈ। ਜੇ ਨਦਰਿ ਕਰੇ ਤਾਂ ਉਹ ਇਕ ਪ੍ਰਭੂ ਸਭ ਪਾਸੇ ਰਵਿਆ ਦਿਸੇਗਾ। ਜਿਨ੍ਹਾਂ ਦਾ ਚਿਤ ਪ੍ਰਭੂ ਵਿਚ ਲਗਾ ਹੈ ਉਹ ਫਿਰ ਤਰ ਗਏ ਹਨ। ਮਨਮੁਖਾਂ ਨੂੰ ਤਾਂ ਚੁਰਾਸੀ ਦਾ ਗੇੜ ਪਿਆ ਹੋਇਆ ਹੈ। ਜਿਸ ਮਾਲਕ ਨੇ ਇਹ ਦੁਨੀਆ ਬਣਾਈ ਹੈ ਉਹ ਆਪ ਹੀ ਸਭ ਕੁਝ ਕਰ ਰਿਹਾ ਹੈ, ਉਹ ਕਰਨ ਕਾਰਨ ਸਮਰਥ ਹੈ ॥੩॥੧॥

**ਰਾਗੁ ਆਸਾ ਮਹਲਾ ੩ ਪਟੀ ॥**

**੧ੴ ਸਤਿਗੁਰ ਪ੍ਰਸਾਦਿ ॥ (ਪੰਨਾ ੪੩੪)**

**ਮਨ ਐਸਾ ਲੇਖਾ ਤੂ ਕੀ ਪੜਿਆ ॥**

**ਲੇਖਾ ਦੇਣਾ ਤੇਰੈ ਸਿਰਿ ਰਹਿਆ ॥੧॥ਰਹਾਉ॥**

ਜਿਹੜਾ ਪ੍ਰਮੇਸ਼ਰ ਸਾਰੇ ਸਰੀਰਾਂ ਵਿਚ ਮਿਲਿਆ ਹੋਇਆ ਹੈ ਉਹ ਆਪ ਹੀ ਇਸ ਮਨੁੱਖ ਨੂੰ ਸੋਝੀ ਬਖ਼ਸ਼ਦਾ ਹੈ। ਜੋ ਇਹ ਮਨੁੱਖ ਪਾਪ ਕਰਦਾ ਹੈ ਉਸ ਦਾ ਲੇਖਾ ਦੇਣਾ ਪਵੇਗਾ। ਹੇ ਮਨ ! ਤੂੰ ਇਸ ਤਰ੍ਹਾਂ ਦਾ ਲੇਖਾ ਕੀ ਪੜ੍ਹਿਆ ਹੈ ? ਜਿਸ ਪੜ੍ਹਨ ਕਰਕੇ ਵੀ ਜਗਾ ਦਾ ਲੇਖਾ ਦੇਣਾ ਪਵੇ ਤਾਂ ਕੀ ਲਾਭ ਇਸ ਪੜ੍ਹਨ ਦਾ ? ਇਹ ਸਰੀਰ ਤਾਂ ਦਿਨ ਰਾਤ ਨਾਸ ਹੋ ਰਿਹਾ ਹੈ ਤੇ ਤੂੰ ਜਮਾਂ ਦੀ ਪਕੜ ਤੋਂ ਕਿਵੇਂ ਛੁਟੇਂਗਾ ? ਪ੍ਰਭੂ ਦੇ ਨਾਮ ਸਿਮਰਨ ਵਿਚ ਤੇ ਤੂੰ ਲਗਾ ਨਹੀਂ। ਹੇ ਪਾਂਧੇ ! ਵਿਸ਼ਿਆਂ ਵਿਚ ਲਗਣ ਕਰਕੇ ਪਹਿਲਾਂ ਤਾਂ ਫਾਹਾ ਤੇਰੇ ਗਲ ਵਿਚ ਪਵੇਗਾ ਤੇ ਫਿਰ ਤੇਰੇ ਪੜ੍ਹਨ ਵਾਲੇ ਮੁਡਿਆਂ ਦੇ ਗਲ। ਵਡਾ ਰੋਗ ਤਾਂ ਹਉਮੈ ਦਾ ਹੈ ਜਿਸ ਕਰਕੇ ਤੂੰ ਮਾਇਆ ਦੇ ਮੋਹ ਵਿਚ ਮਸਤ ਪ੍ਰਮੇਸ਼ਰ ਨੂੰ ਨਹੀਂ ਜਾਣਿਆ। ਪ੍ਰਮੇਸ਼ਰ ਨੂੰ ਸਮਝੇ ਬਿਨਾਂ ਵੇਦ ਸ਼ਾਸਤ੍ਰ ਪੜ੍ਹ ਕੇ ਵੀ ਤੂੰ ਡੁਬ ਮਰਿਆਂ ਹੈ। ਉਸ ਮਾਲਕ ਦਾ ਅੰਤ ਕਿਸੇ ਨਹੀਂ ਪਾਇਆ ਪ੍ਰੰਤੂ ਜਿਨ੍ਹਾਂ ਨੂੰ ਸਚਾ ਗੁਰੂ ਮਿਲ ਗਿਆ ਹੈ ਉਹਨਾਂ ਦਾ ਲੇਖਾ ਨਿਬੜ ਗਿਆ ਹੈ ॥੧੮॥੧॥੨॥

**੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**

**ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**

**ਰਾਗ ਆਸਾ ਬਾਣੀ ਭਗਤਾ ਕੀ ਕਬੀਰ ਜੀਉ ਨਾਮਦੇਉ ਜੀਉ**

**ਰਵਿਦਾਸ ਜੀਉ ਆਸਾ ਸ੍ਰੀ ਕਬੀਰ ਜੀਉ ॥(ਪੰਨਾ ੪੭੫)**

**ਦੇਵ ਕਰਹੁ ਦਇਆ ਮੋਹਿ ਮਾਰਗਿ ਲਾਵਹੁ ਜਿਤੁ ਭੈ ਬੰਧਨ ਤੂਟੈ ॥**

**ਜਨਮ ਮਰਨ ਦੁਖ ਫੇੜ ਕਰਮ ਸੁਖ ਜੀਅ ਜਨਮ ਤੇ ਛੂਟੈ ॥੧॥ਰਹਾਉ॥**

ਮੈਂ ਗੁਰਾਂ ਤੋਂ ਪੁਛਦਾ ਹਾਂ ਕਿ ਇਸ ਦੇਹੀ ਰੂਪ ਕੈਦ ਖਾਨੇ ਵਿਚ ਇਸ ਜੀਵ ਨੂੰ ਕਿਸ ਵਾਸਤੇ ਰਖਿਆ ਹੈ ਤੇ ਇਹ ਜਗਤ ਕਿਸ ਵਾਸਤੇ ਜੰਮਦਾ ਹੈ ਤੇ ਨਾਸ ਹੁੰਦਾ ਹੈ? ਹੇ ਪ੍ਰਕਾਸ਼ਕ ਗੁਰੂ ! ਕਿਰਪਾ ਕਰਕੇ ਮੈਨੂੰ ਸਹੀ ਰਸਤੇ ਪਾਵੋ ਜਿਸ ਕਰਕੇ ਇਹ ਭੈ ਦੇਣ ਵਾਲੇ ਬੰਧਨ ਟੁੱਟ ਜਾਣ। ਜੋ ਜਨਮ ਮਰਨ ਦਾ ਦੁਖ ਹੈ ਉਹ ਤਾਂ ਆਪਣੇ ਕੀਤੇ ਕਰਮਾਂ ਦਾ ਫਲ ਹੈ ਅਤੇ ਜੀਵ ਨੂੰ ਸੁਖ ਤਾਂ ਹੋਵੇ ਜੇ ਫਿਰ ਜਨਮ ਤੋਂ ਛੁੱਟ ਜਾਵੇ। ਮਾਇਆ ਰੂਪ ਫਾਹੀ ਦੇ ਬੰਧਨਾਂ ਤੋਂ ਛੁਟਣ ਲਈ ਆਪਣਾ ਆਪ ਪਛਾਣਨ ਦੀ ਲੋੜ ਹੈ ਤੇ ਮਨ ਟਿਕਾਉ ਵਿਚ ਲਿਆ ਕੇ ਵਾਹਿਗੁਰੂ ਵਿਚ ਲਿਵ ਲਗ ਜਾਏਗੀ ॥੪॥੧॥

**ਆਸਾ ॥ (ਪੰਨਾ ੪੭੫)**

**ਐਸੇ ਸੰਤ ਨ ਮੋਕਉ ਭਾਵਹਿ ॥**

**ਡਾਲਾ ਸਿਉ ਪੇਡਾ ਗਟਕਾਵਹਿ ॥੧॥ਰਹਾਉ॥**

ਇਸ ਤਰ੍ਹਾਂ ਦੇ ਸੰਤ ਸਾਨੂੰ ਨਹੀਂ ਭਾਂਵਦੇ ਜੋ ਤਿੰਨਾਂ ਗਜ਼ਾਂ ਦੀਆਂ ਧੋਤੀਆਂ ਪਹਿਨਦੇ ਹਨ ਤੇ ਤਿੰਨ ਤਰਾਂ ਦੇ ਜਨੇਊ ਪਾਂਦੇ ਹਨ। ਮਾਲਾ ਤੇ ਲੋਟੇ ਵੀ ਪਕੜੇ ਹਨ ਪਰ ਉਹ ਤਾਂ ਕਾਂਸ਼ੀ ਦੇ ਠਗ ਹਨ। ਕਿਉਂਕਿ ਜਿਸ ਤਰ੍ਹਾਂ

ਤਰਖਾਣ ਡਾਲੀਆਂ ਸਮੇਤ ਹੀ ਦਰਖ਼ਤ ਧਰਤੀ ਉਤੇ ਪਟਕਦੇ ਹਨ, ਇਹ ਪਦਾਰਥ ਸਮੇਤ ਆਦਮੀ ਨੂੰ ਮਾਰ ਸੁਟਦੇ ਹਨ। ਐਸੇ ਪਾਪੀ ਤੇ ਅਭਿਮਾਨੀ ਮੁਖੋਂ ਤਾਂ ਪਵਿਤ੍ਰ ਬਣਦੇ ਹਨ ਪਰ ਸਾਰੇ ਟੱਬਰ ਨੂੰ ਡੋਬਦੇ ਹਨ। ਪਰ ਜਿਸ ਨੂੰ ਪੂਰਾ ਗੁਰੂ ਮਿਲ ਜਾਏ ਉਹ ਫਿਰ ਜਨਮ ਮਰਨ ਤੋਂ ਬਚ ਜਾਂਦਾ ਹੈ ॥੪॥੨॥

**ਆਸਾ ॥ (ਪੰਨਾ ੪੭੬)**

**ਮੁਈ ਮੇਰੀ ਮਾਈ ਹਉ ਖਰਾ ਸੁਖਾਲਾ ॥**

**ਪਹਿਰਉ ਨਹੀ ਦਗਲੀ ਲਗੈ ਨ ਪਾਲਾ ॥੧॥ਰਹਾਉ॥**

ਮੇਰੇ ਪ੍ਰਭੂ-ਪਿਤਾ ਨੇ ਮੈਨੂੰ ਦਿਲਾਸਾ ਦੇ ਕੇ ਮੁਖ ਵਿਚ ਨਾਮ ਅੰਮ੍ਰਿਤ ਦਿਤਾ ਹੈ। ਫਿਰ ਐਸੇ ਪਿਤਾ ਨੂੰ ਕਿਉਂ ਵਿਸਾਰੀਏ ? ਮੇਰੀ ਮਮਤਾ ਮਰ ਗਈ ਹੈ, ਮੈਂ ਬਹੁਤ ਸੁਖੀ ਹੋਇਆ ਹਾਂ। ਸਰੀਰ ਰੂਪੀ ਗੋਦੜੀ ਵਾ ਖਫਨੀ ਨਹੀਂ ਪਹਿਰਾਂਗਾ, ਫਿਰ ਜੜਤਾ ਰੂਪ ਪਾਲਾ ਨਹੀਂ ਲਗਦਾ। ਮੈਂ ਕੁਰਬਾਨ ਹਾਂ ਪਿਤਾ ਤੋਂ ਜਿਸ ਨੇ ਪੰਜਾਂ ਤੋਂ ਮੈਨੂੰ ਬਚਾ ਲਿਆ ਹੈ, ਹੁਣ ਹਰੀ ਸਿਮਰਨ ਨਾਲ ਮਨ ਤਨ ਭਿਜ ਗਿਆ ਹੈ। ਗੁਰੂ ਮਿਲਣ ਤੇ ਸਹੀ ਰਸਤਾ ਪਤਾ ਲਗਾ ਹੈ ਤੇ ਗੁਰਾਂ ਦੀ ਕਿਰਪਾ ਨਾਲ ਇਕ ਪ੍ਰਮੇਸ਼ਰ ਦਿਸ ਆਇਆ ਹੈ ॥੪॥੩॥

**ਆਸਾ ॥ (ਪੰਨਾ ੪੭੭)**

**ਨਕਟੀ ਕੋ ਠਨਗਨੁ ਬਾਡਾ ਤੂੰ ॥**

**ਕਿਨਹਿ ਬਿਬੇਕੀ ਕਾਟੀ ਤੂੰ ॥੧॥ਰਹਾਉ॥**

ਇਹ ਭਾਂਡਾ ਜਾਨਵਰਾਂ ਦੇ ਰਿਦੇ ਕਟ ਕੇ ਭਰ ਲੈਂਦੇ ਹਨ ਤੇ ਇਕ ਭਾਂਡੇ ਵਿਚ ਪਾਣੀ, ਚੋਹਾਂ ਪਾਸੇ ਪੰਜ ਜੋਗੀ ਹਨ ਤੇ ਵਿਚਕਾਰ ਨੱਕ ਵਢੀ ਰਾਣੀ (ਮਾਇਆ) ਹੈ। ਨੱਕ ਵਢੀ ਦਾ ਨਖ਼ਰਾ ਦੋਹਾਂ ਲੋਕਾਂ ਵਿਚ ਮਸ਼ਹੂਰ ਹੈ, ਕਿਸੇ ਵਿਚਾਰਵਾਨ ਨੇ ਹੀ ਤੈਨੂੰ ਕਟਿਆ ਹੈ। ਮਾਇਆ ਸਾਰਿਆਂ ਦੀ ਮਾਂ, ਭੈਣ, ਭਾਣਜੀ ਹੈ, ਪਰ ਜਿਸ ਨੇ ਇਸ ਨੂੰ ਕਾਬੂ ਕਰ ਲਿਆ ਉਨ੍ਹਾਂ ਦੀ ਦਾਸੀ ਹੈ। ਇਹ ਮਾਇਆ ਸੰਤਾਂ ਦੀ ਵੈਰਨ ਹੈ ਪਰ ਲੋਕਾਂ ਦੀ ਪਿਆਰੀ ॥੪॥੪॥

**ਆਸਾ ॥ (ਪੰਨਾ ੪੭੭)**

**ਤਾਤੇ ਸੇਵੀਅਲੇ ਰਾਮਨਾ ॥**

**ਰਸਨਾ ਰਾਮ ਨਾਮ ਹਿਤੁ ਜਾ ਕੈ ਕਹਾ ਕਰੈ ਜਮਨਾ ॥੧॥ਰਹਾਉ॥**

ਜੋਗੀ, ਜਤੀ, ਸੰਨਿਆਸੀ, ਤੀਰਥਾਂ ਤੇ ਫਿਰਨ ਵਾਲੇ ਜਾਂ ਸਰੇਵੜੇ ਬ੍ਰਹਮਚਾਰੀ, ਮੋਨੀ ਆਦਿ ਕੋਈ ਵੀ ਹੋਵੇ, ਅੰਤ ਨੂੰ ਸਭ ਨੇ ਹੀ ਮਰਨਾ ਹੈ। ਇਸ ਲਈ ਰਾਮ ਨਾਮ ਦਾ ਜਾਪ ਕਰਨਾ ਚਾਹੀਦਾ ਹੈ। ਰਸਨਾ ਕਰਕੇ ਪ੍ਰਭੂ ਦੇ ਨਾਮ ਵਿਚ ਜਿਸਦਾ ਪ੍ਰੇਮ ਹੈ ਉਸ ਨੂੰ ਜਮ ਕੀ ਕਰ ਸਕਦਾ ਹੈ ? ਤੰਤ੍ਰ, ਮੰਤ੍ਰ ਤੇ ਦਵਾਈਆਂ ਨੂੰ ਜਾਣਨ ਵਾਲਿਆਂ ਨੇ ਅੰਤ ਨੂੰ ਫਿਰ ਵੀ ਮਰਨਾ ਹੈ। ਬੇਦ ਪੁਰਾਨ ਆਦਿ ਖੋਜੇ ਹਨ ਪਰ ਸਿਵਾਏ ਨਾਮ ਜਪਣ ਤੋਂ ਜਨਮ ਮਰਨ ਨਹੀਂ ਮਿਟਦਾ ॥੪॥੫॥

**ਆਸਾ ॥ (ਪੰਨਾ ੪੭੭)**

**ਰਾਜਾ ਰਾਮ ਕਕਰੀਆ ਬਰੇ ਪਕਾਏ ॥**

**ਕਿਨੈ ਬੂਝਨਹਾਰੈ ਖਾਏ ॥੧॥ਰਹਾਉ॥**

ਮਨ ਹਾਥੀ ਨੂੰ ਰਬ ਦੀ ਪਾਣ ਚੜ ਗਈ ਤੇ ਆਲਸ ਹਟ ਗਿਆ, ਨੀਚ ਖੋਤਾ ਚੋਲਾ ਪਾ ਕੇ ਨੱਚਣ

ਲੱਗਾ। ਹਰੀ ਨੇ ਅਕ ਤੋਂ ਅੰਬ ਪਕਾਏ, ਕੌੜਾ ਮਿਠਾ ਹੋ ਗਿਆ, ਫਿਰ ਇਹ ਕਿਸੇ ਵਿਚਾਰਵਾਨ ਨੇ ਖਾਧੇ। ਹੰਕਾਰੀ ਨੂੰ ਨਾਮ ਦੀ ਪਾਣ ਲਗੀ ਤੇ ਇੰਦ੍ਰੀਆਂ ਹਰੀ ਜਸ ਨੂੰ ਗੌਣ ਲਗੀਆਂ ਹਨ ਤੇ ਮਨ ਨਾਮ ਜਪਣ ਲਗਾ। ਦ੍ਵੈਤ ਨਾਸ ਕਰਕੇ ਤੇ ਨਿਮਰਤਾ ਧਾਰ ਕੇ ਹੰਕਾਰੀ ਨੇ ਗੁਣ ਗਾਏ। ਸੋ ਨਿਮਰਤਾ ਧਾਰ ਕੇ ਵਿਚਾਰ ਵਾਲੇ ਨੇ ਅਗਿਆਨ ਰੂਪ ਪਹਾੜ ਨੂੰ ਖਾ ਲਿਆ (ਖ਼ਤਮ ਕੀਤਾ)। ਸ਼ਾਂਤੀ ਵਾਲੇ ਨੇ ਹੰਕਾਰ ਨੂੰ ਨਾਸ ਕੀਤਾ ਤੇ ਲੁਕੇ ਸ਼ਬਦ ਬੋਲੇ ॥੪॥੬॥

(ਹੇ ਮੇਰੇ ਸੁਹਣੇ ਰਾਮ! ਅਕਾਂ ਦੀਆਂ ਖਖੜੀਆਂ ਪਕੇ ਹੋਏ ਅੰਬ ਬਣ ਗਏ ਹਨ ਪਰ ਖਾਧੇ ਕਿਸੇ ਵਿਰਲੇ ਵਿਚਾਰ ਵਾਲੇ ਨੇ ਹਨ। ਮਨ ਵਿਚ ਸੁਆਦ ਤੇ ਮਿਠਾਸ ਅਤੇ ਅਸਲੀਅਤ ਆ ਗਈ ਹੈ। ਇਹ ਸੁਆਦ ਵਿਰਲੇ ਭਾਗਾਂ ਵਾਲੇ ਬੰਦਿਆਂ ਨੂੰ ਮਿਲਦਾ ਹੈ। ਸੁਭਾਉ ਬਦਲਣ ਤੋਂ ਪਹਿਲਾਂ ਮਨ ਅਹੰਕਾਰ, ਆਲਸ, ਚਤਰਾਈ ਕਾਮ ਅਤੇ ਅਮੋੜਪੁਨਾ- ਇਨ੍ਹਾਂ ਵਿਕਾਰਾਂ ਦੇ ਅਧੀਨ ਰਹਿੰਦਾ ਸੀ। ਪਰ ਜਦੋਂ ਅੰਦਰ ਰਸ ਆਇਆ ਤਾਂ ਪ੍ਰੇਮ ਵਿਚ ਭਿਜ ਕੇ ਉਦਮ ਕਰਕੇ ਸਹਾਈ ਬਣਦਾ ਹੈ ॥) ੪॥੬॥

**ਆਸਾ ॥ (ਪੰਨਾ ੪੭੭)**

**ਐਸਾ ਜੋਗੀ ਨਉ ਨਿਧਿ ਪਾਵੈ ॥**

**ਤਲਕਾ ਬ੍ਰਹਮੁ ਲੇ ਗਗਨਿ ਚਰਾਵੈ ॥੧॥ਰਹਾਉ॥**

ਉਹ ਜੋਗੀ ਜਗਤ ਵਿਚ ਹਛਾ ਹੈ, ਜੋ ਨਵਾਂ ਖੰਡਾਂ ਦੀ ਧਰਤੀ ਮੰਗੇ (ਵਾਹਿਗੁਰੂ ਨਵਾਂ ਖੰਡਾਂ ਦੇ ਮਾਲਕ ਨੂੰ ਲਭਦਾ ਹੈ) ਉਹ ਹਛਾ ਹੈ। ਇਸ ਤਰ੍ਹਾਂ ਦਾ ਜੋਗੀ ਨੌ ਨਿਧੀਆਂ ਦੇ ਖ਼ਜ਼ਾਨੇ ਨਾਮ ਨੂੰ ਪਾ ਲੈਂਦਾ ਹੈ ਜਿਹੜਾ ਬ੍ਰਿਤੀ ਵਾਹਿਗੁਰੂ ਵਲ ਲਗਾਵੇ। ਜੋ ਗੁਰੂ ਦੇ ਰਸਤੇ ਚਲਦਾ ਹੈ ਤੇ ਪ੍ਰਭੂ ਪ੍ਰੇਮ ਵਿੱਚ ਲਿਵ ਲੀਨ ਰਹੇ। ਵਾਹਿਗੁਰੂ ਦਾ ਨਾਮ ਹੀ ਅਸਲੀ ਜੋਗ ਦਾ ਨਿਸ਼ਾਨਾ ਹੈ। ਜੇ ਪ੍ਰਭੂ ਕਿਰਪਾ ਕਰੇ ਤਾਂ ਇਹ ਸਚਾ ਨਿਸ਼ਾਨਾ ਦੇਵੇ ॥੪॥੭॥

**ਆਸਾ ॥ (ਪੰਨਾ ੪੭੭)**

**ਕਾਜੀ ਤੈ ਕਵਨ ਕਤੇਬ ਬਖਾਨੀ ॥**

**ਪੜਤ ਸੁਨਤ ਐਸੇ ਸਭ ਮਾਰੇ ਕਿਨਹੂੰ ਖਬਰਿ ਨ ਜਾਨੀ ॥੧॥ਰਹਾਉ॥**

ਹਿੰਦੂ ਤੁਰਕ ਕਿਥੋਂ ਆਏ ਤੇ ਇਹ ਰਸਤੇ ਕਿਸ ਨੇ ਚਲਾਏ ਹਨ। ਜੇ ਸੋਚੋ ਤਾਂ ਨਰਕ ਸੁਰਗ ਕਿਸ ਨੇ ਪਾਏ ਹਨ ? ਹੇ ਕਾਜੀ! ਮੈਨੂੰ ਪੜ੍ਹਨ ਵਾਸਤੇ ਤੂੰ ਕਿਹੜੀ ਕਿਤਾਬ ਕਹੀ ਸੀ ? ਉਨ੍ਹਾਂ ਕਿਤਾਬਾਂ ਨੂੰ ਪੜ੍ਹਨ ਤੇ ਵਿਚਾਰਨ ਵਾਲੇ ਮਜ਼੍ਹਬ ਦੇ ਝਗੜਿਆਂ ਵਿਚ ਫਸ ਕੇ ਮਰ ਗਏ ਪਰ ਕਿਸੇ ਨੇ ਵਾਹਿਗੁਰੂ ਦੀ ਖ਼ਬਰ ਨਹੀਂ ਪਾਈ। ਜੇ ਸੁੰਨਤ ਇਸਤ੍ਰੀ ਦੇ ਪ੍ਰੇਮ ਕਰਕੇ ਕੀਤੀ ਤਾਂ ਮੈਂ ਨਹੀਂ ਮੰਨਦਾ, ਕਿਉਂਕਿ ਔਰਤ ਦਾ ਕੀ ਕਰੀਏ ਤੁਰਕ ਬਣਾਨ ਵਾਸਤੇ ? ਹੇ ਬਉਰੇ! ਵਾਹਿਗੁਰੂ ਨੂੰ ਯਾਦ ਕਰ। ਅਸਾਂ ਤਾਂ ਪ੍ਰਭੂ ਦੀ ਓਟ ਪਕੜੀ ਹੈ ਤੇ ਤੁਰਕ ਖਪ ਕੇ ਚੁਪ ਹੋ ਗਏ ॥੪॥੮॥

**ਆਸਾ ॥ (ਪੰਨਾ ੪੭੮)**

**ਰੇ ਬਉਰੇ ਤੁਹਿ ਘਰੀ ਨ ਰਾਖੈ ਕੋਈ ॥**

**ਤੂੰ ਰਾਮ ਨਾਮ ਜਪਿ ਸੋਈ ॥੧॥ਰਹਾਉ॥**

ਇਸ ਦੇਹ ਰੂਪ ਮੰਦਰ ਵਿਚ ਪ੍ਰਾਣਾ ਰੂਪ ਦੀਵਾ ਤੇ ਅੰਤਹ ਕਰਨ ਬੱਤੀ ਹੈ ਜਦ ਤੇਲ ਰਿਦੇ ਦੀ ਅਗਨੀ ਬੁਝ ਗਈ ਤਾਂ ਮੰਦਰ ਸੁੰਨਾ ਹੋ ਗਿਆ। ਹੇ ਬਉਰੇ! ਮਰਨ ਤੇ ਤੈਨੂੰ ਇਕ ਪਲ (ਘੜੀ) ਵਾਸਤੇ ਵੀ ਕੋਈ ਨਹੀਂ

ਰਖੇਗਾ। ਇਸ ਲਈ ਤੂੰ ਰਾਮ ਨਾਮ ਜਪਿਆ ਕਰ। ਘੜੇ ਵਾਂਗ ਇਹ ਸਰੀਰ ਭਜ ਜਾਦਾ ਹੈ ਤੇ ਸਾਰੇ ਇਸ ਨੂੰ ਕੱਢਣ ਵਾਸਤੇ ਤਿਆਰ ਹਨ ਪਰ ਜੀਵ ਆਤਮਾ ਇਕਲੀ ਜਾਂਦੀ ਹੈ। ਹੇ ਪ੍ਰਭੂ ! ਇਸ ਬੰਦੇ ਤੇ ਬੜਾ ਜ਼ੁਲਮ ਹੁੰਦਾ ਹੈ ਕਿ ਜਮ ਨਹੀਂ ਛਡਦਾ ॥੪॥੯॥ਦੁਤੁਕੇ॥

ੴ ਸਤਿਗੁਰ ਪ੍ਰਸਾਦਿ ॥ (ਪੰਨਾ ੪੭੮)

ਆਸਾ ਸ੍ਰੀ ਕਬੀਰ ਜੀਉ ਕੇ ਚਉਪਦੇ ਇਕਤੁਕੇ ॥

ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ ॥

ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ ॥੧॥ਰਹਾਉ॥

ਬ੍ਰਹਮਾ ਤੇਂ ਉਸਦੇ ਚਾਰ ਪੁਤ੍ਰ (ਸਨਕ, ਸਨਦੰਨ, ਸਨਾਤਨ, ਸਨਤ ਕੁਮਾਰ) ਕਿਸੇ ਨੇ ਵੀ ਪ੍ਰਭੂ ਦਾ ਅੰਤ ਨਹੀਂ ਪਾਇਆ। ਹੇ ਮੇਰੇ ਭਾਈ ! ਵਾਹਿਗੁਰੂ ਨੂੰ ਸਹਜ ਅਵਥਾ ਵਿਚ ਯਾਦ ਕਰੋ, ਜਿਵੇਂ ਦੇਹੀ ਦਾ ਰਿੜਕਨਾ ਸਹਜੇ ਹੀ ਹੁੰਦਾ ਹੈ ਤਾਂ ਕਿ ਮੱਖਣ ਜ਼ਾਇਆ ਨਾ ਹੋ ਜਾਵੇ। ਸੋ ਵਾਹਿਗੁਰੂ ਨੂੰ ਸਹਜੇ ਹੀ (ਰਿੜਕੋ) ਯਾਦ ਕਰੋ ਤਾਂ ਜੋ ਅਸਲ ਵਸਤੂ ਨ ਜ਼ਾਇਆ ਹੋ ਜਾਏ। ਸਰੀਰ ਨੂੰ ਮਟਕੀ ਤੇ ਮਨ ਵਿਚ ਨਾਮ ਪਾਵੋ ਤੇ ਗੁਰਾਂ ਦਾ ਸ਼ਬਦ ਸਿੰਚਣਾ ਕਰੋ ਤੇ ਮਨ ਵਿਚ ਵੀਚਾਰ ਕਰੋ ਤਾਂ ਜੋ ਗੁਰਾਂ ਦੀ ਕਿਰਪਾ ਨਾਲ ਨਾਮ ਅੰਮ੍ਰਿਤ ਨੂੰ ਪਾ ਲਵੋ। ਜੇ ਪ੍ਰਭੂ ਮਿਹਰ ਕਰੇ ਤਾਂ ਸੰਸਾਰ ਤੋਂ ਤਰ ਜਾਈਦਾ ਹੈ ॥੪॥੧॥੧੦॥

ਆਸਾ ॥ (ਪੰਨਾ ੪੭੮)

ਬੁਝਿ ਗਈ ਅਗਨਿ ਨ ਨਿਕਸਿਓ ਧੂੰਆ ॥

ਰਵਿ ਰਹਿਆ ਏਕੁ ਅਵਰੁ ਨਹੀ ਦੂਆ ॥੧॥ਰਹਾਉ॥

ਜਦ ਮੋਹ ਰੂਪ ਤੇਲ ਖਤਮ ਹੋ ਗਿਆ ਤੇ ਬ੍ਰਿਤੀ ਰੂਪ ਵਟੀ ਸੁਕ ਗਈ ਤਾਂ ਮਨ ਰੂਪ ਮਦਾਰੀ ਸਤਸੰਗ ਵਿਚ ਸ਼ਾਂਤੀ ਨੀਂਦ ਵਿਚ ਸੌਂ ਗਿਆ। ਫਿਰ ਤ੍ਰਿਸ਼ਨਾ ਰੂਪ ਅੱਗ ਬੁੱਝ ਗਈ ਤੇ ਸੰਕਲਪ ਵਿਕਲਪ ਦਾ ਧੂੰਆਂ ਵੀ ਨਾ ਨਿਕਲਿਆ। ਇਹ ਸਮਝ ਲਿਆ ਹੈ ਕਿ ਇਕ ਵਾਹਿਗੁਰੂ ਸਾਰਿਆਂ ਵਿਚ ਰਵ ਰਿਹਾ ਹੈ ਤੇ ਦੂਸਰਾ ਕੋਈ ਨਹੀਂ ਹੈ। ਜਦ ਵਾਹਿਗੁਰੂ ਦੀ ਸਮਝ ਪਈ ਤਾਂ ਹੋਰ ਗੌਣਾ ਭੁਲ ਗਿਆ ਤੇ ਪੰਜਾਂ ਵਿਕਾਰਾਂ ਨੂੰ ਦੂਰ ਕਰਕੇ ਪਰਮ ਪਦਵੀ ਮਿਲ ਜਾਂਦੀ ਹੈ ॥੪॥੨॥੧੧॥

ਆਸਾ ॥ (ਪੰਨਾ ੪੭੮)

ਰਾਮਈਆ ਹਉ ਬਾਰਿਕੁ ਤੇਰਾ ॥

ਕਾਹੇ ਨ ਖੰਡਸਿ ਅਵਗੁਨ ਮੇਰਾ ॥੧॥ਰਹਾਉ॥

ਮਾਂ ਆਪਣੇ ਪੁਤ੍ਰ ਦੇ ਅਪਰਾਧ ਯਾਦ ਨਹੀਂ ਰਖਦੀ। ਹੇ ਵਾਹਿਗੁਰੂ ! ਮੈਂ ਤੇਰਾ ਬਾਲਕ ਹਾਂ, ਸੋ ਤੂੰ ਮੇਰੇ ਔਗੁਣਾਂ ਨੂੰ ਕਿਉਂ ਨਹੀਂ ਨਾਸ ਕਰਦਾ (ਭੁਲ ਜਾਂਦਾ)। ਨਾਮ ਤੋਂ ਬਿਨਾਂ ਕੋਈ ਕਿਸ ਤਰ੍ਹਾਂ ਦਰਿਆ ਰੂਪੀ ਸੰਸਾਰ ਤੋਂ ਪਾਰ ਉਤਰੇਗਾ? ਸੋ ਐਸੀ ਮਤ ਦਿਉ ਕਿ ਸਹਜੇ ਹੀ ਤੇਰੇ ਗੁਣ ਗਾਂਵਦਾ ਰਵ੍ਹਾਂ ॥੪॥੩॥੧੨॥

**ਆਸਾ ॥ (ਪੰਨਾ ੪੭੯)**

**ਹਜ ਹਮਾਰੀ ਗੋਮਤੀ ਤੀਰ ॥**

**ਜਹਾ ਬਸਹਿ ਪੀਤੰਬਰ ਪੀਰ ॥੧॥ਰਹਾਉ॥**

ਸਾਡਾ ਹਜ ਤਾਂ ਘਰ ਵਿਚ ਹੀ ਹੈ ਜਿਥੇ ਸੁਖ ਤੇ ਅਨੰਦ ਹੈ । (ਨਦੀ ਗੋਮਤੀ ਪਾਸ ਹੀ ਹਜ ਹੈ) ਜਿਸ ਰਿਦੇ ਰੂਪ ਘਰ ਵਿਚ ਸਾਡਾ ਪੀਰ, ਵਾਹਿਗੁਰੂ ਵਸ ਰਿਹਾ ਹੈ । ਵਾਹਿਗੁਰੂ ਦਾ ਨਾਮ ਹੀ ਮੈਨੂੰ ਚੰਗਾ ਲਗਦਾ ਹੈ । ਮੇਰੇ ਗਲ ਵਿਚ ਇਹ ਹੀ ਮਾਲਾ ਹੈ ਜੋ ਰਾਮ ਨਾਮ ਨੂੰ ਰਸਨਾ ਦੁਆਰਾ ਜਪਦਾ ਹਾਂ । ਮੈਂ ਤਾਂ ਹਿੰਦੂ ਤੇ ਤੁਰਕ ਦੋਨਾਂ ਨੂੰ ਇਹੀ ਸਮਝਾਉਂਦਾ ਹਾਂ ਕਿ ਵਾਹਿਗੁਰੂ ਦੇ ਗੁਣ ਗਾਵੀਏ ॥੪॥੪॥੧੩॥

**ਆਸਾ ਸ੍ਰੀ ਕਬੀਰ ਜੀਉ ਕੇ ਪੰਚ ਪਦੇ ੯ ਦੁਤੁਕੇ ੫ ॥**

**੧ੴ ਸਤਿਗੁਰ ਪ੍ਰਸਾਦਿ ॥ (ਪੰਨਾ ੪੭੯).**

**ਭੂਲੀ ਮਾਲਿਨੀ ਹੈ ਏਉ ॥**

**ਸਤਿਗੁਰ ਜਾਗਤਾ ਹੈ ਦੇਉ ॥੧॥ਰਹਾਉ॥**

ਇਹ ਮਾਲਨੀ ਭੁਲੀ ਹੋਈ ਹੈ ਕਿ ਪਥਰ ਨੂੰ ਪੂਜਣ ਲਈ ਪਤੇ ਤੋੜਦੀ ਹੈ, ਕਿਉਂਕਿ ਸਤਿਗੁਰ ਦੇਵ ਤਾਂ ਜਾਗਦਾ ਹੈ ਸੋ ਹੇ ਪੰਡਤ ! ਪਥਰਾ ਨੂੰ ਛਡ ਕੇ ਵਾਹਿਗੁਰੂ ਦਾ ਨਾਮ ਜਪ । ਤਿੰਨਾ ਦੇਵਾਂ ਨੂੰ (ਬ੍ਰਹਮਾ ਪਤ੍ਰ, ਵਿਸ਼ਨੂੰ ਕਾਲੀ, ਸ਼ੰਕਰ ਫੁਲ ਹੈ) ਤੋੜ ਕੇ ਤੂੰ ਸੇਵਾ ਕਿਸ ਦੀ ਕਰੇਂਗੀ ? ਜੇ ਮੂਰਤੀ ਸਚੀ ਹੈ ਤਾਂ ਘੜਨਵਾਲੇ ਨੂੰ (ਜੋ ਛਾਤੀ ਤੇ ਪੈਰ ਰਖਦਾ ਸੀ) ਕਿਉਂ ਨਹੀਂ ਖਾਂਦੀ । ਖਾਣ ਵਾਲੇ ਮੂਰਤ ਦੇ ਨਾਮ ਤੇ ਸਭ ਕੁਝ ਖਾ ਗਏ ਸੋ ਸਾਰਾ ਜਗਤ ਭੁਲਾ ਫਿਰਦਾ ਹੈ ਪਰ ਅਸੀਂ ਨਹੀਂ ਭੁਲੇ । ਸਾਨੂੰ ਵਾਹਿਗੁਰੂ ਨੇ ਕਿਰਪਾ ਕਰਕੇ ਰਖ ਲਿਆ ਹੈ ॥੫॥੧॥੧੪॥

**ਆਸਾ ॥ (ਪੰਨਾ ੪੭੯)**

**ਮੇਰੀ ਮੇਰੀ ਕਰਤੇ ਜਨਮੁ ਗਇਓ ॥**

**ਸਾਇਰੁ ਸੋਖਿ ਭੁਜੰਬ ਲਇਓ ॥੧॥ਰਹਾਉ॥**

ਸਾਰੀ ਉਮਰ ਤਾਂ ਐਵੇ ਨਿਕਲ ਗਈ ਤੇ ਬੁਢੇ ਹੋਣ ਤੇ ਪਛਤਾਣ ਦਾ ਕੀ ਲਾਭ ? ਇਸ ਮਨੁੱਖ ਦਾ ਮੇਰੀ ਮੇਰੀ ਕਰਦਿਆਂ ਜਨਮ ਗੁਜ਼ਰ ਗਿਆ ਹੈ ਕਿਉਂਕਿ ਬਾਹਵਾਂ ਦੇ ਬਲ ਰੂਪ ਸਮੁੰਦਰ ਨੂੰ ਬੁਢੇਪੇ ਰੂਪ ਅਗਸਤ ਮੁਨੀ ਨੇ ਸੁਕਾ ਦਿੱਤਾ ਹੈ । ਫਿਰ ਬੁਢੇਪੇ ਵਿਚ ਤਾਂ ਭਜਨ ਨਹੀਂ ਹੁੰਦਾ । ਮੂਰਖ ਦੇਹ ਨੂੰ ਰਖਦਾ ਸੀ, ਜਮ ਰੂਪ ਚੋਰ ਆਣ ਕੇ ਲੈ ਗਿਆ । ਹੁਣ ਚਰਨ, ਹਥ, ਸਿਰ ਕੰਬਣ ਲਗੇ ਤਾਂ ਇਹ ਧਰਮ ਦੀ ਆਸ ਕਰਦਾ ਹੈ । ਜਦ ਬੁਲਾਵਾ ਆ ਗਿਆ ਤਾਂ ਸਭ ਛੱਡ ਕੇ ਤੁਰ ਪੈਂਦਾ ਹੈ ॥੫॥੨॥੧੫॥

**ਆਸਾ ॥ (ਪੰਨਾ ੪੭੯)**

**ਅਹਿਰਖਵਾਦੁ ਨ ਕੀਜੈ ਰੇ ਮਨ ॥**

**ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ ॥੧॥ਰਹਾਉ॥**

ਹੇ ਮਨ ! ਤੂੰ ਈਰਖਾ ਤੇ ਝਗੜਾ ਨਾ ਕਰ ਸਗੋਂ ਪੁੰਨ ਕਰ ਲੈ ਤੇ ਨਾਮ ਜਪਿਆ ਕਰ । ਮਾਲਕ ਨੇ ਕਿਸੇ ਨੂੰ ਰੇਸ਼ਮੀ ਬਸਤ੍ਰ ਤੇ ਨਵਾਰੀ ਪਲੰਘ ਦਿਤੇ ਹਨ ਤੇ ਕਿਸੇ ਪਾਸ ਫਟੀ ਗੋਦੜੀ ਵੀ ਨਹੀਂ । ਜਿਵੇਂ ਘੁਮਿਆਰ ਹਰ

ਤਰ੍ਹਾਂ ਦੇ ਬਰਤਨ ਘੜਦਾ ਹੈ। ਇਸ ਮੂਰਖ ਇਨਸਾਨ ਨੂੰ ਧਨ ਰਖਣ ਲਈ ਦਿਤਾ ਮਾਲਕ ਨੇ, ਪਰ ਇਸ ਨੇ ਆਪਣਾ ਸਮਝ ਲਿਆ। ਭਗਤ ਤਾਂ ਹੁਕਮ ਮੰਨ ਕੇ ਸੁਖ ਪਾਂਦੇ ਹਨ। ਜਦ ਇਹ ਮਰ ਗਿਆ ਤਾਂ ਮੇਰੀ ਮੇਰੀ ਕਰਨੀ ਝੂਠੀ ਸਾਬਤ ਹੋਈ ॥੫॥੩॥੧੬॥

**ਆਸਾ ॥ (ਪੰਨਾ ੪੮੦)**

**ਕਾਜੀ ਬੋਲਿਆ ਬਲਿ ਨਹੀ ਆਵੈ ॥੧॥ਰਹਾਉ॥**

ਹੇ ਪ੍ਰਭੂ! ਅਸੀਂ ਖੁਦਾ ਦੇ ਗਰੀਬ ਬੰਦੇ ਹਾਂ ਤੇ ਤੇਰਾ ਜਸ ਹੀ ਮਨ ਨੂੰ ਭਾਉਂਦਾ ਹੈ। ਸਾਰੇ ਦੀਨਾਂ ਦਾ ਸਾਹਿਬ ਉਹ ਆਪ ਹੈ ਤੇ ਜ਼ੋਰ ਜ਼ੁਲਮ ਕਰਨ ਦੀ ਇਜਾਜ਼ਤ ਨਹੀਂ ਦਿੰਦਾ। ਹੇ ਕਾਜ਼ੀ! ਤੇਰੇ ਨਾਲ ਸਾਡਾ ਬੋਲਿਆ ਚੰਗਾ ਨਹੀਂ ਲਗਦਾ । ਹੇ ਕਾਜੀ! ਰੋਜ਼ੇ ਰਖਣੇ, ਨਿਮਾਜ਼ ਪੜ੍ਹਨੀ ਆਦਿ ਤੂੰ ਕਰਦਾ ਹੈ ਪਰ ਬਹਿਸ਼ਤ ਪ੍ਰਾਪਤ ਨਹੀਂ ਹੁੰਦੀ ਕਿਉਂਕਿ ਵਾਹਿਗੁਰੂ ਤਾਂ ਅੰਦਰ ਹੀ ਹੈ। ਨਿਆਉਂ ਕਰਨਾ ਹੀ ਨਮਾਜ਼ ਹੈ ਤੇ ਪੰਜਾਂ ਕਾਮਾਦਿਕ ਨੂੰ ਕਾਬੂ ਕਰਨਾ ਹੀ ਦੀਨ ਪਛਾਣਨਾ ਹੈ। ਇਕੋ ਮਿਟੀ ਨਾਲ ਕਈ ਭੇਖ ਧਾਰੇ ਹਨ। ਉਸ ਵਿਚ ਵਾਹਿਗੁਰੂ ਨੂੰ ਜਾਣਿਆ ਹੈ। ਤੇਰਾ ਭਿਸ਼ਤ ਨੂੰ ਛਡ ਕੇ ਦੋਜ਼ਕ ਨਾਲ ਮਨ ਮੰਨਿਆ ਹੈ ॥੫॥੪॥੧੭॥

**ਆਸਾ ॥ (ਪੰਨਾ ੪੮੦)**

**ਬਾਬਾ ਬੋਲਤੇ ਤੇ ਕਹਾ ਗਏ ॥**

**ਦੇਹੀ ਕੇ ਸੰਗਿ ਰਹਤੇ ॥**

**ਸੁਰਤਿ ਮਾਹਿ ਜੋ ਨਿਰਤੇ ਕਰਤੇ ਕਥਾ ਬਾਰਤਾ ਕਹਤੇ ॥੧॥ਰਹਾਉ॥**

ਹੇ ਭਾਈ! ਜੋ ਜੋਗੀ ਹੋਰੀ ਬੋਲਦੇ ਸੀ, ਉਹ ਕਿਥੇ ਚਲੇ ਗਏ? ਉਹ ਤਾਂ ਇਸ ਦੇਹ ਦੇ ਨਾਲ ਹੀ ਰਹਿੰਦੇ ਸੀ ਆਪਣੀ ਸੁਰਤੀ ਵਿਚ ਨਿਰਤਕਾਰੀ ਕਰਦੇ ਸੀ ਅਤੇ ਕਥਾ ਵਖਿਆਨ ਕਰਦੇ ਸੀ, ਉਹ ਕਿਥੇ ਚਲੇ ਗਏ? ਜਦ ਮੌਤ ਨੇ ਪ੍ਰਾਣਾਂ ਰੂਪ ਰੋਸ਼ਨੀ ਖਿਚ ਲਈ, ਤਾਂ ਸ਼ਬਦ ਜੋ ਸੁਰਤੀ ਨਾਲ ਕਰਦੇ ਸੀ, ਹੁਣ ਨਹੀਂ ਨਿਕਲਦੇ। ਹੇ ਜੋਗੀ! ਹੁਣ ਸਾਰੇ ਇੰਦਰੇ ਕੰਮ ਕਰਨੋ ਬੰਦ ਹੋ ਗਏ। ਹੱਥ, ਪੈਰ, ਕੰਨ ਸਭ ਨੇ ਕੰਮ ਕਰਨਾ ਬੰਦ ਕਰ ਦਿਤਾ। ਜਦ ਜੋਗੀ ਮਰ ਗਿਆ ਤਾਂ ਪ੍ਰਾਣ ਨਿਕਲ ਗਏ ਤੇ ਸਭ ਭਾਈ ਮਿਤ੍ਰ ਵੀ ਛਡ ਗਏ। ਜੋ ਵਾਹਿਗੁਰੂ ਨੂੰ ਯਾਦ ਕਰਦਾ ਹੈ ਉਹ ਜੀਂਵਦਿਆਂ ਹੀ ਬੰਧਨ ਤੋੜ ਲੈਂਦਾ ਹੈ ॥੫॥੫॥੧੮॥

**ਆਸਾ ਇਕਤੁਕੇ ੪ ॥ (ਪੰਨਾ ੪੮੧)**

**ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ ॥**

**ਜਿਨਿ ਤ੍ਰਿਭਵਣੁ ਡਸੀਅਲੇ ਗੁਰਪ੍ਰਸਾਦਿ ਡੀਠੀ ॥੧॥ਰਹਾਉ॥**

ਇਹ ਮਾਇਆ ਰੂਪ ਸੂਪਨੀ ਬਹੁਤ ਬਲਵਾਨ ਹੈ ਜਿਸ ਨੇ ਬ੍ਰਹਮਾ, ਬਿਸ਼ਨ ਤੇ ਮਹਾਦੇਉ ਨੂੰ ਛਲ ਲਿਆ ਹੈ। ਇਹ ਸੂਪਨੀ ਸੰਸਾਰੀ ਜੀਵਾਂ ਨੂੰ ਮਾਰ ਕੇ ਨਿਰਮਲ ਜਲ ਵਿਚ ਵੜ ਗਈ ਹੈ। ਜਿਸ ਨੇ ਤਿੰਨਾਂ ਭਵਨਾਂ ਨੂੰ ਡੰਗ ਲਿਆ ਹੈ। ਮੈਂ ਉਹ ਸੂਪਨੀ ਗੁਰਾਂ ਦੀ ਕਿਰਪਾ ਨਾਲ ਦੇਖੀ ਹੈ। ਜੋ ਪ੍ਰਭੂ ਨੂੰ ਪਛਾਣ ਲੈਂਦੇ ਹਨ ਉਹ ਸੂਪਨੀ ਨੂੰ ਮਾਰ ਲੈਂਦੇ ਹਨ। ਫਿਰ ਜਮ ਰਾਜ ਸਾਡਾ ਕੀ ਵਿਗਾੜ ਸਕਦਾ ਹੈ? ਗੁਰਾਂ ਦੀ ਕਿਰਪਾ ਨਾਲ ਜਦ ਇਹ ਵਸ ਆ ਗਈ ਤਾਂ ਮਨੁੱਖ ਤਰ ਜਾਂਦਾ ਹੈ ॥੫॥੬॥੧੯॥

**ਆਸਾ ॥ (ਪੰਨਾ ੪੮੧)**
**ਰਾਮ ਰਾਮ ਰਾਮ ਰਮੇ ਰਹੀਐ ॥**
**ਸਾਕਤ ਸਿਉ ਭੂਲਿ ਨਹੀ ਕਹੀਐ ॥੧॥ਰਹਾਉ॥**

ਮਨਮੁਖ ਨੂੰ ਪ੍ਰਭੂ ਦੇ ਗੁਣ ਕੀ ਸੁਨਾਣੇ ਹਨ? ਆਪ ਤਾਂ ਮਨ ਬਾਣੀ ਤੇ ਸਰੀਰ ਕਰਕੇ ਵਾਹਿਗੁਰੂ ਨੂੰ ਯਾਦ ਕਰਦੇ ਰਹੀਏ ਤੇ ਉਸ ਵਿਚ ਮਿਲ ਜਾਈਏ ਪਰ ਭੁਲ ਕੇ ਵੀ ਸਾਕਤ ਨੂੰ ਕੁਝ ਨ ਕਹੀਐ। ਸੱਪ ਨੂੰ ਦੁੱਧ ਪਿਲਾਣ ਦਾ ਕੀ ਫ਼ਾਇਦਾ? ਸਤਸੰਗਤ ਨਾਲ ਮਿਲਕੇ ਚੰਗੀ ਬੁੱਧੀ ਪਾਈਦੀ ਹੈ। ਜਿਸ ਤਰ੍ਹਾਂ ਪਾਰਸ ਨਾਲ ਛੋਹ ਕੇ ਲੋਹਾ ਸੋਨਾ ਬਣ ਜਾਂਦਾ ਹੈ। ਭਾਵੇਂ (ਨਿੰਮ ਵਿਚ) ਮਨਮੁਖ ਨੂੰ ਅੰਮ੍ਰਿਤ ਦੀ ਧਾਰ ਚੁਆਈਏ, ਉਸ ਤੇ ਕੋਈ ਅਸਰ ਨਹੀਂ ਹੋਣਾ ॥੫॥੭॥੨੦॥

**ਆਸਾ ॥ (ਪੰਨਾ ੪੮੧)**
**ਕਿਆ ਮਾਗਉ ਕਿਛੁ ਥਿਰੁ ਨ ਰਹਾਈ ॥**
**ਦੇਖਤ ਨੈਨ ਚਲਿਓ ਜਗੁ ਜਾਈ ॥੧॥ਰਹਾਉ॥**

ਹੇ ਸੁਆਮੀ ! ਮੈਂ ਕੀ ਮੰਗਾ ਜਦ ਕੁਝ ਵੀ ਹਮੇਸ਼ਾ ਥਿਰ ਰਹਿਣ ਵਾਲਾ ਨਹੀਂ। ਇਨ੍ਹਾਂ ਨੇਤ੍ਰਾਂ ਦੇ ਦੇਖਦਿਆਂ ਇਹ ਸੰਸਾਰ ਨਾਸ ਹੁੰਦਾ ਨਜ਼ਰ ਆਉਂਦਾ ਹੈ। ਦੇਖੋ ਉਸ ਰਾਵਣ ਦਾ ਕੀ ਹਾਲ ਹੋਇਆ ਜਿਸਦੇ ਵਸ ਵਿਚ ਸਾਰੇ ਦੇਵਤੇ ਸੀ। ਗੁਰਮਤ ਰਾਹੀਂ ਜਿਨ੍ਹਾਂ ਨੇ ਪ੍ਰਭੂ ਨਾਮ ਨਾਲ ਪ੍ਰੀਤੀ ਲਾਈ ਹੈ ਉਹ ਮੁਕਤ ਹੋ ਗਏ ਹਨ ॥੫॥੮॥੨੧॥

**ਆਸਾ ॥ (ਪੰਨਾ ੪੮੧)**
**ਏਕੁ ਅੰਚਭਉ ਸੁਨਹੁ ਤੁਮ ਭਾਈ ॥**
**ਦੇਖਤ ਸਿੰਘੁ ਚਰਾਵਤ ਗਾਈ ॥੧॥ਰਹਾਉ॥**

ਪਹਿਲਾਂ ਜੀਵ ਪਵਿਤ੍ਰ ਸੀ ਪਰ ਮਗਰ (ਪਿਛੇ) ਮਾਇਆ ਲਗ ਗਈ ਸੋ ਹੁਣ ਚੇਲੇ ਦੇ ਮਗਰ (ਮਨ ਦੇ ਮਗਰ) ਗੁਰੂ (ਜੋ ਵਡਾ ਸੀ) ਲਗ ਪਿਆ। ਹੇ ਭਾਈ ! ਇਕ ਹੋਰ ਅਸਚਰਜ ਬਾਤ ਸੁਣੋ ਕਿ ਜੋ ਜੀਵ ਸ਼ੇਰ ਵਰਗਾ ਸੀ। ਸੰਸਾਰ ਬਨ ਵਿਚ ਇੰਦ੍ਰੀਆਂ (ਮਾਇਆ) ਨੂੰ ਵਿਸ਼ੇ ਪਰਾਇਣ ਕਰਕੇ ਚਰਾਉਣ ਲਗ ਪਿਆ। (ਫਿਰ ਬੁੱਧੀ ਰੂਪੀ ਮਛਲੀ ਜਿਹੜੀ ਨਾਮ ਜਲ ਵਿਚ ਰਹਿੰਦੀ ਸੀ ਉਹ ਕੁਸੰਗ ਬ੍ਰਿਛ ਉਤੇ ਚੜ੍ਹ ਗਈ ਅਤੇ ਸੰਤੋਖ ਰੂਪ ਕੁਤੇ ਦਾ ਕੁਤਰਾ ਕਰਕੇ ਤ੍ਰਿਸ਼ਨਾ ਰੂਪ ਬਿਲੀ ਲੈ ਗਈ। ਮਨ ਰੂਪ ਘੋੜੇ ਤੇ ਬੁਧੀ ਰੂਪ ਭੈਂਸ ਚੜ੍ਹ ਕੇ ਹੋਰ ਇੰਦ੍ਰੀਆਂ ਨੂੰ ਵਿਸ਼ੇ ਵਿਕਾਰ ਘਾਹ ਚਰਾਉਣ ਜਾਂਦੀ ਹੈ। ਸੋ ਜੀਵ ਦੇ ਅੰਦਰੋਂ ਧਰਮ ਬਾਹਰ ਹੋ ਗਿਆ ਅਤੇ ਮਾੜੇ ਕੰਮ ਰਿਦੇ ਵਿਚ ਆ ਗਏ। ਜੋ ਵਾਹਿਗੁਰੂ ਉਚਾਰਦਾ ਹੈ ਉਸ ਨੂੰ ਸਭ ਕੁਝ ਸੁਝ ਪੈਂਦਾ ਹੈ) ॥੫॥੯॥੨੨॥ (ਬਾਈਸ ਚਉਪਦੇ ਤਥਾ ਪੰਚਪਦੇ)॥

**ਆਸਾ ਸ੍ਰੀ ਕਬੀਰ ਜੀਉ ਕੇ ਤਿਪਦੇ ੮ ਦੁਤੁਕੇ ੭ ਇਕਤੁਕਾ ੭)**
**੧ੴ ਸਤਿਗੁਰ ਪ੍ਰਸਾਦਿ ॥ (ਪੰਨਾ ੪੮੨)**
**ਪ੍ਰਾਨੀ ਕਾਹੇ ਕਉ ਲੋਭਿ ਲਾਗੇ ਰਤਨ ਜਨਮੁ ਖੋਇਆ ॥**
**ਪੂਰਬ ਜਨਮਿ ਕਰਮ ਭੂਮਿ ਬੀਜ ਨਾਹੀ ਬੋਇਆ ॥੧॥ਰਹਾਉ॥**

ਹੇ ਪ੍ਰਾਣੀ ! ਕਿਸ ਵਾਸਤੇ ਤੂੰ ਲੋਭ ਵਿਚ ਲਗ ਕੇ ਇਹ ਅਮੋਲਕ ਰਤਨ ਰੂਪੀ ਮਨੁਖਾ ਜਨਮ ਨੂੰ ਅਜਾਂਈ ਗਵਾਇਆ ਹੈ? ਪਿਛਲੇ ਜਨਮ ਦੇ ਕਰਮਾਂ ਕਰਕੇ ਮਿਲੀ ਹੋਈ ਧਰਤੀ (ਜਨਮ) ਵਿਚ ਹਛੇ ਕਰਮਾਂ ਰੂਪ ਬੀਜ ਨਹੀਂ

ਬੀਜਿਆ । ਜਿਸ ਵਾਹਿਗੁਰੂ ਨੇ ਮਾਤਾ ਦੇ (ਅਗਨੀ ਕੁੰਡ) ਗਰਭ ਵਿਚ ਰਖ ਕੇ ਤੇਰੀ ਰਖਿਆ ਕੀਤੀ ਤਾਂ ਫਿਰ ਬਾਹਰ ਆ ਕੇ ਮਾਇਆ ਤੇਰੇ ਮਗਰ ਲਗ ਗਈ । ਜਦ ਮੌਤ ਨੇੜੇ ਆ ਗਈ ਤਾਂ ਕਿਉਂ ਰੋਂਦਾ ਹੈ? ਇਸ ਸੰਸਾਰ ਦੀ ਬਾਜੀ ਵਿਚ ਤੂੰ ਵਾਹਿਗੁਰੂ ਦੇ ਨਾਮ ਦਾ ਪਾਸਾ ਢਾਲ ਤਾਂ ਜੋ ਪਛਤਾਣਾ ਨਾ ਪਵੇ ॥੩॥੧॥੨੩॥

**ਆਸਾ ॥ (ਪੰਨਾ ੪੮੨)**

**ਗਾਉ ਗਾਉ ਰੀ ਦੁਲਹਨੀ ਮੰਗਲਚਾਰਾ ॥**

**ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ ॥੧॥ਰਹਾਉ॥**

ਸਰੀਰ ਨੂੰ ਰੰਗਨ ਵਾਲੀ ਮੱਟੀ ਕਰਕੇ ਮਨ ਨੂੰ ਰੰਗਣਾ ਕੀਤਾ ਹੈ ਤੇ ਪੰਜ ਤਤ ਬਰਾਤੀ ਹਨ । ਪ੍ਰਭੂ ਨਾਲ ਲਾਵਾਂ ਫੇਰੇ ਲਵਾਂਗੀ ਤੇ ਬੁੱਧੀ ਪ੍ਰਭੂ ਦੇ ਪ੍ਰੇਮ ਵਿਚ ਰੱਤੀ ਹੋਈ ਹੈ । ਹੇ ਸੰਤ ਰੂਪੀ ਦੁਲਹਨੀਓ ! ਤੁਸੀਂ ਸੁੰਦਰ ਮੰਗਲਾਚਾਰ ਗਾਉ । ਕਿਉਂਕਿ ਮੇਰੇ ਪਾਸ (ਹਿਰਦੇ ਵਿਚ) ਪ੍ਰਕਾਸ਼ਕ ਵਾਹਿਗੁਰੂ (ਪਤੀ) ਆਏ ਹਨ । ਸਾਡਾ ਚੰਗਾ ਭਾਗ ਹੈ ਕਿ ਵਾਹਿਗੁਰੂ ਵਰਗਾ ਵਡਾ ਪਤੀ ਪਾਇਆ ਹੈ । ਹੇ ਕਬੀਰ ! ਹੁਣ ਮੈਨੂੰ (ਵਾਹਿਗੁਰੂ) ਭਗਵਾਨ ਵਿਆਹ ਕੇ ਲੈ ਚਲੇ ਹਨ ਤੇ ਇਹ ਕੌਤਕ ਦੇਖਣ ਵਾਸਤੇ ਸਭ (ਤੇਤੀ ਕ੍ਰੋੜ) ਦੇਵਤੇ ਆਏ ਹਨ ॥੩॥੨॥੨੪॥

**ਆਸਾ ॥ (ਪੰਨਾ ੪੮੨)**

**ਮੇਰੀ ਮਤਿ ਬਉਰੀ ਮੈ ਰਾਮੁ ਬਿਸਾਰਿਓ॥**

**ਕਿਨਿ ਬਿਧਿ ਰਹਨ ਰਹਉ ਰੇ ॥**

**ਸੇ ਰਮੁਤ ਨੈਨ ਨਹੀ ਪੇਖਉ ਇਹੁ ਦੁਖੁ ਕਾਸਉ ਕਹਉਰੇ ॥੧॥ਰਹਾਉ॥**

ਅਵਿਦਯਾ ਰੂਪੀ ਸਸ ਦੀ ਦੁਖੀ ਕੀਤੀ, ਦੇਹ ਰੂਪ ਸਹੁਰੇ ਦੀ ਪਿਆਰੀ ਅਤੇ ਜੇਠ ਧਰਮ ਰਾਜ ਦੇ ਨਾਮ ਤੋਂ ਡਰਦੀ ਹਾਂ ਅਤੇ ਛੋਟੇ ਦੇਵਰ ਵੈਰਾਗ ਰੂਪ ਦੇ ਵਿਛੋੜੇ ਕਰ ਕੇ ਸੜਦੀ ਹਾਂ । ਮੈਂ ਵਾਹਿਗੁਰੂ ਨੂੰ ਭੁਲਾ ਦਿੱਤਾ ਹੈ । ਇਹ ਮੇਰੀ ਮਤ ਬੌਰੀ ਹੋ ਗਈ ਹੈ, ਸੋ ਹੁਣ ਕਿਸ ਰੀਤੀ ਨਾਲ ਵਾਹਿਗੁਰੂ ਦੀਆਂ ਧਾਰਨਾਂ ਵਿਚ ਰਹਾਂ ? ਰਿਦੇ ਰੂਪ ਸੇਜ ਉਤੇ ਪ੍ਰਭੂ ਪਤੀ ਅਭੇਦ ਹੋਇਆ ਹੋਇਆ ਹੈ ਪਰ ਬੁੱਧੀ ਰੂਪ ਨੇਤ੍ਰਾਂ ਕਰਕੇ ਨਹੀਂ ਦੇਖ ਸਕਦੀ । ਇਹ ਦੁਖ ਕਿਸ ਨੂੰ ਕਹਾਂ ? ਪੰਜਾਂ ਕਾਮਾਦਿਕ ਨਾਲ ਝਗੜਦਿਆਂ ਹੀ ਸੰਸਾਰ ਵਿਚ ਜੀਵਾਂ ਨੇ ਜਨਮ ਗਵਾ ਦਿੱਤਾ ਹੈ, ਪਰ ਮੈਂ ਵਾਹਿਗੁਰੂ ਨੂੰ ਉਚਾਰ ਕੇ ਸੁਖ ਪਾਇਆ ਹੈ ॥੩॥੩॥੨੫॥

**ਆਸਾ ॥ (ਪੰਨਾ ੪੮੨)**

**ਮੇਰੀ ਜਿਹਬਾ ਬਿਸਨੁ ਨੈਨ ਨਾਰਾਇਣੁ ਹਿਰਦੈ ਬਸਹਿ ਗੋਬਿੰਦਾ ॥**

**ਜਮ ਦੁਆਰ ਜਬ ਪੂਛਸਿ ਬਵਰੇ ਤਬ ਕਿਆ ਕਹਸਿ ਮੁਕੰਦਾ ॥੧॥ਰਹਾਉ॥**

ਮੇਰੀ ਰਸਨਾ ਤੇ ਵਾਹਿਗੁਰੂ, ਨੇਤ੍ਰਾਂ ਵਿਚ ਵਾਹਿਗੁਰੂ, ਅਤੇ ਰਿਦੇ ਵਿਚ ਵੀ ਵਾਹਿਗੁਰੂ ਵਸਦਾ ਹੈ । ਹੇ ਬੌਰੇ ਮੁਕੰਦਾ ! ਤੈਨੂੰ ਜਦ ਜਮ ਦੇ ਬੂਹੇ ਤੇ ਪੁਛਿਆ ਜਾਵੇਗਾ ਤਦ ਤੂੰ ਕੀ ਕਹੇਂਗਾ ? ਅਸੀਂ ਭਗਤ ਲੋਕ ਗਾਵਾਂ ਹਾਂ ਤੇ ਤੁਸੀਂ ਸਾਡੇ ਰਖਵਾਲੇ ਪਰ ਕਦੀ ਵੀ ਵਾਹਿਗੁਰੂ ਦੇ ਨਾਮ ਦਾ ਘਾਹ ਨਾ ਚਰਾਇਆ । ਤੁਸੀਂ ਕਿਸ ਤਰ੍ਹਾਂ ਦੇ ਖਸਮ ਹੋ ? ਤੂੰ ਕਾਂਸ਼ੀ ਦਾ ਬ੍ਰਾਹਮਣ ਹੈ ਤੇ ਮੈਂ ਜੁਲਾਹਾ, ਪ੍ਰਭੂ ਦੇ ਨਾਮ ਦਾ ਲਾਹਾ ਲੈਣ ਵਾਲਾ, ਤੂੰ ਤਾਂ ਰਾਜ ਮੰਗੇ ਤੇ ਮੇਰਾ ਪ੍ਰਭੂ ਵਲ ਧਿਆਨ ਹੈ ॥੩॥੪॥੨੬॥

## ਅੰਮ੍ਰਿਤ ਬੂੰਦ ਸੁਹਾਵਣੀ

**ਆਸਾ ॥ (ਪੰਨਾ ੪੮੩)**

**ਬਾਬਾ ਮਾਇਆ ਮੋਹ ਹਿਤੁ ਕੀਨ ॥**

**ਜਿਨਿ ਗਿਆਨੁ ਰਤਨ ਹਿਰਿ ਲੀਨ ॥੧॥ਰਹਾਉ॥**

ਹੇ ਭਾਈ ! ਜੀਵ ਨੇ ਮੋਹਤ ਹੋ ਕੇ ਮਾਇਆ ਵਿਚ ਪ੍ਰੇਮ ਲਾਇਆ ਹੈ ਤੇ ਇਸ ਮਾਇਆ ਦੇ ਮੋਹ ਨੇ ਗਿਆਨ ਰਤਨ ਨੂੰ ਚੁਰਾ ਲਿਆ ਹੈ । ਇਹ ਜੀਵਨ ਜੋ ਸਪਨਾ ਸੀ, ਉਸ ਨੂੰ ਸਚ ਜਾਣ ਕੇ ਫੜਿਆ ਹੈ ਤੇ ਵਾਹਿਗੁਰੂ ਖ਼ਜ਼ਾਨੇ ਨੂੰ ਛਡ ਦਿਤਾ ਹੈ । ਇਹ ਮਨੁੱਖ ਸੋਨੇ ਤੇ ਇਸਤ੍ਰੀ ਵਲ ਲਗਾ ਹੈ ਤੇ ਗਲ ਦੀ ਫਾਹੀ ਨੂੰ ਨ਼ਹੀਂ ਯਾਦ ਕਰਦਾ ਪਰ ਇਸ ਜੀਵਨ ਦੇ ਬਰਾਬਰ ਤਾਂ ਕੋਈ ਨਹੀਂ ਜੇ ਤੂੰ ਇਸ ਤੋਂ ਤਰ ਜਾਏਂ ਤਾਂ ॥੩॥੫॥੨੭॥

**ਆਸੋ ॥ (ਪੰਨਾ ੪੮੩)**

**ਅਬ ਮੋਹਿ ਨਾਚਨੋ ਨ ਆਵੈ ॥**

**ਮੇਰਾ ਮਨੁ ਮੰਦਰੀਆ ਨ ਬਜਾਵੈ ॥੧॥ਰਹਾਉ॥**

ਕਈ ਜਨਮਾਂ ਤੋਂ ਪ੍ਰਭੂ ਵਲੋਂ ਬੇਮੁਖ ਰਿਹਾ ਸੀ ਪਰ ਹੁਣ ਮੈਂ ਵਾਹਿਗੁਰੂ ਦੇ ਵਲ, ਮੋਹ, ਵਾਸ਼ਨਾ ਦੂਰ ਕਰਕੇ ਲਗ ਗਿਆ ਹਾਂ । ਹੁਣ ਮੈਨੂੰ ਨਚਣਾ ਨਹੀਂ ਆਂਵਦਾ (ਜੂਨਾਂ ਵਿਚ ਪੈਣਾ) ਤੇ ਨਾ ਹੀ ਮੇਰਾ ਮਨ ਦ੍ਵੈਤ-ਰੂਪ ਢੋਲਕੀ ਵਜਾਉਂਦਾ ਹੈ।

ਹੁਣ ਕਾਮ, ਕ੍ਰੋਧ ਆਦਿ ਸਭ ਵਿਕਾਰ ਦੂਰ ਕਰ ਦਿੱਤੇ ਹਨ । ਵਾਹਿਗੁਰੂ ਦੀ ਕਿਰਪਾ ਹੋਣ ਕਰਕੇ ਮੈਂ ਪੂਰਾ ਗਿਆਨ ਪਾ ਲਿਆ ਹੈ ॥੩॥੬॥੨੮॥

**ਆਸਾ ॥ (ਪੰਨਾ ੪੮੩)**

**ਕਾਜੀ ਸਾਹਿਬੁ ਏਕੁ ਤੋਹੀ ਮਹਿ ਤੇਰਾ ਸੋਚਿ ਬਿਚਾਰਿ ਨ ਦੇਖੈ ॥**

**ਖਬਰਿ ਨ ਕਰਹਿ ਦੀਨ ਕੇ ਬਉਰੇ ਤਾਤੇ ਜਨਮੁ ਅਲੇਖੈ ॥੧॥ਰਹਾਉ॥**

ਹੇ ਕਾਜੀ ! ਜੀਆਂ ਨੂੰ ਮਾਰਦਾ ਹੈਂ ਤੇ ਤੇਰੇ ਨਿਮਾਜ਼ ਰੋਜ਼ੇ ਕਿਸ ਕੰਮ? ਤੂੰ ਇਹ ਸੋਚ ਵਿਚਾਰ ਕੇ ਨਹੀਂ ਦੇਖਦਾ ਕਿ ਵਾਹਿਗੁਰੂ ਇਕ ਤੇਰੇ ਵਿਚ ਹੀ ਅਤੇ ਤੇਰਾ ਹੀ ਹੈ । ਹੇ ਦੀਨ ਦੇ ਬੌਰੇ ਇਨਸਾਨ ! ਤੂੰ ਐਸਾ ਉਪਦੇਸ਼ ਨਹੀਂ ਦਿੰਦਾ, ਤੇਰਾ ਜੀਵਨ ਵਿਅਰਥ ਹੈ । ਜੇ ਦਿਲ ਵਿਚ ਅਲਾ ਦੀ ਖ਼ਬਰ ਨਹੀਂ ਤਾਂ ਪੜ੍ਹਿਆ ਸੁਣਿਆ ਕੁਝ ਨਹੀਂ ਹੁੰਦਾ । ਹਿੰਦੂ ਤੇ ਤੁਰਕ ਵਿਚ ਉਸੇ ਪ੍ਰਭੂ ਦੀ ਜੋਤ ਹੈ ॥੩॥੭॥੨੯॥

**ਆਸਾ ॥ ਤਿਪਦਾ ਇਕ ਤੁਕਾ ॥ (ਪੰਨਾ ੪੮੩)**

**ਹਰਿ ਮੇਰੋ ਪਿਰੁ ਹਉ ਹਰਿ ਕੀ ਬਹੁਰੀਆ ॥**

**ਰਾਮ ਬਡੋ ਮੈ ਤਨਕ ਲਹੁਰੀਆ ॥੧॥ਰਹਾਉ॥**

ਮੈਂ ਪ੍ਰਭੂ ਦੇ ਮਿਲਨ ਦੇ ਸਾਧਨ ਤਾਂ ਕੀਤੇ ਪਰ ਮਿਲਿਆ ਨਹੀਂ । ਵਾਹਿਗੁਰੂ ਮੇਰਾ ਪਤੀ ਹੈ ਤੇ ਮੈਂ ਉਸਦੀ ਇਸਤ੍ਰੀ ਹਾਂ । ਫ਼ਰਕ ਸਿਰਫ਼ ਏਨਾ ਹੈ ਕਿ ਪ੍ਰਭੂ ਵਡਾ ਹੈ ਤੇ ਮੈਂ ਬਹੁਤ ਹੀ ਛੋਟਾ (ਸਾਗਰ ਬੂੰਦ ਵਾਂਗ) ਹਾਂ । ਜੀਵ ਰੂਪ ਇਸਤ੍ਰੀ ਤੇ ਪ੍ਰਭੂ-ਪਤੀ ਇਕ ਸਰੀਰ ਵਿਚ ਹੀ ਵਸਦੇ ਹਨ ਪਰ ਮੇਲ ਬੜਾ ਔਖਾ ਹੈ । ਜੋ ਸੁਹਾਗਣ ਵਾਹਿਗੁਰੂ ਨੂੰ ਭਾਵੇਂ ਉਹ ਧੰਨ ਹੈ ਕਿਉਂਕਿ ਫਿਰ ਉਹ ਜਨਮ ਨਹੀਂ ਲੈਂਦੀ ॥੨॥੮॥੩੦॥

## ਅੰਮ੍ਰਿਤ ਬੂੰਦ ਸੁਹਾਵਣੀ

**ਆਸਾ ਸ੍ਰੀ ਕਬੀਰ ਜੀਉ ਕੇ ਦੁਪਦੇ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੪੮੩)**

**ਹਰਿ ਕੀ ਕਥਾ ਅਨਾਹਦ ਬਾਨੀ ॥**

**ਹੰਸੁ ਹੁਇ ਹੀਰਾ ਲੇਇ ਪਛਾਨੀ ॥੧॥ਰਹਾਉ॥**

ਗੁਰਾਂ ਨੇ ਇਕ ਗਲ ਸਮਝਾਈ ਹੈ ਕਿ ਇਹ ਸੁਾਸਾਂ ਨੂੰ ਰੋਕ ਕੇ ਵਾਹਿਗੁਰੂ ਨਾਲ ਹੀਰਾ ਜੀਵ ਮਿਲਿਆ ਹੈ ਤੇ ਇਸ ਹੀਰੇ ਨੇ ਸੂਰਜ ਚੰਦ੍ਰਮਾਂ ਦੀ ਜੋਤ ਵਿੰਨ੍ਹੀ ਹੋਈ ਹੈ। ਵਾਹਿਗੁਰੂ ਦੀ ਕਥਾ ਇਕ ਰਸ ਬਣ ਰਹੀ ਹੈ। ਮਾਨ ਸਰੋਵਰ ਸਤਸੰਗ ਵਿਚ ਜਾ ਕੇ, ਜਿਹੜਾ ਅੰਦਰੋਂ ਬਾਹਰੋਂ ਹੰਸ ਵਰਗਾ ਨਿਰਮਲ ਹੈ ਉਹ ਹੀਰਾ ਗਿਆਨ ਨਾਮ ਪਛਾਣ ਲੈਂਦਾ ਹੈ। ਜਦੋਂ ਗੁਰਾਂ ਨੇ ਦਿਖਾਇਆ ਤਾਂ ਛੁਪਿਆ ਹੀਰਾ ਪ੍ਰਗਟ ਹੋ ਗਿਆ ਹੈ ॥੨॥੧॥੩੧॥

**ਆਸਾ ॥ (ਪੰਨਾ ੪੮੩)**

**ਭਲੀ ਸਰੀ ਮੁਈ ਮੇਰੀ ਪਹਿਲੀ ਬਰੀ ॥**

**ਜੁਗੁ ਜੁਗੁ ਜੀਵਉ ਮੇਰੀ ਅਬ ਕੀ ਧਰੀ ॥੧॥ਰਹਾਉ॥**

ਪਹਿਲੀ ਕਰੂਪ ਤੇ ਕੁਜਾਤ (ਮਨਮਤ) ਬੁਰੀ ਸੀ ਪਰ ਹੁਣ (ਗੁਰਮਤ) ਸੁਜਾਨ ਸੁਲਖਨੀ ਹਿਰਦੇ ਵਿਚ ਰਖੀ ਹੈ। ਜਦੋਂ ਮੇਰੀ ਪਹਿਲੀ ਵਰੀ ਹੋਈ ਮਰ ਗਈ ਤਾਂ ਜੁਗ ਜੁਗ ਜੀਵੇ ਮੇਰੀ ਹੁਣ ਦੀ ਧਾਰਨ ਕੀਤੀ। ਜਦੋਂ ਛੋਟੀ ਆਈ ਤਾਂ (ਵਿਸ਼ੇ ਵਾਲੀ ਬੁੱਧੀ) ਵਡੀ ਇਸਤ੍ਰੀ ਦਾ ਸੁਹਾਗ ਦੂਰ ਹੋ ਗਿਆ (ਮਰ ਗਈ) ਹੁਣ ਛੋਟੀ ਮੇਰੇ ਨਾਲ ਹੋ ਗਈ ਹੈ ਤੇ ਵਡੀ ਨੇ ਪਤੀ ਧਾਰਨ ਕਰ ਲਿਆ ਹੈ (ਬੁਰੀ ਕਿਸੇ ਹੋਰ ਮਨਮੁਖ ਕੋਲ ਚਲੀ ਗਈ ਹੈ) ॥੨॥੨॥੩੨॥

**ਆਸਾ ॥ (ਪੰਨਾ ੪੮੪)**

**ਇਨ੍ਹ ਮੁੰਡੀਅਨ ਮੇਰਾ ਘਰੁ ਧੁੰਧਰਾਵਾ ॥**

**ਬਿਟਵਹਿ ਰਾਮ ਰਮਊਆ ਲਾਵਾ ॥੧॥ਰਹਾਉ॥**

ਮੇਰੀ ਨੂੰਹ ਦਾ ਨਾਮ ਧਨਵੰਤੀ ਸੀ। ਸੰਤਾਂ ਨੇ ਰਾਮ ਜਨੀਆ ਨਾਮ ਰਖਿਆ ਹੈ। ਏਨਾਂ ਸੰਤਾਂ ਮੁੰਡਿਆਂ ਨੇ ਮੇਰਾ ਘਰ (ਹਿਰਦਾ) ਧੂੜ ਨਾਲ ਮਿਲਾ ਦਿਤਾ ਹੈ। ਮੇਰੇ ਪੁਤ੍ਰ ਨੂੰ ਵੀ ਨਾਲ ਰਾਮ ਸਿਮਰਨ ਵਿਚ ਲਗਾ ਰਖਿਆ ਹੈ। ਇਹਨਾਂ ਮੁੰਡਿਆਂ ਨੇ ਮੇਰੀ ਜਾਤ ਗਵਾ ਦਿੱਤੀ ਹੈ ਤੇ ਮੈਨੂੰ ਉਚਾ ਬਣਾ ਦਿਤਾ ਹੈ ॥੨॥੩॥੩੩॥

**ਆਸਾ ॥ (ਪੰਨਾ ੪੮੪)**

**ਰਹੁ ਰਹੁ ਰੀ ਬਹੁਰੀਆ ਘੂੰਘਟੁ ਜਿਨਿ ਕਾਢੈ ॥**

**ਅੰਤ ਕੀ ਬਾਰ ਲਹੈਗੀ ਨ ਆਢੈ ॥੧॥ਰਹਾਉ॥**

ਹੇ ਬਹੂ ! ਰੁਕ ਜਾ ਤੇ ਘੁੰਡ ਨਾ ਕਢ ! ਅੰਤ ਦੇ ਵੇਲੇ ਅੱਧੀ ਕੋਡੀ ਵੀ ਨਹੀਂ ਮਿਲੇਗੀ। ਤੇਰੀ ਇਕ ਸੌਕਣ ਅਗੇ ਘੁੰਡ ਕਢ ਗਈ ਹੈ (ਮਰ ਗਈ ਹੈ) ਉਸ ਦੇ ਆਖੇ ਤੂੰ ਨਾ ਲਗ। (ਪੌੜੀ ਨਾ ਚੜ੍ਹ) ਅਸੀਂ ਤੇਰਾ ਘੁੰਡ ਸਚਾ ਤਾਂ ਸਮਝਾਂਗੇ ਕਿ ਵਾਹਿਗੁਰੂ ਦੇ ਗੁਣ ਗਾਂਦਿਆਂ ਤੂੰ ਨਚੇਂ ਟੱਪੇ। ਬੁੱਧੀ ਰੂਪ ਬਹੂ ਤਦ ਜਨਮ ਜਿੱਤ ਲੈਂਦੀ ਹੈ ਜੇ ਗੁਣ ਗਾਂਦਿਆਂ ਜਨਮ ਬਤੀਤ ਕਰੇ ॥੪॥੧॥੩੪॥

**ਆਸਾ ॥ (ਪੰਨਾ ੪੮੪)**

**ਹਉ ਵਾਰੀ ਮੁਖੁ ਫੇਰਿ ਪਿਆਰੇ ॥**

**ਕਰਵਟੁ ਦੇ ਮੋਕਉ ਕਾਹੇ ਕਉ ਮਾਰੇ ॥੧॥ਰਹਾਉ॥**

ਹੇ ਪ੍ਰਭੂ ! ਤੇਰੀ ਕਰਵਟ ਚੰਗੀ ਨਹੀਂ ਤੂੰ ਗਲੇ ਲਗਾ ਕੇ ਮੇਰੀ ਬੇਨਤੀ ਸੁਣ । ਹੇ ਪਿਆਰੇ ! ਮੈਂ ਵਾਰੀ ਜਾਵਾਂ ਮੇਰੇ ਵਲ ਮੂੰਹ ਕਰੋ । ਪਿਠ ਦੇ ਕੇ ਮੈਨੂੰ ਕਿਉਂ ਮਾਰਦੇ ਹੋ? ਸਰੀਰ ਨਾਸ ਹੋ ਜਾਏ ਤਾਂ ਵੀ ਪ੍ਰੀਤ ਨਾ ਤੋੜਾਂਗੀ । ਸਾਡੇ ਤੁਹਾਡੇ ਵਿਚ ਹੁਣ ਕੋਈ ਭੇਦ ਨਹੀਂ ਰਿਹਾ । ਹੇ ਲੋਕੋ ! ਹੁਣ ਸਾਨੂੰ ਤੁਹਾਡੀ ਪਰਤੀਤ ਨਹੀਂ ਹੁੰਦੀ ॥੪॥੨॥੩੫॥

**ਆਸਾ ॥ (ਪੰਨਾ ੪੮੪)**

**ਕੋਹੀ ਕੋ ਕਾਹੂ ਮਰਮੁ ਨ ਜਾਨਾ ॥**

**ਸਭੁ ਜਗੁ ਆਨਿ ਤਨਾਇਓ ਤਾਨਾਂ ॥੧॥ਰਹਾਉ॥**

ਹੇ ਭਾਈ ! ਜੁਲਾਹੇ ਦਾ ਭੇਦ ਕਿਸੇ ਨਹੀਂ ਪਾਇਆ । ਸਾਰਾ ਹੀ ਜਗਤ ਜਿਸ ਨੇ ਆਣ ਕੇ ਤਾਣਾ ਤਣਿਆ ਹੈ (ਸ਼ਕਤੀ ਨਾਲ ਬਣਾਇਆ ਹੈ) । ਜਦ ਤੂੰ ਵੇਦ ਪੁਰਾਣਾਂ ਵਿਚ ਖਪਤ ਸੀ ਵਾਹਿਗੁਰੂ ਦਾ ਭੇਦ ਜਾਣਨ ਬਗ਼ੈਰ ਅਸੀਂ ਸੰਤਾਂ ਕਰਕੇ ਉਸ ਮਾਲਕ ਨੂੰ ਜਾਣਿਆਂ ਹੈ । ਪ੍ਰਭੂ ਨੇ ਚੰਦ ਸੂਰਜ ਧਰਤੀ ਅਕਾਸ਼ ਬਣਾਏ ਹਨ ਇਸ ਲਈ ਮੇਰਾ ਮਨ ਉਸ ਜੁਲਾਹੇ ਨਾਲ ਮੰਨ ਗਿਆ ਹੈ । ਪਰ ਮੈਂ ਜੁਲਾਹੇ ਨੇ ਘਰ ਸਰੂਪ ਨੂੰ ਜਾਣ ਲਿਆ ਹੈ ਕਿ ਵਾਹਿਗੁਰੂ ਹਿਰਦੇ ਵਿਚ ਹੀ ਹੈ ॥੪॥੩॥੩੬॥

**ਆਸਾ ॥ (ਪੰਨਾ ੪੮੪)**

**ਪੂਜਹੁ ਰਾਮੁ ਏਕੁ ਹੀ ਦੇਵਾ ॥**

**ਸਾਚਾ ਨਾਵਣੁ ਗੁਰ ਕੀ ਸੇਵਾ ॥੧॥ਰਹਾਉ॥**

ਤੀਰਥਾਂ ਤੇ ਨਾਵ੍ਹਣ ਨਾਲ ਲੋਕ ਤਾਂ ਸ਼ਾਇਦ ਪਤੀਜ ਜਾਣ ਪਰ ਪ੍ਰਭੂ ਅਨਜਾਣ ਨਹੀਂ ਸੋ ਉਹ ਨਹੀਂ ਖ਼ੁਸ਼ ਹੁੰਦਾ । ਇਸ ਲਈ ਇਕ ਵਾਹਿਗੁਰੂ ਦੀ ਹੀ ਪੂਜਾ ਕਰੋ । ਗੁਰਾਂ ਦੀ ਸੇਵਾ ਕਰਨੀ ਹੀ ਸਾਚਾ ਤੀਰਥ ਇਸ਼ਨਾਨ ਹੈ । ਡੱਡੂ ਤਾਂ ਪਾਣੀ ਵਿਚ ਹੀ ਰਹਿੰਦਾ ਹੈ ਉਹ ਨ੍ਹਾ ਕੇ ਕਿਉਂ ਨਹੀਂ ਮੁਕਤੀ ਪਾਂਦਾ । ਦਿਨ, ਰਾਤ, ਵੇਦ, ਸ਼ਾਸਤ੍ਰ ਜਿਥੇ ਕੋਈ ਨਹੀਂ ਪਹੁੰਚ ਸਕਦਾ ਉਥੇ ਵਾਹਿਗੁਰੂ ਵਸਦਾ ਹੈ । ਹੇ ਭੋਲੇ ਲੋਕੋ ! ਉਸ ਮਾਲਕ ਨੂੰ ਯਾਦ ਕਰੋ ॥੪॥੩॥੩੭॥

**੧ਓ ਸਤਿਗੁਰ ਪ੍ਰਸਾਦਿ ॥**

**ਆਸਾ ਬਾਣੀ ਸ੍ਰੀ ਨਾਮਦੇਉ ਜੀ ਕੀ ॥ (ਪੰਨਾ ੪੮੪)**

**ਸਭੁ ਗੋਬਿੰਦ ਹੈ ਸਭੁ ਗੋਬਿੰਦੁ ਹੈ ਗੋਬਿੰਦੁ ਬਿਨੁ ਨਹੀ ਕੋਈ ॥**

**ਸੂਤੁ ਏਕ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥੧॥ਰਹਾਉ॥**

ਇਹ ਵਾਹਿਗੁਰੂ ਅਨੇਕਾਂ ਰੂਪਾਂ ਵਿਚ ਵਿਆਪਕ ਅਤੇ ਜਿਧਰ ਦੇਖੋ ਉਧਰ ਹੀ ਵਿਚਰ ਰਿਹਾ ਹੈ । ਕੋਈ

ਵਿਰਲਾ ਮਨੁੱਖ ਹੀ ਜੋ ਮਾਇਆ ਵਿਚ ਮੋਹਤ ਹੈ, ਉਸ ਨੂੰ ਬੁਝਦਾ ਹੈ । ਸਭ ਵਾਹਿਗੁਰੂ ਹੀ ਹੈ ਕਿਉਂਕਿ ਉਸ ਬਿਨਾਂ ਤਾਂ ਕੋਈ ਹੋਰ ਨਹੀਂ । ਜਿਵੇਂ ਹਜ਼ਾਰਾਂ ਮਣਕੇ ਇਕ ਸੂਤਰ ਵਿਚ ਪਰੋਏ ਹੁੰਦੇ ਹਨ । ਇਸੇ ਤਰ੍ਹਾਂ ਅੰਦਰ ਬਾਹਰ ਪ੍ਰਭੂ ਆਪ ਹੀ ਹੈ । ਇਹ ਸੰਸਾਰ ਵਾਹਿਗੁਰੂ ਦੀ ਲੀਲਾ ਹੈ । ਝੂਠੇ ਪਦਾਰਥਾਂ ਨੂੰ ਸਚਾ ਮੰਨ ਕੇ ਭਰਮਾਂ ਵਿਚ ਪਿਆ ਹੈ । ਸਾਰਾ ਜਗਤ ਗੁਰ ਉਪਦੇਸ਼ ਰਾਹੀਂ ਜਾਗ ਪੈਂਦਾ ਹੈ ਤੇ ਸਮਝ ਲਗਦੀ ਹੈ ਕਿ ਪ੍ਰਭੂ ਸਭ ਜੀਵਾਂ ਦੇ ਅੰਦਰ ਇਕ ਰਸ ਹੈ ॥੪॥੧॥

**ਆਸਾ ॥ (ਪੰਨਾ ੪੮੪)**

**ਜਤ੍ਰ ਜਾਉ ਤਤ ਬੀਠਲੁ ਭੈਲਾ ॥**

**ਮਹਾ ਅਨੰਦ ਕਰੇ ਸਦ ਕੇਲਾ ॥੧॥ਰਹਾਉ॥**

ਹੇ ਭਾਈ ! ਸੋਚਿਆ ਤਾਂ ਸੀ ਕਿ ਠਾਕੁਰ ਨੂੰ ਪਾਣੀ ਲਿਆ ਕੇ ਇਸ਼ਨਾਨ ਕਰਾਵਾਂ ਪਰ ਫਿਰ ਵਿਚਾਰਿਆ ਕਿ ੪੨ ਲਖ ਜੀਵ ਪਾਣੀ ਵਿਚ ਰਹਿੰਦੇ ਹਨ ਸੋ ਜੂਠੇ ਪਾਣੀ ਨਾਲ ਕੀ ਇਸ਼ਨਾਨ ਕਰਾਂਵਾਂ? ਜਿਧਰ ਵੀ ਜਾਵਾਂ ਉਧਰ ਹੀ ਪਿਆਰਾ ਪ੍ਰਭੂ ਹੈ, ਜੋ ਮਹਾਂ ਅਨੰਦ ਵਿਚ ਸਦਾ ਕੇਲ ਕਰ ਰਿਹਾ ਹੈ । ਫੂਲ ਲੈ ਕੇ ਪੂਜਾ ਕਰਾਂ ਪਰ ਭਵਰਾ ਤਾਂ ਪਹਿਲੇ ਹੀ ਵਾਸ਼ਨਾ ਲੈ ਗਿਆ ਹੈ, ਓਹ ਪ੍ਰਭੂ ਤਾਂ ਸਾਰੇ ਫੁਲਾਂ ਵਿਚ ਮਿਲ ਰਿਹਾ ਹੈ । ਜੇ ਦੁੱਧ ਦੀ ਖੀਰ ਬਣਾਵਾਂ ਤਾਂ ਬਛੁਰਾ ਦੁੱਧ ਚੁੰਗ ਗਿਆ ਹੈ । ਸੋ ਸੰਸਾਰ ਵਿਚ ਤਾਂ ਪ੍ਰਭੂ ਹੀ ਮਿਲਿਆ ਹੋਇਆ ਹੈ ਸੋ ਨਾਮਦੇਵ ਐਸੇ ਮਾਲਕ ਨੂੰ ਨਮਸਕਾਰ ਕਰਦਾ ਹੈ ॥੪॥੨॥

**ਆਸਾ ॥ (ਪੰਨਾ ੪੮੫)**

**ਕਹਾ ਕਰਉ ਜਾਤੀ ਕਹ ਕਰਉ ਪਾਤੀ ॥**

**ਰਾਮ ਕੋ ਨਾਮੁ ਜਪਉ ਦਿਨ ਰਾਤੀ ॥੧॥ਰਹਾਉ॥**

ਮੈਂ ਤਾਂ ਵਾਹਿਗੁਰੂ ਦਾ ਨਾਮ ਦਿਨ ਰਾਤੀ ਜਪਦਾ ਹਾਂ, ਇਸ ਜਾਤੀ ਜਾਂ ਪਾਤੀ ਨੂੰ ਕੀ ਕਰਾਂ ? ਮਨ ਚਮੜੇ ਨੂੰ ਨਾਮ ਰੂਪ ਪਟੀ ਵਿਚ ਰੰਗ ਕੇ ਬ੍ਰਿਤੀ ਰੂਪ ਸੂਈ ਨੂੰ ਵਾਹਿਗੁਰੂ ਨਾਲ ਸੀਂਵਦਾ ਹਾਂ । ਕਿਉਂਕਿ ਮੈਂ ਰਾਮ ਨਾਮ ਬਿਨਾਂ ਘੜੀ ਵੀ ਨਹੀਂ ਜੀ ਸਕਦਾ । ਵਾਹਿਗੁਰੂ ਵਿਚ ਬ੍ਰਿਤੀ ਲਗਣੀ ਸੋਨੇ ਦੀ ਸੂਈ ਹੈ ਤੇ ਗੁਰਾਂ ਦਾ ਉਪਦੇਸ਼ ਸੁਣਨਾ ਰੁਪੈ ਦਾ ਧਾਗਾ ਹੈ । ਇਸ ਤਰ੍ਹਾਂ ਨਾਮਦੇਵ ਦਾ ਚਿਤ ਹਰੀ ਨਾਲ ਲਗਾ ਹੈ ॥੪॥੩॥

**ਆਸਾ ॥ (ਪੰਨਾ ੪੮੫)**

**ਕਾਹੇ ਕਉ ਕੀਜੈ ਧਿਆਨੁ ਜਪੰਨਾ ॥**

**ਜਬ ਤੇ ਸੁਧੁ ਨਾਹੀ ਮਨੁ ਅਪਨਾ ॥੧॥ਰਹਾਉ॥**

ਹੇ ਭਾਈ ! ਸਪ ਜਹਿਰ ਨਹੀਂ ਛੱਡਦਾ ਭਾਵੇਂ ਕੁੰਜ ਛੱਡ ਦਿੰਦਾ ਹੈ ਤੇ ਪਾਣੀ ਵਿਚ ਬਗਲਾ ਧਿਆਨ ਲਾਂਵਦਾ ਹੈ । ਜਦ ਕਿ ਮਨ ਤਾਂ ਤੇਰਾ ਸੁਧ ਤੇ ਨਿਰਮਲ ਨਹੀਂ ਹੈ ਤੇ ਕਿਸ ਵਾਸਤੇ ਧਿਆਨ ਲਾਂਵਦਾ ਹੈ ਤੇ ਜਾਪ ਜਪਦਾ ਹੈ ? ਜਿਵੇਂ ਆਦਮੀ ਸ਼ੇਰ ਵਾਂਗੂ ਜੀਵਾਂ ਨੂੰ ਮਾਰ ਕੇ ਅੰਨ ਖਾਣਾ ਜਾਣਦਾ ਹੈ ਇਸੇ ਤਰ੍ਹਾਂ ਠਗਾਂ ਦਾ ਗੁਰੂ ਵੀ ਠਗ ਕਿਹਾ ਜਾਂਦਾ ਹੈ । ਨਾਮਦੇਉ ਦੇ ਮਾਲਕ ਨੇ ਤਾਂ ਝਗਰਾ ਮੁਕਾਇਆ ਤੇ ਨਾਮ ਰੂਪੀ ਅੰਮ੍ਰਿਤ ਦਾ ਰਸਤਾ ਮਿਲਣ ਦਾ ਦਿਖਾ ਦਿੱਤਾ ਹੈ ॥੩॥੪॥

**ਆਸਾ ॥ (ਪੰਨਾ ੪੮੬)**

**ਕੈਸੇ ਮਨ ਤਰਹਿਗਾ ਰੇ ਸੰਸਾਰ ਸਾਗਰੁ ਬਿਖੈ ਕੋ ਬਨਾ ॥**

**ਝੂਠੀ ਮਾਇਆ ਦੇਖਿ ਕੈ ਭੂਲਾ ਰੇ ਮਨਾ ॥੧॥ਰਹਾਉ॥**

ਵਾਹਿਗੁਰੂ ਨੂੰ ਜੋ ਜਾਣਦੇ ਹਨ ਉਹ ਫਿਰ ਆਸਾ ਵਿਚ ਨਹੀਂ ਜੀਂਵਦੇ । ਉਹ ਵਾਹਿਗੁਰੂ ਨੂੰ ਯਾਦ ਕਰਦੇ ਹਨ । ਇਸ ਲਈ ਚਿੰਤਾ ਦੂਰ ਹੋ ਜਾਂਦੀ ਹੈ । ਹੇ ਮਨ ! ਤੂੰ ਇਸ ਸੰਸਾਰ ਸਮੁੰਦ੍ਰ ਤੋਂ ਕਿਵੇਂ ਤਰੇਂਗਾ ਜਦ ਇਹ ਸਮੁੰਦ੍ਰ ਵਿਸ਼ਿਆਂ ਰੂਪ ਜਲ ਦਾ ਭਰਿਆ ਹੋਇਆ ਹੈ ? ਤੂੰ ਤਾਂ ਝੂਠੀ ਮਾਇਆ ਦਾ ਨਜ਼ਾਰਾ ਦੇਖ ਕੇ ਭੁੱਲ ਗਿਆ ਹੈ । ਵਾਹਿਗੁਰੂ ਨੇ ਛੀਂਬੇ ਦੇ ਘਰ ਜਨਮ ਦਿਤਾ ਹੈ ਪਰ ਗੁਰਾਂ ਦੇ ਉਪਦੇਸ਼ ਰਾਹੀਂ ਤੇ ਕਿਰਪਾ ਕਰਕੇ ਵਾਹਿਗੁਰੂ ਨਾਲ ਮੇਲ ਕਰਾ ਦਿੱਤਾ ਹੈ ॥੨॥੫॥

**ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ ॥ (ਪੰਨਾ ੪੮੬)**

**੧ਓ ਸਤਿਗੁਰ ਪ੍ਰਸਾਦਿ ॥**

**ਮਾਧੋ ਅਬਿਦਿਆ ਹਿਤ ਕੀਨ ॥**

**ਬਿਬੇਕ ਦੀਪ ਮਲੀਨ ॥੧॥ਰਹਾਉ॥**

ਮ੍ਰਿਗ, ਮਛੀ, ਸੱਪ, ਪਤੰਗਾ, ਹਾਥੀ ਸਭ ਇਕ ਵਿਸ਼ੇ ਕਰਕੇ ਮਰਦੇ ਹਨ ਪਰ ਜਿਸ ਆਦਮੀ ਵਿਚ ਪੰਜ ਦੋਸ਼ ਕਾਮਾਦਿਕ ਹਨ ਉਹ ਕਿੰਨਾ ਕੁ ਚਿਰ ਜੀਉਣ ਦੀ ਆਸ ਕਰੇ । ਹੇ ਪ੍ਰਭੂ ! ਸਭ ਸੰਸਾਰ ਨੇ ਅਵਿਦਯਾ ਤੇ ਅਗਿਆਨਤਾ ਵਿਚ ਪ੍ਰੇਮ ਕੀਤਾ ਹੈ, ਜਿਸ ਕਰਕੇ ਗਿਆਨ ਰੂਪ ਦੀਵਾ ਮੈਲਾ ਹੋ ਰਿਹਾ ਹੈ । (ਚਾਨਣਾ ਘਟਦਾ ਜਾਂਦਾ ਹੈ) । ਸਪ ਆਦਿ ਜੂਨਾਂ ਨੂੰ ਪੁੰਨ ਪਾਪ ਦੀ ਸੋਚ ਨਹੀਂ ਹੈ, ਪਰ ਇਹ ਮਨੁੱਖਾ ਜਨਮ ਤਾਂ ਦੁਰਲਭ ਹੈ ਪਰ ਕਾਮਾਦਿਕ ਨੀਚਾਂ ਦੀ ਸੰਗਤ ਕਰਕੇ ਉਨ੍ਹਾਂ ਨਾਲ ਰਲ ਗਿਆ ਹੈ । ਰਵਿਦਾਸ ਤਾਂ ਉਦਾਸ ਹੋ ਕੇ ਤੇ ਭਰਮ ਛੱਡ ਕੇ ਗੁਰਾਂ ਦਾ ਗਿਆਨ ਹੀ ਵਡਾ ਤਪ ਸਮਝਦਾ ਹੈ ਤੇ ਅੰਤ ਵੇਲੇ ਪ੍ਰਭੂ ਮੇਲ ਦੀ ਜਾਚਨਾ ਕਰਦਾ ਹੈ ॥੪॥੧॥

**ਆਸਾ ॥ (ਪੰਨਾ ੪੮੬)**

**ਸੰਤ ਕੀ ਸੰਗਤਿ ਸੰਤ ਕਥਾ ਰਸੁ ॥**

**ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ ॥੧॥ਰਹਾਉ॥**

ਹੇ ਵਾਹਿਗੁਰੂ ! ਸੰਤ ਜੋ ਤੇਰੇ ਸਰੀਰ ਦਾ ਸਰੂਪ ਹਨ, ਉਨ੍ਹਾਂ ਦੀ ਸੰਗਤ ਮੇਰੇ ਪ੍ਰਾਣਾਂ ਦਾ ਅਧਾਰ ਹੈ । ਸਤਗੁਰਾਂ ਦੇ ਗਿਆਨ ਤੋਂ ਪਤਾ ਲਗਾ ਹੈ ਕਿ ਸੰਤ ਦੇਵਤਿਆਂ ਤੋਂ ਵੀ ਉਚੇ ਹਨ । ਸੋ ਹੇ ਵਾਹਿਗੁਰੂ ! ਸੰਤਾਂ ਦੀ ਸੰਗਤ ਅਤੇ ਸੰਤਾਂ ਦੀ ਕਥਾ ਦਾ ਸੁਵਾਦ, ਅਤੇ ਸੰਤਾਂ ਨਾਲ ਪ੍ਰੇਮ ਕਰਨਾ ਮੈਨੂੰ ਬਖ਼ਸ਼ਸ਼ ਕਰੋ । ਸੰਤਾਂ ਦਾ ਹੀ ਮਾਰਗ ਚਲਾਂ ਤੇ ਉਨ੍ਹਾਂ ਦੀ ਸੇਵਾ ਕਰਾਂ । ਸੰਤ ਅਤੇ ਵਾਹਿਗੁਰੂ ਵਿਚ ਕੋਈ ਭੇਦ ਨਹੀਂ ਹੈ ॥੪॥੨॥

**ਆਸਾ ॥ (ਪੰਨਾ ੪੮੬)**

**ਮਾਧਉ ਸਤ ਸੰਗਤਿ ਸਰਨਿ ਤੁਮਾਰੀ ॥**

**ਹਮ ਅਉਗਨ ਤੁਮ ਉਪਕਾਰੀ ॥੧॥ਰਹਾਉ॥**

ਹੇ ਵਾਹਿਗੁਰੂ ! ਮੈਂ ਤੇਰੀ ਸਤਸੰਗਤ ਦੀ ਸ਼ਰਨ ਲਈ ਹੈ । ਅਸੀਂ ਤਾਂ ਔਗਣਾਂ ਦੇ ਭਰੇ ਹਾਂ ਤੇ ਤੁਸੀਂ ਉਪਕਾਰ ਕਰਨ ਵਾਲੇ ਹੋ । ਤੁਹਾਡੇ ਚੰਦਨ ਰੂਪ ਸੰਗ ਵਿਚ ਵਾਸਾ ਹੋਣ ਕਰਕੇ ਅਸਾਂ ਵੀ ਭਗਤੀ ਰੂਪ ਸੁਗੰਧੀ ਵਿਚ ਨਿਵਾਸ

ਕੀਤਾ ਹੈ। ਸਾਨੂੰ ਵੀ ਸਤਸੰਗਤ ਨਾਲ ਮਿਲਾ ਰਖੋ ਜਿਵੇਂ ਮੱਖੀਆਂ ਸ਼ਹਿਦ ਨਾਲ ਮਿਲ ਰਹਿੰਦੀਆਂ ਹਨ। ਮੇਰੀ ਤਾਂ ਜਾਤ ਤੇ ਪਾਤ ਵੀ ਹੋਛੀ ਹੈ ਤੇ ਜਨਮ ਵੀ ਨੀਵਾਂ ਹੈ ਪਰ ਅਸੀਂ ਵਾਹਿਗੁਰੂ ਦੀ ਸੇਵਾ ਵੀ ਨਹੀਂ ਕੀਤੀ, (ਇਹ ਹੀ ਅਫ਼ਸੋਸ ਹੈ) ॥੩॥੩॥

**ਆਸਾ ॥ (ਪੰਨਾ ੪੮੬)**

**ਤੁਝਹਿ ਚਰਨ ਅਰ ਬਿੰਦ ਭਵਨ ਮਨੁ ॥**

**ਪਾਨ ਕਰਤ ਪਾਇਓ ਪਾਇਓ ਰਾਮਈਆ ਧਨੁ ॥੧॥ਰਹਾਉ॥**

ਹੇ ਵਾਹਿਗੁਰੂ ! ਕੀ ਹੋਇਆ ਜੇ ਸਰੀਰ ਟੁਕੜੇ ਟੁਕੜੇ ਹੋ ਗਿਆ, ਪਰ ਜੇ ਤੇਰਾ ਪ੍ਰੇਮ ਚਲਿਆ ਜਾਵੇ ਤਾਂ ਤੇਰਾ ਦਾਸ ਇਸ ਤੋਂ ਡਰਦਾ ਹੈ। ਤੇਰੇ ਚਰਨਾਂ ਕਮਲਾਂ ਵਿਚ ਮੇਰੇ ਮਨ ਨੇ ਘਰ ਕੀਤਾ ਹੈ, ਉਥੋਂ ਭੌਰੇ ਵਾਂਗੂ ਅੰਮ੍ਰਿਤ ਪੀਂਦੇ ਹਾਂ ਤੇ ਤੇਰਾ ਨਾਮ ਧਨ ਪਾਇਆ ਹੈ। ਰਾਜ ਭਾਗ ਵਿਚ ਤੇਰਾ ਦਾਸ ਨਹੀਂ ਮਸਤ ਹੁੰਦਾ ਕਿਉਂ ਕਿ ਤੇਰੇ ਦਾਸ ਨੂੰ ਪ੍ਰੇਮ ਦੀ ਡੋਰ ਨਾਲ ਬੰਨ੍ਹ ਲਿਆ ਹੈ। ਭਲਾ ਵਿਚਾਰੋ ਤਾਂ ਸਹੀ ਕਿਵੇਂ ਛੁਟੇਂਗਾ ॥੩॥੪॥

**ਆਸਾ ॥ (ਪੰਨਾ ੪੮੭)**

**ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥**

**ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥੧॥ਰਹਾਉ॥**

ਹੇ ਭਾਈ ! ਜਿਨ੍ਹਾਂ ਨੇ ਵਾਰ ਵਾਰ ਮਨ ਬਾਣੀ ਕਰ ਕੇ ਵਾਹਿਗੁਰੂ ਦੇ ਨਾਮ ਨੂੰ ਉਚਾਰਿਆ ਹੈ, ਉਹ ਹਰੇ ਭਰੇ ਹੋ ਗਏ ਹਨ। ਜੋ ਕਦੀ ਵੀ ਨਹੀਂ ਤਰ ਸਕਦੇ ਸੀ ਉਹ ਵਾਹਿਗੁਰੂ ਨੂੰ ਯਾਦ ਕਰਦੇ ਹੋਏ ਤਰ ਗਏ ਹਨ। ਪ੍ਰਭੂ ਦੇ ਨਾਮ ਕਰਕੇ ਕਬੀਰ ਜੀ ਸੰਸਾਰ ਵਿਚ ਉਜਾਗਰ ਹੋਏ। ਨਾਮਦੇਵ ਜੀ ਨੇ ਆਪ ਠਾਕਰਾਂ ਨੂੰ ਦੁਧ ਪਿਆਇਆ ਤੇ ਦੁਖ ਕਟੇ ਗਏ। ਗੁਰਾਂ ਦੀ ਕਿਰਪਾ ਨਾਲ ਅਸੀਂ ਨਰਕਾਂ ਤੋਂ ਬਚ ਗਏ ਹਾਂ ॥੩॥੫॥

**ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥**

**ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥੧॥ਰਹਾਉ॥**

ਇਹ ਇਨਸਾਨ, ਮਿਟੀ ਦਾ ਪੁਤਲਾ ਕਿਸ ਤਰ੍ਹਾਂ ਨਚਦਾ ਹੈ ? (ਨੇਤਰਾਂ ਨਾਲ) ਦੇਖਦਾ ਹੈ, ਸੁਣਦਾ ਹੈ, ਬੋਲਦਾ ਹੈ ਤੇ ਦੌੜਿਆ ਫਿਰਦਾ ਹੈ। ਜੇ ਕੁਝ ਪਾ ਲਵੇ ਤਾਂ ਹੰਕਾਰ ਕਰਦਾ ਹੈ ਪਰ ਮਾਇਆ ਜਾਂਦੀ ਹੈ ਤਾਂ ਰੋਣ ਲਗ ਪੈਂਦਾ ਹੈ। ਮਨ ਬਾਣੀ ਕਰਕੇ ਰਸਾਂ ਕਸਾਂ ਵਿਚ ਲੁਭਾਇਆ ਹੈ ਪਰ ਮਰਨ ਤੇ ਕਿਤੇ ਦਾ ਕਿਤੇ ਜਾਂ ਸਮਾਂਦਾ ਹੈ। ਇਹ ਜਗਤ ਤਾਂ ਬਾਜੀਗਰ ਦਾ ਖੇਲ ਹੈ, ਇਸ ਲਈ ਮੇਰੀ ਪ੍ਰੀਤ ਉਸ ਪ੍ਰਭੂ (ਬਾਜੀਗਰ) ਨਾਲ ਬਣ ਆਈ ਹੈ ॥੩॥੬॥

**ਆਸਾ ਬਾਣੀ ਭਗਤ ਧੰਨੇ ਜੀ ਕੀ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੪੮੭)**

**ਭ੍ਰਮਤ ਫਿਰਤ ਬਹੁਤ ਜਨਮ ਬਿਲਾਨੇ ਤਨੁ ਮਨੁ ਧਨੁ ਧੀਰੇ ॥**

**ਲਾਲਚ ਬਿਖੁ ਕਾਮ ਲੁਬਧ ਰਾਤਾ ਮਨਿ ਬਿਸਰੇ ਪ੍ਰਭ ਹੀਰੇ ॥੧॥ਰਹਾਉ॥**

ਭਰਮ ਕਰਕੇ ਫਿਰਦਿਆਂ ਹੋਇਆਂ ਬਹੁਤ ਜਨਮ ਬੀਤ ਗਏ ਹਨ, ਇਹ ਸਰੀਰ ਵਿਚ ਜੋ ਮਨ ਹੈ, ਇਸਨੂੰ ਧਨ ਕਰਕੇ ਧੀਰਜ ਨਹੀਂ ਆਇਆ। ਵਿਹੁ ਵਾਂਗ ਦੁਖ ਦੇਣ ਵਾਲੇ ਵਿਸ਼ਿਆਂ ਕਾਮਾਦਿਕ ਵਿਚ ਲਾਲਚ ਹੋਣ ਕਰਕੇ

ਫੰਧਕ ਵਾਂਗ ਮਨ ਨੂੰ ਮਸਤ ਕੀਤਾ ਹੈ ਅਤੇ ਹੀਰੇ ਵਰਗੇ ਪ੍ਰਭੂ ਨੂੰ ਮਨ ਵਿਚੋਂ ਵਿਸਾਰ ਦਿਤਾ ਹੈ । ਵਿਸ਼ੇ ਮਨ ਖੋਰੇ ਨੂੰ ਮਿਠੇ ਲਗੇ ਹਨ ਤੇ ਫਿਰ ਪ੍ਰੀਤ ਵਧਣ ਕਰਕੇ ਜਨਮ ਮਰਨ ਦੇ ਗੇੜ ਵਿਚ ਪੈ ਗਿਆ । ਜਿਨ੍ਹਾਂ ਨੂੰ ਗੁਰਾਂ ਨੇ ਗਿਆਨ ਧਨ ਦਿਤਾ ਉਹ ਵਾਹਿਗੁਰੂ ਦਾ ਰੂਪ ਹੋ ਗਏ । ਧੰਨੇ (ਭਗਤ) ਨੇ ਪ੍ਰਭੂ ਧਨ ਪਾ ਲਿਆ (ਸੰਤਾਂ ਵਿਚ ਮਿਲ ਕੇ) ॥੪॥੧॥

**ਮਹਲਾ ੫ ॥ (ਪੰਨਾ ੪੮੭)**

**ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮ ਦੇਉ ਮਨੁ ਲੀਣਾ ॥**

**ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥੧॥ਰਹਾਉ॥**

ਵਾਹਿਗੁਰੂ ਦਾ ਜਾਪ ਕਰਕੇ ਨਾਮ ਦੇਉ ਦਾ ਮਨ ਪ੍ਰਭੂ ਵਿਚ ਲੀਨ ਹੋ ਗਿਆ । ਇਸ ਲਈ ਅਧੀ ਕੌਡੀ ਦਾ ਛੀਂਬਾ ਲਖਾਂ ਵਾਲਾ (ਪ੍ਰਭੂ ਨੂੰ ਮਿਲਣ ਵਾਲਾ) ਹੋ ਗਿਆ । ਕਬੀਰ ਨੇ ਬੁਣਨਾ ਤਣਨਾ ਛੱਡ ਕੇ ਵਾਹਿਗੁਰੂ ਨਾਲ ਪ੍ਰੀਤੀ ਕੀਤੀ ਤੇ ਗੁਣਾਂ ਦਾ ਖ਼ਜ਼ਾਨਾ ਹੋਇਆ । ਫਿਰ ਰਵਿਦਾਸ ਨੇ ਵੀ ਮਾਇਆ ਛਡੀ ਤੇ ਪ੍ਰਭੂ ਦਾ ਦਰਸਨ ਪਾਇਆ । ਫਿਰ ਸੈਨ ਨਾਈ ਵੀ ਭਗਤਾਂ ਵਿਚ ਗਿਣਿਆ ਗਿਆ । ਇਹ ਸਭ ਕੁਝ ਸੁਣ ਕੇ ਜਟ ਧੰਨਾ ਵੀ ਵਡੇ ਭਾਗਾਂ ਵਾਲਾ ਹੋ ਗਿਆ ਤੇ ਭਗਤੀ ਕਰਕੇ ਪ੍ਰਭੂ ਨੂੰ ਪਾ ਲਿਆ ॥੪॥੨॥

**(ਪੰਨਾ ੪੮੭)**

**ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ ॥**

**ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ ॥੧॥ਰਹਾਉ॥**

ਹੇ ਮਨ ! ਦਿਆਲੂ ਪ੍ਰਭੂ ਨੂੰ ਕਿਉਂ ਨਹੀਂ ਯਾਦ ਕਰਦਾ ਜੋ ਤੇਰੀ ਰਖਿਆ ਕਰਨ ਵਾਲਾ ਵਡਾ ਪੁਰਖ ਹੈ ? ਇਸ ਤੋਂ ਬਿਨਾਂ ਹੋਰ ਦੂਜਾ ਕੋਈ ਨਹੀਂ । ਜੇ ਤੂੰ ਬ੍ਰਹਮੰਡਾਂ ਖੰਡਾਂ ਨੂੰ ਵੀ ਦੌੜੇਂ ਤਾਂ ਵੀ ਜੋ ਪ੍ਰਭੂ ਨੇ ਕਰਨਾ ਹੈ ਉਹ ਹੀ ਹੋਣਾ ਹੈ । ਪ੍ਰਭੂ ਤਾਂ ਮਾਤਾ ਦੇ ਪੇਟ ਵਿਚ ਵੀ ਰਖਿਆ ਕਰਕੇ ਅੰਨ ਦਿੰਦਾ ਹੈ । ਕਛੂਏ ਦੇ ਬਚੇ ਵੀ ਪ੍ਰਭੂ ਦੀ ਮਿਹਰ ਨਾਲ ਪਾਲਣਾ ਪਾਂਦੇ ਹਨ । ਪਥਰ ਵਿਚ ਵੀ ਕੀੜੇ ਦੀ ਪਾਲਨਾ ਕਰਦਾ ਹੈ, ਸੋ ਹੇ ਜੀਵ ! ਤੂੰ ਕਿਉਂ ਡਰਦਾ ਹੈਂ ਕਿ ਤੇਰੀ ਕੌਣ ਪਾਲਣਾ ਕਰੇਗਾ ? ॥੩॥੩॥

**ਆਸਾ ਸੇਖ ਫਰੀਦ ਜੀਉ ਕੀ ਬਾਣੀ ॥**

**੧ਓ ਸਤਿਗੁਰ ਪ੍ਰਸਾਦਿ ॥ (ਪੰਨਾ ੪੮੮)**

**ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥**

**ਵਿਸਰਿਆ ਜਿਨਾ ਨਾਮੁ ਤੇ ਭੁਇ ਭਾਰੁ ਥੀਏ ॥੧॥ਰਹਾਉ॥**

ਜਿਨ੍ਹਾਂ ਦਾ ਦਿਲੋਂ ਪ੍ਰੇਮ ਹੈ ਸੋ ਸਚੇ ਹਨ, ਪਰ ਮਨ ਵਿਚ ਹੋਰ ਤੇ ਮੁਖ ਤੇ ਹੋਰ ਹੋਵੇ ਤਾਂ ਉਹ ਕਚੇ ਸਮਝੋ । ਜਿਹੜੇ ਖੁਦਾ ਦੇ ਪ੍ਰੇਮ, ਦੀਦਾਰ ਦੇ ਇਸ਼ਕ ਵਿਚ ਰਤੇ ਹਨ ਉਹ ਹੀ ਸਚੇ ਹਨ । ਪਰ ਜਿਨ੍ਹਾਂ ਨੂੰ ਉਸ ਖੁਦਾ ਦਾ ਨਾਮ ਭੁਲ ਗਿਆ ਹੈ ਉਹ ਤਾਂ ਧਰਤੀ ਤੇ ਭਾਰ ਹੋਏ ਹਨ (ਬਿਅਰਥ ਹਨ) । ਅਸਲ ਵਿਚ ਵਾਹਿਗੁਰੂ ਆਪ ਹੀ ਉਨ੍ਹਾਂ ਨੂੰ ਲੜ ਲਾਂਦਾ ਹੈ ਤੇ ਉਨ੍ਹਾਂ ਦੀ ਮਾਂ ਵੀ ਧੰਨ ਹੈ । ਜਿਨ੍ਹਾਂ ਨੇ ਸਚ ਨੂੰ ਪਛਾਣ ਲਿਆ ਹੈ ਮੈਂ ਪੈਰ ਚੁੰਮਦਾ ਹਾਂ ਉਨ੍ਹਾਂ ਦੇ । ਸ਼ੇਖ ਫ਼ਰੀਦ ਵੀ ਬੰਦਗੀ ਦੀ ਖ਼ੈਰ ਮੰਗਦਾ ਹੈ ਪ੍ਰਭੂ ਦੀ ਸ਼ਰਨ ਵਿਚੋਂ ॥੪॥੧॥

**ਆਸਾ ॥ (ਪੰਨਾ ੪੮੮)**

**ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ॥**

**ਮਨਹੁ ਮਚੰਦੜੀਆ ॥੧॥ਰਹਾਉ॥**

ਇਹ ਸਰੀਰ ਤਾਂ ਕਬਰ ਵਿਚ ਖਾਕ ਹੋ ਜਾਏਗਾ, ਇਸ ਲਈ ਪ੍ਰਭੂ ਨਾਲ ਲਗੇ ਰਹਿਣਾ ਚਾਹੀਦਾ ਹੈ । ਹੇ ਫ਼ਰੀਦ ! ਅਜ ਮਨੁੱਖਾ ਜਨਮ ਵਿਚ ਵਾਹਿਗੁਰੂ ਨਾਲ ਮਿਲਾਪ ਹੋ ਸਕਦਾ ਹੈ ਜੇ ਵਾਸ਼ਨਾ ਨੂੰ ਰੋਕੀਏ, ਜੋ ਮਨ ਨੂੰ ਮਚਾਵਣ ਵਾਲੀਆਂ ਹਨ । ਹੇ ਭਾਈ ! ਝੂਠੀ ਦੁਨੀਆਂ ਵਿਚ ਮਸਤ ਹੋ ਕੇ ਆਪਣਾ ਆਪ ਨ ਗਵਾਈਏ । ਜੋ ਗੁਰੂ ਰਸਤਾ ਦੱਸੇ ਸਚ ਦਾ, ਉਸੇ ਰਸਤੇ ਮੁਰੀਦਾਂ ਵਾਂਗ ਚਲੀਏ । ਮਾਇਆ ਵਿਚ ਲਗ ਕੇ ਕੋਈ ਨਹੀਂ ਜਿਤਿਆ ਤੇ ਇਸ ਸੰਸਾਰ ਵਿਚ ਆ ਕੇ ਕਈ ਚਲੇ ਗਏ । ਧਰਤੀ ਦੇ ਵਡੇ ਵਡੇ ਰਾਜੇ ਕਿਥੇ ਗਏ? ਉਹ ਤਾਂ ਕਬਰਾਂ ਵਿਚ ਪਏ ਹੋਏ ਹਨ ਤੇ ਪ੍ਰਲੋਕ ਵਿਚ ਦੁੱਖ ਪਾ ਰਹੇ ਹਨ ॥੮॥੨॥

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**

**ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**

**ਰਾਗੁ ਗੂਜਰੀ ਮਹਲਾ ੧ ਚਉਪਦੇ ਘਰ ੧ ॥ (ਪੰਨਾ ੪੮੯)**

**ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ ॥੧॥ਰਹਾਉ॥**

ਹੇ ਪ੍ਰਭੂ ! ਤੇਰਾ ਨਾਮ ਧਿਆਈਏ, ਇਹੋ ਹੀ ਤੇਰੀ ਪੂਜਾ ਹੈ ਕਿਉਂਕਿ ਨਾਮ ਜਪੇ ਬਿਨਾਂ ਪੂਜਾ ਪੂਰੀ ਫਲ ਦੇਣ ਵਾਲੀ ਨਹੀਂ ਹੁੰਦੀ । ਮਨ ਨੂੰ ਸਾਫ ਕਰੀਏ ਤੇ ਅੰਤਸ਼ਕਰਨ ਦੇ ਮਾਂਜਣ ਨਾਲ ਮੈਲ ਜਾਂ ਜੂਠ ਦੂਰ ਹੋਵੇਗੀ ਤੇ ਮੁਕਤੀ ਦੇ ਰਸਤੇ ਚਲੀਏ । ਨਾਮ ਬਿਨਾਂ ਆਦਮੀ ਮਾੜੇ ਕਰਮ ਕਰਦਾ ਹੈ ਤੇ ਉਸਦਾ ਜੀਵਨ ਧਿਰਕਾਰ ਹੈ । ਪ੍ਰਭੂ ਨੂੰ ਨੇੜੇ ਸਮਝੋ ਜੋ ਜੀਆਂ ਦੀ ਹਰ ਥਾਂ ਸੰਭਾਲ ਕਰਦਾ ਹੈ ਤੇ ਉਸਨੂੰ ਸਚਾ ਮੰਨੋ ॥੪॥੧॥

**ਗੂਜਰੀ ਮਹਲਾ ੧ ॥ (ਪੰਨਾ ੪੮੯)**

**ਪ੍ਰੀਤਮ ਕਿਉ ਬਿਸਰਹਿ ਮੇਰੇ ਪ੍ਰਾਣ ਅਧਾਰ ॥**

**ਜਾ ਕੀ ਭਗਤਿ ਕਰਹਿ ਜਨ ਪੂਰੇ ਮੁਨਿ ਜਨ ਸੇਵਹਿ ਗੁਰ ਵੀਚਾਰਿ ॥੧॥ਰਹਾਉ॥**

ਹੇ ਭਾਈ ! ਬ੍ਰਹਮਾ ਨੇ ਵੀ ਪ੍ਰਮੇਸ਼ਰ ਦਾ ਅੰਤ ਨਹੀਂ ਪਾਇਆ ਤੇ ਕੌਲ ਦੀ ਨਾਲੀ ਵਿਚ ਹੀ ਫਿਰਦਾ ਰਿਹਾ ਗਾੜ੍ਹੇ ਹਨੇਰੇ ਵਿਚ । ਜਿਹੜਾ ਪ੍ਰੀਤਮ ਮੇਰੇ ਪ੍ਰਾਣਾਂ ਦਾ ਆਸਰਾ ਹੈ ਉਹ ਮੈਨੂੰ ਕਿਉਂ ਭੁੱਲ ਜਾਵੇ? ਜਿਸ ਪੂਰਨ ਪ੍ਰਭੂ ਦੀ ਮੁਨੀ ਜਨ ਤੇ ਭਗਤ ਸਰੀਰ ਕਰਕੇ ਸੇਵਾ ਕਰਦੇ ਹਨ ਅਤੇ ਗੁਰਾਂ ਦੁਆਰੇ ਵਿਚਾਰ ਕੇ ਮਨ ਨਾਲ ਵੀ ਗੁਰਾਂ ਦੀ ਸਿਖਿਆ ਧਾਰਨ ਕਰਦੇ ਹਨ, ਉਸ ਪ੍ਰਭੂ ਨੂੰ ਰਾਤ ਦਿਨ ਵੇਖਦੇ ਹਨ । ਸਿਧ ਵੀ ਆਪਣੇ ਮਤ ਦੀ ਖਿਚਾ ਖਿਚੀ ਵਿਚ ਝਗੜਾ ਕਰਦੇ ਹਨ ਪਰ ਗੁਰਾਂ ਨੇ ਗਿਆਨ ਦੇ ਚਾਨਣੇ ਨਾਲ ਉਹਨਾਂ ਦੇ ਝਗੜੇ ਨੂੰ ਦੂਰ ਕਰ ਦਿਤਾ ਹੈ । ਜੇ ਪ੍ਰਭੂ ਕਿਰਪਾ ਕਰੇ ਤਾਂ ਪ੍ਰਭੂ ਆਪ ਹੀ ਨਿਸਤਾਰਾ ਕਰ ਦਿੰਦਾ ਹੈ ॥੪॥੨॥

**ਰਾਗੁ ਗੂਜਰੀ ਮਹਲਾ ੩ ਘਰੁ ੧ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੪੯੦)**

**ਐਸਾ ਸਤਿਗੁਰੁ ਸੇਵੀਐ ਮਨ ਜਿਤੁ ਸੇਵਿਐ ਗੋਵਿਦ ਪ੍ਰੀਤਿ ਉਪਜੈ ਅਵਰ ਵਿਸਰਿ ਸਭ ਜਾਇ ॥**

**ਹਰਿ ਸੇਤੀ ਚਿਤੁ ਗਹਿ ਰਹੈ ਜਰਾ ਕਾ ਭਉ ਨ ਹੋਵਈ ਜੀਵਨ ਪਦਵੀ ਪਾਇ ॥੧॥ਰਹਾਉ॥**

ਹੇ ਮੇਰੇ ਮਨ ! ਐਸੇ ਸਤਿਗੁਰਾਂ ਦੀ ਸੇਵਾ ਵਿਚ ਲਗੀਏ, ਜਿਸਦੀ ਸੇਵਾ ਨਾਲ ਪ੍ਰਮੇਸ਼ਰ ਨਾਲ ਪ੍ਰੀਤੀ ਲਗ ਜਾਵੇ । ਹੋਰ ਸਾਰੀ ਦੁਨੀਆਵੀ ਪ੍ਰੀਤ ਭੁਲ ਜਾਏ ਅਤੇ ਪ੍ਰਮੇਸ਼ਰ ਦੇ ਪਿਆਰ ਵਿਚ ਹਿਰਦਾ ਵੀ ਸੁਧ ਹੋ ਜਾਏ ਤੇ

ਮਨ ਟਿਕ ਜਾਵੇ ਤਾਂ ਜੋ ਬੁਢੇਪੇ ਦਾ ਡਰ ਵੀ ਨਾ ਰਹੇ ਅਤੇ ਜੀਵਨ ਪਦਵੀ ਮਿਲ ਜਾਵੇਗੀ । ਆਪਣੇ ਅੰਦਰ ਪ੍ਰਭੂ ਦੀ ਜੋਤ ਨਾਲ ਹੰਕਾਰ ਨੂੰ ਖਤਮ ਕਰਕੇ ਮਨ ਸਾਫ਼ ਹੋ ਜਾਏਗਾ ਪ੍ਰੰਤੂ ਚੰਗੇ ਭਾਗਾਂ ਬਿਨਾਂ ਸਤਗੁਰੂ ਦਾ ਮੇਲ ਨਹੀਂ ਹੁੰਦਾ । ਜੇ ਅਗਿਆਨਤਾ ਦਾ ਪਰਦਾ ਹਟ ਜਾਏ ਤਾਂ ਇਹ ਜੀਵ ਸੁਖੀ ਹੋ ਜਾਏ । ਜੇ ਗੁਰਾਂ ਦੇ ਹੁਕਮ ਨੂੰ ਮੰਨ ਲਈਏ ਤਾਂ ਪ੍ਰਭੂ ਆਪ ਹੀ ਕਿਰਪਾ ਕਰਕੇ ਗਿਆਨ ਬਖ਼ਸ਼ੇਗਾ ॥੪॥੧॥੩॥

**ਗੂਜਰੀ ਮਹਲਾ ੩ ॥ (ਪੰਨਾ ੪੯੦)**

**ਹਰਿ ਮੇਰੀ ਪ੍ਰੀਤਿ ਰੀਤਿ ਹੈ ਹਰਿ ਮੇਰੀ ਹਰਿ ਮੇਰੀ ਕਥਾ ਕਹਾਨੀ ਜੀ ॥**

**ਗੁਰਪ੍ਰਸਾਦਿ ਮੇਰਾ ਮਨੁ ਭੀਜੈ ਏਹਾ ਸੇਵ ਬਨੀ ਜੀਉ ॥੧॥ਰਹਾਉ॥**

ਹੇ ਭਾਈ ! ਹਰੀ ਦੇ ਸੇਵਾ ਬਿਨਾਂ ਬਾਕੀ ਸਭ ਸੇਵਾ ਵਿਅਰਥ ਹੈ ਤੇ ਪ੍ਰਭੂ ਦੀ ਸੇਵਾ ਵਿਚ ਮਨ ਦੀਆਂ ਇਛਿਆਂ ਪੂਰੀਆਂ ਹੁੰਦੀਆਂ ਹਨ । ਇਸ ਲਈ ਪ੍ਰਮੇਸ਼ਰ ਨਾਲ ਹੀ ਮੇਰੀ ਪ੍ਰੀਤ ਹੈ ਅਤੇ ਪ੍ਰਭੂ ਨਾਲ ਹੀ ਮੇਰੇ ਜੀਵਨ ਦੀ ਮਰਯਾਦਾ ਹੈ ਅਤੇ ਪ੍ਰਮੇਸ਼ਰ ਹੀ ਮੇਰੀ ਕਥਾ ਦਾ ਪ੍ਰਸੰਗ ਹੈ । ਗੁਰਾਂ ਦੀ ਕਿਰਪਾ ਨਾਲ ਮੇਰਾ ਮਨ ਪ੍ਰਮੇਸ਼ਰ ਦੇ ਪਿਆਰ ਵਿਚ ਭਿਜਿਆ ਹੈ ਸੋ ਮੇਰੇ ਲਈ ਤਾਂ ਇਹ ਸੇਵਾ ਹੀ ਸਭ ਤੋਂ ਚੰਗੀ ਸਾਬਤ ਹੋਈ ਹੈ । ਸਭ ਕੁਝ ਹਰੀ ਦਾ ਨਾਮ ਹੀ ਹੈ ਜਿਸ ਨਾਲ ਮੇਰੀ ਤ੍ਰਿਸ਼ਨਾ ਤੇ ਭੁਖ ਮਿਟ ਗਈ ਹੈ । ਪ੍ਰਮੇਸ਼ਰ ਦਾ ਹੁਕਮ ਹੀ ਚਲਦਾ ਹੈ, ਹੋਰ ਬਾਕੀ ਝੂਠੇ ਸੰਸਾਰ ਵਿਚ ਲਗ ਕੇ ਮਨਮੁਖ ਝੂਠੇ ਕਰਮ ਕਮਾਂਦਾ ਹੈ ॥੪॥੨॥੪॥

**ਗੂਜਰੀ ਮਹਲਾ ੩ ॥ (ਪੰਨਾ ੪੯੦)**

**ਬਲਿਹਾਰੀ ਗੁਰ ਆਪਣੇ ਸਦ ਬਲਿਹਾਰੈ ਜਾਉ ॥**

**ਸਤਿਗੁਰ ਮਿਲਿਐ ਹਰਿ ਮਨਿ ਵਸੈ ਸਹਜੇ ਰਹੈ ਸਮਾਇ ॥੧॥ਰਹਾਉ॥**

ਇਸ ਸੰਸਾਰ ਵਿਚ ਨਾਮ ਦੁਰਲਭ ਹੈ ਜੋ ਗੁਰਾਂ ਦੀ ਕਿਰਪਾ ਨਾਲ ਹੀ ਮਿਲਦਾ ਹੈ । ਮੈਂ ਆਪਣੇ ਗੁਰਾਂ ਤੋਂ ਮਨ ਤਨ ਕਰਕੇ ਸਦਾ ਕੁਰਬਾਨ ਜਾਂਦਾ ਹਾਂ ਕਿਉਂ ਕਿ ਸਤਿਗੁਰਾਂ ਨੂੰ ਮਿਲ ਕੇ ਹੀ ਮਨ ਵਿਚ ਪ੍ਰਭੂ ਵਸ ਜਾਂਦਾ ਹੈ ਤੇ ਫਿਰ ਹਰੀ ਨਾਲ ਮਿਲਿਆ ਹੀ ਰਹਿੰਦਾ ਹੈ । (ਸਹਜ ਅਵਸਥਾ ਵਿਚ) । ਪਹਿਲਾਂ ਪ੍ਰਭੂ ਦਾ ਡਰ-ਅਦਬ ਪੈਦਾ ਹੁੰਦਾ ਹੈ ਫਿਰ ਵੈਰਾਗ ਹੁੰਦਾ ਹੈ ਤੇ ਪ੍ਰੇਮ ਪੈਦਾ ਹੁੰਦਾ ਹੈ । ਦਸਵੇਂ ਦੁਆਰ ਵਿਚ ਬ੍ਰਿਤੀ ਨੂੰ ਰੋਕਣ ਨਾਲ ਤਿੰਨਾਂ ਲੋਕਾਂ ਦੀ ਸੋਝੀ ਹੋ ਜਾਂਦੀ ਹੈ, ਫਿਰ ਗੁਰਾਂ ਦੇ ਉਪਦੇਸ਼ ਤੋਂ ਸਿਖ ਵੀ ਤਾਰਨ ਵਾਲਾ ਹੋ ਗਿਆ ਸੀ ਸੋ ਪ੍ਰਮੇਸ਼ਰ ਦੀ ਆਗਿਆ ਕਿਡੀ ਪ੍ਰਬਲ ਹੈ ਤੇ ਕਿਰਪਾ ਕਰਕੇ ਉਸ ਦੀ ਜੋਤ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ ॥੪॥੩॥੫॥

**ਗੂਜਰੀ ਮਹਲਾ ੩ ॥ (ਪੰਨਾ ੪੯੧)**

**ਅੰਤਰਿ ਗੋਵਿੰਦ ਜਿਸੁ ਲਾਗੀ ਪ੍ਰੀਤਿ ॥**

**ਹਰਿ ਤਿਸੁ ਕਦੇ ਨ ਵੀਸਰੈ ਹਰਿ ਹਰਿ ਕਰਹਿ ਸਦਾ ਮਨਿ ਚੀਤਿ ॥੧॥ਰਹਾਉ॥**

ਰਾਮ ਰਾਮ ਤਾਂ ਸਭ ਕਰਦੇ ਹਨ ਪਰ ਜਦ ਤਕ ਗੁਰਾਂ ਦੀ ਕਿਰਪਾ ਨਾਲ ਰਾਮ ਮਨ ਵਿਚ ਨਾ ਵਸ ਜਾਵੇ ਤਦ ਤਕ ਸਿਮਰਨ ਦਾ ਫਲ ਨਹੀਂ ਮਿਲਦਾ । ਜਿਸਦੇ ਹਿਰਦੇ ਵਿਚ ਪ੍ਰਭੂ ਗੋਬਿੰਦ ਦੀ ਪ੍ਰੀਤ ਲਗਦੀ ਹੈ, ਉਸਨੂੰ ਪ੍ਰਮੇਸ਼ਰ ਕਦੀ ਭੁਲਦਾ ਨਹੀਂ ਹੈ, ਫਿਰ ਮਨ ਨੂੰ ਟਿਕਾਓ ਵਿਚ ਲਿਆ ਕੇ (ਬਾਹਰ ਭੋਣੇਂ ਤੋਂ ਰੋਕ ਕੇ) ਹਰੀ ਨਾਮ ਦਾ ਉਚਾਰਨ ਕਰਦਾ ਰਹਿੰਦਾ ਹੈ । ਜਿਨ੍ਹਾਂ ਦੇ ਹਿਰਦੇ ਵਿਚ ਛਲ ਕਪਟ ਹੈ ਓਹ ਤ੍ਰਿਸ਼ਨਾ ਨੂੰ ਦੂਰ ਨਹੀਂ ਕਰਦੇ ਤੇ

ਹੰਕਾਰ ਅਤੇ ਦ੍ਵੈਤ-ਭਾਵਨਾ ਵਿਚ ਹੀ ਲਗ ਕੇ ਦੁਖ ਪਾਂਦੇ ਹਨ। ਪਰ ਜੇ ਪ੍ਰਭੂ ਕਿਰਪਾ ਕਰੇ ਤਾਂ ਗੁਰਾਂ ਦੀ ਸਿਖਿਆ ਲੈ ਕੇ ਪ੍ਰਭੂ ਦੀ ਸੋਝੀ ਹੁੰਦੀ ਹੈ ॥੪॥੪॥੬॥

**ਗੂਜਰੀ ਮਹਲਾ ੩ ॥ (ਪੰਨਾ ੪੯੧)**

**ਹਰਿ ਚੇਤਿ ਅਚੇਤ ਮਨਾ ਜੋ ਇਛਹਿ ਸੋ ਫਲੁ ਹੋਈ ॥**

**ਗੁਰਪਰਸਾਦੀ ਹਰਿ ਰਸੁ ਪਾਵਹਿ ਪੀਵਤ ਰਹਹਿ ਸਦਾ ਸੁਖੁ ਹੋਈ ॥੧॥ਰਹਾਉ॥**

ਜੇ ਮਾਲਕ ਹੰਕਾਰ ਦੂਰ ਕਰੇ ਤਾਂ ਮਨ ਵਿਚ ਸ਼ਾਂਤੀ ਆਂਦੀ ਹੈ, ਤੇ ਹਰੀ ਦੇ ਚਰਨਾਂ ਨਾਲ ਲਗ ਕੇ ਮਨ ਨਿਰਮਲ ਹੁੰਦਾ ਹੈ। ਹੇ ਬੇਸਮਝ ਮਨ ! ਉਸ ਵਾਹਿਗੁਰੂ ਨੂੰ ਯਾਦ ਕਰਿਆ ਕਰ ਤਾਂ ਫਿਰ ਜੋ ਇਛਿਆ ਕਰੇਂਗਾ ਓਹ ਪ੍ਰਾਪਤ ਹੋ ਜਾਵੇਗੀ। ਗੁਰਾਂ ਦੀ ਕਿਰਪਾ ਨਾਲ ਪ੍ਰਮੇਸ਼ਰ ਦਾ ਨਾਮ ਰਸ ਪਾਵੇਂਗਾ। ਜੇ ਉਸ ਰਸ ਨੂੰ ਸਦਾ ਪੀਂਦਾ ਰਹੇਂਗਾ ਤਾਂ ਸਦਾ ਸੁਖ ਮਾਣੇਗਾ। ਪਾਰਸ ਰੂਪ ਗੁਰੂ ਨੂੰ ਮਿਲ ਕੇ ਹੀ ਸਹੀ ਪੂਜਾ ਹੋ ਸਕਦੀ ਹੈ ਪ੍ਰੰਤੂ ਗੁਰਾਂ ਦੀ ਕਿਰਪਾ ਬਿਨਾਂ ਕੁਛ ਨਹੀਂ ਮਿਲਦਾ ਤੇ ਗੁਰਾਂ ਦੀ ਕਿਰਪਾ ਰਾਹੀਂ ਪ੍ਰਭੂ ਆਪਣੇ ਸੇਵਕ ਦੇ ਹਿਰਦੇ ਵਿਚ ਹੁਕਮ ਵਰਤਾ ਕੇ ਵਡਿਆਈ ਦਿੰਦਾ ਹੈ ॥੪॥੫॥੭॥

**ਗੂਜਰੀ ਮਹਲਾ ੩ ਪੰਚਪਦੇ ॥ (ਪੰਨਾ ੪੯੧)**

**ਹਰਿ ਕਥਾ ਤੂੰ ਸੁਣਿ ਰੇ ਮਨ ਸਬਦੁ ਮੰਨਿ ਵਸਾਏ ॥**

**ਇਹ ਮਤਿ ਤੇਰੀ ਥਿਰੁ ਰਹੈ ਤਾਂ ਭਰਮੁ ਵਿਚਹੁ ਜਾਇ ॥੧॥ਰਹਾਉ॥**

ਹੇ ਭਾਈ ! ਸਿਰਫ਼ ਕਾਂਸ਼ੀ ਵਿਚ ਰਹਿਣ ਨਾਲ ਚੰਗੀ ਮਤ ਨਹੀਂ ਪੈਦਾ ਹੁੰਦੀ ਪ੍ਰੰਤੂ ਸਤਗੁਰਾਂ ਦੇ ਮਿਲਣ ਨਾਲ ਹੀ ਖੋਟੀ ਮਤ ਦੂਰ ਹੁੰਦੀ ਹੈ ਤੇ ਇਸ ਮਨੁੱਖ ਨੂੰ ਸੋਝੀ ਹੋ ਜਾਂਦੀ ਹੈ। ਹੇ ਮੇਰੇ ਮਨ ! ਹਰੀ ਦੀ ਕਥਾ ਸੁਣਿਆ ਕਰ ਤੇ ਹਰੀ ਸ਼ਬਦ ਨੂੰ ਹਿਰਦੇ ਵਿਚ ਵਸਾ ਤਾਂ ਤੇਰੀ ਸਿਮਰਨ ਵਾਲੀ ਅਕਲ ਟਿਕੀ ਰਹੇਗੀ ਤੇ ਤੇਰਾ ਭਰਮ ਭੁਲੇਖਾ ਜਾਂਦਾ ਰਹੇਗਾ। ਜੇ ਮਨ ਨੂੰ ਵਸ ਕਰੇਂਗਾ ਤਾਂ ਤੀਰਥ ਦਾ ਇਸ਼ਨਾਨ ਹੋਵੇਗਾ ਪਰ ਮਨਮੁਖ ਨਾਮ ਨੂੰ ਸਮਝਦਾ ਨਹੀਂ ਤੇ ਅੰਤ ਨੂੰ ਪਛਤਾਂਦਾ ਹੈ। ਗੁਰਾਂ ਦੇ ਮਿਲਣ ਨਾਲ ਪ੍ਰਭੂ ਦਾ ਹੁਕਮ ਸਮਝ ਆਉਂਦਾ ਹੈ ਤੇ ਪ੍ਰਭੂ ਮਨ ਵਿਚ ਵਸਦਾ ਹੈ ਤੇ ਮੇਲ ਹੋ ਜਾਂਦਾ ਹੈ ॥੫॥੬॥੮॥

**ਗੂਜਰੀ ਮਹਲਾ ੩ ਤੀਜਾ ॥ (ਪੰਨਾ ੪੯੨)**

**ਹਰਿ ਚਰਣੀ ਤੂੰ ਲਾਗਿ ਰਹੁ ਗੁਰ ਸਬਦਿ ਸੋਝੀ ਹੋਈ ॥**

**ਹਰਿ ਰਸੁ ਰਸਨਾ ਚਾਖੁ ਤੂੰ ਤਾਂ ਮਨੁ ਨਿਰਮਲ ਹੋਈ ॥੧॥ਰਹਾਉ॥**

ਹੇ ਪੰਡਤ ! ਇਕੋ ਨਾਮ ਦਾ ਖ਼ਜ਼ਾਨਾ ਹੀ ਸਚਾ ਹੈ ਬਾਕੀ ਦ੍ਵੈਤ-ਭਾਵਨਾ ਵਿਚ ਪੜ੍ਹਨਾ ਜਾਂ ਵਿਚਾਰ ਕਰਨਾ ਤੈਨੂੰ ਦੁਖੀ ਕਰੇਗਾ। ਤੂੰ ਪ੍ਰਮੇਸ਼ਰ ਦੇ ਚਰਨਾਂ ਵਿਚ ਜੁੜਿਆ ਰਹੋ ਫਿਰ ਗੁਰ ਉਪਦੇਸ਼ ਰਾਹੀਂ ਤੈਨੂੰ ਸਚ ਝੂਠ ਦੀ ਸੋਝੀ ਹੋ ਜਾਏਗੀ। ਫਿਰ ਪ੍ਰਮੇਸ਼ਰ ਦੇ ਨਾਮ ਸਿਮਰਨ ਰੂਪ ਰਸ ਨੂੰ ਰਸਨਾ ਨਾਲ ਚਖ ਤਾਂ ਤੇਰਾ ਮਨ ਸਾਫ਼ ਹੋ ਜਾਵੇਗਾ। ਗੁਰਾਂ ਰਾਹੀਂ ਨਾਮ ਪਾ ਕੇ ਤ੍ਰਿਸ਼ਨਾ ਭੁਖ ਖ਼ਤਮ ਹੋ ਜਾਏਗੀ। ਮਨਮੁਖਤਾ ਕਰਕੇ ਪ੍ਰਭੂ ਦੀ ਸਮਝ ਨਹੀਂ ਪੈਂਦੀ ਪਰ ਗੁਰਾਂ ਦੀ ਮਤ ਦੁਆਰਾ ਗਿਆਨ ਦਾ ਚਾਨਣਾ ਹਿਰਦੇ ਵਿਚ ਹੁੰਦਾ ਹੈ। ਜੋ ਮਾਲਕ ਦਾ ਹੁਕਮ ਹੈ ਉਹ ਹੀ ਹੁੰਦਾ ਹੈ ਤੇ ਪ੍ਰਮੇਸ਼ਰ ਨੇ ਸਾਰਾ ਸੰਸਾਰ ਭਰਮਾਇਆ ਹੋਇਆ ਹੈ, ਸੋ ਆਪਾ ਪਛਾਣਨ ਬਿਨਾਂ ਸਚ ਦੀ ਸੋਝੀ ਨਹੀਂ ਹੁੰਦੀ ॥੫॥੭॥੯॥

ੴ ਸਤਿਗੁਰ ਪ੍ਰਸਾਦਿ ॥

ਰਾਗੁ ਗੂਜਰੀ ਮਹਲਾ ੪ ਚਉਪਦੇ ਘਰੁ ੧ ॥ (ਪੰਨਾ ੪੯੨)

ਮੇਰੇ ਮੀਤ ਗੁਰਦੇਵ ਮੋ ਕਉ ਰਾਮ ਨਾਮੁ ਪਰਗਾਸਿ ॥

ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਰਾਸਿ ॥੧॥ਰਹਾਉ॥

ਹੇ ਸਤਿਗੁਰੂ ! ਅਸੀਂ ਤਾਂ ਛੋਟੇ ਕੀੜੇ ਦੀ ਤਰ੍ਹਾਂ ਤੇਰੀ ਸਰਣ ਆਏ ਹਾਂ ਸੋ ਕਿਰਪਾ ਕਰਕੇ ਨਾਮ ਦਾ ਪ੍ਰਕਾਸ਼ ਕਰੋ । ਹੇ ਮੇਰੇ ਮਿਤ੍ਰ ਗੁਰਦੇਵ ! ਮੈਨੂੰ ਰਾਮ ਨਾਮ ਦਾ ਪ੍ਰਕਾਸ਼ ਕਰੋ । ਗੁਰਾਂ ਦੀ ਮਤ (ਸਿਖਿਆ) ਦੁਆਰਾ ਜੋ ਮੈਨੂੰ ਨਾਮ ਪ੍ਰਾਪਤ ਹੋਇਆ ਹੈ ਉਹ ਮੇਰੇ ਪ੍ਰਾਨਾਂ ਦਾ ਸਹਾਰਾ ਹੈ, ਇਸ ਲਈ ਹਰੀ ਦੀ ਸਿਫ਼ਤ ਸਾਲਾਹ ਕਰਨੀ ਹੀ ਮੇਰੀ ਮਰਯਾਦਾ ਬਣ ਗਈ ਹੈ । ਸੰਗਤ ਵਿਚ ਮਿਲਕੇ ਨਾਮ ਦੀ ਪ੍ਰਾਪਤੀ ਹੋਈ ਹੈ ਤੇ ਮਨ ਤ੍ਰਿਪਤ ਹੋ ਗਿਆ ਹੈ । ਜੋ ਗੁਰੂ ਦੀ ਸ਼ਰਨ ਵਿਚ ਆ ਕੇ ਰਾਮ ਨਾਮ ਨਹੀਂ ਪਾਂਦੇ ਉਹਨਾਂ ਦੇ ਮੰਦੇ ਭਾਗ ਹਨ ਤੇ ਜੀਵਨ ਧ੍ਰਿਕਾਰ ਹੈ । ਉਹ ਸਤਸੰਗਤ ਧੰਨ ਹੈ ਜਿਸ ਦੁਆਰਾ ਹਰੀ ਨਾਮ ਦਾ ਰਸ ਪ੍ਰਾਪਤ ਹੋਇਆ ਹੈ ॥੪॥੧॥

ਗੂਜਰੀ ਮਹਲਾ ੪ ॥ (ਪੰਨਾ ੪੯੨)

ਮੇਰੇ ਭਾਈ ਜਨਾ ਮੋ ਕਉ ਗੋਵਿੰਦੁ ਗੋਵਿੰਦੁ ਗੋਵਿੰਦੁ ਮਨੁ ਮੋਹੈ ॥

ਗੋਵਿੰਦ ਗੋਵਿੰਦ ਗੋਵਿੰਦ ਗੁਣ ਗਾਵਾ ਮਿਲਿ ਗੁਰ ਸਾਧ ਸੰਗਤਿ ਜਨ ਸੋਹੈ ॥੧॥ਰਹਾਉ॥

ਹੇ ਭਾਈ ! ਸਤਸੰਗਤ ਵਿਚ ਮਿਲੀਏ ਤਾਂ ਗੁਰ ਉਪਦੇਸ਼ ਵਿਚ ਮਨ ਲਗਦਾ ਹੈ । ਮੇਰੇ ਮਨ ਨੂੰ ਗੋਵਿੰਦ ਦਾ ਨਾਮ ਮਨ ਤਨ ਬਾਣੀ ਕਰਕੇ ਸੋਹਣਾ ਲਗਦਾ ਹੈ । ਇਸ ਲਈ ਮੈਂ ਮਨ ਤਨ ਬਾਣੀ ਨਾਲ ਪ੍ਰਭੂ ਦੇ ਗੁਣਾਂ ਨੂੰ ਗਾਂਦਾ ਹਾਂ । ਸਾਧ ਸੰਗਤ ਨਾਲ ਮਿਲ ਕੇ ਹੀ ਮਨੁੱਖ ਸੋਹਣਾ ਲਗਦਾ ਹੈ । ਜੋ ਗੁਰਾਂ ਦੀ ਸਿਖਿਆ ਦੁਆਰਾ ਸੁਖਾਂ ਦੇ ਸਮੁੰਦ੍ਰ ਪ੍ਰਭੂ ਦੀ ਭਗਤੀ ਕਰਦੇ ਹਨ ਉਹ ਰਿਧੀਆਂ ਸਿਧੀਆਂ ਪਾ ਕੇ ਵੀ ਨਾਮ ਹੀ ਜਪਦੇ ਹਨ । ਮਨਮੁਖ ਖੋਟੀ ਮਤ ਕਰਕੇ ਨਾਮ ਨਹੀਂ ਪਸੰਦ ਕਰਦੇ ਜਿਵੇਂ ਕਾਂ ਵਿਸਟਾ ਖਾ ਕੇ ਹੀ ਰਜਦਾ ਹੈ । ਉਹ ਮਨੁੱਖ ਧੰਨਤਾ ਯੋਗ ਹਨ ਜੋ ਗੁਰਾਂ ਦੀ ਸਿਖਿਆ ਲੈ ਕੇ ਨਾਮ ਜਪਦੇ ਹਨ ਤੇ ਮੈਲ ਧੋਂਦੇ ਹਨ ॥੪॥੨॥

ਗੂਜਰੀ ਮਹਲਾ ੪॥ (ਪੰਨਾ ੪੯੩)

ਰਾਮ ਮੋ ਕਉ ਹਰਿ ਜਨ ਮੇਲਿ ਪਿਆਰੇ ॥

ਮੇਰੇ ਪ੍ਰੀਤਮ ਪ੍ਰਾਨ ਸਤਿਗੁਰੁ ਗੁਰੁ ਪੂਰਾ ਹਮ ਪਾਪੀ ਗੁਰਿ ਨਿਸਤਾਰੇ ॥੧॥ਰਹਾਉ॥

ਜੋ ਮਨੁੱਖ ਉਤਮ ਬਾਣੀ ਬੋਲਦੇ ਹਨ ਉਹ ਸ਼ਰਧਾ ਨਾਲ ਸੁਣਕੇ ਪ੍ਰਭੂ ਦੀ ਕਿਰਪਾ ਕਰਕੇ ਸੰਸਾਰ ਸਮੁੰਦ੍ਰ ਤੋਂ ਤਰ ਜਾਂਦੇ ਹਨ । ਹੇ ਰਾਮ ! ਮੈਨੂੰ ਆਪਣੇ ਪਿਆਰੇ ਭਗਤਾਂ ਨਾਲ ਮਿਲਾ ਦੇਹ । ਮੇਰੇ ਪ੍ਰਾਣ ਪਿਆਰੇ ਪ੍ਰੀਤਮ ! ਹੇ ਮੇਰੇ ਪੂਰੇ ਗੁਰੂ ! ਮੈਨੂੰ ਪਾਪੀ ਨੂੰ ਸੰਸਾਰ ਸਮੁੰਦ੍ਰ ਤੋਂ ਪਾਰ ਕਰ ਦਿਓ । ਉਹ ਵਡੇ ਭਾਗਾਂ ਵਾਲੇ ਹਨ ਜਿਨ੍ਹਾਂ ਨੇ ਨਾਮ ਦਾ ਆਸਰਾ ਲਿਆ ਹੈ । ਉਹ ਨਾਮ ਜਪ ਕੇ ਅੰਮ੍ਰਿਤ ਰੂਪ ਰਸ ਨੂੰ ਪਾਂਦੇ ਹਨ ਤੇ ਭਗਤੀ ਦੇ ਖ਼ਜ਼ਾਨੇ ਮਿਲ ਜਾਂਦੇ ਹਨ । ਜੋ ਪ੍ਰਭੂ ਦੇ ਮਾਰੇ ਪਾਪੀ ਹਨ ਉਹ ਕੁਤੇ, ਸੂਰ ਜਾਂ ਖੋਤੇ ਆਦਿ ਦੀ ਜੂਨ ਵਿਚ ਪੈਂਦੇ ਹਨ । ਹੇ ਮਾਲਕ ! ਕਿਰਪਾ ਕਰਕੇ ਇਸ ਗ਼ਰੀਬ ਨੂੰ ਜੂਨੀਆਂ ਤੋਂ ਬਚਾ ਲਵੋ ਕਿਉਂਕਿ ਅਸੀਂ ਤੇਰੀ ਸ਼ਰਨ ਲਈ ਹੈ ॥੪॥੩॥

### ਗੂਜਰੀ ਮਹਲਾ ੪ ॥ (ਪੰਨਾ ੪੯੪)

**ਮਨ ਮੇਰੇ ਮੇਰਾ ਰਾਮ ਨਾਮੁ ਸਖਾ ਹਰਿ ਭਾਈ ॥**

**ਗੁਰਮਤਿ ਰਾਮ ਨਾਮੁ ਜਸੁ ਗਾਵਾ ਅੰਤਿ ਬੇਲੀ ਦਰਗਹ ਲਏ ਛਡਾਈ ॥੧॥ਰਹਾਉ॥**

ਹੇ ਮਾਲਕ ! ਆਪਣੀ ਦਇਆ ਕਰਕੇ ਮੇਰਾ ਮਨ ਆਪਣੇ ਨਾਮ ਨਾਲ ਜੋੜ ਲਵੋ । ਤੇਰਾ ਖ਼ਜ਼ਾਨਾ ਪਾ ਕੇ ਦੁਖ ਭੁਖ ਸਭ ਲਹਿ ਜਾਂਦੀ ਹੈ । ਮੇਰੇ ਮਨ ਨੇ ਹੁਣ ਇਹ ਜਾਣ ਲਿਆ ਹੈ ਕਿ ਮੇਰਾ ਮਿਤ੍ਰ ਤੇ ਭਰਾ ਰਾਮ ਨਾਮ ਹੀ ਹੈ । ਮੈਂ ਗੁਰੂ ਦੀ ਸਿਖਿਆ ਲੈ ਕੇ ਤੇਰੇ ਰਾਮ ਨਾਮ ਦਾ ਜਸ ਗਾਂਦਾ ਹੈ । ਜੋ ਅੰਤ ਨੂੰ ਦਰਗਾਹ ਵਿਚ ਮੇਰਾ ਬੇਲੀ (ਸਾਥੀ) ਹੋ ਕੇ ਪਾਪਾਂ ਦੁਖਾਂ ਤੋਂ ਛੁਡਾ ਲਏਗਾ । ਮੈਨੂੰ ਤਾਂ ਇਕ ਹੀ ਤੇਰੇ ਨਾਮ ਦੀ ਲੋਚਾ ਲਗੀ ਹੋਈ ਹੈ ਜੋ ਗੁਰਾਂ ਨੇ ਪੂਰੀ ਕੀਤੀ ਹੈ । ਨਾਮ ਤੋਂ ਬਿਨਾਂ ਇਹ ਮਨੁਖਾ ਜਨਮ ਵੀ ਧ੍ਰਿਕਾਰ ਹੈ । ਮਾਲਕ ਆਪਣੇ ਦਾਸਾਂ ਨੂੰ ਸ਼ਾਬਾਸ਼ ਦਿੰਦਾ ਹੈ ਅਤੇ ਗਲ ਨਾਲ ਲਾ ਕੇ ਮੇਲ ਲੈਂਦਾ ਹੈ ॥੪॥੪॥

### ਗੂਜਰੀ ਮਹਲਾ ੪ ॥ (ਪੰਨਾ ੪੯੪)

**ਮੇਰੈ ਮਨਿ ਤਨਿ ਬਿਰਹੁ ਗੁਰਸਿਖ ਪਗ ਲਾਇਆ ॥**

**ਮੇਰੇ ਪ੍ਰਾਨ ਸਖਾ ਗੁਰ ਕੇ ਸਿਖ ਭਾਈ ਮੋਕਉ ਕਰਹੁ ਉਪਦੇਸੁ ਹਰਿ ਮਿਲੈ ਮਿਲਾਇਆ ॥੧॥ਰਹਾਉ॥**

ਹੇ ਮੇਰੇ ਗੁਰਮੁਖ ਪਿਆਰਿਓ ! ਮੈਨੂੰ ਹਰੀ ਸਿਮਰਨ ਦਾ ਦਾਨ ਦਿਓ ਜਿਹੜਾ ਮੇਰੇ ਜੀਵਨ ਨੂੰ ਸਫਲਾ ਕਰ ਦੇਵੇ । ਉਨ੍ਹਾਂ ਗੁਰਮੁਖਾਂ ਦੇ ਅਸੀਂ ਦਾਸਾਂ ਦੇ ਦਾਸ ਹੋਵਾਂਗੇ । ਹੇ ਗੁਰਸਿਖੋ ! ਮੇਰੇ ਮਨ ਤਨ ਵਿਚ ਮਾਲਕ ਨੇ ਆਪਣੇ ਚਰਨਾਂ ਦਾ ਪ੍ਰੇਮ ਲਗਾਇਆ ਹੈ । ਤੁਸੀਂ ਹੀ ਮੇਰੇ ਪ੍ਰਾਣਾਂ ਦੇ ਪਿਆਰੇ ਮਿਤਰ ਹੋ । ਹੇ ਗੁਰੂ ਕੇ ਸਿਖ ਪਿਆਰਿਓ ! ਤੁਸੀਂ ਸਾਨੂੰ ਐਸਾ ਉਪਦੇਸ਼ ਕਰੋ ਕਿ ਤੁਹਾਡਾ ਮਿਲਾਇਆ ਹੋਇਆ ਪ੍ਰਮੇਸ਼ਰ ਸਾਨੂੰ ਮਿਲ ਜਾਏ । ਜਦੋਂ ਪ੍ਰਮੇਸ਼ਰ ਨੂੰ ਭਾਂਦਾ ਹੈ ਓਨਾਂ ਗੁਰਮੁਖਾਂ ਨਾਲ ਮੇਲਦਾ ਹੈ ਜੋ ਵਡੇ ਭਾਗਾਂ ਵਾਲੇ ਹਨ । ਉਨਾਂ ਦੀ ਸੰਗਤ ਵੀ ਪ੍ਰਭੂ ਨੂੰ ਪਿਆਰੀ ਹੈ ਤੇ ਭਾਗ ਹੀਣ ਮਨਮੁਖ ਸੰਤ ਸੰਗਤ ਨਹੀਂ ਪਾਂਦੇ । ਉਹ ਵੀ ਗੁਰਬਾਣੀ ਦੁਆਰਾ ਪ੍ਰਮੇਸ਼ਰ ਵਿਚ ਸਮਾ ਜਾਂਦੇ ਹਨ ॥੪॥੫॥

### ਗੂਜਰੀ ਮਹਲਾ ੪ ॥ (ਪੰਨਾ ੪੯੪)

**ਭਾਈ ਰੇ ਮੋਕਉ ਕੋਈ ਆਇ ਮਿਲੈ ਹਰਿ ਨਾਮੁ ਦ੍ਰਿੜਾਵੈ ॥**

**ਮੇਰੇ ਪ੍ਰੀਤਮ ਪ੍ਰਾਨ ਮਨੁ ਤਨੁ ਸਭੁ ਦੇਵਾ ਮੇਰੇ ਹਰਿ ਪ੍ਰਭ ਕੀ ਹਰਿ ਕਥਾ ਸੁਨਾਵੈ ॥੧॥ਰਹਾਉ॥**

ਜਿਹੜੇ ਵਡੇ ਭਾਗਾਂ ਵਾਲੇ ਹਰਿ ਨਾਮ ਨੂੰ ਧਿਆਂਵਦੇ ਹਨ । ਉਨ੍ਹਾਂ ਦਾ ਮਨ ਤਨ ਸਭ ਹਰਿਆ ਹੋਇਆ ਹੈ ਤੇ ਸੀਤਲ ਸ਼ਾਂਤ ਹੈ । ਹੇ ਭਾਈ ! ਕੋਈ ਇਸ ਤਰ੍ਹਾਂ ਦਾ ਪਿਆਰਾ ਮੈਨੂੰ ਵੀ ਆ ਕੇ ਮਿਲ ਜਾਵੇ ਜਿਹੜਾ ਪ੍ਰਮੇਸ਼ਰ ਦਾ ਨਾਮ ਪਕਾ ਕਰ ਦੇਵੇ । ਹੇ ਪ੍ਰੀਤਮਾ ! ਜਿਹੜਾ ਹਰੀ ਮਾਲਕ ਦੀ ਹਰ ਤਰ੍ਹਾਂ ਕਰਕੇ ਕਥਾ ਸੁਣਾਂਦਾ ਹੈ ਉਸਨੂੰ ਮੈਂ ਪ੍ਰਾਣ ਤੇ ਤਨ ਮਨ ਭੇਟਾ ਕਰਦਿਆਂ । ਗੁਰਾਂ ਦੇ ਬਚਨ ਅੰਮ੍ਰਿਤ ਬਾਣੀ ਹੈ ਤੇ ਨਾਮ ਨਾਲ ਕਦੀ ਮੈਲ ਨਹੀਂ ਲਗਦੀ ਸੋ ਉਹ ਭਾਗਹੀਣ ਹਨ ਜੋ ਨਾਮ ਨਹੀਂ ਪ੍ਰਾਪਤ ਕਰਦੇ । ਹੇ ਅਕਾਲ ਪੁਰਖ ! ਤੂੰ ਮਾਲਕ ਹੈਂ ਤੇ ਸਾਰੇ ਜੀਵ ਤੇਰੇ ਦਾਸ ਮੰਗਤੇ ਹਨ ॥੪॥੬॥

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੪੯੪)**

**ਗੂਜਰੀ ਮਹਲਾ ੪ ਘਰੁ ੩ ॥**

**ਹਮਰਾ ਜੋਰੁ ਸਭੁ ਰਹਿਓ ਮੇਰੇ ਬੀਰ ॥**

**ਹਰਿ ਕਾ ਤਨੁ ਮਨੁ ਸਭੁ ਹਰਿ ਕੈ ਵਸਿ ਹੈ ਸਰੀਰ ॥੧॥ਰਹਾਉ॥**

ਮਾਂ, ਪਿਉ, ਪੁਤ੍ਰ ਆਦਿ ਸਭ ਪ੍ਰਮੇਸ਼ਰ ਦੇ ਪੈਦਾ ਕੀਤੇ ਹਨ ਤੇ ਸਾਰਿਆਂ ਜੀਆਂ ਦੀ ਉਹ ਮਾਲਕ ਪਾਲਣਾ ਕਰਦਾ ਹੈ । ਹੇ ਮੇਰੇ ਭਾਈ ! ਸਾਡਾ ਸਾਰਾ ਜ਼ੋਰ ਰਹਿ ਚੁਕਾ ਹੈ (ਮੁਕ ਗਿਆ ਹੈ) ਤੇ ਅਸੀਂ ਥਕ ਗਏ ਹਾਂ । ਸਰੀਰ ਤੇ ਤਨ ਮਨ ਸਭ ਕੁਝ ਪ੍ਰਮੇਸ਼ਰ ਦੇ ਹੀ ਵਸ ਹੈ । ਭਗਤ ਜਨ ਤਾਂ ਗ੍ਰਸਤ ਵਿਚ ਰਹਿ ਕੇ ਵੀ ਉਦਾਸ ਰਹਿੰਦੇ ਹਨ । ਜਦ ਹਿਰਦੇ ਵਿਚ ਪ੍ਰਭੂ ਦੀ ਪ੍ਰੀਤੀ ਹੋਵੇ ਤਾਂ ਉਸ ਦੇ ਕੀਤੇ ਕੰਮ ਪ੍ਰਭੂ ਨੂੰ ਭਾਂਦੇ ਹਨ ਕਿਉਂਕਿ ਉਨ੍ਹਾਂ ਨੇ ਨਾਮ ਸਿਮਰਨ ਵਿਚ ਬ੍ਰਿਤੀ ਲਗਾਈ ਹੈ ॥੫॥੧॥੭॥੧੬॥

**ਗੂਜਰੀ ਮਹਲਾ ੫ ਚਉਪਦੇ ਘਰੁ ੧ ॥**

**ੴ ਸਤਿਗੁਰ ਪ੍ਰਸਾਦਿ ॥**

**ਮੇਰੇ ਮਾਧਉ ਜੀ ਸਤ ਸੰਗਤਿ ਮਿਲੇ ਸਿ ਤਰਿਆ ॥**

**ਗੁਰ ਪ੍ਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ ॥੧॥ਰਹਾਉ॥**

ਮੇਰੇ ਪ੍ਰਭੂ ! ਜੋ ਜੀਵ ਸਤ ਸੰਗਤ ਨਾਲ ਮਿਲ ਕੇ ਨਾਮ ਸਿਮਰਨ ਕਰਦਾ ਹੈ ਉਹ ਤਰ ਜਾਂਦਾ ਹੈ । ਗੁਰਾਂ ਦੀ ਕਿਰਪਾ ਕਰਕੇ ਪਰਮ ਪਦਵੀ ਨੂੰ ਪਾਉਂਦਾ ਹੈ ਜਿਸ ਕਰਕੇ ਅਗਿਆਨੀ ਵੀ ਸੂਝ ਬੂਝ ਵਾਲੇ ਬਣ ਜਾਂਦੇ ਹਨ । ਹੇ ਮਨ ! ਪ੍ਰਮੇਸ਼ਰ ਨੂੰ ਸਾਡੀ ਚਿੰਤਾ ਹੈ ਜੋ ਸਾਨੂੰ ਪਾਲਦਾ ਹੈ । ਮਾਤਾ ਪਿਤਾ ਜਾਂ ਪੁਤ੍ਰ ਇਸਤ੍ਰੀ ਕੋਈ ਵੀ ਕਿਸੇ ਦਾ ਸਹਾਰਾ ਨਹੀਂ ਕਿਉਂਕਿ ਉਹ ਸਭ ਨੂੰ ਰਿਜ਼ਕ ਪਹੁੰਚਾਂਦਾ ਹੈ ॥ ਨੌ ਨਿਧੀਆਂ ਤੇ ਅਠਾਰਾਂ ਸਿਧੀਆਂ ਪ੍ਰਭੂ ਪਾਸ ਹਨ ਸੋ ਉਸ ਮਾਲਕ ਦਾ ਅੰਤ ਨਹੀਂ ਪਾਇਆ ਜਾ ਸਕਦਾ ਸੋ ਉਸ ਤੋਂ ਅਸੀਂ ਕੁਰਬਾਨ ਜਾਂਦੇ ਹਾਂ ॥੪॥੧॥

**ਗੂਜਰੀ ਮਹਲਾ ੫ ਚਉਪਦੇ ਘਰੁ ੨ ॥ (ਪੰਨਾ ੪੯੫)**

**ੴ ਸਤਿਗੁਰ ਪ੍ਰਸਾਦਿ ॥**

**ਮੇਰੇ ਠਾਕੁਰ ਰਖਿ ਲੇਵਹੁ ਕਿਰਪਾ ਧਾਰੀ ॥**

**ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥੧॥ਰਹਾਉ॥**

ਜੋ ਚਾਰੇ ਵੇਦਾਂ ਦੇ ਮੁਤਾਬਿਕ ਤੇ ਛੇ ਤਰ੍ਹਾਂ ਦੀਆਂ ਕਿਰਿਆ ਕਰਕੇ ਕੰਮ ਕਰਦੇ ਹਨ ਉਹ ਹਉਮੈ ਮੈਲ ਨਹੀਂ ਧੋ ਸਕਦੇ ਤੇ ਜਨਮ ਵਿਅਰਥ ਗਵਾਂਦੇ ਹਨ ।

ਹੇ ਮੇਰੇ ਮਾਲਕ ! ਆਪਣੀ ਕਿਰਪਾ ਕਰਕੇ ਮੈਨੂੰ ਰਖ ਲਵੋ । ਕਰੋੜਾਂ ਵਿਚੋਂ ਕੋਈ ਵਿਰਲਾ ਹੀ ਸੇਵਕ ਹੈ ਬਾਕੀ ਸਾਰੇ ਲੋਕ ਤਾਂ ਵਿਹਾਰੀ ਹਨ ਕਿ ਕੰਮ ਕਰਕੇ ਫਲ ਮੰਗਦੇ ਹਨ । ਗੁਰੂ ਦੀ ਅਗਵਾਈ ਬਿਨਾਂ ਕੋਈ ਮੁਕਤੀ ਨਹੀਂ ਪਾ ਸਕਦਾ, ਭਾਵੇਂ ੬੮ ਤੀਰਥਾਂ ਦੇ ਇਸ਼ਨਾਨ ਕਰ ਲਵੇ । ਅਸੀਂ ਸੰਸਾਰ ਵਿਚ ਦੌੜਦੇ ਰਹੇ ਪਰ ਹੁਣ ਸਤ ਸੰਗਤ ਵਿਚ ਆ ਕੇ ਖੋਟੀ ਮਤ ਦੂਰ ਕੀਤੀ ਤਾਂ ਗੁਰਮੁਖਾਂ ਦੀ ਸੰਗਤ ਨੇ ਤਾਰ ਦਿਤਾ ॥੪॥੧॥੨॥

**ਗੂਜਰੀ ਮਹਲਾ ੫ ॥ (ਪੰਨਾ ੪੯੫)**

**ਮਾਈ ਖਾਟਿ ਆਇਓ ਘਰਿ ਪੂਤਾ ॥**

**ਹਰਿ ਧਨੁ ਚਲਤੇ ਹਰਿ ਧਨੁ ਬੈਸੇ ਹਰਿ ਧਨੁ ਜਾਗਤ ਸੂਤਾ ॥੧॥ਰਹਾਉ॥**

ਹੇ ਮਾਤਾ ! ਹਰੀ ਦਾ ਧਨ ਜੋ ਮੈਂ ਸਾਧ ਸੰਗਤ ਵਿਚ ਮਿਲ ਕੇ ਪਾਇਆ ਹੈ, ਉਹ ਮੈਨੂੰ ਕਦੀ ਨਾ ਭੁਲੇ । ਮੈਂ ਤੇਰਾ ਪੁਤ ਬਹੁਤ ਵਡੀ ਖਟੀ ਖਟ ਕੇ ਘਰ ਵਿਚ ਆਇਆ ਹਾਂ । ਹੁਣ ਨਾ ਮੁਕਣ ਵਾਲਾ ਹਰੀ ਧਨ ਮਿਲ ਗਿਆ ਹੈ ਜਿਹੜਾ ਚਲਦਿਆਂ, ਬੈਠਦਿਆਂ ਤੇ ਜਾਗਦਿਆਂ ਸੁਤਿਆਂ ਵੀ ਨਾਲ ਹੀ ਰਹਿੰਦਾ ਹੈ । ਇਹ ਗਿਆਨ ਦਾ ਧਨ ਸੰਸਾਰ ਤੋਂ ਤਰਨ ਲਈ ਬੇੜੀ ਤੇ ਜਹਾਜ਼ ਹੈ । ਇਸ ਧਨ ਨਾਲ ਨੌ ਨਿਧੀਆਂ ਦਾ ਖ਼ਜ਼ਾਨਾ ਨਾਮ ਧਨ ਪਾਇਆ ਹੈ ਜਿਹੜਾ ਪ੍ਰਲੋਕ ਵਿਚ ਵੀ ਸਹਾਈ ਹੋਏਗਾ । ਸੋ ਹੁਣ ਮਨ ਹਰੀ ਰੰਗ ਵਿਚ ਰੰਗਿਆ ਗਿਆ ਹੈ ॥੪॥੨॥੩॥

**ਗੂਜਰੀ ਮਹਲਾ ੫ ॥ (ਪੰਨਾ ੪੯੬)**

**ਪੂਤਾ ਮਾਤਾ ਕੀ ਆਸੀਸ ॥**

**ਨਿਮਖ ਨ ਬਿਸਰਉ ਤੁਮ ਕਉ ਹਰਿ ਹਰਿ ਸਦਾ ਭਜਹੁ ਜਗਦੀਸ ॥੧॥ਰਹਾਉ॥**

ਹੇ ਪੁਤ ! ਤੈਨੂੰ ਮਾਂ ਦੀ ਇਹ ਹੀ ਅਸੀਸ ਹੈ ਕਿ ਇਕ ਪਲ ਵਾਸਤੇ ਵੀ ਤੈਨੂੰ ਹਰੀ ਨਾਮ ਨ ਭੁਲੇ ਤੇ ਤੂੰ ਹਰ ਵੇਲੇ ਜਗਦੀਸ ਦਾ ਭਜਨ ਕਰਦਾ ਰਹੋ । ਇਸ ਸਿਮਰਨ ਨਾਲ ਸਾਰੇ ਪਾਪਾਂ ਦਾ ਨਾਸ ਹੋਵੇਗਾ, ਸੋ ਐਸਾ ਨਾਮ ਤੁਸੀਂ ਮਨ ਬਾਣੀ ਕਰਕੇ ਰੋਜ਼ ਹੀ ਜਪਿਆ ਕਰੋ । ਗੁਰੂ ਦੀ ਮਿਹਰ ਸਦਕਾ ਤੇਰਾ ਪਿਆਰ ਸਤ ਸੰਗਤ ਨਾਲ ਹੋ ਜਾਏ ਤੇ ਨਾਮ ਦਾ ਭੋਜਨ (ਕੀਰਤਨ ਦੁਆਰਾ) ਕਰਦੇ ਰਹੋ । ਹਮੇਸ਼ਾਂ ਪ੍ਰਭੂ ਦੇ ਰੰਗ ਵਿਚ ਨਾਮ ਜਪ ਕੇ ਅਨੰਦ ਪ੍ਰਾਪਤ ਕਰੋ । ਤੇਰਾ ਮਨ ਹਰੀ ਚਰਨਾਂ ਦਾ ਭੌਰਾ ਹੋਵੇ ਜਿਵੇਂ ਪਪੀਹਾ ਸ੍ਵਾਂਤੀ ਬੂੰਦ ਪਾ ਕੇ ਖ਼ੁਸ਼ ਤੇ ਤ੍ਰਿਪਤ ਹੁੰਦਾ ਹੈ ਉਸੇ ਤਰ੍ਹਾ ਇਹ ਨਾਮ ਅੰਮ੍ਰਿਤ ਪਾ ਕੇ ਮੈਂ ਪ੍ਰਭੂ ਦੇ ਚਰਨ ਕਮਲਾਂ ਨਾਲ ਲਗਾ ਹਾਂ ॥੪॥੩॥੪॥

**ਗੂਜਰੀ ਮਹਲਾ ੫ ॥ (ਪੰਨਾ ੪੯੭)**

**ਸਿਆਨਪ ਕਾਹੂ ਕਾਮਿ ਨ ਆਤ ॥**

**ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਓਹ ਬਾਤ ॥੧॥ਰਹਾਉ॥**

ਓਹ ਪ੍ਰਭੂ ਇਕ ਪਲ ਵਿਚ ਬਣਾਂਦਾ ਹੈ ਤੇ ਪਲ ਵਿਚ ਨਾਸ ਕਰ ਦਿੰਦਾ ਹੈ ਕਿਉਂਕਿ ਸਭ ਕੁਝ ਉਸ ਦੇ ਆਪਣੇ ਹੱਥ ਹੈ । ਸਾਡੀ ਆਪਣੀ ਸਿਆਣਪ ਕਿਸੇ ਕੰਮ ਨਹੀਂ ਆਂਵਦੀ । ਜਿਹੜਾ ਪ੍ਰੋਗਰਾਮ ਜਾਂ ਖਿਆਲ ਮਾਲਕ ਨੇ ਅਰੰਭ ਕੀਤਾ ਹੈ ਓਹੋ ਹੀ ਗਲ ਹੁੰਦੀ ਜਾਂਦੀ ਹੈ । ਧਨ ਇਕਠਾ ਕਰਦਿਆਂ ਕਰਦਿਆਂ ਸ੍ਵਾਸ ਨਿਕਲ ਜਾਂਦੇ ਹਨ ਤੇ ਸਾਰੀ ਦੌਲਤ ਤਾਕਤ ਇਥੇ ਹੀ ਰਹਿ ਜਾਂਦੀ ਹੈ । ਜਿਸ ਉਤੇ ਮਾਲਕ ਦੀ ਕਿਰਪਾ ਹੁੰਦੀ ਹੈ ਉਸਦੀ ਜਨਮ ਮਰਨ ਦੀ ਫਾਹੀ ਕੱਟੀ ਜਾਂਦੀ ਹੈ । ਜੇ ਪੂਰਾ ਗੁਰੂ ਮਿਲੇ ਤਾਂ ਗ੍ਰਿਸਤ ਵਿਚ ਰਹਿ ਕੇ ਵੀ ਮਇਆ ਤੋਂ ਉਦਾਸ ਮਨੁੱਖ ਪ੍ਰਭੂ ਦਾ ਮੇਲ ਪਾ ਲੈਂਦਾ ਹੈ ॥੪॥੪॥੫॥

**ਗੂਜਰੀ ਮਹਲਾ ੫ ॥ (ਪੰਨਾ ੪੯੭)**

**ਹਰਿ ਜਸੁ ਸਾਧ ਸੰਗਿ ਮਿਲਿ ਗਾਇਓ ॥**

**ਗੁਰ ਪਰਸਾਦਿ ਭਇਓ ਮਨੁ ਨਿਰਮਲੁ ਸਰਬ ਸੁਖਾ ਸੁਖ ਪਾਇਅਉ॥੧॥ਰਹਾਉ॥**

ਜਿਨਾਂ ਗੁਰਮੁਖਾਂ ਨੇ ਨਾਮ ਧਨ ਜਪਿਆ ਹੈ ਉਨ੍ਹਾਂ ਦੇ ਸਾਰੇ ਬੰਧਨ ਕਟੇ ਗਏ ਹਨ । ਗੁਰਮੁਖਾਂ ਨੇ ਸਾਧ ਸੰਗਤ ਵਿਚ ਮਿਲ ਕੇ ਹਰੀ ਦਾ ਜਸ ਗਾਇਆ ਹੈ । ਗੁਰਾਂ ਦੀ ਕਿਰਪਾ ਨਾਲ ਉਨ੍ਹਾਂ ਦਾ ਮਨ ਨਿਰਮਲ (ਮੈਲ ਤੋਂ ਬਿਨਾਂ) ਹੋ ਗਿਆ ਹੈ ਅਤੇ ਆਤਮਕ ਅਨੰਦ, ਸਭ ਸੁਖਾਂ ਦਾ ਸੁਖ, ਮਨ ਵਿਚ ਪਾਇਆ ਹੈ । ਹੁਣ ਉਨ੍ਹਾਂ ਲਈ ਮਿਤ੍ਰ ਤੇ

ਵੈਰੀ ਇਕ ਸਮਾਨ ਹਨ ਤੇ ਓਹ ਪ੍ਰਭੂ ਦੇ ਭਾਣੇ ਵਿਚ ਚਲਦੇ ਹਨ। ਉਸ ਪ੍ਰਮੇਸ਼ਰ ਦੇ ਰੰਗ ਵਿਚ ਉਹ ਗੁਰਮੁਖ ਰੰਗੇ ਰਹਿੰਦੇ ਹਨ ਤੇ ਸਹਜ ਦੀ ਅਵਸਥਾ ਵਿਚ ਪ੍ਰਮੇਸ਼ਰ ਦਾ ਮੇਲ ਪਾਂਦੇ ਹਨ ॥੪॥੫॥੬॥

**ਗੂਜਰੀ ਮਹਲਾ ੫ ॥ (ਪੰਨਾ ੪੯੭)**

**ਗੁਰ ਹਰਿ ਬਿਨੁ ਕੋ ਨ ਬ੍ਰਿਥਾ ਦੁਖੁ ਕਾਟੈ ॥**

**ਪ੍ਰਭ ਤਜਿ ਅਵਰ ਸੇਵਕੁ ਜੇ ਹੋਈ ਹੈ ਤਿਤੁ ਮਾਨੁ ਮਹਤੁ ਜਸੁ ਘਾਟੈ ॥੧॥ਰਹਾਉ॥**

ਸਾਰਾ ਸੰਸਾਰ ਹੀ ਦੁਖਾਂ ਵਿਚ ਗ੍ਰਸਤ ਹੈ ਪਰ ਜਿਸ ਦੇ ਰਿਦੇ ਵਿਚ ਪ੍ਰਮੇਸ਼ਰ ਨੂੰ ਅਰਾਧਿਆ ਹੈ ਉਹ ਸੰਸਾਰ ਤੋਂ ਤਰ ਗਿਆ ਹੈ। ਪ੍ਰਮੇਸ਼ਰ ਗੁਰੂ ਤੋਂ ਬਿਨਾਂ ਦੁਖਾਂ ਦੀ ਪੀੜਾ ਕੋਈ ਨਹੀਂ ਕਟ ਸਕਦਾ ਹੈ। ਮੇਰਾ ਮਾਲਕ ਜਿਸ ਉਤੇ ਦਿਆਲੂ ਹੋਵੇ ਉਹ ਸਾਧ ਸੰਗਤ ਵਿਚ ਮਿਲ ਕੇ ਛੁਟ ਜਾਂਦਾ ਹੈ। (ਪ੍ਰਭੂ ਤੋਂ ਬਿਨਾਂ ਕਿਸੇ ਹੋਰ ਦੀ ਸੇਵਾ ਨਹੀਂ ਕਰਦੇ)। ਉਹ ੨੪ ਘੰਟੇ ਪ੍ਰਭੂ ਦੇ ਗੁਣ ਗਾਂਦੇ ਹਨ ਤੇ ਪ੍ਰਭੂ ਉਨ੍ਹਾਂ ਦੀ ਸਭ ਤਰ੍ਹਾਂ ਨਾਲ ਰਖਿਆ ਕਰਦਾ ਹੈ। ਐਸੇ ਦਿਆਲੂ ਮਾਲਕ ਦੀ ਕੀਮਤ ਕਦੀ ਨਹੀਂ ਪਾਈ ਜਾਂਦੀ ॥੩॥੧॥੯॥

**ਗੂਜਰੀ ਮਹਲਾ ੫ ਦੁਪਦੇ ਘਰੁ ੨ ॥ (ਪੰਨਾ ੪੯੭)**

**ੴ ਸਤਿਗੁਰ ਪ੍ਰਸਾਦਿ ॥**

**ਠਾਕੁਰ ਐਸੋ ਨਾਮੁ ਤੁਮਾਰੋ ॥**

**ਸਗਲ ਸ੍ਰਿਸਟਿ ਕੋ ਧਣੀ ਕਹੀਜੈ ਜਨ ਕੋ ਅੰਗੁ ਨਿਰਾਰੋ ॥੧॥ਰਹਾਉ॥**

ਪ੍ਰਭੂ ਨੇ ਪਾਪੀਆਂ ਨੂੰ ਵੀ ਪਵਿਤ੍ਰ ਕਰ ਦਿਤਾ ਹੈ ਦਾਸ ਬਣਾ ਕੇ ਤੇ ਸਾਰਾ ਸੰਸਾਰ ਉਨ੍ਹਾਂ ਨੂੰ ਨਮਸਕਾਰ ਕਰਦਾ ਹੈ। ਹੇ ਮਾਲਕ ! ਤੇਰਾ ਨਾਮ ਅੰਮ੍ਰਿਤ ਇਸ ਤਰ੍ਹਾਂ ਦਾ ਹੈ ਕਿ ਭਾਵੇਂ ਤੈਨੂੰ ਸਾਰੀ ਦੁਨੀਆਂ ਦਾ ਮਾਲਕ ਆਖਦੇ ਹਨ ਪਰ ਆਪਣੇ ਦਾਸਾਂ (ਭਗਤਾ) ਦਾ ਪਖ ਤੂੰ ਦੁਨੀਆਂ ਤੋਂ ਵਖਰਾ ਹੀ ਕਰਦਾ ਹੈਂ । ਜਿਨ੍ਹਾਂ ਨੇ ਸਾਧ ਸੰਗਤ ਦੁਆਰਾ ਚੰਗੀ ਮਤ ਲਈ ਹੈ। ਉਨ੍ਹਾਂ ਨੂੰ ਹਰੀ ਦੀ ਸ਼ਰਨ ਦਾ ਆਸਰਾ ਹੈ ਜਿਵੇਂ ਨਾਮਦੇਉ, ਕਬੀਰ, ਤ੍ਰਿਲੋਚਨ ਤੇ ਰਵਿਦਾਸ ਚੰਮਿਆਰ ਦੀ ਚਰਨ ਧੂੜ ਸੰਸਾਰ ਮੰਗਦਾ ਹੈ ॥੨॥੧॥੧੦॥

**ਗੂਜਰੀ ਮਹਲਾ ੫ ॥ (ਪੰਨਾ ੪੯੭)**

**ਪ੍ਰਭ ਕੀ ਅਗਮ ਅਗਾਧਿ ਕਥਾ ॥**

**ਸੁਨੀਐ ਅਵਰ ਅਵਰ ਬਿਧਿ ਬੁਝੀਐ ਬਕਨ ਕਥਨ ਰਹਤਾ ॥੧॥ਰਹਾਉ॥**

ਹੇ ਭਾਈ ! ਕੋਈ ਪ੍ਰਮੇਸ਼ਰ ਨੂੰ ਠੀਕ ਸਮਝਣ ਵਾਲਾ ਨਹੀਂ ਹੈ; ਸ਼ਿਵ ਜੀ ਬ੍ਰਹਮਾ ਆਦਿ ਵੀ ਉਸ ਪ੍ਰਭੂ ਗਤੀ ਨੂੰ ਨਹੀਂ ਜਾਣ ਸਕੇ। ਮਾਲਕ ਦੀ ਬੇਅੰਤ ਤੇ ਬੜੀ ਔਖੀ ਕਥਾ ਹੈ। ਉਸ ਦੀ ਕਥਾ ਸੁਣਨ ਤੇ ਬੋਲਣ ਤੋਂ ਬਾਹਰ ਹੈ ਤੇ ਨਿਰਗੁਣ ਸਰਗੁਣ ਕੁਝ ਨਹੀਂ ਆਖਿਆ ਜਾ ਸਕਦਾ। ਪ੍ਰਮੇਸ਼ਰ ਆਪ ਹੀ ਭਗਤ ਰੂਪ ਹੈ। ਆਪ ਮਾਲਕ ਰੂਪ ਹੈ ਤੇ ਆਪ ਹੀ ਆਪਣੇ ਨਾਲ ਪ੍ਰੇਮ ਕਰਨ ਵਾਲਾ ਹੈ। ਮੇਰਾ ਮਾਲਕ ਤਾਂ ਹਰ ਪਾਸੇ ਰਵਿਆ ਹੋਇਆ ਹੈ ॥੨॥੨॥੧੧॥

**ਗੂਜਰੀ ਮਹਲਾ ੫ ॥ (ਪੰਨਾ ੪੯੮)**

**ਪ੍ਰਭ ਕੋ ਭਗਤਿ ਵਛਲੁ ਬਿਰਦਾਇਓ ॥**

**ਕਰੇ ਪ੍ਰਤਿਪਾਲ ਬਾਰਿਕ ਕੀ ਨਿਆਈ ਜਨ ਕਉ ਲਾਡ ਲਡਾਇਓ ॥੧॥ਰਹਾਉ॥**

ਜਦੋਂ ਜਦੋਂ ਵੀ ਔਕੜ ਬਣਦੀ ਹੈ ਅਸੀਂ ਪ੍ਰਮੇਸ਼ਰ ਨੂੰ ਹੀ ਧਿਆਇਆ ਹੈ । ਮਾਲਕ ਨੇ ਤਾਂ ਭਗਤਾਂ ਦੀ ਰਖਿਆ ਦਾ ਪ੍ਰਣ ਲਿਆ ਹੋਇਆ ਹੈ (ਆਪਣਾ ਬਿਰਦ ਜਾਂ ਧਰਮ ਹੈ) ਜਿਸ ਤਰ੍ਹਾਂ ਮਾਤਾ ਪਿਤਾ ਬਚੇ ਦੀ ਪਾਲਣਾ ਕਰਦੇ ਹਨ, ਇਸੇ ਤਰ੍ਹਾਂ ਹੀ ਪ੍ਰਭੂ ਭਗਤਾਂ ਦੀ ਪਾਲਣਾ ਕਰਦਾ ਹੈ, ਤੇ ਆਪਣਿਆਂ ਦਾਸਾਂ ਨੂੰ ਲਾਡ ਤੇ ਪਿਆਰ ਕਰਦਾ ਹੈ । ਜਪ, ਤਪ ਤੇ ਕਰਮ ਕਾਂਡ ਦੀ ਜਗ੍ਹਾ ਭਗਤਾਂ ਨੇ ਹਰੀ ਦੇ ਗੁਣ ਗਾਏ ਹਨ ਤੇ ਮਾਲਕ ਦੀ ਸ਼ਰਨ ਲਈ ਹੈ ਤੇ ਸੁਖ ਮਾਣਿਆ ਹੈ ॥੨॥੩॥੧੨॥

**ਗੂਜਰੀ ਮਹਲਾ ੫॥ (ਪੰਨਾ੪੯੮)**

**ਮੋਹਨੁ ਪ੍ਰਾਨ ਮਾਨ ਰਾਗੀਲਾ ॥**

**ਬਾਸਿ ਰਹਿਓ ਹੀਅਰੈ ਕੈ ਸੰਗੈ ਪੇਖਿ ਮੋਹਿਓ ਮਨੁ ਲੀਲਾ ॥੧॥ਰਹਾਉ॥**

ਹੇ ਭਾਈ ! ਦਿਨ ਰਾਤ ਪਿਆਰ ਨਾਲ ਪ੍ਰਭੂ ਦੀ ਅਰਾਧਨਾ ਕਰੋ ਤੇ ਦੇਰ ਨ ਕਰੋ; ਹਠ ਤੇ ਹੰਕਾਰ ਨੂੰ ਛਡ ਕੇ ਪਹਿਲਾਂ ਸੰਤਾਂ ਦੀ ਸੇਵਾ ਕਰੀਏ । ਮੇਰਾ ਪ੍ਰਾਣਾਂ ਤੋਂ ਪਿਆਰਾ ਪ੍ਰੀਤਮ ਆਦਰ ਦੇਣ ਵਾਲਾ ਤੇ ਰੰਗੀਲਾ ਹੈ, ਉਹ ਪ੍ਰਭੂ ਹਿਰਦੇ ਨਾਲ ਵਸਦਾ ਹੈ ਤੇ ਦੂਰ ਨਹੀਂ, ਉਸਦੇ ਚਮਤਕਾਰ ਵੇਖ ਕੇ ਮਨ ਪ੍ਰਸੰਨ ਹੋ ਗਿਆ ਹੈ । ਜਿਸ ਪ੍ਰਭੂ ਦੇ ਸਿਮਰਨ ਨਾਲ ਮਨ ਦੀ ਮੈਲ ਉਤਰ ਜਾਂਦੀ ਹੈ ਉਸ ਦੇ ਮਿਲਣ ਦੀ ਮਹਿਮਾ (ਤਾਰੀਫ਼) ਮੈਂ ਬਿਆਨ ਨਹੀਂ ਕਰ ਸਕਦਾ, ਓਹ ਬੇਅੰਤ ਹੈ ॥੨॥੪॥੧੩॥

**ਗੂਜਰੀ ਮਹਲਾ ੫ ॥ (ਪੰਨਾ ੪੯੮)**

**ਬਲਵੰਤਿ ਬਿਆਪਿ ਰਹੀ ਸਭ ਮਹੀ ॥**

**ਅਵਰੁ ਨ ਜਾਨਸਿ ਕੋਊ ਮਰਮਾ ਗੁਰ ਕਿਰਪਾ ਤੇ ਲਹੀ ॥੧॥ਰਹਾਉ॥**

ਹੇ ਭਾਈ ! ਬੜੇ ਬੜੇ ਮੁਨੀ, ਜੋਗੀ ਤੇ ਪੰਡਤ ਸਮੇਤ ਸਭ ਦੇਵਤਿਆਂ ਦੇ ਪ੍ਰਭੂ ਨੇ ਆਪਣੇ ਵਸ ਵਿਚ ਕੀਤੇ ਹੋਏ ਹਨ । ਇਹ ਮਾਇਆ ਇਤਨੀ ਬਲ ਵਾਲੀ (ਜੋਰ ਵਾਲੀ) ਹੈ ਕਿ ਸਾਰੀ ਦੁਨੀਆਂ ਵਿਚ ਇਸ ਦਾ ਪ੍ਰਭਾਵ ਹੈ । ਗੁਰਾਂ ਤੋਂ ਬਿਨਾਂ ਹੋਰ ਕੋਈ ਇਸ ਦਾ ਭੇਦ ਨਹੀਂ ਜਾਣਦਾ । ਗੁਰਾਂ ਦੀ ਕਿਰਪਾ ਨਾਲ ਅਸਾਂ ਇਸ ਨੂੰ ਜਾਣ ਲਿਆ ਹੈ । ਇਸ ਨੇ ਸਭ ਨੂੰ ਜਿੱਤ ਲਿਆ ਹੈ ਪਰ ਭਗਤਾਂ ਦੇ ਇਹ ਚਰਨਾਂ ਤੇ ਡਿੱਗੀ ਫਿਰਦੀ ਹੈ ॥੨॥੫॥੧੪॥

**ਗੂਜਰੀ ਮਹਲਾ ੫ ॥ (ਪੰਨਾ ੪੯੯)**

**ਠਾਕੁਰ ਹੋਏ ਆਪਿ ਦਇਆਲ ॥**

**ਭਈ ਕਲਿਆਣ ਅਨੰਦ ਰੂਪ ਹੁਈ ਹੈ ਉਬਰੇ ਬਾਲ ਗੁਪਾਲ ॥੧॥ਰਹਾਉ॥**

ਅਸੀਂ ਦੋਵੇਂ ਹਥ ਜੋੜ ਕੇ ਪ੍ਰਭੂ ਦੀ ਅਰਾਧਨਾ ਕੀਤੀ ਹੈ ਤੇ ਸਾਡੇ ਸਭ ਪਾਪ ਮਿਟਾ ਕੇ ਪ੍ਰਭੂ ਨੇ ਰਖਿਆ ਕੀਤੀ ਹੈ । ਮੇਰਾ ਮਾਲਕ ਜਦੋਂ ਆਪ ਦਿਆਲੂ ਹੋਇਆ ਤਾਂ ਸਾਡਾ ਕਲਿਆਨ ਕਰਕੇ ਆਤਮਕ ਅਨੰਦ ਦੀ ਬਖ਼ਸ਼ਸ਼ ਕੀਤੀ ਤੇ ਆਪਣੇ ਬਚਿਆਂ ਵਾਂਗ ਜੀਵਾਂ ਦਾ ਉਧਾਰ ਕੀਤਾ ਹੈ । ਫਿਰ ਸਭ ਨੇ ਭਗਤਾਂ ਨਾਲ ਮਿਲ ਕੇ ਮਾਲਕ ਦਾ ਜਸ

ਗਾਇਆ ਤੇ ਜੈ ਜੈ ਕਾਰ (ਨਮਸਕਾਰ) ਕੀਤੀ। ਅਸੀਂ ਤਾਂ ਗੁਰੂ ਤੋਂ ਕੁਰਬਾਨ ਹਾਂ ਜਿਸ ਨੇ ਸਭ ਦਾ ਉਧਾਰ ਕੀਤਾ ਹੈ ॥੨॥੬॥੧੫॥

**ਗੂਜਰੀ ਮਹਲਾ ੫ ॥ (ਪੰਨਾ ੪੯੯)**

**ਠਾਕੁਰ ਤੁਝ ਬਿਨੁ ਆਹਿ ਨ ਮੋਰਾ ॥**

**ਮੋਹਿ ਅਨਾਥ ਨਿਰਗੁਨ ਗੁਣੁ ਨਾਹੀ ਮੈ ਆਹਿਓ ਤੁਮਰਾ ਧੋਰਾ ॥੧॥ਰਹਾਉ॥**

ਮਾਇਆ ਦੇ ਕਈ ਤਮਾਸ਼ੇ ਤੇ ਸੁਖ ਅਨੰਦ ਦੇਖੇ ਹਨ ਪਰ ਨਾਲ ਨਹੀਂ ਚਲਦੇ। ਹੇ ਮਾਲਕ! ਤੇਰੇ ਬਿਨਾਂ ਮੇਰਾ ਹੋਰ ਕੋਈ ਰਖਵਾਲਾ ਨਹੀਂ ਹੈ। ਮੈਂ ਗ਼ਰੀਬ ਅਨਾਥ ਤੇ ਔਗੁਣਾਂ ਦਾ ਭਰਿਆ (ਗੁਣ ਹੀਨ) ਤੇਰੇ ਹੀ ਆਸਰੇ ਲਗਾ ਹਾਂ ਕਿਉਂਕਿ ਹੋਰ ਕੋਈ ਮੇਰਾ ਢੋਅ ਨਹੀਂ। ਮੈਂ ਤੇਰੇ ਚਰਨਾਂ ਤੋਂ ਕੁਰਬਾਨ ਹਾਂ, ਮੈਨੂੰ ਤਾਂ ਲੋਕ ਪ੍ਰਲੋਕ ਵਿਚ ਤੇਰਾ ਹੀ ਜ਼ੋਰ (ਆਸਰਾ) ਹੈ। ਹੁਣ ਸਾਧ ਸੰਗਤ ਦੀ ਕਿਰਪਾ ਨਾਲ ਤੇਰਾ ਦਰਸ਼ਨ ਹੋਇਆ ਹੈ, ਕਿਸੇ ਹੋਰ ਦੀ ਖ਼ੁਸ਼ਾਮਦ ਦੀ ਲੋੜ ਨਹੀਂ ॥੨॥੭॥੧੬॥

**ਗੂਜਰੀ ਮਹਲਾ ੫ ॥ (ਪੰਨਾ ੪੯੯)**

**ਸਾਜਨ ਐਸੇ ਸੰਤੁ ਸਹਾਈ ॥**

**ਜਿਸੁ ਭੇਟੇ ਛੂਟਹਿ ਮਾਇਆ ਬੰਧ ਬਿਸਰਿ ਨ ਕਬਹੂ ਜਾਈ ॥੧॥ਰਹਾਉ॥**

ਹੇ ਭਾਈ! ਪ੍ਰਭੂ ਨਾਲ ਪ੍ਰੇਮ ਕਰੋ ਤੇ ਮਨ ਨੂੰ ਐਸਾ ਉਪਦੇਸ਼ ਪਕਾ ਕਰਾ ਦਿਉ ਕਿ ਇਹ ਹਰੀ ਦੇ ਗੁਣ ਸਹਜੇ ਹੀ ਗਾਂਦਾ ਰਵ੍ਹੇ। ਹੇ ਸੱਜਣ ਮਿਤ੍ਰ! ਕੋਈ ਐਸਾ ਸੰਤ ਮਿਲਾ ਦਿਉ ਜੋ ਸਹਾਈ ਹੋਵੇ, ਜਿਸ ਦੇ ਮਿਲਣ ਨਾਲ ਮਾਇਆ ਦੇ ਬੰਧਨ ਛੁੱਟ ਜਾਣ ਤੇ ਪ੍ਰਮੇਸ਼ਰ ਨੂੰ ਕਦੀ ਨਾ ਭੁਲੀਏ। ਉਹ ਮਾਲਕ ਸੰਸਾਰ ਸਮੁੰਦ੍ਰ ਤੋਂ ਪਾਰ ਕਰਾ ਦੇਵੇਗਾ ਜੇ ਅਸੀਂ ਸਤਸੰਗਤ ਵਿਚ ਉਸ ਦੇ ਗੁਣ ਗਾਈਏ ॥੨॥੮॥੧੭॥

**ਗੂਜਰੀ ਮਹਲਾ ੫ ॥ (ਪੰਨਾ ੪੯੯)**

**ਧਿਆਈਐ ਅਪਨੋ ਸਦਾ ਹਰੀ ॥**

**ਸੋਚ ਅੰਦੇਸਾ ਤਾ ਕਾ ਕਹਾ ਕਰੀਐ ਜਾ ਮਹਿ ਏਕ ਘਰੀ ॥੧॥ਰਹਾਉ॥**

ਉਸ ਮਾਲਕ ਦੀ ਕੀਮਤ ਕੋਈ ਨਹੀਂ ਜਾਣ ਸਕਦਾ ਜੋ ਇਕ ਪਲ ਵਿਚ ਜਗਤ ਨੂੰ ਬਣਾ ਕੇ ਫਿਰ ਨਾਸ ਵੀ ਕਰ ਸਕਦਾ ਹੈ। ਆਪਣੇ ਮਾਲਕ ਪ੍ਰਭੂ ਦੀ ਸਦਾ ਅਰਾਧਨਾ ਕਰੀਏ ਤੇ ਨਾਮ ਜਪੀਏ। ਉਸ ਚੀਜ ਦੀ ਚਿੰਤਾ ਤੇ ਸ਼ਕ ਕੀ ਕਰਨਾ ਜਿਸ ਵਿਚ ਜੀਆਂ ਦੇ ਨਾਸ ਹੋਣ ਨੂੰ ਇਕ ਪਲ ਵੀ ਦੇਰ ਨਹੀਂ ਲਗਦੀ। ਅਸੀਂ ਪੂਰੇ ਗੁਰਾਂ ਦੀ ਸ਼ਰਨ ਲਈ ਹੈ ਜੋ ਆਪਣੇ ਬਾਲਕ ਦੀ ਤਰ੍ਹਾਂ ਸਾਡੀ ਰਖਿਆ ਕਰਦਾ ਹੈ ॥੨॥੯॥੧੮॥

**ਗੂਜਰੀ ਮਹਲਾ ੫ ॥ (ਪੰਨਾ ੪੯੯)**

**ਠਾਕੁਰ ਜਾ ਸਿਮਰਾ ਤੂੰ ਤਾਹੀ ॥**

**ਕਰਿ ਕਿਰਪਾ ਸਰਬ ਪ੍ਰਤਿਪਾਲਕ ਪ੍ਰਭ ਕਉ ਸਦਾ ਸਲਾਹੀ ॥੧॥ਰਹਾਉ॥**

ਹੇ ਮਾਲਕ! ਤੂੰ ਸਾਰਿਆਂ ਜੀਆਂ ਦਾ ਦਾਤਾ ਹੈ ਤੇ ਹਿਰਦੇ ਵਿਚ ਵਸਾ ਕੇ ਅਸੀਂ ਅੰਦਰ ਦਾ ਹਨੇਰਾ ਦੂਰ ਕਰ ਲਿਆ ਹੈ। ਹੇ ਮਾਲਕ! ਮੈਂ ਜਿਥੇ ਵੀ ਤੈਨੂੰ ਯਾਦ ਕੀਤਾ ਹੈ ਤੂੰ ਉਥੇ ਹੀ ਪਹੁੰਚ ਕੇ ਮੇਰੀ ਰਖਿਆ ਕੀਤੀ

ਹੈ । ਹੇ ਸਾਰਿਆਂ ਨੂੰ ਪਾਲਣ ਵਾਲੇ ਮਾਲਕ ! ਮੇਰੇ ਉਤੇ ਕਿਰਪਾ ਕਰੋ ਕਿ ਤੇਰਾ ਜਸ ਹਮੇਸ਼ਾਂ ਕਰਦਾ ਰਵ੍ਹਾਂ । ਬਾਕੀ ਸਾਰੀਆਂ ਉਮੀਦਾਂ ਛਡ ਕੇ ਅਸੀਂ ਹੁਣ ਇਕ ਪ੍ਰਭੂ ਦੀ ਹੀ ਓਟ ਲਈ ਹੈ ॥੨॥੧੦॥੧੯॥

**ਗੂਜਰੀ ਮਹਲਾ ੫ ॥ (ਪੰਨਾ ੪੯੯)**

**ਠਾਕੁਰ ਤੁਝ ਬਿਨੁ ਬੀਆ ਨ ਹੋਰੁ ॥**

**ਚਿਤਿ ਚਿਤਵਉ ਹਰਿ ਰਸਨ ਅਰਾਧਉ ਨਿਰਖਉ ਤੁਮਰੀ ਓਰ ॥੧॥ਰਹਾਉ॥**

ਹੇ ਮਾਲਕ ! ਕਿਰਪਾ ਕਰਕੇ ਆਪਣਾ ਦਰਸ਼ਨ ਦਿਉ ਤਾਂ ਜੋ ਮੈਂ ਤੇਰੀ ਸੇਵਾ ਵਿਚ ਲਗਿਆ ਰਹਾਂ । ਹੇ ਮਾਲਕ ! ਤੇਰੇ ਤੋਂ ਬਿਨਾਂ ਮੈਂ ਹੋਰ ਕਿਸੇ ਨੂੰ ਨਹੀਂ ਜਾਣਦਾ । ਚਿਤ ਕਰਕੇ ਮੈਂ ਤੈਨੂੰ ਯਾਦ ਕਰਦਾ ਰਹਿੰਦਾ ਹਾਂ, ਰਸਨਾ ਨਾਲ ਨਾਮ ਜਪਦਾ ਹਾਂ ਤੇ ਨੇਤ੍ਰਾਂ ਨਾਲ ਤੈਨੂੰ ਹੀ ਦੇਖਦਾ ਹਾਂ । ਮੈਂ ਤੇਰੇ ਨਾਮ ਦੀ ਹੀ ਜਾਚਨਾ ਕਰਦਾ ਹਾਂ ਕਿਉਂਕਿ ਤੂੰ ਸਾਰੇ ਪਾਪੀਆਂ ਨੂੰ ਇਕ ਪਲ ਵਿਚ ਤਾਰ ਲਿਆ ਹੈ ॥੨॥੧॥੨੦॥

**ਗੂਜਰੀ ਮਹਲਾ ੫ ॥ (ਪੰਨਾ ੫੦੦)**

**ਅਬ ਮੋਹਿ ਆਇ ਪਰਿਓ ਸਰਨਾਇ ॥**

**ਗੁਹਜ ਪਾਵਕੋ ਬਹੁਤੁ ਪ੍ਰਜਾਰੈ ਮੋਕਉ ਸਤਿਗੁਰਿ ਦੀਓ ਹੈ ਬਤਾਇ ॥੧॥ਰਹਾਉ॥**

ਇਹ ਮਾਇਆ ਸਭ ਲੋਕਾਂ ਵਿਚ ਧੂੰਮ ਮਚਾਂਦੀ ਤੇ ਸਾੜਦੀ ਆਈ ਹੈ ਪਰ ਸਾਧ ਸੰਗਤ ਦੇ ਪੈਰ ਧੋਂਦੀ ਹੈ । ਹੁਣ ਮੈਂ ਸਤਿਗੁਰਾਂ ਦੀ ਸ਼ਰਨ ਵਿਚ ਆ ਗਿਆ ਹਾਂ ਤੇ ਇਸ ਛੁਪੀ ਹੋਈ ਮਾਇਆ ਰੂਪ ਅੱਗ ਨੇ ਬਹੁਤ ਸਾਰੇ ਮਨੁੱਖ ਸਾੜ ਦਿਤੇ ਹਨ ਪਰ ਸਤਗੁਰਾਂ ਨੇ ਮੈਨੂੰ ਇਸ ਮਾਇਆ ਤੋਂ ਬਚਣ ਦਾ ਉਪਾਉ ਦਸਿਆ ਹੈ । ਜਿਸ ਮਾਲਕ ਦੀਆਂ ਐਸੀਆਂ ਕ੍ਰੋੜਾਂ ਦਾਸੀਆਂ ਹਨ ਉਸ ਨੇ ਕਿਰਪਾ ਕਰਕੇ ਮੈਨੂੰ ਬਚਾ ਲਿਆ ਹੈ ॥੨॥੧੨॥੨੧॥

**ਗੂਜਰੀ ਮਹਲਾ ੫ ॥ (ਪੰਨਾ ੫੦੦)**

**ਜਾਤੇ ਘਾਲ ਨ ਬ੍ਰਿਥੀ ਜਾਈਐ ॥**

**ਆਠ ਪਹਰ ਸਿਮਰਹੁ ਪ੍ਰਭੁ ਅਪਨਾ ਮਨਿ ਤਨਿ ਸਦਾ ਧਿਆਈਐ ॥੧॥ਰਹਾਉ॥**

ਹੇ ਮਾਲਕ ! ਆਪ ਦਾ ਸਿਮਰਨ ਜਗਤ ਤੇ ਦਰਗਾਹ ਵਿਚ ਆਦਰ ਨਾਲ ਬੈਠਣ ਦੀ ਥਾਂ ਦਿੰਦਾ ਹੈ । ਜਿਸ ਸਿਮਰਨ ਕਰਕੇ ਸਾਡੀ ਸੇਵਾ ਵਿਅਰਥ ਨਾ ਜਾਵੇ । ੨੪ ਘੰਟੇ ਆਪ ਦੇ ਸਿਮਰਨ ਵਿਚ ਮਨ ਤਨ ਕਰਕੇ ਲਗਿਆ ਰਵ੍ਹਾਂ । ਮੈਂ ਤਾਂ ਤੇਰੀ ਸ਼ਰਨ ਆਇਆ ਹਾਂ, ਜੋ ਤੂੰ ਦੇਂਦਾ ਹੈ ਉਹ ਹੀ ਅਸੀਂ ਜੀਵ ਪਾਂਦੇ ਹਾਂ । ਅਸੀਂ ਤੇਰੇ ਚਰਨ ਕਮਲਾਂ ਨਾਲ ਰਤੇ ਹਾਂ, ਸਾਡੀ ਲਾਜ ਰਖ ਲੈ ॥੨॥੧੩॥੨੨॥

**ਗੂਜਰੀ ਮਹਲਾ ੫ ॥ (ਪੰਨਾ ੫੦੦)**

**ਮਨ ਮੇਰੇ ਚਰਨ ਕਮਲ ਸੰਗਿ ਰਾਚੁ ॥**

**ਸਗਲ ਜੀਅ ਜਾ ਕਉ ਆਰਾਧਹਿ ਤਾਹੂ ਕਉ ਤੂੰ ਜਾਚੁ ॥੧॥ਰਹਾਉ॥**

ਹੇ ਮੇਰੇ ਮਨ ! ਪ੍ਰਮੇਸ਼ਰ ਦੇ ਚਰਨ ਕਮਲਾਂ ਦੀ ਛੋਹ ਪ੍ਰਾਪਤ ਕਰਕੇ ਉਨ੍ਹਾਂ ਨਾਲ ਪ੍ਰੇਮ ਕਰ ਤੇ ਲਗਾ ਰਹੁ । ਜਿਸ ਮਾਲਕ ਨੂੰ ਸਾਰਾ ਸੰਸਾਰ ਯਾਦ ਕਰਦਾ ਹੈ । ਤੂੰ ਵੀ ਉਸ ਪਾਸੋਂ ਨਾਮ ਦਾਨ ਮੰਗ । ਉਸ ਮਾਲਕ ਪਾਸ

ਭਗਤੀ ਦੇ ਭੰਡਾਰ ਭਰੇ ਪਏ ਹਨ । ਉਸ ਦੀ ਸੇਵਾ ਨਿਸਫਲ ਨਹੀਂ ਜਾਂਦੀ । ਹੇ ਮਾਲਕ ! ਮੈਂ ਵੀ ਤੇਰੀ ਸ਼ਰਨ ਵਿਚ ਆਇਆ ਹਾਂ ਸੋ ਮੇਰਾ ਵੀ ਸਹਾਈ ਹੋ ਕੇ ਰਖਿਆ ਕਰੋ ॥੨॥੧੪॥੨੩॥

**ਗੂਜਰੀ ਮਹਲਾ ੫ ॥ (ਪੰਨਾ ੫੦੦)**

**ਜਨ ਕੀ ਪੈਜ ਸਵਾਰੀ ਆਪ ॥**

**ਹਰਿ ਹਰਿ ਨਾਮੁ ਦੀਓ ਗੁਰਿ ਅਵਖਧੁ ਉਤਰਿ ਗਇਓ ਸਭੁ ਤਾਪ ॥੧॥ਰਹਾਉ॥**

ਮਾਲਕ ਨੇ ਆਪਣੇ ਦਾਸ ਦੀ ਲਾਜ ਆਪ ਰਖੀ ਹੈ, ਗੁਰਾਂ ਨੇ ਪ੍ਰਸੰਨ ਹੋ ਕੇ ਐਸੀ ਦਵਾਈ ਦਿੱਤੀ ਹੈ ਜਿਸ ਦੇ ਕਰਕੇ ਸਾਰਾ ਤਾਪ ਉਤਰ ਗਿਆ ਹੈ । ਹਰ ਗੋਬਿੰਦ ਨੂੰ ਪ੍ਰਮੇਸ਼ਰ ਨੇ ਆਪਣੀ ਕਿਰਪਾ ਦੁਆਰਾ ਰਖ ਲਿਆ ਹੈ ਤੇ ਦੁਖ ਦੂਰ ਕਰ ਦਿੱਤਾ ਹੈ । ਪੂਰੇ ਗੁਰਾਂ ਦੀ ਵਡਿਆਈ ਕਰਕੇ ਮੇਰੀ ਸੇਵਾ ਨੂੰ ਅੰਗੀਕਾਰ ਕੀਤਾ ਹੈ । ਜੋ ਭਗਤੀ ਦੀ ਨੀਂਹ ਗੁਰਾਂ ਨੇ ਰਖੀ ਸੀ ਓਹ ਹੁਣ ਪ੍ਰਫੁਲਤ ਹੋ ਰਹੀ ਹੈ ॥੨॥੧॥੨੪॥

**ਗੂਜਰੀ ਮਹਲਾ ੫ ॥ (ਪੰਨਾ ੫੦੧)**

**ਕਬਹੂ ਹਰਿ ਸਿਉ ਚੀਤੁ ਨ ਲਾਇਓ ॥**

**ਧੰਧਾ ਕਰਤ ਬਿਹਾਨੀ ਅਉਧਹਿ ਗੁਣ ਨਿਧਿ ਨਾਮੁ ਨ ਗਾਇਓ ॥੧॥ਰਹਾਉ।**

ਹੇ ਗੁਣਾਂ ਦੇ ਖ਼ਜ਼ਾਨੇ ਪ੍ਰਭੂ ! ਮੈਂ ਕਦੀ ਵੀ ਚਿਤ ਕਰਕੇ ਤੇਰਾ ਸਿਮਰਨ ਨਹੀਂ ਕੀਤਾ । ਸਾਰੀ ਉਮਰ ਤਾਂ ਸੰਸਾਰ ਦੇ ਧੰਦਿਆਂ ਵਿਚ ਹੀ ਬੀਤ ਗਈ ਹੈ ਤੇ ਤੇਰਾ ਨਾਮ ਸਿਮਰਨ ਨਹੀਂ ਕੀਤਾ । ਮਾਇਆ ਵਿਚ ਮਸਤ ਹੋ ਕੇ ਪ੍ਰਭੂ ਨੂੰ ਭੁਲਾ ਦਿਤਾ ਤੇ ਕੌਡੀ ਕੌਡੀ ਕਰਕੇ ਜੋੜੀ ਹੈ । ਹੁਣ ਪ੍ਰਭੂ ਕਿਰਪਾ ਕਰਕੇ ਆਪਣੀ ਸ਼ਰਨ ਵਿਚ ਰਖ ਲਵੇ ॥੨॥੧੬॥੨੫॥

**ਗੂਜਰੀ ਮਹਲਾ ੫ ॥ (ਪੰਨਾ ੫੦੧)**

**ਰਸਨਾ ਰਾਮ ਰਾਮ ਰਵੰਤ ॥**

**ਛੋਡਿ ਆਨ ਬਿਉਹਾਰ ਮਿਥਿਆ ਭਜੁ ਸਦਾ ਭਗਵੰਤ ॥੧॥ਰਹਾਉ॥**

ਹੇ ਭਾਈ ! ਰਸਨਾ ਨਾਲ ਹਮੇਸ਼ਾ ਰਾਮ ਨਾਮ ਬੋਲਦਾ ਰਹੋ । ਹੋਰ ਝੂਠ ਵਿਹਾਰਾਂ ਨੂੰ ਛਡ ਕੇ ਹਰ ਵੇਲੇ ਪ੍ਰਮੇਸ਼ਰ ਦਾ ਭਜਨ ਕਰੋ । ਭਗਤਾਂ ਨੂੰ ਤਾਂ ਇਕ ਨਾਮ ਦੀ ਹੀ ਓਟ ਹੈ, ਉਨ੍ਹਾਂ ਤੇ ਕਿਰਪਾ ਕਰਕੇ ਪ੍ਰਭੂ ਨੇ ਗਿਆਨ ਬਖ਼ਸ਼ਿਆ ਹੈ । ਸਾਧ ਸੰਗਤ ਦੀ ਚਰਨ ਧੂੜ ਮੁਕਤੀ ਪ੍ਰਦਾਨ ਕਰਦੀ ਹੈ ॥੨॥੧੭॥੨੬॥

**ਗੂਜਰੀ ਮਹਲਾ ੫ ਘਰੁ ੪ ਚਉਪਦੇ ॥ (ਪੰਨਾ ੫੦੧)**

**੧ਓ ਸਤਿਗੁਰ ਪ੍ਰਸਾਦਿ ॥**

**ਰੇ ਚਿਤ ਚਰਣ ਕਮਲ ਅਰਾਧਿ ॥**

**ਸਰਬ ਸੂਖ ਕਲਿਆਣ ਪਾਵਹਿ ਮਿਟੈ ਸਗਲ ਉਪਾਧਿ ॥੧॥ਰਹਾਉ॥**

ਹੇ ਮਨ ! ਤੂੰ ਮਾਲਕ ਦੇ ਚਰਨਾਂ ਕਮਲਾਂ ਦੀ ਅਰਾਧਨਾ ਕਰ । ਜਿਸ ਕਰਕੇ ਹਰ ਤਰ੍ਹਾਂ ਦੇ ਸੁਖ ਤੇ ਮੁਕਤੀ ਪ੍ਰਾਪਤ ਹੋ ਜਾਏਗੀ ਅਤੇ ਸਾਰੀਆਂ ਸੰਸਾਰਕ ਉਪਾਧੀਆਂ ਮਿਟ ਜਾਣਗੀਆਂ । ਉਸ ਮਾਲਕ ਤੋਂ ਬਿਨਾਂ ਹੋਰ ਸਨਬੰਧੀ

ਮਾਤਾ ਪਿਤਾ ਆਦਿ ਕੋਈ ਰਾਖਾ ਨਹੀਂ। ਇਕ ਪ੍ਰਭੂ ਦਾ ਨਾਮ ਸਾਧੂਆਂ ਦੀ ਸ਼ਰਨ ਵਿਚ ਹੀ ਪ੍ਰਾਪਤ ਹੋ ਜਾਏ ਤਾਂ ਕਲਿਆਣ ਹੋ ਸਕਦਾ ਹੈ ਜੇ ਭਾਗ ਚੰਗੇ ਹੋਣ ॥੪॥੧॥੨੭॥

**ਗੂਜਰੀ ਮਹਲਾ ੫ ॥ (ਪੰਨਾ ੫੦੨)**

**ਮੇਰੇ ਮਨ ਜਾਪਿ ਪ੍ਰਭ ਕਾ ਨਾਉ ॥**

**ਸੂਖ ਸਹਜ ਅਨੰਦ ਪਾਵਹਿ ਮਿਲੀ ਨਿਰਮਲ ਥਾਉ ॥੧॥ਰਹਾਉ॥**

ਹੇ ਮੇਰੇ ਮਨ ! ਮਾਲਕ ਪ੍ਰਭੂ ਦਾ ਨਾਮ ਸਿਮਰਨ ਕਰ। ਨਾਮ ਨੂੰ ਜਪ ਕੇ ਤੂੰ ਆਤਮਕ ਸੁਖ ਤੇ ਅਨੰਦ ਪਾਵੇਗਾ ਅਤੇ ਪਵਿਤ੍ਰ ਤੇ ਸੋਭਾ ਵਾਲੀ ਥਾਂ ਮਿਲੇਗੀ। ਗੁਰਾਂ ਦੇ ਉਪਦੇਸ਼ ਰਾਹੀਂ ਹਰੀ ਜਸ ਨੂੰ ਗਾਉ ਅਤੇ ਸਾਧ ਸੰਗਤ ਕਰਕੇ ਕਾਮ ਕ੍ਰੋਧ ਦੂਰ ਕਰੋ ਤੇ ਉਧਾਰ ਕਰ ਲਵੋ। ਹਰੀ ਨਾਮ ਦਾ ਜਾਪ ਕਰੋ ਜੋ ਸਭ ਸੁਖ ਪ੍ਰਦਾਨ ਕਰੇਗਾ ॥੪॥੨॥੨੮॥

**ਗੂਜਰੀ ਮਹਲਾ ੫ ॥ (ਪੰਨਾ ੫੦੨)**

**ਹਰਿ ਹਰਿ ਨਾਮ ਕੀ ਮਨਿ ਪ੍ਰੀਤਿ ॥**

**ਮਿਲਿ ਸਾਧ ਬਚਨ ਗੋਬਿੰਦ ਪਿਆਰੇ ਮਹਾ ਨਿਰਮਲ ਰੀਤਿ ॥੧॥ਰਹਾਉ॥**

ਗੁਰਾਂ ਦੀ ਕਿਰਪਾ ਨਾਲ ਜਦ ਪ੍ਰਭੂ ਦਾ ਨਾਮ ਸਿਮਰਨ ਕਰਿਆ ਤਾਂ ਅਗਿਆਨਤਾ ਦਾ ਅੰਧੇਰਾ ਦੂਰ ਹੋ ਗਿਆ ਤੇ ਪਾਪ ਨਾਸ ਹੋ ਗਏ। ਮੇਰੇ ਮਨ ਵਿਚ ਪ੍ਰਮੇਸ਼ਰ ਦੇ ਨਾਮ ਦੀ ਪ੍ਰੀਤ ਲਗ ਗਈ ਹੈ। ਹੁਣ ਗੁਰਾਂ ਦੇ ਸ਼ਬਦ ਵਿਚ ਵਿਚਾਰ ਕਰਕੇ ਅਸੀਂ ਪ੍ਰਮੇਸ਼ਰ ਨੂੰ ਧਿਆਂਵਦੇ ਹਾਂ ਜਿਸ ਕਰਕੇ ਹੁਣ ਸਾਡੀ ਰੀਤੀ ਨਿਰਮਲ ਤੇ ਪਵਿਤ੍ਰ ਹੋ ਗਈ ਹੈ। ਨਾਮ ਸਿਮਰਨ ਕਰਕੇ ਜਾਪ ਤਾਪ ਸਫ਼ਲ ਹੋ ਗਏ ਤੇ ਹੁਣ ਸ੍ਵਾਸ ਸ੍ਵਾਸ ਪ੍ਰਭੂ ਨੂੰ ਯਾਦ ਕਰਦੇ ਹਾਂ ਤੇ ਪ੍ਰਭੂ ਦੀ ਸ਼ਰਨ ਵਿਚ ਅਟਲ ਪਦਵੀ ਪ੍ਰਾਪਤ ਕਰ ਲਈ ਹੈ ॥੪॥੩॥੨੯॥

**ਗੂਜਰੀ ਮਹਲਾ ੫ ॥ (ਪੰਨਾ ੫੦੨**

**ਮਨਿ ਤਨਿ ਬਾਛੀਐ ਜਨ ਧੂਰਿ ॥**

**ਕੋਟਿ ਜਨਮ ਕੇ ਲਹਹਿ ਪਾਤਿਕ ਗੋਬਿੰਦ ਲੋਚਾ ਪੂਰਿ ॥੧॥ਰਹਾਉ॥**

ਗੁਰਾਂ ਨੇ ਨਾਮ ਦਾਰੂ ਦੇ ਕੇ ਸਾਨੂੰ ਮਾਇਆ ਦੇ ਭਾਰੀ ਰੋਗਾਂ ਤੋਂ (ਕਢ) ਬਚਾ ਲਿਆ ਹੈ। ਹੁਣ ਭਗਤਾਂ ਦੀ ਚਰਨ ਧੂੜ ਨੂੰ ਮਨ ਤਨ ਕਰਕੇ ਲੋੜਦੇ ਹਾਂ, ਇਸ ਕਰਕੇ ਸਾਡੇ ਕ੍ਰੋੜਾਂ ਜਨਮਾਂ ਦੇ ਪਾਪ ਲਹਿ ਜਾਣਗੇ ਤੇ ਪ੍ਰਭੂ ਸਾਰੀਆਂ ਲੋੜਾਂ ਪੂਰੀਆਂ ਕਰੇਗਾ। ਗੁਰਾਂ ਦੇ ਗਿਆਨ ਰਾਹੀਂ ਪ੍ਰਮੇਸ਼ਰ ਦਾ ਕੀਰਤਨ ਗਾ ਕੇ ਆਸਾ ਰੂਪ ਕੁਤੀ ਮਗਰੋਂ ਲਹਿ ਗਈ ਹੈ। ਹੁਣ ਚੁਰਾਸੀ ਦੇ ਗੇੜ ਤੋਂ ਬਚ ਗਏ ਹਾਂ। ਸਾਧ ਸੰਗਤ ਵਿਚ ਨਾਮ ਜਪ ਕੇ ਦੁਖ ਦੂਰ ਹੋ ਗਏ ਹਨ ॥੫॥੪॥੩੦॥

**ਗੂਜਰੀ ਮਹਲਾ ੫ ਘਰੁ ੪ ਦੁਪਦੇ (ਪੰਨਾ ੫੦੨)**

**ਮਨ ਚਰਣਾਰਬਿੰਦ ਉਪਾਸ ॥**

**ਕਲਿ ਕਲੇਸ ਮਿਟੰਤ ਸਿਮਰਣਿ ਕਾਟਿ ਜਮਦੂਤ ਫਾਸ ॥੧॥ਰਹਾਉ॥**

ਉਸ ਅਕਾਲ ਪੁਰਖ ਦੀ ਮਹਿਮਾ ਅਪਾਰ ਹੈ ਤੇ ਉਸਦੇ ਗੁਣ ਗਾ ਕੇ ਫਿਰ ਉਸ ਮਾਲਕ ਤੋਂ ਵਿਛੋੜਾ ਨਹੀਂ

ਹੁੰਦਾ । ਹੇ ਮਨ ! ਪ੍ਰਮੇਸ਼ਰ ਦੇ ਚਰਨ ਕਮਲਾਂ ਦੀ ਛੋਹ ਦੀ ਉਪਾਸਨਾ ਕਰ । ਸਿਮਰਨ ਕਰਨ ਨਾਲ ਪਾਪ ਤੇ ਕਲੇਸ਼ ਮਿਟ ਜਾਂਦੇ ਹਨ ਅਤੇ ਜਮਾਂ ਦੀ ਫਾਹੀ ਕਟੀ ਜਾਂਦੀ ਹੈ । ਕਾਮ ਆਦਿ ਵੈਰੀਆਂ ਨੂੰ ਮਾਰਨ ਲਈ ਕੇਵਲ ਨਾਮ ਸਿਮਰਨ ਇਕ ਉਪਾਵ ਹੈ, ਸੋ ਪ੍ਰਭੂ ਕਿਰਪਾ ਕਰਕੇ ਨਾਮ ਦੀ ਦਾਤ ਬਖ਼ਸ਼ਸ਼ ਕਰੇ ॥੨॥੩੧॥

**ਗੂਜਰੀ ਮਹਲਾ ੫ ॥ (ਪੰਨਾ ੫੦੩)**

**ਗੋਵਿੰਦ ਤੁਝ ਬਿਨੁ ਅਵਰੁ ਨ ਠਾਉ ॥**

**ਕਰਿ ਕਿਰਪਾ ਪਾਰਬ੍ਰਹਮ ਸੁਆਮੀ ਜਪੀ ਤੁਮਾਰਾ ਨਾਉ ॥੧॥ਰਹਾਉ॥**

ਹੇ ਪ੍ਰਭੂ ! ਤੂੰ ਸ਼ਰਣ ਆਇਆਂ ਦੀ ਰਖਿਆ ਕਰਦਾ ਹੈਂ ਤੇ ਦੁਖ ਨਾਸ ਕਰ ਦਿੰਦਾ ਹੈ । ਹੇ ਮਾਲਕ ! ਤੇਰੇ ਬਿਨਾਂ ਸਾਡੇ ਜੀਆਂ ਦੀ ਕੋਈ ਹੋਰ ਥਾਂ (ਆਸਰਾ) ਨਹੀਂ ਹੈ । ਸੋ ਹੇ ਪ੍ਰਭੂ ! ਮੇਰੇ ਉਤੇ ਵੀ ਐਸੀ ਕਿਰਪਾ ਕਰੋ ਕਿ ਤੇਰਾ ਨਾਮ ਹੀ ਜਪਦਾ ਰਵ੍ਹਾਂ । ਗੁਰਾਂ ਦੀ ਸੇਵਾ ਕਰਕੇ ਹਿਰਦੇ ਰੂਪ ਕਵਲ ਖਿੜ ਪੈਂਦਾ ਹੈ ਤੇ ਭਾਗ ਚਮਕ ਪੈਂਦੇ ਹਨ । ਅਠੇ ਪਹਰ ਸਾਧ ਸੰਗਤ ਕਰਕੇ ਓਹ ਹਰੀ ਦੇ ਗੁਣ ਗਾਂਦੇ ਹਨ ਤੇ ਸਾਰੇ ਜੰਜਾਲ ਕਟੇ ਜਾਂਦੇ ਹਨ । ਤੇਰੀ ਸਰਣ ਪੈ ਕੇ ਤੂੰ ਸਾਡੀ ਰਖਿਆ ਕੀਤੀ ਹੈ॥੪॥੩੨॥

**ਗੂਜਰੀ ਅਸਟਪਦੀਆ ਮਹਲਾ ੧ ਘਰੁ ੧ ॥ (ਪੰਨਾ ੫੦੩)**

**ੴ ਸਤਿਗੁਰ ਪ੍ਰਸਾਦਿ ॥**

**ਚੇਤਹੁ ਬਾਸੁ ਦੇਉ ਬਨਵਾਲੀ ॥**

**ਰਾਮੁ ਰਿਦੈ ਜਪ ਮਾਲੀ ॥੧॥ਰਹਾਉ॥**

ਇਸ ਸਰੀਰ ਰੂਪ ਨਗਰੀ ਵਿਚ ਪੰਜ ਕਾਮਾਦਿਕ ਚੋਰ ਵਸਦੇ ਹਨ । ਜੋ ਮਨੁੱਖ ਇਨ੍ਹਾਂ ਤੋਂ ਬਚਦੇ ਹਨ ਉਹ ਮੁਕਤੀ ਪਾਂਦੇ ਹਨ । ਹੇ ਭਾਈ ! ਇਸ ਜੰਗਲ ਦੇ ਮਾਲੀ ਪ੍ਰਭੂ ਨੂੰ ਹਿਰਦੇ ਵਿਚ ਵਸਾਉ ਤੇ ਹਿਰਦੇ ਵਿਚ ਰਾਮ ਨਾਮ ਦਾ ਧਿਆਨ ਕਰੋ । ਇਹ ਧਿਆਨ ਹੀ ਮਾਲਾ ਫੇਰਨ ਜਾਂ ਉਸ ਦਾ ਜਾਪ ਕਰਨਾ ਹੈ । ਉਸ ਮਾਲਕ ਵਿਚ ਚਿਤ ਲਾ ਕੇ ਅਸੀਂ ਮੋਹ ਨੀਂਦ ਤੋਂ ਜਾਗੇ ਹਾਂ ਸੋ ਹੁਣ ਹਿਰਦੇ ਰੂਪ ਵਿਹੜੇ ਵਿਚ ਕਲਪ ਬ੍ਰਿਛ ਲਗਾ ਹੈ ਸੋ ਉਸ ਰਾਹੀਂ (ਗਿਆਨ, ਕਰਮ, ਸੁਖ, ਦੁਖ ਤੇ ਧਰਮ) ਪ੍ਰਭੂ ਵਿਚ ਧਿਆਨ ਧਰ ਕੇ (ਜੰਜਾਲਾਂ) ਬੰਧਨਾਂ ਤੋਂ ਛੁਟ ਸਕਦੇ ਹਾਂ ਤੇ ਸਚੇ ਦਾ ਵੀਚਾਰ ਕਰਕੇ ਜਨਮ ਮਰਨ ਤੋਂ ਬਚ ਸਕਦੇ ਹਾਂ । ਗੁਰਾਂ ਦੀ ਕਿਰਪਾ ਦੁਆਰਾ ਕਾਮ ਕ੍ਰੋਧ ਛਡ ਦਿੱਤਾ ਹੈ ਤੇ ਗਿਆਨ ਦੀ ਦਾਤ ਮਿਲੀ ਹੈ । ਸੋ ਗੁਰ ਉਪਦੇਸ਼ ਰਾਹੀਂ ਨਾਮ ਅੰਮ੍ਰਿਤ ਪੀਤਾ ਹੈ ਤੇ ਮੁਕਤ ਹੋ ਗਏ ਹਾਂ ॥੮॥੧॥

**ਗੂਜਰੀ ਮਹਲਾ ੧ ॥ (ਪੰਨਾ ੫੦੩)**

**ਐਜੀ ਜਪੁ ਤਪੁ ਸੰਜਮੁ ਸਚੁ ਅਧਾਰ ॥**

**ਹਰਿ ਹਰਿ ਨਾਮੁ ਦੇਹਿ ਸੁਖੁ ਪਾਈਐ ਤੇਰੀ ਭਗਤਿ ਭਰੇ ਭੰਡਾਰ ॥੧॥ਰਹਾਉ॥**

ਹੇ ਪ੍ਰਭੂ ! ਬੇਸ਼ੁਮਾਰ ਲੋਕ ਤੇਰੇ ਪਾਸੋਂ ਮੰਗਦੇ ਹਨ ਤੇ ਉਨ੍ਹਾਂ ਦੀ ਭੁਖ ਮੁਤਾਬਕ ਦਾਤਾਂ ਬਖ਼ਸ਼ਦਾ ਹੈ । ਹੇ ਸਚੇ ਮਾਲਕ ! ਤੇਰਾ ਆਸਰਾ ਹੀ ਲੈਣਾ ਮੇਰੇ ਵਾਸਤੇ ਜਪ ਤਪ ਤੇ ਸੰਜਮ ਵਾਲਾ ਜੀਵਨ ਹੈ । ਹੇ ਹਰੀ ! ਹਰ ਤਰ੍ਹਾਂ ਨਾਲ ਨਾਮ ਦੀ ਬਖ਼ਸ਼ਸ਼ ਕਰੋ । ਤਾਂ ਜੋ ਅਸੀਂ ਸੁਖ ਪਾ ਸਕੀਏ । ਤੇਰੀ ਭਗਤੀ ਦੇ ਖ਼ਜ਼ਾਨੇ ਨਾਲ ਸੰਤਾਂ ਦੇ ਹਿਰਦੇ

ਭਰੇ ਹੋਏ ਹਨ । ਪ੍ਰਭੂ ਨੇ ਜਗਤ ਦੀ ਰਚਨਾ ਆਪ ਹੀ ਕੀਤੀ ਹੈ । ਪਹਿਲਾਂ ਸੁੰਨ ਅਵਸਥਾ ਵਿਚ ਸੀ ਫਿਰ ਪਵਣ, ਪਾਣੀ ਤੇ ਅਗਨੀ ਦੇ ਮੇਲ ਰਾਹੀਂ ਇਹ ਸਾਰਾ ਸੰਸਾਰ ਦਾ ਆਕਾਰ ਬਣਾਇਆ । ਹੇ ਸਮਰਥ ਦਿਆਲੂ ! ਕ੍ਰੋੜਾਂ ਦੇਵਤੇ ਤੇਰੇ ਕੋਲੋਂ ਮੰਗਦੇ ਹਨ ਪਰ ਭਾਂਡਾ ਸਿੱਧਾ ਹੋਵੇ ਤਾਂ ਅੰਮ੍ਰਿਤ ਪੈਂਦਾ ਹੈ । ਵਡੇ ਭਾਗਾਂ ਵਾਲੇ ਗੁਰਮੁਖ ਮਨ ਨੀਵਾਂ ਕਰਕੇ ਗੁਰਾਂ ਦੀ ਸੇਵਾ ਕਰਦੇ ਹਨ ਤੇ ਗੁਰ ਸ਼ਬਦ ਰਾਹੀਂ ਪ੍ਰਭੂ ਨੂੰ ਸਮਝਦੇ ਹਨ । ਪ੍ਰਭੂ ਕਿਰਪਾ ਕਰਕੇ ਆਪਣੀ ਸਿਫ਼ਤ ਸਾਲਾਹ ਦੀ ਦਾਤ ਬਖ਼ਸ਼ਸ਼ ਕਰਦਾ ਹੈ ॥੮॥੨॥

**ਗੂਜਰੀ ਮਹਲਾ ੧ ॥ (ਪੰਨਾ ੫੦੪)**

**ਭਾਈ ਰੇ ਰਾਮ ਨਾਮਿ ਚਿਤੁ ਲਾਈ ॥**

**ਗੁਰਪਰਸਾਦੀ ਹਰਿ ਪ੍ਰਭ ਜਾਚੇ ਐਸੀ ਨਾਮ ਬਡਾਈ ॥੧॥ਰਹਾਉ॥**

ਹੇ ਭਾਈ ! ਨਾਮ ਤੋਂ ਬਿਨਾਂ ਕਿਸੇ ਨੇ ਵੀ ਗਤੀ ਨਹੀਂ ਪਾਈ । ਇਸ ਲਈ ਤੂੰ ਰਾਮ ਨਾਮ ਨੂੰ ਹਿਰਦੇ ਵਿਚ ਵਸਾਈ ਰਖ ਜਦੋਂ ਤੂੰ ਗੁਰਾਂ ਦੀ ਕਿਰਪਾ ਨਾਲ ਮਾਲਕ ਤੋਂ ਮੰਗੇਂਗਾ ਤਾਂ (ਨਾਮ ਮੰਗਿਆ ਹੋਇਆ) ਉਹ ਵਡਿਆਈ ਦੀ ਬਖ਼ਸ਼ਸ਼ ਕਰੇਗਾ । ਭਗਤੀ ਤੋਂ ਬਿਨਾਂ ਹਉਮੈ ਨਹੀਂ ਜਾਂਦੀ ਤੇ ਸੁਖ ਨਹੀਂ ਪ੍ਰਾਪਤ ਹੁੰਦਾ । ਗੁਰਾਂ ਨੇ ਇਕ ਗਲ ਸਮਝਾਈ ਹੈ ਕਿ ਸ਼ਬਦ ਰਾਹੀਂ ਹੀ ਬਚਾਉ ਹੋ ਸਕਦਾ ਹੈ ਤੇ ਗੁਰੂ ਦੀ ਸ਼ਰਨ ਵਿਚ ਹੀ ਜਮ ਦੁਖ ਨਹੀਂ ਦਿੰਦੇ । ਸੋ ਨਾਮ ਜਪ ਕੇ ਹੀ ਇਕ ਮਾਲਕ ਦੀ ਲਿਵ ਲਗ ਸਕਦੇ ਹਾਂ । ਹੇ ਮਾਲਕ ! ਕਿਰਪਾ ਕਰਕੇ ਆਪਣਾ ਦਰਸ਼ਨ ਦਿਉ ਤੇ ਨਾਮ ਦੀ ਦਾਤ ਬਖ਼ਸ਼ੋ ਕਿਉਂਕਿ ਹੋਰ ਕੁਝ ਵੀ ਕਾਇਮ ਨਹੀਂ ਰਹਿਣ ਵਾਲਾ, ਤੇ ਹਿਰਦੇ ਵਿਚ ਤੇਰਾ ਨਾਮ ਹੀ ਵਸ ਜਾਏ ॥੮॥੩॥

**ਗੂਜਰੀ ਮਹਲਾ ੧ ॥ (ਪੰਨਾ ੫੦੫)**

**ਭਾਈ ਰੇ ਗੁਰ ਕਿਰਪਾ ਤੇ ਭਗਤਿ ਠਾਕੁਰ ਕੀ ॥**

**ਸਤਿਗੁਰ ਵਾਕਿ ਹਿਰਦੈ ਹਰਿ ਨਿਰਮਲੁ ਨਾ ਜਮ ਕਾਣਿ ਨ ਜਮ ਕੀ ਬਾਕੀ ॥੧॥ਰਹਾਉ॥**

ਭਗਤ ਜਨ ਨਾਮ ਵਿਚ ਰਤੇ ਹੋਏ ਵੈਰਾਗ ਵਾਲੇ ਹਨ ਤੇ ਦੁਖਾਂ ਤੋਂ ਨਿਰਲੇਪ ਹਨ । ਹੇ ਭਾਈ ! ਗੁਰਾਂ ਦੀ ਕਿਰਪਾ ਨਾਲ ਮਾਲਕ ਦੀ ਭਗਤੀ ਮਿਲੀ ਹੈ । ਸਤਗੁਰ ਦੇ ਨਿਰਮਲ ਬਚਨਾਂ ਕਰਕੇ ਹਿਰਦੇ ਵਿਚ ਪ੍ਰਮੇਸ਼ਰ ਪ੍ਰਗਟ ਹੋਇਆ ਹੈ ਸੋ ਹੁਣ ਜਮਾਂ ਦਾ ਸਾਨੂੰ ਕੋਈ ਡਰ ਨਹੀਂ ਰਿਹਾ । ਗੁਰਾਂ ਦੀ ਸ਼ਰਨ ਵਿਚ ਮਾਲਕ ਆਪਣੇ ਨਾਲ ਮੇਲ ਲੈਂਦਾ ਹੈ । ਸਤਸੰਗਤ ਨਾਲ ਮਿਲ ਕੇ ਅਸੀਂ ਪਵਿਤ੍ਰ ਹੋ ਗਏ ਹਾਂ ਤੇ ਜੋਤੀ ਨਾਲ ਜੋਤ ਮਿਲ ਗਈ ਹੈ । ਹੇ ਮਾਲਕ ! ਸਾਨੂੰ ਗੁਰ ਸ਼ਬਦ ਰਾਹੀਂ ਨਾਮ ਦੀ ਬਖ਼ਸ਼ਸ਼ ਕਰੋ ਤਾਂ ਜੋ ਤੇਰੀ ਸਿਫ਼ਤ ਸਾਲਾਹ ਕਰਦੇ ਰਹੀਏ ॥੮॥੪॥

**ਗੂਜਰੀ ਮਹਲਾ ੧ ਘਰੁ ੪ ॥ (ਪੰਨਾ ੫੦੫)**

**ੴ ਸਤਿਗੁਰ ਪ੍ਰਸਾਦਿ ॥**

**ਜਪਿ ਮਨ ਨਾਮੁ ਹਰਿ ਸਰਣੀ ॥**

**ਸੰਸਾਰ ਸਾਗਰ ਤਾਰਿ ਤਾਰਣ ਰਾਮ ਨਾਮ ਕਰਿ ਕਰਣੀ ॥੧॥ਰਹਾਉ॥**

ਹੇ ਮਨ ! ਹਰੀ ਦੀ ਸ਼ਰਨ ਵਿਚ ਆ ਕੇ ਨਾਮ ਨੂੰ ਜਪੋ । ਰਾਮ ਨਾਮ ਰੂਪ ਚੰਗੀ ਕਰਣੀ ਨਾਲ ਤਾਰਨ ਵਾਲਾ ਪ੍ਰਮੇਸ਼ਰ ਸੰਸਾਰ ਸਮੁੰਦ੍ਰ ਤੋਂ ਤਾਰ ਲਵੇਗਾ । ਗੁਰਾਂ ਦੇ ਸ਼ਬਦ ਰਾਹੀਂ ਮਨ ਬਾਣੀ ਕਰਕੇ ਹਰੀ ਨਾਲ ਪ੍ਰੇਮ ਪਾਵੋ । ਪ੍ਰਭੂ

ਦੀ ਸ਼ਰਨ ਵਿਚ ਆ ਕੇ ਬੇਨਤੀ ਕਰੋ ਕਿ ਇਸਨੂੰ ਪਵਿਤ੍ਰ ਨਾਮ ਦੀ ਪ੍ਰਾਪਤੀ ਹੋਵੇ । ਮਨ ਨੂੰ ਮਾਰ ਕੇ ਪ੍ਰਮੇਸ਼ਰ ਦੀ ਸ਼ਰਨ ਵਿਚ ਆ ਕੇ ਪ੍ਰਮੇਸ਼ਰ ਦਾ ਰੂਪ ਹੋ ਜਾਓ ॥੮॥੧॥੫॥

**ਗੂਜਰੀ ਮਹਲਾ ੪ ॥ (ਪੰਨਾ ੫੦੬)**

**ਨਾਚੁ ਰੇ ਮਨ ਗੁਰ ਕੈ ਆਗੈ ॥**

**ਗੁਰ ਕੈ ਭਾਣੈ ਨਾਚਹਿ ਤਾ ਸੁਖੁ ਪਾਵਹਿ ਅੰਤੇ ਜਮ ਭਉ ਭਾਗੈ ॥੧॥ਰਹਾਉ॥**

ਹੇ ਭਾਈ ! ਗੁਰਾਂ ਦੀ ਕਿਰਪਾ ਨਾਲ ਹੰਕਾਰ ਦੂਰ ਕਰਕੇ ਇਸ ਮਨ ਨੂੰ ਗੁਰਾਂ ਦੇ ਹੁਕਮ ਵਿਚ (ਨਚਾਉ) ਚਲਣ ਦੀ ਪ੍ਰੇਰਨਾ ਦਿਉ ਤਾਂ ਫਿਰ ਮਨ ਟਿਕ ਜਾਵੇਗਾ । ਹੇ ਮਨ ! ਗੁਰਾਂ ਦੇ ਅਗੇ ਸੇਵਾ ਕਰ । ਜਦੋਂ ਤੂੰ ਗੁਰਾਂ ਦੀ ਆਗਿਆ ਵਿਚ ਨਚੇਂਗਾ ਤਾਂ ਆਤਮਕ ਸੁਖ ਪ੍ਰਾਪਤ ਕਰ ਲਵੇਂਗਾ ਅਤੇ ਅੰਤ ਨੂੰ ਜਮਦੂਤ (ਮੌਤ)ਦਾ ਡਰ ਦੂਰ ਹੋ ਜਾਏਗਾ । ਆਪ ਹੀ ਪ੍ਰਭੂ ਆਪਣੇ ਹੁਕਮ ਵਿਚ ਭਗਤਾਂ ਨੂੰ ਨਚਾਂਦਾ ਹੈ ਤੇ ਇਸ ਮਨ ਨੂੰ ਗਿਆਨ ਵੀ ਆਪ ਹੀ ਬਖ਼ਸ਼ਦਾ ਹੈ । ਹੇ ਮਾਲਕ ! ਸਾਰਾ ਬ੍ਰਹਮੰਡ ਤਿੰਨਾਂ ਗੁਣਾਂ ਵਿਚ ਨਚਦਾ ਹੈ ਪਰ ਜੋ ਤੇਰੀ ਪ੍ਰੀਤੀ ਵਿਚ ਨਚਦੇ ਹਨ, ਉਹ ਸਫ਼ਲ ਹਨ । ਮਾਇਆ ਦੇ ਵਾਸਤੇ ਸਭ ਨਚਦੇ ਹਨ ਪਰ ਕੋਈ ਵਿਰਲਾ ਹੀ ਭਗਤ ਹੁੰਦਾ ਹੈ । ਜਿਨ੍ਹਾਂ ਉਤੇ ਪ੍ਰਭੂ ਦੀ ਨਦਰਿ ਹੁੰਦੀ ਹੈ ਉਹ ਸਹਜ ਅਵਸਥਾ ਵਿਚ ਸੁਖ ਪਾਂਦੇ ਹਨ ॥੧੦॥੧॥੬॥

**ਗੂਜਰੀ ਮਹਲਾ ੪ ਘਰੁ ੨ ॥ (ਪੰਨਾ ੫੦੭)**

**ੴ ਸਤਿਗੁਰ ਪ੍ਰਸਾਦਿ ॥**

**ਮਨ ਰੇ ਹਰਿ ਕੀਰਤਿ ਤਰੁ ਤਾਰੀ ॥**

**ਗੁਰਮੁਖਿ ਨਾਮੁ ਅੰਮ੍ਰਿਤ ਜਲੁ ਪਾਈਐ ਜਿਨ ਕਉ ਕ੍ਰਿਪਾ ਤੁਮਾਰੀ ॥੧॥ਰਹਾਉ॥**

ਪ੍ਰਮੇਸ਼ਰ ਤੋਂ ਬਿਨਾਂ ਇਹ ਜੀਵ ਇਕ ਪਲ ਵੀ ਨਹੀਂ ਰਹਿ ਸਕਦਾ, ਜਿਸ ਤਰ੍ਹਾਂ ਬੱਚਾ ਦੁੱਧ ਬਿਨਾਂ ਨਹੀਂ ਰਹਿ ਸਕਦਾ । ਉਸ ਮਾਲਕ ਨੂੰ ਗੁਰਾਂ ਦੁਆਰੇ ਹੀ ਪਾਈਦਾ ਹੈ । ਹੇ ਮਨ ! ਪ੍ਰਮੇਸ਼ਰ ਦੇ ਜਸ ਗਾਉਣ ਨਾਲ ਦੁਨੀਆਂ ਉਤੋਂ ਤਰ ਸਕੀਦਾ ਹੈ, ਕਿਉਂਕਿ ਕੀਰਤੀ ਬੇੜੀ ਵਾਂਗੂ ਹੈ । ਗੁਰਾਂ ਦੇ ਉਪਦੇਸ਼ ਰਾਹੀਂ ਅੰਮ੍ਰਿਤ ਰੂਪ ਨਾਮ ਜਲ ਪਾਂਦੇ ਹਨ, ਜਿਨ੍ਹਾਂ ਉਤੇ ਪ੍ਰਮੇਸ਼ਰ ਦੀ ਕਿਰਪਾ ਹੁੰਦੀ ਹੈ । ਹੇ ਮਾਲਕ ! ਬ੍ਰਹਮਾ ਦੇ ਪੁਤ੍ਰ ਤੇ, ਨਾਰਦ ਮੁਨੀ ਤੇ ਪ੍ਰਹਿਲਾਦ ਤੇਰੀ ਸ਼ਰਨ ਵਿਚ ਆਏ ਤਾਂ ਤੂੰ ਉਨ੍ਹਾਂ ਦੀ ਲਾਜ ਰੱਖੀ । ਭਗਤਾਂ ਦੀ ਬਾਣੀ ਬੜੀ ਉਤਮ ਹੈ ਜੋ ਜਨਮ ਸਫਲਾ ਕਰ ਦਿੰਦੀ ਹੈ । ਸਾਰਾ ਸੰਸਾਰ ਮਾਲਕ ਨੇ ਇਕ ਧਾਗੇ ਵਿਚ ਪਰੋਇਆ ਹੋਇਆ ਹੈ ਸੋ ਅਸੀਂ ਵੀ ਨਾਮ ਰਸ ਦੀ ਪ੍ਰੀਤੀ ਹੀ ਮੰਗਦੇ ਹਾਂ ॥੮॥੧॥੭॥

**ਗੂਜਰੀ ਮਹਲਾ ੫ ਘਰੁ ੨ ॥ (ਪੰਨਾ ੫੦੭)**

**ੴ ਸਤਿਗੁਰ ਪ੍ਰਸਾਦਿ ॥**

**ਪਿਤਾ ਮੇਰੋ ਬਡੋ ਧਨੀ ਅਗਮਾ ॥**

**ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ ॥੧॥ਰਹਾਉ॥**

ਹੇ ਮਾਲਕ ! ਤੂੰ ਰਾਜਿਆਂ ਵਿਚ ਵਡਾ ਰਾਜਾ ਹੈ ਤੇ ਠਾਕੁਰਾਂ ਵਿਚ ਤੂੰ ਵਡਾ ਠਾਕੁਰ ਹੈ । ਹੇ ਮੇਰੇ ਪਿਤਾ ! ਤੂੰ ਬੜਾ ਬੇਅੰਤ ਮਾਲਕ ਤੇ ਵਡਾ ਧਨਾਢ ਹੈਂ । ਅਸੀਂ ਤੇਰੀ ਕੀ ਉਪਮਾ ਜਾਂ ਉਸਤਤ ਕਰੀਏ ? ਹੇ

ਕਰਤੇ ! ਤੇਰੀ ਹਰ ਥਾਂ ਵਿਚ ਹੋਂਦ ਦੇਖ ਕੇ ਅਸੀਂ ਅਸਚਰਜ ਹੋ ਰਹੇ ਹਾਂ । ਤੂੰ ਵਡੇ ਪਰਤਾਪ ਵਾਲਾ ਰਸੀਆ ਹੈਂ ਅਤੇ ਵਡਾ ਸੂਰਮਾ ਹੈ ਤੇ ਜੋਗੀਆਂ ਵਿਚ ਵਡਾ ਜੋਗੀ ਹੈ । ਤੂੰ ਵਡਾ ਸਿੱਧ ਹੈਂ ਜਿਸ ਦ ਹੁਕਮ ਸਭ ਪਾਸੇ ਚਲ ਰਿਹਾ ਹੈ । ਸਾਧ ਸੰਗਤ ਨਲ ਮਿਲ ਕੇ ਤੇਰੀ ਸਿਫ਼ਤ ਸਾਲਾਹ ਕਰਨੀ ਚਾਹੀਦੀ ਹੈ ॥੮॥੧॥੮॥

**ਗੂਜਰੀ ਮਹਲਾ ੫ ਘਰੁ ੪ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੫੦੮)**

**ਹਰਿ ਗੋਪਾਲ ਗੁਰ ਗੋਬਿੰਦ ॥**

**ਚਰਣ ਸਰਣ ਦਇਆਲ ਕੇਸਵ ਤਾਰਿ ਜਗ ਭਵ ਸਿੰਧ ॥੧॥ਰਹਾਉ॥**

ਹੇ ਸੁਆਮੀ ! ਤੂੰ ਗੁਣਾਂ ਦਾ ਖ਼ਜ਼ਾਨਾ ਤੇ ਦਿਆਲੂ ਮਾਲਕ ਹੈਂ, ਤੇਰੀ ਸੇਵਾ ਸਫਲ ਹੈ । ਹੇ ਹਰੀ ! ਤੂੰ ਧਰਤੀ ਨੂੰ ਪਾਲਣ ਵਾਲਾ ਅਤੇ ਹਨੇਰੇ ਵਿਚ ਪ੍ਰਕਾਸ਼ (ਚਾਨਣਾ) ਕਰਨ ਵਾਲਾ ਹੈਂ । ਹੇ ਦਿਆਲੂ ! ਤੂੰ ਇਸ ਡਰੌਣੇ ਸਮੁੰਦ੍ਰ ਤੋਂ ਮੈਨੂੰ ਤਾਰ ਲੈ, ਮੈਂ ਇਸ ਲਈ ਤੇਰੇ ਚਰਨਾਂ ਦੀ ਸ਼ਰਨ ਲਈ ਹੈ । ਕਾਮ ਕ੍ਰੋਧ ਨਾਸ ਕਰਕੇ ਸਾਨੂੰ ਜਨਮ ਮਰਨ ਤੋਂ ਬਚਾ ਲੈਂਦਾ ਹੈ । ਹੇ ਪ੍ਰਮੇਸ਼ਰ ! ਗੁਰਾਂ ਦੇ ਮੰਤ੍ਰ ਦੁਆਰਾ ਗਿਆਨ ਪਾਇਆ ਹੈ । ਮੂਰਖਾਂ ਨੂੰ ਵੀ ਕਿਰਪਾ ਕਰਕੇ ਗੁਣੀ ਬਣਾ ਦਿਤਾ ਹੈ । ਪਾਪੀਆਂ ਦਾ ਵੀ ਤੂੰ ਉਧਾਰ ਕਰ ਦਿੰਦਾ ਹੈਂ, ਜੋ ਤੇਰੀ ਸ਼ਰਨ ਆ ਜਾਂਦੇ ਹਨ ॥੮॥੧॥੨॥੫॥੧॥੧॥੨॥੫੧॥

**ਰਾਗੁ ਗੂਜਰੀ ਭਗਤਾਂ ਕੀ ਬਾਣੀ**

**ੴ ਸਤਿਗੁਰ ਪ੍ਰਸਾਦਿ॥**

**ਸ੍ਰੀ ਕਬੀਰ ਜੀਉ ਕਾ ਚਉਪਦਾ ਘਰੁ ੨ ਦੂਜਾ ॥ (ਪੰਨਾ ੫੨੪)**

**ਹਰਿ ਬਿਨੁ ਬੈਲ ਬਿਗਾਨੇ ਹੁਈ ਹੈ ॥**

**ਫਾਟੇ ਨਾਕਨ ਟੂਟੇ ਕਾਧਨ ਕੋਦਉ ਕੋ ਭੁਸੁ ਖਈ ਹੈ ॥੧॥ਰਹਾਉ॥**

ਹੇ ਭਾਈ ! ਜਦੋਂ ਤੂੰ ਪਸ਼ੂਆਂ ਦੀ ਜੂਨ ਵਿਚ ਸੈਂ ਤਾਂ ਪ੍ਰਭੂ ਦੇ ਗੁਣ ਕਿਵੇਂ ਗਾ ਸਕਦਾ ਸੈਂ ? ਵਾਹਿਗੁਰੂ ਦੇ ਭਜਨ ਤੋਂ ਬਿਨਾਂ ਤੂੰ ਬਿਗਾਨੇ ਬੈਲ ਦੀ ਤਰ੍ਹਾਂ ਹੈਂ ਜਿਸ ਨੂੰ ਪੱਠੇ ਵੀ ਖਾਣ ਨੂੰ ਨਹੀਂ ਮਿਲਦੇ । ਨਕ ਫਟਿਆ ਹੋਇਆ ਹੋਵੇਗਾ ਤੇ ਮੋਢੇ ਵੀ ਫਟੜ ਹੋਏ ਹੋਣਗੇ ਅਤੇ ਕੋਧਰੇ ਦਾ ਭੋਂਹ ਖਾਣ ਨੂੰ ਮਿਲੇਗਾ । ਇਹ ਜੀਵ ਅਨੇਕ ਜੂਨਾਂ ਵਿਚੋਂ ਭੋਂਦਾ ਹੋਇਆ ਇਸ ਮਨੁੱਖਾ ਜਨਮ ਵਿਚ ਆਇਆ ਹੈ ਪਰ ਰਾਮ ਨਾਮ ਤੋਂ ਬਿਨਾਂ ਇਹ ਪਛਤਾਵੇਗਾ ॥੪॥੧॥

**ਗੂਜਰੀ ਘਰੁ ੩ ॥ (ਪੰਨਾ ੫੨੪)**

**ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ ॥**

**ਹਰਿ ਕਾ ਨਾਮੁ ਲਿਖਿ ਲੀਓ ਸਰੀਰ॥੧॥ਰਹਾਉ॥**

ਕਬੀਰ ਨੇ ਤਨਨਾ ਬੁਣਨਾ ਸਭ ਛੱਡ ਦਿਤਾ ਹੈ ਤੇ ਵਾਹਿਗੁਰੂ ਦਾ ਨਾਮ ਹੀ ਸਰੀਰ ਤੇ ਲਿਖ ਲਿਆ ਹੈ । (ਹਰੀ ਭਜਨ ਤੋਂ ਬਿਨਾਂ ਕਬੀਰ ਕੁਝ ਨਹੀਂ ਕਰਦਾ) ਮੇਰੀ ਥੋੜੀ ਅਕਲ ਹੈ ਤੇ ਜਾਤ ਵੀ ਜੁਲਾਹੇ ਦੀ ਹੈ ਪਰ ਵਾਹਿਗੁਰੂ ਦਾ ਨਾਮ ਖਟਿਆ ਹੈ । ਸਭ ਦਾ ਦਾਤਾ ਇਕੋ ਵਾਹਿਗੁਰੂ ਹੈ ਜਿਸ ਦਾ ਭਜਨ ਕਰਨਾ ਚਾਹੀਦਾ ਹੈ ॥੪॥੨॥

**ਗੂਜਰੀ ਸ੍ਰੀ ਨਾਮਦੇਵ ਜੀ ਕੇ ਪਦੇ ਘਰੁ ੧॥**

**੧ੴ ਸਤਿਗੁਰ ਸਪ੍ਰਾਦਿ ॥ (ਪੰਨਾ ੫੨੪)**

**ਤੂੰ ਹਰਿ ਭਜੁ ਮਨਮੇਰੇ ਪਦੁ ਨਿਰਬਾਨੁ ॥**

**ਬਹੁਰਿ ਨ ਹੋਇ ਤੇਰਾ ਆਵਨੁ ਜਾਨੁ ॥੧॥ਰਹਾਉ॥**

ਹੇ ਪ੍ਰਭੂ ! ਜੇ ਵਡਿਆਈਆਂ ਬਖ਼ਸ਼ੇ ਜਾਂ ਭੀਖਿਆ ਮੰਗਾਵੇਂ ਤਾਂ ਕੀ ਘਟ ਜਾਏਗਾ ? (ਤੇਰੇ ਹੁਕਮ ਵਿਚ ਚਲਣਾ ਚਾਹੀਦਾ ਹੈ) । ਹੇ ਮੇਰੇ ਮਨ ! ਤੂੰ ਉੱਚ ਪਦਵੀ ਵਾਲੇ ਪ੍ਰਮੇਸ਼ਰ ਦਾ ਭਜਨ ਕਰਿਆ ਕਰ । ਤਾਂ ਫਿਰ ਤੇਰਾ ਜਨਮ ਮਰਨ ਦਾ ਚਕ੍ਰ ਖ਼ਤਮ ਹੋ ਜਾਏਗਾ । ਗੁਰਾਂ ਨਾਲ ਮਿਲਕੇ ਸਭ ਸੰਸੇ ਮਿਟ ਜਾਂਦੇ ਹਨ ਤੇ ਪ੍ਰਭੂ ਤੋਂ ਬਿਨਾਂ ਹੋਰ ਕੋਈ ਨਜ਼ਰ ਨਹੀਂ ਆਉਂਦਾ ਜਿਸ ਦੀ ਪੂਜਾ ਕਰੀਏ । ਪਥਰਾਂ ਦੀ ਪੂਜਾ ਕਰਨ ਦੀ ਬਜਾਏ ਵਾਹਿਗੁਰੂ ਦੀ ਸੇਵਾ ਕਰਨੀ ਚਾਹੀਦੀ ਹੈ ॥੪॥੧॥

**ਗੂਜਰੀ ਘਰੁ ੧ ॥ (ਪੰਨਾ ੫੨੫)**

**ਕਉਣੁ ਕਹੈ ਕਿਣਿ ਬੂਝੀਐ ਰਮਈਆ ਆਕੁਲੁ ਰੀ ਬਾਈ ॥੧॥ਰਹਾਉ॥**

ਸਭ ਵਾਹਿਗੁਰੂ ਦਾ ਹੀ ਰੂਪ ਹੈ । ਹੇ ਸਖੀ ! ਜੋ ਵਾਹਿਗੁਰੂ ਸਭ ਵਿਚ ਪੂਰਨ ਹੋ ਕੇ ਰਵ ਰਿਹਾ ਹੈ, ਉਸ ਨੂੰ ਕੌਣ ਕਹੇ ਅਤੇ ਪੁੱਛੇ? (ਕਿਸ ਤਰ੍ਹਾਂ ਕੋਈ ਪੁੱਛ ਸਕਦਾ ਹੈ?) ॥ ਨਾਮਦੇਵ ਦੇ ਸੁਆਮੀ ਨੂੰ ਕਿਸੇ ਨੇ ਨਹੀਂ ਦੇਖਿਆ ਪਰ ਉਸ ਮਾਲਕ ਨੇ ਝੂਠੇ ਸੰਸਾਰ ਵਿਚ ਪਾਲਨਾ, ਉਤਪਤੀ ਤੇ ਨਾਸ ਕਰਨਾ ਤਿੰਨੇ ਕੰਮ ਆਪਣੇ ਉਪਰ ਲਏ ਹੋਏ ਹਨ ॥੩॥੨॥

**ਗੂਜਰੀ ਸ੍ਰੀ ਰਵਿਦਾਸ ਜੀ ਕੇ ਪਦੇ ਘਰੁ ੩ ॥**

**੧ੴ ਸਤਿਗੁਰ ਪ੍ਰਸਾਦਿ ॥ (ਪੰਨਾ ੫੨੫)**

**ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥**

**ਅਵਰੁ ਨ ਫੂਲੁ ਅਨੂਪੁ ਨ ਪਾਵਉ ॥੧॥ਰਹਾਉ॥**

ਹੇ ਮਾਈ ! ਮੈਂ ਕਿਸ ਚੀਜ਼ ਨਾਲ ਪ੍ਰਭੂ ਦੀ ਪੂਜਾ ਕਰਾਂ । (ਦੁੱਧ ਤਾਂ ਬਛਰੇ ਨੇ ਜੂਠਾ ਕਰ ਦਿੱਤਾ ਤੇ ਭਵਰੇ ਨੇ ਫੁਲ ਦੀ ਸੁਗੰਧੀ) ਹੇ ਭਾਈ ! ਗੋਬਿੰਦ ਦੀ ਪੂਜਾ ਮੈਂ ਕਿਥੋਂ ਲੈ ਕੇ (ਪਵਿਤ੍ਰ ਤੇ ਸੁਚੇ ਫੁਲ) ਚੜ੍ਹਾਂਵਾਂ ? ਹੋਰ ਫੁਲ ਵੀ ਮੈਂ ਸੁਚੇ (ਅਨੂਪਮ) ਨਹੀਂ ਪਾ ਸਕਦਾ । ਚੰਦਨ ਤਾਂ ਸਪਾਂ ਨੇ ਢਕ ਕੇ ਖ਼ਰਾਬ ਕਰ ਦਿਤਾ ਹੈ ਤੇ ਬਿਖ (ਜ਼ਹਿਰ) ਤੇ ਅੰਮ੍ਰਿਤ ਇਕੋ ਸੰਗ ਵਸਦੇ ਹਨ । ਗੁਰਾਂ ਦੀ ਕਿਰਪਾ ਨਾਲ ਮਾਇਆ-ਰਹਿਤ ਪ੍ਰਭੂ ਨੂੰ ਪਾ ਲਵਾਂਗਾ । ਹੇ ਰਵਿਦਾਸ ! ਮੇਰੀ ਕੀ ਹਾਲਤ ਹੋਵੇਗੀ ? (ਮੈਂ ਤੈਨੂੰ ਪ੍ਰਸੰਨ ਵੀ ਨਹੀਂ ਕਰ ਸਕਦਾ) ॥

**ਗੂਜਰੀ ਸ੍ਰੀ ਤ੍ਰਿਲੋਚਨ ਜੀਉ ਕੇ ਪਦੇ ਘਰੁ ੧ ॥**

**੧ੴ ਸਤਿਗੁਰ ਪ੍ਰਸਾਦਿ ॥ (ਪੰਨਾ ੫੨੫)**

**ਭਰਮੇ ਭੂਲੀ ਰੇ ਜੈ ਚੰਦਾ ॥**

**ਨਹੀ ਨਹੀ ਚੀਨਿਆ ਪਰਮਾਨੰਦਾ ॥੧॥ਰਹਾਉ॥**

ਹੇ ਭਾਈ ! ਹਿਰਦੇ ਵਿਚ ਤਾਂ ਮੈਲ ਭਰੀ ਹੈ ਤੇ ਸਰੀਰ ਅੰਦਰ ਜੋ ਵਾਹਿਗੁਰੂ ਹੈ, ਉਹ ਤਾਂ ਜਾਣਿਆ ਨਹੀਂ ਤੇ ਸੰਨਿਆਸੀ ਬਣਨ ਦਾ ਕੀ ਲਾਭ ? ਹੇ ਜੈ ਚੰਦ ! ਇਸੇ ਤਰ੍ਹਾਂ ਸਾਰੀ ਸ੍ਰਿਸ਼ਟੀ ਭਰਮਾਂ ਵਿਚ ਭੁਲੀ ਪਈ ਹੈ ।

ਤੇ ਇਨ੍ਹਾਂ ਸੰਨਿਆਸੀਆਂ ਨੇ ਅਨੰਦ ਸਰੂਪ ਵਾਹਿਗੁਰੂ ਨੂੰ ਨਹੀਂ ਜਾਣਿਆ । ਸਰੀਰ ਤੇ ਸੁਆਹ ਮਲ ਲਈ ਪਰ ਅੰਦਰ ਮਾਇਆ ਇਕਠੀ ਕਰਨ ਦਾ ਫਰੇਬ ਹੈ । ਗੁਰਾਂ ਤੋਂ ਬਿਨਾਂ ਪ੍ਰਭੂ ਨੂੰ ਨਹੀਂ ਜਾਣਿਆ ਜਾਂਦਾ ॥੪॥੧॥

**ਗੂਜਰੀ ॥ (ਪੰਨਾ ੫੨੬)**

**ਅਰੀ ਬਾਈ ਗੋਬਿੰਦ ਨਾਮੁ ਮਤਿ ਬੀਸਰੈ ॥੧॥ਰਹਾਉ॥**

ਹੇ ਭਾਈ ! ਵਾਹਿਗੁਰੂ ਦਾ ਨਾਮ ਮੈਨੂੰ ਕਦੀ ਨ ਭੁਲੇ । ਅੰਤ ਵੇਲੇ ਜਿਸ ਚੀਜ਼ ਦਾ ਧਿਆਨ ਕਰੀਏ, ਉਹੋ ਜਿਹਾ ਫਲ ਪਾਈਦਾ ਹੈ ਜਿਵੇਂ, ਮਾਇਆ ਦਾ ਧਿਆਨ ਸਪ ਦੀ ਜੂਨ ਵਿਚ, ਇਸਤ੍ਰੀ ਦਾ ਧਿਆਨ ਵੇਸਵਾ ਦੀ ਜੂਨ ਵਿਚ, ਲੜਕੇ ਦਾ ਧਿਆਨ ਸੂਅਰ ਦੀ ਜੂਨ ਵਿਚ, ਮਕਾਨ ਦੇ ਧਿਆਨ ਕਰਨ ਨਾਲ ਪ੍ਰੇਤ ਦੀ ਜੂਨ ਵਿਚ ਪੈਂਦਾ ਹੈ । ਪਰ ਜੋ ਅੰਤ ਸਮੇਂ ਨਰਾਇਣ ਨੂੰ ਸਿਮਰਦਾ ਹੈ ਉਹ ਮੁਕਤ ਹੋ ਜਾਂਦਾ ਹੈ ॥੫॥੨॥

**ਗੂਜਰੀ ਸ੍ਰੀ ਜੈਦੇਵ ਜੀਉ ਕਾ ਪਦਾ ਘਰੁ ੪॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੫੨੬)**

**ਕੇਵਲ ਰਾਮ ਨਾਮ ਮਨੋਰਮੰ ॥**

**ਬਦਿ ਅੰਮ੍ਰਿਤ ਤਤ ਮਇਅੰ ॥**

**ਨ ਦਨੋਤਿ ਜ ਸਮਰਣੇ ਨ ਜਨਮ ਜਰਾਧਿ ਮਣ ਭਇਅੰ ॥੧॥ਰਹਾਉ॥**

ਉਸ ਪ੍ਰਭੂ ਨੂੰ ਯਾਦ ਕਰੋ ਜੋ ਸਭ ਵਿਚ ਮਿਲਿਆ ਹੋਇਆ ਹੈ । ਕੇਵਲ ਵਾਹਿਗੁਰੂ ਦਾ ਨਾਮ ਹੀ ਸੁੰਦਰ ਹੈ ਜੋ ਸਾਰਿਆਂ ਵਿਚ ਮਿਲਿਆ ਹੋਇਆ ਹੈ, ਉਸ ਨੂੰ ਉਚਾਰੋ । ਉਹ ਨਾਮ ਤਾਂ ਅੰਮ੍ਰਿਤ ਸਰੂਪ ਹੀ ਹੈ । ਜਿਸਦੇ ਸਿਮਰਨ ਕਰਨ ਨਾਲ ਤੈਨੂੰ ਕਿਸੇ ਤਰ੍ਹਾਂ ਦੀ ਪੀੜਾ ਜਾਂ ਦੁਖ ਨਹੀਂ ਹੋਵੇਗਾ ਅਤੇ ਜਨਮ ਮਰਨ ਤੇ ਬੁਢੇਪੇ ਦਾ ਡਰ ਮਨੋਂ ਨਿਕਲ ਜਾਏਗਾ । ਹੇ ਦੁਰਮਤੀਆ ! ਸਾਰੇ ਪਾਪਾਂ ਨੂੰ ਛਡ ਕੇ ਵਾਹਿਗੁਰੂ ਦੀ ਸ਼ਰਨ ਲੈ । ਹੇ ਨਰ ! ਉਸ ਵਾਹਿਗੁਰੂ ਨੂੰ ਜਪ ਜੋ ਹਮੇਸ਼ਾਂ ਸਭ ਥਾਵਾਂ ਵਿਚ ਪਹੁੰਚਿਆ ਹੋਇਆ ਹੈ ।

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ**

**ਅਜੂਨੀ ਸੈਭੰ ਗੁਰ ਪ੍ਰਸਾਦਿ ॥ (ਪੰਨਾ ੫੨੭)**

**ਰਾਗੁ ਦੇਵਗੰਧਾਰੀ ਮਹਲਾ ੪ ਘਰੁ ੧ ॥**

**ਸੇਵਕ ਜਨ ਬਨੇ ਠਾਕੁਰ ਲਿਵ ਲਾਗੇ ॥**

**ਜੋ ਤੁਮਰਾ ਜਸ ਕਹਤੇ ਗੁਰਮਤਿ ਤਿਨ ਮੁਖ ਭਾਗ ਸਭਾਗੇ ॥੧॥ਰਹਾਉ॥**

ਹੇ ਮਾਲਕ ! ਜਿਹੜੇ ਸੇਵਕ ਭਗਤ ਜਨ ਤੇਰੇ ਨਾਲ ਪ੍ਰੀਤੀ ਲਾਂਦੇ ਹਨ ਉਹ ਬੜੇ ਸੋਹਣੇ ਬਣੇ ਹੋਏ ਹਨ । ਜਿਹੜੇ ਸੇਵਕ ਗੁਰਾਂ ਦੀ ਸਿਖਿਆ ਲੈ ਕੇ ਤੇਰਾ ਜਸ ਗਾਉਂਦੇ ਹਨ ਉਨ੍ਹਾਂ ਦੇ ਇਹ (ਮੁਖ) ਸ਼ਿਰੋਮਨੀ ਕਰਮ ਹਨ ਇਸੇ ਲਈ ਉਹ ਚੰਗੇ ਭਾਗਾਂ ਵਾਲੇ ਬਣ ਗਏ ਹਨ । ਜਿਹੜੇ ਨਾਮ ਵਿਚ ਪ੍ਰੀਤੀ ਕਰਨ ਲਗ ਪਏ ਹਨ ਉਹਨਾਂ ਦੇ ਮਾਇਆ ਦੇ ਬੰਧਨ ਟੁੱਟ ਗਏ ਹਨ । ਜਿਨ੍ਹਾਂ ਦਾ ਜੀਵਨ ਅਗਿਆਨਤਾ ਦੇ ਹਨੇਰੇ ਵਿਚ ਗੁਜ਼ਰ ਰਿਹਾ ਸੀ ਉਹ ਗੁਰਾਂ ਦੀ ਕਿਰਪਾ ਨਾਲ ਜਾਗ ਪਏ ਹਨ ਤੇ ਦੂਜਾ ਕੋਈ ਨਹੀਂ ਤੇਰੇ ਵਰਗਾ ਦਿਸਦਾ ॥੨॥੧॥

**ਦੇਵ ਗੰਧਾਰੀ ॥ (ਪੰਨਾ ੫੨੭)**

**ਮੇਰੋ ਸੁੰਦਰੁ ਕਹਹੁ ਮਿਲੈ ਕਿਤੁ ਗਲੀ ॥**

**ਹਰਿ ਕੇ ਸੰਤ ਬਤਾਵਹੁ ਮਾਰਗੁ ਹਮ ਪੀਛੈ ਲਾਗਿ ਚਲੀ ॥੧॥ਰਹਾਉ॥**

ਹੇ ਮੇਰੇ ਸੰਤ ਜਨੋ ! ਤੁਸੀਂ ਦਸੋ ਕਿ ਮੇਰਾ ਸੁੰਦਰ ਪਿਆਰਾ ਪ੍ਰਭੂ-ਪਤੀ ਕਿਸ ਰਸਤੇ ਚਲਣ ਨਾਲ ਮਿਲ ਸਕਦਾ ਹੈ ? ਹੇ ਪ੍ਰਮੇਸ਼ਰ ਦੇ ਸੰਤੋ ! ਮੈਂ ਤੁਹਾਡੇ ਮਗਰ ਲਗ ਕੇ ਚਲਦੀ ਹਾਂ, ਮੈਨੂੰ ਪ੍ਰਮੇਸ਼ਰ ਦੇ ਮਿਲਣ ਦਾ ਰਸਤਾ ਦਸੋ। ਜੋ ਪ੍ਰਭੂ ਦੀ ਆਗਿਆ ਵਿਚ ਚਲਦੀ ਹੈ ਉਹ ਪ੍ਰਮੇਸ਼ਰ ਨੂੰ ਭਾਂਵਦੀ ਹੈ। ਮੈਂ ਗਰੀਬ ਵਿਚਾਰਾ ਕੀ ਕਰ ਸਕਦਾ ਹਾਂ ਸੋ ਜੋ ਪ੍ਰਭੂ ਨੂੰ ਭਾਂਦਾ ਹੈ, ਉਸ ਰਸਤੇ ਹੀ ਚਲੀਦਾ ਹੈ ॥੨॥੨॥

**ਦੇਵ ਗੰਧਾਰੀ ॥ (ਪੰਨਾ ੫੨੭)**

**ਮੇਰੈ ਮਨ ਮੁਖਿ ਹਰਿ ਹਰਿ ਹਰਿ ਬੋਲੀਐ ॥**

**ਗੁਰਮੁਖਿ ਰੰਗਿ ਚਲੂਲੈ ਰਾਤੀ ਹਰਿ ਪ੍ਰੇਮ ਭੀਨੀ ਚੋਲੀਐ ॥੧॥ਰਹਾਉ॥**

ਹੇ ਮੇਰੇ ਮਨ ! ਮੂੰਹ ਨਾਲ ਤਿਨਾਂ ਸਮਿਆਂ ਵਿਚ ਮਨ ਬਾਣੀ ਕਰਕੇ ਹਰੀ ਦਾ ਨਾਮ ਹੀ ਚੇਤੇ ਕਰੀਏ। ਗੁਰਾਂ ਦੁਆਰੇ ਪ੍ਰੇਮ ਦੇ ਗੂੜ੍ਹੇ ਰੰਗ ਵਿਚ ਮੇਰੀ ਬੁੱਧੀ ਰੰਗੀ ਗਈ ਹੈ ਅਤੇ ਉਸੇ ਦੇ ਪ੍ਰੇਮ ਵਿਚ ਮੇਰਾ ਹਿਰਦਾ ਭਿਜ ਗਿਆ ਹੈ। ਜੋ ਕੋਈ ਮੇਰਾ ਪ੍ਰੀਤਮ ਮਿਲਾ ਦੇਵੇ ਮੈਂ ਉਸਦੀ ਦਾਸੀ ਹੋ ਜਾਂਵਾਂਗੀ। ਇਸ ਤਰ੍ਹਾਂ ਗੁਰਾਂ ਦੀ ਕਿਰਪਾ ਨਾਲ ਦਾਸਾਂ ਨੇ ਇਸ ਦੇਹ ਵਿਚ ਪ੍ਰਮੇਸ਼ਰ ਨੂੰ ਪਾ ਲਿਆ ਹੈ ॥੨॥੩॥

**ਦੇਵ ਗੰਧਾਰੀ ॥ (ਪੰਨਾ ੫੨੮)**

**ਅਬ ਹਮ ਚਲੀ ਠਾਕੁਰ ਪਹਿ ਹਾਰਿ ॥**

**ਜਬ ਹਮ ਸਰਣਿ ਪ੍ਰਭੂ ਕੀ ਆਈ ਰਾਖੁ ਪ੍ਰਭੂ ਭਾਵੈ ਮਾਰਿ ॥੧॥ਰਹਾਉ॥**

ਹੁਣ ਮੈਂ ਸਭ ਪਾਸਿਓਂ ਹਾਰ ਕੇ (ਨਾ ਉਮੀਦ ਹੋ ਕੇ) ਮਾਲਕ ਪ੍ਰਭੂ ਪਾਸ ਆ ਗਈ ਹਾਂ। ਹੇ ਮਾਲਕ ! ਜਦੋਂ ਮੈਂ ਆਪ ਦੀ ਸ਼ਰਨ ਵਿਚ ਆ ਗਈ ਹਾਂ ਤਾਂ ਭਾਵੇਂ ਰਖੋ ਤੇ ਭਾਵੇਂ ਮਾਰੋ, ਤੇਰੇ ਹੀ ਵਸ ਹਾਂ। ਅਸਾਂ ਤਾਂ ਹੁਣ ਸਰੀਰ ਦਾ ਹੰਕਾਰ ਛਡ ਦਿਤਾ ਹੈ ਭਾਵੇਂ ਕੋਈ ਚੰਗਾ ਜਾਂ ਮਾੜਾ ਆਖੇ। ਜਿਹੜਾ ਤੇਰੀ ਸ਼ਰਨ ਵਿਚ ਆਉਂਦਾ ਹੈ ਤੂੰ ਕਿਰਪਾ ਕਰਕੇ ਉਸ ਦੀ ਰਖਿਆ ਕਰਦਾ ਹੈਂ ॥੨॥੪॥

**ਦੇਵ ਗੰਧਾਰੀ ॥ (ਪੰਨਾ ੫੨੮)**

**ਹਰਿ ਗੁਣ ਗਾਵੈ ਹਉ ਤਿਸੁ ਬਲਿਹਾਰੀ ॥**

**ਦੇਖਿ ਦੇਖਿ ਜੀਵਾ ਸਾਧ ਗੁਰ ਦਰਸਨੁ ਜਿਸ ਹਿਰਦੈ ਨਾਮੁ ਮੁਰਾਰੀ ॥੧॥ਰਹਾਉ॥**

ਹੇ ਮਾਲਕ ! ਜਿਹੜੇ ਹਰੀ ਦੇ ਗੁਣ ਗਾਂਦੇ ਹਨ, ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ। ਜਿਸਦੇ ਹਿਰਦੇ ਵਿਚ ਪ੍ਰਮੇਸ਼ਰ ਦਾ ਨਾਮ ਵਸ ਗਿਆ ਹੈ ਮੈਂ ਉਸ ਸਾਧੂ ਗੁਰੂ ਦੇ ਦਰਸ਼ਨ ਵੇਖ ਵੇਖ ਕੇ ਜੀਂਵਦਾ ਹਾਂ। ਅਸੀਂ ਤਾਂ ਦਿਲ ਦੇ ਖੋਟੇ ਹਾਂ ਤੇ ਚੰਗਿਆਂ ਕਰਮਾਂ ਤੋਂ ਬਗ਼ੈਰ ਵਿਖਾਵੇ ਵਾਸਤੇ ਨਾਮ ਦਾ ਜਾਪ ਕਰਦੇ ਹਾਂ। ਪਰ ਹੁਣ ਤੇਰੀਂ ਸ਼ਰਨ ਵਿਚ ਆ ਗਏ ਹਾਂ ਸੋ ਜਿਵੇਂ ਭਾਵੇਂ ਸਾਡੀ ਰਖਿਆ ਕਰੋ ॥੨॥੫॥

**ਦੇਵ ਗੰਧਾਰੀ ॥ (ਪੰਨਾ ੫੨੮)**

**ਹਰਿ ਕੇ ਨਾਮ ਬਿਨਾ ਸੁੰਦਰਿ ਹੈ ਨਕਟੀ ॥**

**ਜਿਉ ਬੇਸੁਆ ਕੇ ਘਰਿ ਪੂਤ ਜਮਤੁ ਹੈ ਤਿਸੁ ਨਾਮੁ ਪਰਿਓ ਹੈ ਧ੍ਰਕਟੀ ॥੧॥ਰਹਾਉ॥**

ਜਿਹੜਾ ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਜੀਂਵਦਾ ਹੈ ਉਹ ਭਾਵੇਂ ਸੁੰਦਰ ਵੀ ਹੋਵੇ ਤਾਂ ਵੀ ਨਕ ਵਢਾ ਹੈ । ਜਿਸ ਤਰ੍ਹਾਂ ਵੇਸਵਾ ਦਾ ਪੁਤ੍ਰ ਜੰਮਦਾ ਹੈ ਤਾਂ ਉਹ ਕਟੀ ਹੋਈ ਧਿਰ ਵਾਲਾ (ਪਿਤਾ ਤੋਂ ਰਹਿਤ) ਕਹਿਲਾਂਦਾ ਹੈ॥ ਪਰ ਜਿਨ੍ਹਾਂ ਉਤੇ ਪ੍ਰਭੂ ਦੀ ਕਿਰਪਾ ਹੋ ਜਾਵੇ ਉਹ ਪਾਪੀ ਸੰਤਾਂ ਦੀ ਸੰਗਤ ਵਿਚ ਮਿਲਕੇ ਪਵਿਤ੍ਰ ਹੋ ਜਾਂਦੇ ਹਨ । ਸਤਗੁਰਾਂ ਦੇ ਮਗਰ ਲਗ ਕੇ ਸਾਰੀ ਦੁਨੀਆਂ ਛੁੱਟ ਗਈ ਹੈ ॥੨॥੬॥ਛਕਾ ੧॥

**ਦੇਵ ਗੰਧਾਰੀ ਮਹਲਾ ੫ ਘਰੁ ੨ ॥**

**੧ੴ ਸਤਿਗੁਰ ਪ੍ਰਸਾਦਿ ॥ (ਪੰਨਾ ੫੨੮)**

**ਮਾਈ ਗੁਰ ਚਰਣੀ ਚਿਤੁ ਲਾਈਐ ॥**

**ਪ੍ਰਭੁ ਹੋਇ ਕ੍ਰਿਪਾਲੁ ਕਮਲੁ ਪਰਗਾਸੇ ਸਦਾ ਸਦਾ ਹਰਿ ਧਿਆਈਐ ॥੧॥ਰਹਾਉ॥**

ਹੇ ਸੰਤ ਜਨੋ ! ਇਸ ਤਰ੍ਹਾਂ ਦੀ ਕਿਰਪਾ ਕਰੋ ਕਿ ਅਸੀਂ ਗੁਰੂ ਦੇ ਚਰਨਾਂ ਨਾਲ ਚਿਤ ਨੂੰ ਜੋੜੀਏ । ਜਦੋਂ ਸਮਰਥ ਗੁਰੂ ਕਿਰਪਾ ਕਰਨਗੇ ਅਤੇ ਹਿਰਦਾ ਰੂਪ ਕੌਲ ਖਿੜ ਪਵੇਗਾ ਤਾਂ ਫਿਰ ਹਮੇਸ਼ਾਂ ਹੀ ਹਰੀ ਦਾ ਧਿਆਨ ਕਰਾਂਗੇ । ਉਹ ਪ੍ਰਭੂ ਸਭ ਵਿਚ ਇਕੋ ਜਿਹਾ ਸਮਾਇਆ ਹੋਇਆ ਵੇਖੀਏ । ਹੇ ਮਾਲਕ ! ਕਿਤਨੇ ਹੀ ਮੁਨੀ ਜਨ ਤੇਰੀ ਸਿਫ਼ਤ ਕਰਦੇ ਹਨ ਪਰ ਅੰਤ ਨਹੀਂ ਪਾਂਦੇ । ਤੂੰ ਸੁਖਾਂ ਦਾ ਦਾਤਾ ਹੈਂ ਤੇ ਅਸੀਂ ਤੇਰੇ ਉਤੋਂ ਕੁਰਬਾਨ ਹਾਂ ॥੨॥੧॥

**ਦੇਵ ਗੰਧਾਰੀ ॥ (ਪੰਨਾ ੫੨੮)**

**ਮਾਈ ਹੋਨਹਾਰ ਸੋ ਹੋਈਐ ॥**

**ਰਾਚਿ ਰਹਿਓ ਰਚਨਾ ਪ੍ਰਭੁ ਅਪਨੀ ਕਹਾ ਲਾਭੁ ਕਹਾ ਖੋਈਐ ॥੧॥ਰਹਾਉ॥**

ਹੇ (ਮਾਂ) ਭਾਈ ! ਜੋ ਧੁਰ ਤੋਂ ਲਿਖਿਆ ਹੈ (ਹੋਣਹਾਰ) ਓਹ ਜ਼ਰੂਰ ਹੋਵੇਗਾ । ਮਾਲਕ ਆਪਣੀ ਬਣਾਈ ਹੋਈ ਰਚਨਾ ਵਿਚ ਰਚਿਆ ਹੋਇਆ ਹੈ ਕਿਤੇ ਲਾਭ ਹੈ ਤੇ ਕਿਤੇ ਖੋਹ ਰਿਹਾ ਹੈ । ਕਿਤੇ ਮੈਲ ਭਰਿਆ ਹੋਇਆ ਹੰਕਾਰੀ ਬਣਿਆ ਹੈ ਤੇ ਕਿਤੇ ਸਾਧੂਆਂ ਨਾਲ ਮਿਲ ਕੇ ਮੈਲ ਨੂੰ ਧੋਂਦਾ ਹੈ । ਅਸੀਂ ਤਾਂ ਉਸ ਪ੍ਰਭੂ ਤੋਂ ਕੁਰਬਾਨ ਹਾਂ ਜਿਸ ਦੀ ਕਿਰਪਾ ਨਾਲ ਵਡੇ ਸੁਖ ਮਿਲੇ ਹਨ ॥੨॥੨॥

**ਦੇਵ ਗੰਧਾਰੀ ॥(ਪੰਨਾ ੫੨੮)**

**ਮਾਈ ਸੁਨਤ ਸੋਚ ਭੈ ਡਰਤ ॥**

**ਮੇਰ ਤੇਰ ਤਜਉ ਅਭਿਮਾਨਾ ਸਰਨਿ ਸੁਆਮੀ ਕੀ ਪਰਤ ॥੧॥ਰਹਾਉ॥**

ਹੇ ਭਾਈ ! ਜਦੋਂ ਜਮਾਂ ਦੇ ਦੁਖਾਂ ਨੂੰ ਸੁਣਦੇ ਹਾਂ ਤਾਂ ਅਸੀਂ ਆਪਣੇ ਕਰਮਾਂ ਨੂੰ ਸੋਚ ਕੇ ਡਰਦੇ ਹਾਂ । ਇਸ ਲਈ ਮੇਰਾ ਤੇਰਾ ਤੇ ਹੰਕਾਰ ਨੂੰ ਛੱਡ ਕੇ ਮਾਲਕ ਦੀ ਸ਼ਰਨ ਪਏ ਹਾਂ । ਉਸ ਮਾਲਕ ਨੂੰ ਭੁਲ ਕੇ ਤਾਂ ਸਾਡੀ ਮੌਤ ਹੁੰਦੀ ਹੈ । ਮੈਂ ਗੁਣਹੀਨ ਹਾਂ ਪਰ ਪ੍ਰਭੂ-ਪਤੀ ਅਨੰਦ ਦੇਣ ਵਾਲਾ ਹੈ ਤੇ ਪਾਲਣ ਵਾਲਾ ਹੈ ॥੨॥੩॥

**ਦੇਵਗੰਧਾਰੀ ॥ (ਪੰਨਾ ੫੨੯)**

**ਮਨ ਹਰਿ ਕੀਰਤਿ ਕਰਿ ਸਦਹੂੰ ॥**

**ਗਾਵਤ ਸੁਨਤ ਜਪਤ ਉਧਾਰੈ ਬਰਨ ਅਬਰਨਾ ਸਭਹੂੰ ॥੧॥ਰਹਾਉ॥**

ਹੇ ਮਨ ! ਤੂੰ ਹਮੇਸ਼ਾਂ ਪ੍ਰਮੇਸ਼ਰ ਦੀ ਉਸਤਤ ਤੇ ਸਿਫ਼ਤ ਸਾਲਾਹ ਕਰਿਆ ਕਰ । ਜਿਸ ਹਰੀ ਜਸ ਦੇ ਗਾਂਵਦਿਆਂ, ਸੁਣਦਿਆਂ, ਜਪਦਿਆਂ ਨੀਵੀਆਂ ਤੇ ਉਚੀਆਂ ਜਾਤਾਂ ਦੇ ਸਾਰੇ ਲੋਕ ਤਰ ਜਾਂਦੇ ਹਨ (ਉਹ ਜਸ ਤੂੰ ਵੀ ਕਰ) । ਜਦੋਂ ਪ੍ਰਭੂ ਦੀ ਕਿਰਪਾ ਹੁੰਦੀ ਹੈ ਤਾਂ ਭਰਮ ਤੇ ਡਰ ਨਾਸ ਹੋ ਜਾਂਦਾ ਹੈ । ਸਾਧ ਸੰਗਤ ਕਰਕੇ ਲਾਲਚ ਛਡਣ ਨਾਲ ਸਾਡੇ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ ॥੨॥੪॥

**ਦੇਵਗੰਧਾਰੀ ॥ (ਪੰਨਾ ੫੨੯)**

**ਮਨ ਜਿਉ ਅਪੁਨੈ ਪ੍ਰਭ ਭਾਵਉ ॥**

**ਨੀਚਹੁ ਨੀਚੁ ਨੀਚੁ ਅਤਿ ਨਾਨ੍ਹਾ ਹੋਇ ਗਰੀਬੁ ਬੁਲਾਵਉ ॥੧॥ਰਹਾਉ॥**

ਹੇ ਮਨ ! ਤੂੰ ਉਹ ਕੰਮ ਕਰ ਜਿਸ ਨਾਲ ਤੂੰ ਮਾਲਕ ਦੀ ਪ੍ਰਸੰਨਤਾ ਤੇ ਖ਼ੁਸ਼ੀ ਪਾ ਸਕਦਾ ਹੈ । ਨੀਵਿਆਂ ਤੋਂ ਨੀਵਾਂ, ਫਿਰ ਉਨ੍ਹਾ ਤੋਂ ਵੀ ਨੀਵਾਂ ਭਾਵ ਬਹੁਤ ਹੀ ਨਿਮਰਤਾ ਕਰਨ ਵਾਲਾ ਹੋ ਕੇ ਤੇ ਗਰੀਬ ਬਣਕੇ ਤੂੰ ਬੇਨਤੀ ਕਰ ਪ੍ਰਭੂ ਅਗੇ ਤਾਂ ਜੋ ਉਸ ਮਾਲਕ ਨੂੰ ਚੰਗਾ ਲਗੇ । ਮਾਇਆ ਦਾ ਤਿਆਗ ਕਰਕੇ, ਪ੍ਰਭੂ ਦੀ ਖ਼ੁਸ਼ੀ (ਹੁਕਮ) ਵਿਚ ਕੰਮ ਕਰਕੇ ਤੂੰ ਸੋਭਾ ਪਾ ਸਕਦਾ ਹੈਂ । ਮਾਲਕ ਦਾ ਨਾਮ ਸਿਮਰਨ ਕਰਕੇ ਸਾਰੇ ਸੁਖ ਪਾ ਸਕਦੇ ਹਾਂ ॥੨॥੫॥

**ਦੇਵਗੰਧਾਰੀ ॥ (ਪੰਨਾ ੫੨੯)**

**ਪ੍ਰਭ ਜੀ ਤਉ ਪ੍ਰਸਾਦਿ ਭ੍ਰਮੁ ਡਾਰਿਓ ॥**

**ਤੁਮਰੀ ਕ੍ਰਿਪਾ ਤੇ ਸਭੁ ਕੋ ਅਪਨਾ ਮਨ ਮਹਿ ਇਹੈ ਬੀਚਾਰਿਓ ॥੧॥ਰਹਾਉ॥**

ਹੇ ਮਾਲਕ ਪ੍ਰਭੂ ! ਤੇਰੀ ਕਿਰਪਾ ਨਾਲ ਭਰਮ ਨੂੰ ਦੂਰ ਸੁੱਟ ਦਿਤਾ ਹੈ । ਤੇਰੀ ਕਿਰਪਾ ਸਦਕਾ ਮਨ ਵਿਚ ਇਹ ਵਿਚਾਰ ਹੋਇਆ ਹੈ ਕਿ ਦੁਨੀਆਂ ਵਿਚ ਹਰ ਕੋਈ ਆਪਣਾ ਹੀ ਮਿਤ੍ਰ ਹੈ । ਨਾਮ ਜਪ ਕੇ ਤੇ ਤੇਰੀ ਸੇਵਾ ਕਰਕੇ ਪਾਪ ਤੇ ਕਸ਼ਟ ਮਿਟ ਗਏ ਹਨ ਤੇ ਆਤਮਕ ਅਨੰਦ ਮਿਲ ਗਿਆ ਹੈ । ਹੇ ਮਾਲਕ ! ਸਾਧ ਸੰਗਤ ਕਰਕੇ ਸਾਰੇ ਵਿਕਾਰ ਦੂਰ ਹੋ ਗਏ ਹਨ ਤੇ ਤੇਰੀ ਕਿਰਪਾ ਨਾਲ ਮਾਇਆ ਦੇ ਬੰਧਨ ਵੀ ਕਟੇ ਗਏ ਹਨ ॥੨॥੬॥

**ਦੇਵਗੰਧਾਰੀ ॥ ਪੰਨਾ ੫੨੯)**

**ਮਨ ਸਗਲ ਸਿਆਨਪ ਰਹੀ ॥**

**ਕਰਨ ਕਰਾਵਨਹਾਰ ਸੁਆਮੀ ਨਾਨਕ ਓਟ ਗਹੀ ॥੧॥ਰਹਾਉ॥**

ਹੇ ਨਾਨਕ ! ਮੇਰੇ ਮਨ ਦੀ ਸਾਰੀ ਸਿਆਣਪ ਤੇ ਚਤਰਾਈ ਭੁਲ ਗਈ ਹੈ । ਹੁਣ ਮੈਂ ਹਰ ਇਕ ਕੰਮ ਕਰਨ ਕਰਾਉਣ ਵਾਲੇ ਮਾਲਕ ਦੀ ਓਟ ਲੈ ਕੇ ਹੀ ਕਰਦਾ ਹਾਂ । ਗੁਰਾਂ ਦੀ, ਹੰਕਾਰ ਤਿਆਗ ਕੇ, ਸ਼ਰਨ ਲਈ ਹੈ ਤੇ ਪ੍ਰਭੂ ਦੇ ਹੁਕਮ ਵਿਚ ਚਲ ਕੇ ਸੁਖ ਪਾਇਆ ਹੈ । ਹੇ ਮਾਲਕ ! ਤੇਰੀ ਕੁਦਰਤ ਦੀ ਕੀਮਤ ਨਹੀਂ ਪਾਈ ਜਾਂਦੀ ॥੨॥੭॥

**ਦੇਵਗੰਧਾਰੀ ਮਹਲਾ ੫ ॥ (ਪੰਨਾ ੫੨੯)**

**ਹਰਿ ਪ੍ਰਾਨ ਪ੍ਰਭੂ ਸੁਖ ਦਾਤੇ ॥**

**ਗੁਰਪ੍ਰਸਾਦਿ ਕਾਹੂ ਜਾਤੇ ॥੧॥ਰਹਾਉ॥**

ਹੇ ਮਾਲਕ ! ਪ੍ਰਾਣਾਂ ਤੋਂ ਪਿਆਰੇ ਤੇ ਸੁਖਾਂ ਦੇ ਦੇਣ ਵਾਲੇ ਪ੍ਰਭੂ ! ਗੁਰਾਂ ਦੀ ਕਿਰਪਾ ਨਾਲ ਆਪ ਨੂੰ ਕਿਸੇ ਵਿਰਲੇ ਹੀ ਸੰਤ (ਭਗਤ) ਨੇ ਤੈਨੂੰ ਜਾਣਿਆ ਹੈ । ਤੇਰੇ ਸੰਤ ਤੈਨੂੰ ਪਿਆਰੇ ਹਨ ਅਤੇ ਉਹ ਤੇਰੇ ਨਾਮ ਰਸ ਵਿਚ ਮਸਤ ਹਨ । ਗੁਰਾਂ ਦੇ ਚਰਨਾਂ ਵਿਚ ਪੈ ਕੇ ਸੁਤੇ ਜਾਂ ਜਾਗਦੇ ਹਰ ਵੇਲੇ ਉਨਾਂ ਸੰਤਾਂ ਨੇ ਤੇਰਾ ਹੀ ਜਸ ਗਾਇਆ ਹੈ ॥੨॥੮॥

**ਦੇਵਗੰਧਾਰੀ ਮਹਲਾ ੫ ॥ (ਪੰਨਾ ੫੨੯)**

**ਸੋ ਪ੍ਰਭੁ ਜਤ ਕਤ ਪੇਖਿਓ ਨੈਣੀ ॥**

**ਸੁਖਦਾਈ ਜੀਅਨ ਕੋ ਦਾਤਾ ਅੰਮ੍ਰਿਤੁ ਜਾ ਕੀ ਬੈਣੀ ॥੧॥ਰਹਾਉ॥**

ਅਸਾਂ ਉਸ ਮਾਲਕ ਨੂੰ ਜਿਥੇ ਕਿਥੇ ਹਰ ਥਾਂ ਆਪਣੀਆਂ ਅਖਾਂ ਨਾਲ ਵੇਖਿਆ ਹੈ । ਉਹ ਮਾਲਕ ਸਾਰਿਆਂ ਜੀਆਂ ਦਾ ਸੁਖਾਂ ਦਾ ਦਾਤਾ ਹੈ ਅਤੇ ਉਸਦੀ ਬਾਣੀ ਵਿਚ ਅੰਮ੍ਰਿਤ ਰਸ ਭਰਿਆ ਹੈ । ਗੁਰਾਂ ਨੇ ਅਗਿਆਨ ਅੰਧੇਰਾ ਕਟਿਆ ਹੈ ਤੇ ਕਿਰਪਾ ਕਰਕੇ ਆਪਣਾ ਦਾਸ ਬਣਾ ਲਿਆ ਹੈ । ਹੁਣ ਅਸੀਂ ਆਪਣੀ ਸਿਆਣਪ ਤਿਆਗ ਕੇ ਗੁਰਾਂ ਦੀ ਚਰਨੀ ਲਗ ਗਏ ਹਾਂ ॥੨॥੯॥

**ਦੇਵਗੰਧਾਰੀ ੫ ॥ (ਪੰਨਾ ੫੨੯)**

**ਹਰਿ ਰਾਮ ਨਾਮੁ ਜਪਿ ਲਾਹਾ ॥**

**ਗਤਿ ਪਾਵਹਿ ਸੁਖ ਸਹਜ ਅਨੰਦਾ ਕਾਟੇ ਜਮ ਕੇ ਫਾਹਾ ॥੧॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਦਾ ਨਾਮ ਜਪਿਆ ਕਰ ਤੈਨੂੰ ਲਾਭ ਮਿਲੇਗਾ । ਫਿਰ ਨਾਮ ਜਪਣ ਨਾਲ ਇਸ ਲੋਕ ਦਾ ਸੁਖ ਤੇ ਆਤਮਕ ਅਨੰਦ ਪ੍ਰਾਪਤ ਹੋਏਗਾ ਅਤੇ ਅਗੋਂ ਜਮ ਦੇ ਫਾਹੇ ਵੀ ਕਟੇ ਜਾਣਗੇ । ਜਿਨ੍ਹਾਂ ਦੇ ਚੰਗੇ ਭਾਗ ਹਨ ਉਨ੍ਹਾਂ ਨੂੰ ਇਹ ਖ਼ਜ਼ਾਨਾ (ਨਾਮ ਦਾ) ਮਿਲਦਾ ਹੈ । ਜਿਨ੍ਹਾ ਨੇ ਨਾਮ ਖਰੀਦਿਆ ਹੈ ਉਹ ਹੀ ਪੂਰੇ ਸੁੰਦਰ ਸਿਆਣੇ ਤੇ ਰੂਪ ਵਾਲੇ ਹਨ ॥੨॥੧੦॥

**ਦੇਵਗੰਧਾਰੀ ੫ ॥ (ਪੰਨਾ ੫੨੯)**

**ਮਨ ਕਹ ਅਹੰਕਾਰਿ ਅਫਾਰਾ ॥**

**ਦੁਰਗੰਧ ਅਪਵਿਤ੍ਰ ਅਪਾਵਨ ਭੀਤਰਿ ਜੋ ਦੀਸੈ ਸੋ ਛਾਰਾ ॥੧॥ਰਹਾਉ॥**

ਹੇ ਮਨ ! ਤੂੰ ਕੀ ਹੰਕਾਰ ਕਰਕੇ ਆਫਰਿਆ ਹੋਇਆ ਬੈਠਾ ਹੈ ? ਇਹ ਸਰੀਰ ਦੁਰਗੰਧੀ ਦਾ ਭਰਿਆ ਹੋਇਆ ਹੈ ਤੇ ਅੰਦਰੋਂ ਬੜਾ ਅਪਵਿਤ੍ਰ ਹੈ ਤੇ ਬਾਹਰੋਂ ਵੀ ਬੜਾ ਅਪਵਿਤ੍ਰ ਹੈ । ਜਿਹੜਾ ਇਹ ਜਗਤ ਨਜ਼ਰ ਆਉਂਦਾ ਹੈ, ਇਹ ਸਾਰਾ ਨਾਸਵੰਤ ਹੈ । (ਸਵਾਹ ਹੋ ਜਾਏਗਾ) । ਹੇ ਪ੍ਰਾਨੀ ! ਜਿਸ ਮਾਲਕ ਨੇ ਪੈਦਾ ਕੀਤਾ ਹੈ ਉਸ ਦਾ ਸਿਮਰਨ ਕਰ । ਹੇ ਮਾਲਕ ! ਉਸ ਮਾਲਕ ਦੀ ਪ੍ਰੀਤੀ ਬਿਨਾਂ ਅਸੀਂ ਅਗਿਆਨੀ ਹਾਂ ਤੇ ਸਾਨੂੰ ਰਖ ਲਵੋ ॥੨॥੧॥

**ਦੇਵਗੰਧਾਰੀ ੫ ॥ (ਪੰਨਾ ੫੩੦)**

**ਸੋ ਪ੍ਰਭੁ ਨੇਰੇ ਹੂ ਤੇ ਨੇਰੈ ॥**

**ਸਿਮਰਿ ਧਿਆਇ ਗਾਇ ਗੁਨ ਗੋਬਿੰਦ ਦਿਨੁ ਰੈਨਿ ਸਾਝ ਸਵੇਰੈ ॥੧॥ਰਹਾਉ॥**

ਹੇ ਭਾਈ ! ਉਹ ਮਾਲਕ ਪ੍ਰਭੂ ਨੇਰੇ ਤੋਂ ਨੇਰੇ ਹੈ। (ਪਾਸ ਹੀ ਹੈ) ਸੋ ਉਸ ਨੂੰ ਯਾਦ ਕਰੋ, ਉਸ ਦਾ ਸਿਮਰਨ ਕਰੋ ਅਤੇ ਰਾਤ ਦਿਨ, ਸਾਂਝ ਸਵੇਰੇ ਦੋਵੇਂ ਵੇਲੇ ਉਸ ਗੋਬਿੰਦ ਦੇ ਗੁਣ ਗਾਇਆ ਕਰੋ। ਸਾਧ ਸੰਗਤ ਨਾਲ ਮਿਲ ਕੇ ਹਰੀ ਦਾ ਨਾਮ ਜਪੋ ਤੇ ਇਹ ਅਮੋਲਕ ਦੇਹ ਦਾ ਉਧਾਰ ਕਰੋ। ਸਿਰ ਉਤੇ ਮੌਤ ਖੜੀ ਹੈ ਸੋ ਨਾਮ ਦਾ ਆਸਰਾ ਮੰਗੋ ॥੨॥੧੨॥ਛਕੇ ੨॥

**ਦੇਵਗੰਧਾਰੀ ੫ ॥ (ਪੰਨਾ ੫੩੦)**

**ਮਨ ਗੁਰ ਮਿਲਿ ਨਾਮੁ ਅਰਾਧਿਓ ॥**

**ਸੂਖ ਸਹਜ ਆਨੰਦ ਮੰਗਲ ਰਸ ਜੀਵਨ ਕਾ ਮੂਲੁ ਬਾਧਿਓ ॥੧॥ਰਹਾਉ॥**

ਮੇਰੇ ਮਨ ਨੇ ਗੁਰਾਂ ਦੇ ਨਾਲ ਮਿਲ ਕੇ (ਉਪਦੇਸ਼ ਰਾਹੀਂ) ਨਾਮ ਅਰਾਧਿਆ ਹੈ। ਪ੍ਰਮੇਸ਼ਰ ਨਾਲ ਪ੍ਰੇਮ ਕਰਨ ਕਰਕੇ ਸੁਖ ਸ਼ਾਂਤੀ ਤੇ ਅਨੰਦ ਮਿਲਿਆ ਹੈ ਅਤੇ ਬਹੁਤ ਚਿਰ ਜੀਵਨ ਦਾ ਮੁਢ ਬੰਨ੍ਹ ਲਿਆ ਹੈ (ਮਰਨ ਤੋਂ ਰਹਿਤ)। ਪ੍ਰਭੂ ਦੀ ਕਿਰਪਾ ਦੁਆਰਾ ਮਾਇਆ ਦੇ ਬੰਧਨ ਕੱਟੇ ਗਏ ਹਨ। ਹੁਣ ਅਮਲੋਕ ਨਾਮ ਦੀ ਪ੍ਰਾਪਤੀ ਹੋਈ ਹੈ ॥੨॥੧੩॥

**ਦੇਵਗੰਧਾਰੀ ੫॥ (ਪੰਨਾ ੫੩੧)**

**ਮਾਈ ਜੋ ਪ੍ਰਭ ਕੇ ਗੁਨ ਗਾਵੈ ॥**

**ਸਫਲ ਆਇਆ ਜੀਵਨ ਫਲੁ ਤਾ ਕੋ ਪਾਰਬ੍ਰਹਮ ਲਿਵ ਲਾਵੈ ॥੧॥ਰਹਾਉ॥**

ਹੇ ਮਾਂ ! (ਹੇ ਸੰਤੋ !) ਜੋ ਪ੍ਰਭੂ ਦੇ ਗੁਣਾਂ ਨੂੰ ਗਾਂਦਾ ਹੈ। ਜੋ ਪ੍ਰਮੇਸ਼ਰ ਵਿਚ ਬਿਰਤੀ ਨੂੰ ਲਾਂਦਾ ਹੈ ਉਸ ਦਾ ਜਗਤ ਵਿਚ ਆਉਣਾ ਸਫਲ ਹੈ ਅਤੇ ਉਸਨੇ ਜੀਵਨ ਦਾ ਫਲ ਪਾ ਲਿਆ ਹੈ। ਸਾਧ ਸੰਗਤ ਨਾਲ ਮਿਲ ਕੇ ਜੋ ਨਾਮ ਉਚਾਰਦਾ ਹੈ, ਉਹ ਸੁੰਦਰ ਸਿਆਣਾ ਤੇ ਸੂਰਮਾ ਹੈ। ਜਿਸਨੂੰ ਪ੍ਰਮੇਸ਼ਰ ਆਪਣੇ ਲੜ ਲਾਂਦਾ ਹੈ ਉਹ ਫਿਰ ਨਰਕਾਂ ਦਾ ਦੁਖ ਨਹੀਂ ਸਹੇੜਦਾ ॥੨॥੧੪॥

**ਦੇਵਗੰਧਾਰੀ ੫ ॥ (ਪੰਨਾ ੫੩੧)**

**ਚੰਚਲੁ ਸੁਪਨੈ ਹੀ ਉਰਝਾਇਓ ॥**

**ਇਤਨੀ ਨ ਬੂਝੈ ਕਬਹੂ ਚਲਨਾ ਬਿਕਲ ਭਇਓ ਸੰਗਿ ਮਾਇਓ ॥੧॥ਰਹਾਉ॥**

ਇਹ ਮਨ ਚੰਚਲ ਸੁਪਨੇ ਵਰਗੇ ਝੂਠੇ ਸੰਸਾਰ ਵਿਚ ਫਸਿਆ ਹੋਇਆ ਹੈ। ਮਾਇਆ ਦੇ ਮੋਹ ਵਿਚ ਵਿਆਕੁਲ ਜਾਂ ਕਮਲਾ ਹੋਇਆ ਫਿਰਦਾ ਹੈ। ਇਹ ਨਹੀਂ ਸੋਚਦਾ ਕਿ ਕਦੀ ਮੈਂ ਵੀ ਇਥੋਂ ਤੁਰ ਜਾਣਾ ਹੈ (ਮਰ ਕੇ)। ਲੋਭ ਕਰਕੇ ਸੁਖ ਵਾਲੀਆਂ ਚੰਗੀਆਂ ਚੀਜ਼ਾਂ ਮਗਰ ਦੌੜਦਾ ਰਹਿੰਦਾ ਹੈ। ਜਦ ਪ੍ਰਭੂ ਨੇ ਕਿਰਪਾ ਕੀਤੀ ਤਾਂ ਪ੍ਰਮੇਸ਼ਰ ਨੇ ਸਤ ਸੰਗਤ ਦੁਆਰਾ ਆਪਣੇ ਨਾਲ ਮਿਲਾ ਲਿਆ ॥੨॥੧੫॥

**ਦੇਵਗੰਧਾਰੀ ੫ ॥ (ਪੰਨਾ ੫੩੧)**

**ਸਰਬ ਸੁਖਾ ਗੁਰ ਚਰਨਾ ॥**

**ਕਲਿਮਲ ਡਾਰਨ ਮਨਹਿ ਸਧਾਰਨ ਇਹ ਆਸਰ ਮੋਹਿ ਤਰਨਾ ॥੧॥ਰਹਾਉ॥**

ਗੁਰਾਂ ਦੇ ਚਰਨਾਂ ਵਿਚ ਸੰਸਾਰ ਦੇ ਸਾਰੇ ਸੁਖ ਮਿਲ ਜਾਂਦੇ ਹਨ। ਜੋ ਪਾਪਾਂ ਨੂੰ ਦੂਰ ਕਰਨ ਵਾਲੇ ਤੇ ਨਾਸ ਕਰਨ ਵਾਲੇ ਹਨ ਤੇ ਮਨ ਨੂੰ (ਸਵਾਰਨ) ਟਿਕਾਓ ਵਿਚ ਲਿਆਣ ਵਾਲੇ ਹਨ। ਇਸੇ ਆਸਰੇ ਸੰਸਾਰ ਤੋਂ ਮੇਰਾ ਤੁਰਨਾ ਹੋਵੇਗਾ। ਜਦੋਂ ਗਿਆਨ ਦਾ ਚਾਨਣਾ ਹੁੰਦਾ ਹੈ ਤਾਂ ਮਨ ਖਿੜ ਜਾਂਦਾ ਹੈ। ਹੁਣ ਪ੍ਰਭੂ ਦੀ ਕਿਰਪਾ ਨਾਲ ਸਾਧਾਂ ਦੀ ਸ਼ਰਨ ਮਿਲੀ ਹੈ ॥੨॥੧੬॥

**ਦੇਵਗੰਧਾਰੀ ਮਹਲਾ ੫ ॥ (ਪੰਨਾ ੫੩੧)**

**ਅਪੁਨੇ ਹਰਿ ਪਹਿ ਬਿਨਤੀ ਕਹੀਐ ॥**

**ਚਾਰਿ ਪਦਾਰਥ ਅਨਦ ਮੰਗਲ ਨਿਧਿ ਸੂਖ ਸਹਜ ਸਿਧਿ ਲਹੀਐ ॥੧॥ਰਹਾਉ॥**

ਹੇ ਭਾਈ ! ਆਪਣੇ ਮਾਲਕ ਪ੍ਰਭੂ ਪਾਸ ਇਹ ਬੇਨਤੀ ਕਰੀਏ ਕਿ ਸਾਨੂੰ ਵੀ (ਧਰਮ, ਅਰਥ ਆਦਿ) ਚਾਰ ਪਦਾਰਥ ਬਖ਼ਸ਼ ਕੇ ਸੁਖ ਸ਼ਾਂਤੀ ਦਾ ਖ਼ਜ਼ਾਨਾ ਮਿਲ ਜਾਏ ਤਾਂ ਜੋ ਅਸੀਂ ਵੀ ਨਿਧੀਆਂ ਸਿਧੀਆਂ ਦੇ ਸੁਖ ਤੇ ਅਨੰਦ ਨੂੰ ਲਭ ਲਈਏ। ਮਾਲਕ ਦੀ ਸ਼ਰਨ ਵਿਚ ਸੰਸਾਰ ਦੀ ਤ੍ਰਿਸ਼ਨਾ ਦੀ ਅਗ ਨਹੀਂ ਸਾੜਦੀ। ਫਿਰ ਜਿਹੜਾ ਪੂਰਨ ਪ੍ਰਮੇਸ਼ਰ ਕਿਰਪਾ ਕਰਦਾ ਹੈ, ਉਸੇ ਦੀ ਸ਼ਰਨ ਲਈਏ ॥੨॥੧੭॥

**ਦੇਵਗੰਧਾਰੀ ੫ ॥ ਪੰਨਾ ੫੩੧)**

**ਗੁਰ ਕੇ ਚਰਨ ਰਿਦੈ ਪਰਵੇਸਾ ॥**

**ਰੋਗ ਸੋਗ ਸਭਿ ਦੂਖ ਬਿਨਾਸੇ ਉਤਰੇ ਸਗਲ ਕਲੇਸਾ ॥੧॥ਰਹਾਉ॥**

ਜਦੋਂ ਗੁਰੂ ਦੇ ਚਰਨਾਂ ਦਾ ਪ੍ਰੇਮ ਹਿਦਰੇ ਵਿਚ ਵਸ ਜਾਂਦਾ ਹੈ। ਹਰ ਤਰ੍ਹਾਂ ਦੇ ਰੋਗ ਸੋਗ ਤੇ ਸੰਸਾਰ ਦੇ ਦੁਖ ਦੂਰ ਹੋ ਜਾਂਦੇ ਹਨ ਤੇ ਹਰ ਤਰ੍ਹਾਂ ਦੇ ਸਾਰੇ ਕਲੇਸ਼ ਵੀ ਉਤਰ ਜਾਂਦੇ ਹਨ। ਗੋਬਿੰਦ ਦੇ ਗੁਣ ਗਾ ਕੇ ਨਾਮ ਦਾ ਖ਼ਜ਼ਾਨਾ ਮਿਲ ਜਾਂਦਾ ਹੈ। ਜਦੋਂ ਪ੍ਰਭੂ ਦੀ ਕਿਰਪਾ ਹੋਈ ਅਸੀਂ ਗੁਰਾਂ ਦੀ ਬਾਣੀ ਰਾਹੀਂ ਨਾਮ ਦਾ ਜਾਪ ਕਰਦੇ ਹਾਂ ਤੇ ਪ੍ਰਭੂ ਤੋਂ ਕੁਰਬਾਨ ਜਾਂਦੇ ਹਾਂ ॥੨॥੧੮॥ਛਕੇ ੩॥

**ਦੇਵਗੰਧਾਰੀ ਮਹਲਾ ੫ ॥ (ਪੰਨਾ ੫੩੧)**

**ਮਾਈ ਪ੍ਰਭ ਕੇ ਚਰਨ ਨਿਹਾਰਉ ॥**

**ਕਰਹੁ ਅਨੁਗ੍ਰਹ ਸੁਆਮੀ ਮੇਰੇ ਮਨ ਤੇ ਕਬਹੁ ਨ ਡਾਰਉ ॥੧॥ਰਹਾਉ॥**

ਹੇ ਮਾਂ ! ਮੈਂ ਮਾਲਕ ਦੇ ਚਰਨਾਂ ਦੇ ਦਰਸ਼ਨ ਕਰਦਾ ਰਵ੍ਹਾਂ। ਹੇ ਮੇਰੇ ਮਾਲਕ ! ਮੇਰੇ ਉਤੇ ਵੀ ਕਿਰਪਾ ਕਰੋ ਕਿ ਮੈਨੂੰ ਮਨ ਤੋਂ ਦੂਰ ਨ ਕਰੋ ਤੇ ਨਾ ਭੁਲੋ। ਸਾਧ ਜਨਾਂ ਦੀ ਚਰਨ ਧੂੜ ਲੈ ਕੇ ਕਾਮ ਕ੍ਰੋਧ ਦੂਰ ਕੀਤਾ ਹੈ ਤੇ ਪ੍ਰਭੂ ਦੇ ਗੁਣ ਗਾ ਕੇ ਸਾਰੇ ਪਾਪ ਨਾਸ ਹੋ ਗਏ ਹਨ। ਹੁਣ ਮਨ ਵਿਚ ਨਾਮ ਦਾ ਖ਼ਜ਼ਾਨਾ ਪਾ ਕੇ ਹਿਰਦੇ ਵਿਚ ਪ੍ਰਭੂ ਦਾ ਜਾਪ ਕਰਦਾ ਹਾਂ ॥੨॥੧੯॥

**ਦੇਵਗੰਧਾਰੀ ਮਹਲਾ ੫ ॥ (ਪੰਨਾ ੫੩੨)**

**ਪ੍ਰਭ ਜੀਉ ਪੇਖਉ ਦਰਸੁ ਤੁਮਾਰਾ ॥**

**ਸੁੰਦਰ ਧਿਆਨੁ ਧਾਰੁ ਦਿਨੁ ਰੈਨੀ ਜੀਅ ਪ੍ਰਾਨ ਤੇ ਪਿਆਰਾ ॥੧॥ਰਹਾਉ॥**

ਹੇ ਪ੍ਰਭੂ ਮਾਲਕ ! ਮੇਰੀ ਇਹ ਹੀ ਉਮੰਗ ਹੈ ਕਿ ਤੇਰੇ ਦਰਸ਼ਨ ਕਰਦਾ ਰਹਾਂ। ਉਹ ਦਰਸ਼ਨ ਸੁੰਦਰ ਹੈ ਅਤੇ ਰਾਤ ਦਿਨ ਤੇਰਾ ਧਿਆਨ ਧਾਰਨ ਦੇ ਯੋਗ ਹੈ ਜੋ ਸਾਡੇ ਜੀਅ ਨੂੰ ਪ੍ਰਾਣਾਂ ਤੋਂ ਪਿਆਰਾ ਹੈ। ਸਾਰੇ ਗ੍ਰੰਥਾਂ (ਵੇਦ ਸ਼ਾਸਤ੍ਰ ਆਦਿ) ਦਾ ਤਤ ਤਾਂ ਇਹ ਹੀ ਹੈ ਕਿ ਪ੍ਰਮੇਸ਼ਰ ਦਾ ਨਾਮ ਸੰਸਾਰ ਸਮੁੰਦ੍ਰ ਤੋਂ ਪਾਰ ਉਤਾਰ ਦਿੰਦਾ ਹੈ। ਅਸੀਂ ਤਾਂ ਸੰਤਾਂ ਦੇ ਚਰਨਾਂ ਦੀ ਧੂੜ ਮੰਗਦੇ ਹਾਂ ॥੨॥੨੦॥

**ਦੇਵਗੰਧਾਰੀ ਮਹਲਾ ੫ ॥ (ਪੰਨਾ ੫੩੨)**

**ਤੇਰਾ ਜਨੁ ਰਾਮ ਰਸਾਇਣਿ ਮਾਤਾ ॥**

**ਪ੍ਰੇਮ ਰਸਾ ਨਿਧਿ ਜਾ ਕਉ ਉਪਜੀ ਛੋਡਿ ਨ ਕਤਹੂ ਜਾਤਾ ॥੧॥ਰਹਾਉ॥**

ਹੇ ਮਾਲਕ ! ਤੇਰਾ ਦਾਸ ਤੇਰੇ ਨਾਮ ਰਸ ਅੰਮ੍ਰਿਤ ਵਿਚ (ਪੀ ਕੇ) ਮਸਤ ਹੋਇਆ ਹੋਇਆ ਹੈ। ਜਿਸ ਦੇ ਹਿਰਦੇ ਵਿਚ ਪ੍ਰੇਮ ਪ੍ਰੀਤੀ ਰੂਪ ਰਸਾਂ ਦਾ ਖ਼ਜ਼ਾਨਾ ਪੈਦਾ ਹੋ ਜਾਂਦਾ ਹੈ ਉਹ ਫਿਰ ਤੈਨੂੰ ਛਡ ਕੇ ਕਿਤੇ ਨਹੀਂ ਜਾਂਦਾ। ਉਹ ਫਿਰ ੨੪ ਘੰਟੇ ਬੈਠਿਆਂ, ਸੁਤਿਆਂ ਸਾਧੂ ਧੂੜੀ ਵਿਚ ਇਸ਼ਨਾਨ ਕਰਦਾ ਹੈ ਤੇ ਬ੍ਰਹਮ ਨੂੰ ਪਛਾਣ ਕੇ ਆਪਣਾ ਜਨਮ ਸਫਲ ਕਰ ਲੈਂਦਾ ਹੈ ॥੨॥੨੧॥

**ਦੇਵਗੰਧਾਰੀ ਮਹਲਾ ੫ ॥ (ਪੰਨਾ ੫੩੨)**

**ਮਾਈ ਗੁਰ ਬਿਨੁ ਗਿਆਨ ਨ ਪਾਈਐ ॥**

**ਅਨਿਕ ਪ੍ਰਕਾਰ ਫਿਰਤ ਬਿਲਲਾਤ ਮਿਲਤ ਨਹੀਂ ਗੋਸਾਈਐ ॥੧॥ਰਹਾਉ॥**

ਹੇ ਮਾਂ ! ਗੁਰਾਂ ਦੇ ਉਪਦੇਸ਼ (ਅਗਵਾਈ) ਬਿਨਾਂ ਗਿਆਨ ਨਹੀਂ ਪਾਇਆ ਜਾਂਦਾ। ਕਈ ਤਰ੍ਹਾਂ ਦੇ ਜੀਵ ਬਹੁਤ ਕੋਸ਼ਿਸ਼ਾਂ ਕਰਕੇ ਵੀ ਰੋਂਦੇ ਫਿਰਦੇ ਹਨ ਤੇ ਪ੍ਰਮੇਸ਼ਰ ਨੂੰ ਨਹੀਂ ਮਿਲ ਪਾਂਦੇ। ਸਤ ਸੰਗਤ ਤੋਂ ਬਿਨਾਂ ਮਨ ਟਿਕਾਓ ਵਿਚ ਨਹੀਂ ਆਂਵਦਾ। ਜੇ ਪ੍ਰਭੂ ਕਿਰਪਾ ਕਰੇ ਤਾਂ ਦੁਖ ਕਟ ਕੇ ਪ੍ਰਮੇਸ਼ਰ ਨਾਲ ਮਿਲਾ ਦਿੰਦਾ ਹੈ ॥੧॥੨੨॥

**ਦੇਵਗੰਧਾਰੀ ਮਹਲਾ ੫ ॥ (ਪੰਨਾ ੫੩੨)**

**ਠਾਕੁਰ ਹੋਏ ਆਪਿ ਦਇਆਲ ॥**

**ਭਈ ਕਲਿਆਣ ਅਨੰਦ ਰੂਪ ਹੋਈ ਹੈ ਉਬਰੇ ਬਾਲ ਗੁਪਾਲ ॥੧॥ਰਹਾਉ॥**

ਮੇਰਾ ਮਾਲਕ ਮੇਰੇ ਉਤੇ ਆਪ ਦਿਆਲੂ ਹੋਇਆ ਤੇ ਮਿਹਰ ਕੀਤੀ। ਹੁਣ ਮੇਰਾ ਕਲਿਆਨ ਹੋ ਗਿਆ ਹੈ ਤੇ ਬੁਧੀ ਅਨੰਦ ਪ੍ਰਸੰਨ ਹੋ ਗਈ ਹੈ। ਹੁਣ ਪ੍ਰਮੇਸ਼ਰ ਦੇ ਤਾਰੇ ਹੋਏ ਸਾਰੇ ਪਰਿਵਾਰ ਸਮੇਤ ਬਾਲ ਬੱਚੇ ਤਰ ਗਏ ਹਨ। ਪ੍ਰਮੇਸ਼ਰ ਨੇ ਹਥ ਦੇ ਕੇ ਸਾਡੀ ਰਖਿਆ ਕੀਤੀ ਹੈ। ਅਸੀਂ ਉਨ੍ਹਾਂ ਦਾਸਾਂ ਤੋਂ ਸਦਕੇ ਜਾਂਦੇ ਹਾਂ ਜਿਨ੍ਹਾਂ ਨੇ ਜੀਆਂ ਦਾ ਉਧਾਰ ਕੀਤਾ ਹੈ ॥੨॥੨੩॥

ੴ ਸਤਿਗੁਰ ਪ੍ਰਸਾਦਿ ॥

ਦੇਵਗੰਧਾਰੀ ਮਹਲਾ ੫ ॥ (ਪੰਨਾ ੫੩੩)

ਅਪੁਨੇ ਸਤਿਗੁਰ ਪਹਿ ਬਿਨਉ ਕਹਿਆ ॥

ਭਏ ਕ੍ਰਿਪਾਲ ਦਇਆਲ ਦੁਖ ਭੰਜਨ ਮੇਰਾ ਸਗਲ ਅੰਦੇਸਰਾ ਗਇਆ ॥ਰਹਾਉ॥

ਜਦੋਂ ਅਸਾਂ ਆਪਣੇ ਸਤਗੁਰਾਂ ਪਾਸ ਬੇਨਤੀ ਕੀਤੀ ਤਾਂ ਦੁਖਾਂ ਦੇ ਨਾਸ ਕਰਨ ਵਾਲੇ ਗੁਰ ਪ੍ਰਮੇਸ਼ਰ ਦਿਆਲੂ ਨੇ ਸਾਡੇ ਉਪਰ ਕਿਰਪਾ ਕੀਤੀ ਅਤੇ ਸਾਡਾ ਸਾਰਾ ਸ਼ੰਕਾ ਦੂਰ ਹੋ ਗਿਆ। ਅਸੀਂ ਤਾਂ ਪਾਪੀ ਸੀ ਪਰ ਸਿਰ ਉਤੇ ਹਥ ਧਰ ਕੇ ਮਾਲਕ ਨੇ ਦਰਸ਼ਨ ਦਿਤਾ ਤੇ ਇਸ ਗੁਣਹੀਨ ਨੂੰ ਨਾਮਦਾਨ ਦਿਤਾ ਤੇ ਚਰਨਾਂ ਕਮਲਾਂ ਵਿਚ ਬਿਠਾ ਲਿਆ (ਲਿਵ ਲੀਨ ਕਰਕੇ) ॥੧੨॥੨੪॥

ਦੇਵਗੰਧਾਰੀ ਮਹਲਾ ੫ ॥ (ਪੰਨਾ ੫੩੩)

ਅਨਾਥ ਨਾਥ ਪ੍ਰਭ ਹਮਾਰੇ ॥

ਸਰਨਿ ਆਇਓ ਰਾਖਨਹਾਰੇ ॥੧॥ਰਹਾਉ॥

ਹੇ ਮੇਰੇ ਗ਼ਰੀਬਾਂ ਅਨਾਥਾਂ ਦੇ ਮਾਲਕ ! ਹੇ ਰਖਿਆ ਕਰਨ ਵਾਲੇ ! ਮੈਂ ਆਪ ਦੀ ਸ਼ਰਨ ਆਇਆ ਹਾਂ। ਜਦੋਂ ਵੀ ਮੈਂ ਤੈਨੂੰ ਯਾਦ ਕਰਦਾ ਹਾਂ ਤਾਂ ਤੇਰੇ ਹੀ ਗੁਣ ਗਾਂਦਾ ਹਾਂ। ਬ੍ਰਹਮਾ, ਮਹੇਸ਼, ਸਿਧ, ਮੁਨੀ ਤੇ ਸਾਰੇ ਦੇਵਤੇ ਮੈਨੂੰ ਤੇਰਾ ਹੀ ਰੂਪ ਦਿਖਦੇ ਹਨ। ਹੁਣ ਹਾਰ ਕੇ ਤੇਰੇ ਸੰਤਾਂ ਦੀ ਸ਼ਰਨੀ ਆਇਆ ਹਾਂ। ਹੇ ਮਾਲਕ ! ਤੇਰੇ ਮੇਲ ਕਰਕੇ ਮੇਰਾ ਮਨ ਸੀਤਲ ਹੋ ਕੇ ਖਿੜ ਪਿਆ ਹੈ॥੨॥੩॥੨੯॥

ਦੇਵਗੰਧਾਰੀ ਮਹਲਾ ੫॥ (ਪੰਨਾ ੫੩੩)

ਹਰਿ ਜਪਿ ਸੇਵਕੁ ਪਾਰਿ ਉਤਾਰਿਓ ॥

ਦੀਨ ਦਇਆਲ ਭਏ ਪ੍ਰਭ ਅਪਨੇ ਬਹੁੜਿ ਜਨਮਿ ਨਹੀ ਮਾਰਿਓ ॥੧॥ਰਹਾਉ॥

ਜਿਸ ਸੇਵਕ ਨੇ ਵੀ ਪ੍ਰਮੇਸ਼ਰ ਨੂੰ ਜਪਿਆ ਹੈ ਉਸ ਨੂੰ ਮਾਲਕ ਨੇ ਸੰਸਾਰ ਸਮੁੰਦ੍ਰ ਤੋਂ ਪਾਰ ਉਤਾਰਿਆ ਹੈ। ਜਿਸ ਉਤੇ ਵੀ ਮੇਰੇ ਮਾਲਕ ਤੇ ਦੀਨਾਂ ਤੇ ਦਇਆ ਕਰਨ ਵਾਲੇ ਨੇ ਕਿਰਪਾ ਕੀਤੀ ਹੈ ਉਸ ਨੂੰ ਜਨਮ ਮਰਨ ਤੋਂ ਮੁਕਤ ਕਰ ਦਿਤਾ ਹੈ। ਐਸਾ ਮਨੁਖ ਫਿਰ ਪ੍ਰਭੂ ਦੇ ਗੁਣ ਗਾ ਕੇ ਤਰ ਗਿਆ ਹੈ। ਉਸਦੇ ਹਿਰਦੇ ਵਿਚ ਪ੍ਰਭੂ ਦੇ ਚਰਨ ਕਮਲਾਂ ਦਾ ਵਾਸ ਹੋ ਗਿਆ ਹੈ। ਮੈਂ ਵੀ ਐਸੇ ਗੁਰਮੁਖਾਂ ਦੀ ਸ਼ਰਨ ਲਈ ਹੈ ॥੨॥੪॥੩੦॥

ਰਾਗੁ ਦੇਵਗੰਧਾਰੀ ਮਹਲਾ ੫ ਘਰੁ ੪॥

ੴ ਸਤਿਗੁਰ ਪ੍ਰਸਾਦਿ ॥ (ਪੰਨਾ ੫੩੪)

ਕਰਤ ਫਿਰੇ ਬਨ ਭੇਖ ਮੋਹਨ ਰਹਤ ਨਿਰਾਰ ॥੧॥ਰਹਾਉ॥

ਜਿਹੜੇ ਪਖੰਡ ਕਰਕੇ ਬਹੁਤ ਭੇਖ ਧਾਰਨ ਕਰਦੇ ਹਨ ਅਤੇ ਜੰਗਲਾਂ ਵਿਚ ਭੌਂਦੇ ਫਿਰਦੇ ਹਨ ਉਨ੍ਹਾਂ ਨੂੰ ਪ੍ਰਭੂ ਦਾ ਮੇਲ ਨਹੀਂ ਹੁੰਦਾ ਤੇ ਮੋਹਨ ਪਿਆਰਾ ਉਨ੍ਹਾਂ ਤੋਂ ਵਖਰਾ ਹੀ ਰਹਿੰਦਾ ਹੈ। ਬੜੇ ਸੁੰਦਰ ਗੀਤ ਵੀ ਗਾਂਦੇ ਹਨ ਤੇ ਸੁੰਦਰ ਕਥਾ ਕਰਦੇ ਹਨ, ਉਹ ਬੜੇ ਸਿਆਣੇ ਹਨ ਤੇ ਚਾਰੇ ਵੇਦਾਂ ਦਾ ਗਿਆਨ ਵੀ ਰਖਦੇ ਹਨ। ਜਿਨ੍ਹਾਂ ਨੂੰ ਪ੍ਰਭੂ

ਨੇ ਕਿਰਪਾ ਕਰਕੇ ਸਤਸੰਗਤ ਬਖ਼ਸ਼ਸ਼ ਕੀਤੀ ਹੈ ਉਹ ਹੰਕਾਰ ਤੇ ਮੋਹ ਨੂੰ ਤਿਆਗ ਕੇ ਇਸ ਸੰਸਾਰ ਸਮੁੰਦ੍ਰ ਤੋਂ ਤਰ ਗਏ ਹਨ ॥੪॥੧॥੩੧॥

**ਰਾਗੁ ਦੇਵਗੰਧਾਰੀ ਮਹਲਾ ੫ ਘਰੁ ੫॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੫੩੪)**

**ਮੈ ਪੇਖਿਓਰੀ ਊਚਾ ਮੋਹਨੁ ਸਭ ਤੇ ਊਚਾ ॥**

**ਆਨ ਨ ਸਮਸਰਿ ਕੋਊ ਲਾਗੈ ਢੂਢਿ ਰਹੇ ਹਮ ਮੂਚਾ ॥੧॥ਰਹਾਉ॥**

ਹੇ ਸਖੀ ਸਹੇਲੀ ! ਜਿਹੜਾ ਮੋਹਨ ਸਭ ਤੋਂ ਉਚਾ ਹੈ, ਮੈਂ ਉਸ ਮਾਲਕ ਨੂੰ ਸਾਰਿਆਂ ਤੋਂ ਉੱਚਾ ਹੀ ਵੇਖਿਆ ਹੈ । ਹੋਰ ਕੋਈ ਵੀ ਉਸ ਮੋਹਨ ਦੇ ਬਰਾਬਰ ਦਾ ਨਹੀਂ ਲਗਦਾ, ਅਸੀਂ ਬਹੁਤ ਸਮੇਂ ਤੋਂ ਉਸ ਨੂੰ ਢੂੰਢ ਰਹੇ ਸਾਂ । ਉਸ ਮਾਲਕ ਨੂੰ ਕਿਥੋਂ ਪਾਈਏ ਜਿਸ ਦਾ ਕੋਈ ਮੁੱਲ ਨਹੀਂ ਪਾ ਸਕਦਾ । ਪ੍ਰਭੂ ਦੀ ਕਿਰਪਾ ਹੋਵੇ ਤਾਂ ਸਤਸੰਗਤ ਵਿਚ ਮਿਲ ਕੇ ਅਸੀਂ ਅਨੰਦ ਮਾਣ ਸਕਦੇ ਹਾਂ ॥੨॥੧॥੩੨॥

**ਦੇਵਗੰਧਾਰੀ ਮਹਲਾ ੫ ॥ (ਪੰਨਾ ੫੩੪)**

**ਮੈ ਬਹੁ ਬਿਧਿ ਪੇਖਿਓ ਦੂਜਾ ਨਾਹੀ ਰੀ ਕੋਉ ॥**

**ਖੰਡ ਦੀਪ ਸਭ ਭੀਤਰਿ ਰਵਿਆ ਪੂਰਿ ਰਹਿਓ ਸਭ ਲੋਊ ॥੧॥ਰਹਾਉ॥**

ਹੇ ਭਾਈ ! ਮੈਂ ਬਹੁਤ ਤਰ੍ਹਾਂ ਨਾਲ ਵੇਖਿਆ ਹੈ, ਪਰ ਪ੍ਰਮੇਸ਼ਰ ਤੋਂ ਬਿਨਾਂ ਦੂਸਰਾ ਕੋਈ ਨਹੀਂ ਹੈ । ਸਾਰੀਆਂ ਥਾਵਾਂ, ਖੰਡਾਂ ਤੇ ਦੀਪਾਂ ਵਿਚ ਮਿਲਿਆ ਹੋਇਆ ਹੈ ਅਤੇ ਸਾਰੇ ਲੋਕਾਂ ਵਿਚ ਵੀ ਪੂਰਨ ਤਰ੍ਹਾਂ ਰੰਮਿਆ ਹੋਇਆ ਹੈ । ਚਾਰੇ ਵਰਨ ਤੇ ਚਾਰੇ ਆਸ਼ਰਮ ਉਸ ਮਾਲਕ ਦੀ ਸੇਵਾ ਕਰਕੇ ਮੁਕਤ ਹੋ ਗਏ ਹਨ । ਜਦੋਂ ਗੁਰਾਂ ਨੇ ਉਪਦੇਸ਼ ਦ੍ਰਿੜ ਕਰਾਇਆ ਤਾਂ ਸਹਜੇ ਹੀ ਪ੍ਰਭੂ ਮਿਲ ਗਿਆ ਤੇ ਅਸੀਂ ਸੰਸਾਰ ਸਮੁੰਦ੍ਰ ਤੋਂ ਤਰ ਗਏ ॥੨॥੨॥੩੩॥

**ਰਾਗੁ ਦੇਵਗੰਧਾਰੀ ਮਹਲਾ ੫ ਘਰੁ ੬ ॥**

**ੴ ਸਤਿਗੁਰ ਪ੍ਰਸਾਦਿ ॥**

**ਏਕੈ ਰੇ ਹਰਿ ਏਕੈ ਜਾਨ ॥**

**ਏਕੈ ਰੇ ਗੁਰਮੁਖਿ ਜਾਨ ॥੧॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਸਿਰਫ਼ ਇਕ ਹੀ ਹੈ ਤੇ ਤੂੰ ਉਸ ਮਾਲਕ ਨੂੰ ਇਕ ਸਮਝ । ਗੁਰਾਂ ਤੋਂ ਸਿਖਿਆ ਲੈ ਕੇ ਇਹ ਸਮਝ ਲਵੋ ਤਾਂ ਇਕ ਮਾਲਕ ਨੂੰ ਜਾਣ ਲਵੋਗੇ । ਉਹ ਮਾਲਕ ਤਾਂ ਸਭ ਥਾਂਈ ਰਵਿਆ ਹੋਇਆ ਹੈ, ਤੇ ਸਾਰੇ ਕਿਉਂ ਭੌਂਦੇ ਫਿਰਦੇ ਹਨ । ਗੁਰਾਂ ਤੋਂ ਬਿਨਾਂ ਪ੍ਰਮੇਸ਼ਰ ਦਾ ਗਿਆਨ ਨਹੀਂ ਹੋ ਸਕਦਾ । ਸਾਧ ਸੰਗਤ ਵਿਚ ਮਿਲ ਕੇ ਪ੍ਰਭੂ ਦਾ ਮੇਲ ਹੋ ਜਾਂਦਾ ਹੈ ॥੨॥੧॥੩੪॥

**ਦੇਵਗੰਧਾਰੀ ੫ ॥ (ਪੰਨਾ ੫੩੫)**

**ਜਾਨੀ ਨ ਜਾਈ ਤਾਕੀ ਗਾਤਿ ॥੧॥ਰਹਾਉ॥**

ਉਹ ਪ੍ਰਮੇਸ਼ਰ ਬਹੁਤ ਹੀ ਬੇਅੰਤ ਤੇ ਵਡਾ ਹੈ ਜਿਸ ਦੀ ਗਤੀ ਜਾਣੀ ਨਹੀਂ ਜਾਂਦੀ । ਮੇਰੀ ਚਤਰਾਈ ਦਾ ਕੀ

ਲਾਭ, ਉਸ ਪ੍ਰਭੂ ਨੂੰ ਤਾਂ ਬੜੇ ਬੜੇ ਦੇਵਤੇ ਵੀ ਦੇਖ ਕੇ ਅਸਚਰਜ ਹੋ ਰਹੇ ਹਨ ਤੇ ਵੇਦਾਂ ਦੇ ਕਰਤਾ ਵੀ ਦਿਨ ਰਾਤ ਉਸ ਦੀ ਉਸਤਤ ਵਿਚ ਲਗੇ ਰਹਿੰਦੇ ਹਨ। ਉਹ ਮਾਲਕ ਐਨਾ ਬੇਅੰਤ ਹੈ ਕਿ ਕੋਈ ਵੀ ਬਿਆਨ ਨਹੀਂ ਕਰ ਸਕਦਾ ॥੨॥੨॥੩੫॥

**ਦੇਵਗੰਧਾਰੀ ਮਹਲਾ ੫ ॥ (ਪੰਨਾ ਪ੩ਪ)**

**ਧਿਆਏ ਗਾਏ ਕਰਨੈਹਾਰ ॥**

**ਭਉ ਨਾਹੀ ਸੁਖ ਸਹਜ ਅਨੰਦਾ ਅਨਿਕ ਓਹੀ ਰੇ ਏਕ ਸਮਾਰ ॥੧॥ਰਹਾਉ॥**

ਜਗਤ ਦੇ ਕਰਤਾ ਪ੍ਰਮੇਸ਼ਰ ਨੂੰ ਹਿਰਦੇ ਵਿਚ ਧਿਆਇਆ ਹੈ ਤੇ ਬਾਣੀ ਕਰਕੇ ਉਸ ਨੂੰ ਗਾਇਆ ਹੈ। ਹੇ ਭਾਈ! ਹੁਣ ਸਾਨੂੰ ਕਿਸੇ ਦਾ ਡਰ ਨਹੀਂ ਰਿਹਾ (ਮੌਤ ਆਦਿਕ) ਤੇ ਮਨ ਦਾ ਸੁਖ ਤੇ ਹਰ ਤਰ੍ਹਾਂ ਦੀ ਮਨ ਦੀ ਸ਼ਾਂਤੀ ਮਿਲ ਗਈ ਹੈ ਤੇ ਸਹਜ ਅਵਥਾ ਦਾ ਅਨੰਦ ਪ੍ਰਾਪਤ ਹੋ ਗਿਆ ਹੈ ਕਿਉਂਕਿ ਹੁਣ ਉਹ ਇਕ ਹੀ ਹਰ ਪਾਸੇ ਜੀਆਂ ਵਿਚ ਦੇਖਦੇ ਹਾਂ। ਉਸਦੇ ਚਰਨ ਕਮਲ ਹੀ ਮੇਰੇ ਪ੍ਰਾਣਾਂ ਦਾ ਆਸਰਾ ਹਨ। ਉਸ ਮਾਲਕ ਦੀ ਸ਼ਰਨ ਤੇ ਆਸਰਾ ਲਿਆ ਹੈ ॥੨॥੩॥੩੬॥

**ਦੇਵਗੰਧਾਰੀ ਮਹਲਾ ੫ ॥ (ਪੰਨਾ ਪ੩ਪ)**

**ਉਲਟੀ ਰੇ ਮਨ ਉਲਟੀ ਰੇ ॥**

**ਸਾਕਤ ਸਿਉ ਕਰਿ ਉਲਟੀ ਰੇ ॥**

**ਝੂਠੇ ਕੀ ਰੇ ਝੂਠੁ ਪਰੀਤਿ ਛੁਟਕੀ ਰੇ ਮਨ**

**ਛੁਟਕੀ ਰੇ ਸਾਕਤ ਸੰਗਿ ਨ ਛੁਟਕੀ ਰੇ ॥੧॥ਰਹਾਉ॥**

ਹੇ ਮਨ! ਤੇਰੀ ਬ੍ਰਿਤੀ ਤੇ ਪ੍ਰੀਤੀ ਜੋ ਪ੍ਰਮੇਸ਼ਰ ਵਲੋਂ ਉਲਟੀ (ਦੂਰ) ਹੋਈ ਹੈ, ਉਸਨੂੰ ਉਲਟੀ ਕਰਕੇ ਪ੍ਰਭੂ ਨਾਲ ਪ੍ਰੀਤੀ ਲਗਾ ਸਾਕਤਾਂ ਵਲੋਂ ਪ੍ਰੀਤ ਮੋੜ ਕੇ ਪ੍ਰਭੂ ਵਾਲੇ ਪਾਸੇ ਕਰ । ਹੇ ਮਨ! ਦੁਨੀਆਂ ਦੇ ਝੂਠਿਆਂ ਪਦਾਰਥਾਂ ਦੀ ਪ੍ਰੀਤੀ ਝੂਠੀ ਹੈ ਜੋ ਅਜ ਕਲ ਜਲਦੀ ਹੀ ਛੁਟ ਜਾਵੇਗੀ। ਹੇ ਭਾਈ! ਜੇ ਤੂੰ ਸਾਕਤਾਂ ਦਾ ਸੰਗ ਕਰੇਂਗਾ ਤਾਂ ਦੁਖ ਨਹੀਂ ਛਡਣਗੇ। ਕੁਸੰਗਤ ਦਾ ਮੇਲ ਤਾਂ ਇਸ ਤਰ੍ਹਾਂ ਦਾ ਹੀ ਹੈ, ਜਿਵੇਂ ਕਾਲਖ ਨਾਲ ਕਾਲਾ ਹੀ ਹੋ ਜਾਂਦਾ ਹੈ ਇਸੇ ਤਰ੍ਹਾਂ ਸਾਕਤਾਂ ਦਾ ਸੰਗ ਮਾੜਾ ਹੁੰਦਾ ਹੈ। ਸੋ ਪ੍ਰਭੂ ਕਿਰਪਾ ਕਰੇ ਤੇ ਸਾਕਤ ਦੀ ਸੰਗਤ ਤੋਂ ਦੂਰ ਹੀ ਰਖੇ ਤੇ ਸਾਧੂ ਜਨਾਂ ਦੇ ਪੈਰਾਂ ਹੇਠ ਹੀ ਸਿਰ ਧਰੀ ਰਖਾਂ ॥੨॥੪॥੩੭॥

**ਰਾਗੁ ਦੇਵਗੰਧਾਰੀ ਮਹਲਾ ੫ ਘਰੁ ੧॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ਪ੩੬)**

**ਸਭ ਦਿਨ ਕੇ ਸਮਰਥ ਪੰਥ ਬਿਠੁਲੇ ਹਉ ਬਲਿ ਬਲਿ ਜਾਉ ॥**

**ਗਾਵਨ ਭਾਵਨ ਸੰਤਨ ਤੋਰੈ ਚਰਨ ਉਵਾ ਕੈ ਪਾਉ ॥੧॥ਰਹਾਉ॥**

ਹੇ ਪ੍ਰਮੇਸ਼ਰ! ਐਸੀ ਕਿਰਪਾ ਕਰੋ ਕਿ ਮੈਂ ਤੇਰੇ ਸੰਤ ਜਨਾਂ ਤੋਂ ਮੁੜ ਮੁੜ ਕੇ ਕੁਰਬਾਨ ਜਾਵਾਂ, ਜਿਹੜੇ ਸੰਤ ਜਨ ਮੈਨੂੰ ਰਸਤਾ ਵਖਾਂਦੇ ਹਨ। ਹੇ ਪ੍ਰਭੂ! ਜੋ ਸੰਤ ਤੇਰੇ ਜਸ ਨੂੰ ਗਾਂਦੇ ਹਨ ਉਹ ਤੈਨੂੰ ਚੰਗੇ ਲਗਦੇ ਹਨ ਉਨ੍ਹਾਂ

ਦੇ ਚਰਨਾਂ ਨੂੰ ਹੀ ਪੂਜਦਾ ਰਵ੍ਹਾਂ । ਤੂੰ ਹੀ ਸਭ ਦਾ ਮਾਲਕ ਹੈਂ ਤੇ ਸੰਤਾਂ ਨੂੰ ਸਭ ਰਿਧੀਆਂ ਸਿਧੀਆਂ ਬਖ਼ਸ਼ੀਆਂ ਹਨ ਆਪਣੀ ਕਿਰਪਾ ਕਰਕੇ ॥੨॥੧॥੩੮॥੬॥੪॥

**ੴ ਸਤਿਗੁਰ ਪ੍ਰਸਾਦਿ ॥**

**ਰਾਗੁ ਦੇਵਗੰਧਾਰੀ ਮਹਲਾ ੯ ॥ (ਪੰਨਾ ੫੩੬)**

**ਯਹ ਮਨੁ ਨੈਕੁ ਨ ਕਹਿਓ ਕਰੈ ॥**

**ਸੀਖ ਸਿਖਾਇ ਰਹਿਓ ਅਪਨੀ ਸੀ ਦੁਰਮਤਿ ਤੇ ਨ ਟਰੈ ॥੧॥ਰਹਾਉ॥**

ਇਹ ਮਨ ਕੁਝ ਵੀ ਆਖਿਆ ਹੋਇਆ ਨਹੀਂ ਕਰਦਾ ਜਾਂ ਥੋੜਾ ਵੀ ਕਿਹਾ ਨਹੀਂ ਮੰਨਦਾ । ਮੈਂ ਆਪਣੀ ਵਲੋਂ ਇਸ ਮਨ ਨੂੰ ਬੜੀ ਸਿਖਿਆ ਸਿਖਾਣ ਦੀ ਕੋਸ਼ਿਸ਼ ਕਰ ਰਿਹਾ ਹਾਂ, ਪਰ ਇਹ ਖੋਟੀ ਮਤ ਵਲੋਂ ਨਹੀਂ ਮੁੜਦਾ ਹੈ । ਮਾਇਆ ਦੇ ਹੰਕਾਰ ਵਿਚ ਮਸਤ ਇਹ ਪ੍ਰਭੂ ਦਾ ਜਸ ਨਹੀਂ ਗਾਂਵਦਾ ਤੇ ਜਿਵੇਂ ਕੁਤੇ ਦੀ ਪੂਛ ਸਿੱਧੀ ਨਹੀਂ ਹੁੰਦੀ, ਇਹ ਵੀ ਚੰਗੇ ਉਪਦੇਸ਼ ਨੂੰ ਨਹੀਂ ਸੁਣਦਾ । ਹੇ ਮਨ ! ਪਰ ਜੇ ਮੁਕਤੀ ਪਾਣੀ ਹੈ ਤਾਂ ਪ੍ਰਮੇਸ਼ਰ ਦਾ ਨਾਮ ਜਪਿਆ ਕਰ ॥੨॥੧॥

**ਦੇਵਗੰਧਾਰੀ ਮਹਲਾ ੯ ॥ (ਪੰਨਾ ੫੩੬)**

**ਸਭ ਕਿਛੁ ਜੀਵਤ ਕੋ ਬਿਵਹਾਰ ॥**

**ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ ॥੧॥ਰਹਾਉ॥**

ਹੇ ਭਾਈ ! ਸੰਸਾਰ ਵਿਚ ਤਾਂ ਸਾਰਾ ਵਿਹਾਰ ਜੀਉਂਦਿਆਂ ਵਾਸਤੇ ਹੀ ਹੈ । ਮਾਂ, ਪਿਉ, ਭਰਾ, ਪੁਤ੍ਰ, ਸਾਕ ਸਨਬੰਧੀ ਅਤੇ ਘਰ ਦੀ ਇਸਤ੍ਰੀ ਵੀ ਸਾਰੇ ਹੀ ਜੀਂਵਦਿਆਂ ਦੇ ਹੀ ਸਾਕ ਹਨ । ਮਰਨ ਤੇ ਕੋਈ ਅਧੀ ਘੜੀ ਵੀ ਮੁਰਦੇ ਨੂੰ ਰਖਣ ਵਾਸਤੇ ਤਿਆਰ ਨਹੀਂ । ਇਸ ਲਈ ਰਾਮ ਨਾਮ ਨੂੰ ਯਾਦ ਕਰੋ ਤਾਂ ਜੋ ਤੁਹਾਡਾ ਦੁਨੀਆਂ ਤੋਂ ਉਧਾਰ ਹੋ ਜਾਏ । ਕਿਉਂਕਿ ਇਹ ਰਚਨਾ ਹਿਰਨ ਦੀ ਤ੍ਰਿਸ਼ਨਾਂ ਵਾਂਗੂ ਝੂਠੀ ਹੈ ॥੨॥੨॥

**ਦੇਵਗੰਧਾਰੀ ਮਹਲਾ ੯ ॥ (ਪੰਨਾ ੫੩੬)**

**ਜਗਤ ਮੈ ਝੂਠੀ ਦੇਖੀ ਪ੍ਰੀਤਿ ॥**

**ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ ॥੧॥ਰਹਾਉ॥**

ਹੇ ਭਾਈ ! ਇਸ ਸੰਸਾਰ ਵਿਚ ਦੁਨੀਆਂ ਦੀ ਪ੍ਰੀਤ ਮੈਂ ਝੂਠੀ ਦੇਖੀ ਹੈ । ਕੀ ਮਿਤ੍ਰ ਤੇ ਕੀ ਇਸਤ੍ਰੀ, ਸਾਰੇ ਹੀ ਸਨਬੰਧੀ ਆਪੋ ਆਪਣੇ ਸੁਖ ਨਾਲ ਲਗੇ ਹੋਏ ਹਨ ਤੇ ਸੁਖਾਂ ਨੂੰ ਰੌਂਦੇ ਹਨ । ਕਿਸੇ ਨੂੰ ਕਿਸੇ ਨਾਲ ਪਿਆਰ ਨਹੀਂ ਤੇ ਅੰਤ ਵੇਲੇ ਕੋਈ ਵੀ ਸੰਗੀ ਨਹੀਂ ਹੁੰਦਾ । ਪਰ ਇਹ ਮੂਰਖ ਮਨ ਅਜੇ ਵੀ ਨਹੀਂ ਸਮਝਦਾ । ਪਰ ਜੇ ਇਹ ਮਨੁੱਖ ਮਾਲਕ ਦੇ ਗੁਣ ਗਾਵੇ ਤਾਂ ਜਨਮ ਸਫਲਾ ਕਰ ਲਵੇਗਾ ॥੨॥੩॥੬॥੩੮॥੪੭॥

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ**

**ਅਜੂਨੀ ਸੈਭੰ ਗੁਰ ਪ੍ਰਸਾਦਿ ॥**

**ਰਾਗੁ ਬਿਹਾਗੜਾ ਚਉਪਦੇ ਮਹਲਾ ੫ ਘਰੁ ੨ ॥ (ਪੰਨਾ ੫੩੭)**

**ਤਉ ਮੈ ਹਰਿ ਹਰਿ ਕਰੀਆ ॥**

**ਤਉ ਸੁਖ ਸਹਜਰੀਆ ॥੧॥ਰਹਾਉ॥**

ਜਿਨ੍ਹਾਂ ਉਤੇ ਗੁਰਾਂ ਦੀ ਕਿਰਪਾ ਨਹੀਂ ਹੋਈ ਉਹ ਕਾਮ ਆਦਿਕ ਦੂਤਾਂ ਜਾਂ ਸਪਾਂ ਵਾਲਾ ਸੰਗ ਕਰਦੇ ਹਨ

ਤੇ ਪੁਟੇ ਜਾਂਦੇ ਹਨ । ਜਦੋਂ ਮੈਂ ਕਾਮ ਆਦਿਕ ਦੂਤਾਂ ਨੂੰ ਮਾਰਨ ਵਾਲਾ ਸਮਝ ਲਿਆ ਤਾਂ ਮੈਂ ਵਾਹਿਗੁਰੂ ਦਾ ਜਾਪ ਸ਼ੁਰੂ ਕੀਤਾ ਅਤੇ ਮੈਨੂੰ ਸੁਖ ਸ਼ਾਂਤੀ ਮਿਲ ਗਈ । ਇਸ ਸੰਸਾਰ ਵਿਚ ਮੋਹ ਕਰਕੇ ਬਹੁਤ ਬੰਧਨ ਪੈ ਜਾਂਦੇ ਹਨ ਪਰ ਜਦੋਂ ਸਾਧ ਸੰਗਤ ਦੀ ਸ਼ਰਨ ਲਈ ਤਾਂ ਹਰੀ ਦਾ ਕੀਰਤਨ ਕਰਕੇ ਮਨ ਟਿਕ ਗਿਆ ਹੈ ॥੪॥੧॥

**ੴ ਸਤਿਗੁਰ ਪ੍ਰਸਾਦਿ ॥**

**ਰਾਗੁ ਬਿਹਾਗੜਾ ਮਹਲਾ ੯ ॥ (ਪੰਨਾ ੫੩੭)**

**ਹਰਿ ਕੀ ਗਤਿ ਨਹਿ ਕੋਊ ਜਾਨੈ ॥**

**ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ ॥੧॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਦੀ ਰੀਤੀ ਕੋਈ ਨਹੀਂ ਜਾਣਦਾ ਕਿ ਉਹ ਪ੍ਰਭੂ ਕਿਸ ਤਰ੍ਹਾਂ ਦਾ ਹੈ । ਉਸਨੂੰ ਲੱਭਣ ਵਾਸਤੇ ਗੋਰਖ ਆਦਿਕ ਜੋਗੀ, ਹਨੂਮਾਨ ਵਰਗੇ ਜਤੀ ਅਤੇ ਤਪੀ ਜਾਂ ਬਹੁਤ ਸਾਰੇ ਸਿਆਣੇ ਆਦਮੀ ਲਭਦੇ ਥਕ ਗਏ ਹਨ । ਉਸ ਪ੍ਰਭੂ ਨੇ ਆਪਣੀ ਮਾਇਆ ਆਪ ਹੀ ਖਿਲਾਰੀ ਹੋਈ ਹੈ ਪਰ ਆਪ ਉਹ ਵਖਰਾ ਰਹਿੰਦਾ ਹੈ । ਹੇ ਜੀਵ ! ਭਰਮਾਂ ਨੂੰ ਛਡ ਕੇ ਉਸ ਪ੍ਰਮੇਸ਼ਰ ਦੇ ਚਰਨਾਂ ਵਿਚ ਚਿਤ ਨੂੰ ਲਗਾ ॥੩॥੧॥੨॥

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ**

**ਅਜੂਨੀ ਸੈਭੰ ਗੁਰਪ੍ਰਸਾਦਿ ॥**

**ਰਾਗੁ ਵਡਹੰਸੁ ਮਹਲਾ ੧ ਘਰੁ ੧ ॥ (ਪੰਨਾ ੫੫੭)**

**ਹਉ ਵਾਰੀ ਵੰਞਾ ਘੋਲੀ ਵੰਞਾ ਤਉ ਸਾਹਿਬ ਕੇ ਨਾਵੈ ॥੧॥ਰਹਾਉ॥**

ਜਿਵੇਂ ਇਕ ਅਮਲੀ ਅਮਲ ਤੋਂ ਬਿਨਾਂ ਤੇ ਮਛੀ ਪਾਣੀ ਤੋਂ ਬਿਨਾਂ ਪ੍ਰਸੰਨ ਨਹੀਂ ਹੁੰਦੀ, ਤਿਵੇਂ ਹੀ ਪ੍ਰਭੂ ਦੇ ਪਿਆਰੇ ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਖ਼ੁਸ਼ ਨਹੀਂ ਹੁੰਦੇ । ਹੇ ਮਾਲਕ ! ਮੈਂ ਆਪ ਦੇ ਸਿਮਰਨ ਤੋਂ ਬਲਿਹਾਰ ਜਾਂਦਾ ਹਾਂ ਤੇ ਆਪਣਾ ਆਪ ਕੁਰਬਾਨ ਕਰਦਾ ਹਾਂ । ਹੇ ਪ੍ਰਭੂ ! ਮੈਂ ਤੇਰਾ ਗੁਮਾਸ਼ਤਾ ਹਾਂ ਤੇ ਤੂੰ ਮੇਰਾ ਮਾਲਕ ਤੇ ਤੈਥੋਂ ਪ੍ਰੇਮ ਰੂਪ ਰਾਸ ਮੰਗਦਾ ਹਾਂ ਤੇ ਤੇਰੀ ਸੋਭਾ ਕਰਕੇ ਤ੍ਰਿਪਤ ਹੋਵਾਂਗਾ॥੪॥੧॥

**ਵਡਹੰਸ ਮਹਲਾ ੧ ॥ (ਪੰਨਾ ੫੫੭)**

**ਮੇਰਾ ਕੰਤੁ ਰੀਸਾਲੂ ਕੀ ਧਨ ਅਵਰਾ ਰਾਵੇ ਜੀ ॥੧॥ਰਹਾਉ॥**

ਜੇ ਕੋਈ ਗੁਣਾਂ ਵਾਲਾ ਹੋਵੇ ਤਾਂ ਹੀ ਪ੍ਰਭੂ-ਪਤੀ ਦਾ ਪਿਆਰ ਉਹ ਪਾ ਸਕਦਾ ਹੈ । ਹੇ ਸਖੀਓ ! ਮੇਰਾ ਮਾਲਕ ਤਾਂ ਸੁੰਦਰ ਤੇ ਰਸਾਂ ਦਾ ਘਰ ਹੈ ਤਾਂ ਫਿਰ ਹੋਰਨਾਂ ਨਾਲ ਕਿਉਂ ਰਵਣ ਜਾਂਦੀ ਹੈ? (ਇਹ ਮਨੁੱਖ ਪ੍ਰਭੂ-ਪਤੀ ਨੂੰ ਛਡ ਕੇ ਮਾਇਆ ਨਾਲ ਕਿਉਂ ਪਿਆਰ ਪਾਂਦਾ ਹੈ।) । ਜਦ ਗੁਰਾਂ ਦੇ ਰਸਤੇ ਤੇ ਤੁਰਨਾ ਨਹੀਂ ਤਾਂ ਇਹ ਮਨੁੱਖ ਆਤਮਕ ਅਨੰਦ ਕਿਵੇਂ ਪਾਵੇ? ਜੇ ਪ੍ਰਭੂ-ਪਤੀ ਦਾ ਹੁਕਮ ਮੰਨੀਐ ਤਾਂ ਅਸੀਂ ਤਾਂ ਅਨੰਦ ਪ੍ਰਾਪਤ ਕਰ ਸਕਦੇ ਹਾਂ ॥੪॥੨॥

**ਵਡਹੰਸ ਮਹਲਾ ੩ ਘਰੁ ੧ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੫੫੮)**

**ਜਪਿ ਮਨ ਮੇਰੇ ਤੂ ਏਕੋ ਨਾਮੁ ॥**

**ਸਤਿਗੁਰ ਦੀਆ ਮੋਕਉ ਏਹੁ ਨਿਧਾਨੁ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਇਕ ਪ੍ਰਭੂ ਦਾ ਨਾਮ ਹੀ ਜਪਿਆ ਕਰ । ਸਤਿਗੁਰਾਂ ਨੇ ਮੈਨੂੰ ਇਹ ਨਾਮ ਦਾ ਖ਼ਜ਼ਾਨਾ

ਬਖ਼ਸ਼ਿਆ ਹੈ । ਮਨ ਦੀ ਮੈਲ ਸਿਰਫ਼ ਸਰੀਰ ਦੇ ਸਾਫ਼ ਕਰਨ ਨਾਲ ਨਹੀਂ ਜਾਂਦੀ । ਮਨ ਦੀ ਮੈਲ ਹੋਰ ਕਰਮ ਕਾਂਡ ਨਾਲ ਨਹੀਂ ਜਾਂਦੀ ਸਗੋਂ ਗੁਰਾਂ ਦੀ ਸ਼ਰਨ ਪੈਣ ਨਾਲ ਦੂਰ ਹੋ ਸਕਦੀ ਹੈ । ਜੋ ਹੰਕਾਰ ਛਡ ਕੇ ਗੁਰ ਉਪਦੇਸ਼ ਤੇ ਅਮਲ ਕਰੇ ਉਹ ਫਿਰ ਮਮਤਾ ਦੀ ਮੈਲ ਉਤਾਰ ਕੇ ਮਨ ਨੂੰ ਸਾਫ਼ ਕਰ ਸਕਦਾ ਹੈ ॥੪॥੧॥

**ਵਡਹੰਸ ਮਹਲਾ ੩ ॥ (ਪੰਨਾ ੫੫੮)**

**ਮੇਰੇ ਮਨ ਚੇਤਿ ਸਚਾ ਸੋਇ ॥**

**ਏਕੋ ਚੇਤਹਿ ਤਾ ਸੁਖੁ ਪਾਵਹਿ ਫਿਰਿ ਦੂਖੁ ਨ ਮੂਲੇ ਹੋਇ ॥੧॥ਰਹਾਉ॥**

ਹੇ ਮੇਰੇ ਮਨ ! ਉਸ ਸਚੇ ਵਾਹਿਗੁਰੂ ਨੂੰ ਚੇਤੇ ਰਖ । ਜਦੋਂ ਤੂੰ ਇਕ ਨੂੰ ਚੇਤੇ ਰਖ ਕੇ ਉਸ ਦਾ ਜਾਪ ਕਰੇਂਗਾ ਤਾਂ ਫਿਰ ਤੈਨੂੰ ਦੁਖ ਨਹੀਂ ਲਗੇਗਾ ਤੇ ਸੁਖਾਂ ਦੀ ਪ੍ਰਾਪਤੀ ਹੋ ਜਾਵੇਗੀ॥ ਜਦੋਂ ਗੁਰੂ ਦੀ ਕਿਰਪਾ ਹੋਵੇ ਤਾਂ ਹੀ ਮਨ ਵਸ ਆਂਵਦਾ ਹੈ ਤੇ ਮਨੁੱਖ ਪ੍ਰਭੂ ਦੇ ਹੁਕਮ ਵਿਚ ਚਲ ਸਕਦਾ ਹੈ । ਇਸ ਰਸਨਾ ਨਾਲ ਨਾਮ ਰਸ ਦਾ ਸਵਾਦ ਚਖੀਏ ਤਾਂ ਪ੍ਰਭੂ ਨਾਮ ਦੀ ਵਡਿਆਈ ਦਿੰਦਾ ਹੈ ॥੪॥੨॥

**ਵਡਹੰਸੁ ਮਹਲਾ ੩ ॥ (ਪੰਨਾ ੫੫੯)**

**ਮਨ ਮੇਰੇ ਗੁਰਮਤਿ ਕਰਣੀ ਸਾਰੁ ॥**

**ਸਦਾ ਸਦਾ ਹਰਿ ਪ੍ਰਭੁ ਰਵਹਿ ਤਾ ਪਾਵਹਿ ਮੋਖੁ ਦੁਆਰੁ ॥੧॥ਰਹਾਉ॥**

ਹੇ ਮੇਰੇ ਮਨ ! ਗੁਰਾਂ ਦੀ ਸਿਖਿਆ ਨੂੰ ਧਾਰਨ ਕਰਨਾ ਹੀ ਅਸਲੀ ਭਗਤੀ ਹੈ, ਸੋ ਚੰਗੀ ਕਰਣੀ ਗੁਰਾਂ ਦੀ ਸਿਖਿਆ (ਮਤ) ਨੂੰ ਮੰਨਣਾ ਹੀ ਹੈ । ਜੇ ਅਸੀਂ ਸਦਾ ਮਾਲਕ ਦਾ ਜਸ ਗਾਂਵਦੇ ਰਹੀਏ ਤਾਂ ਗਿਆਨ ਰਾਹੀਂ ਮੁਕਤੀ ਦਾ ਦਰਵਾਜ਼ਾ ਖੁਲ੍ਹ ਜਾਂਦਾ ਹੈ । ਗੁਰਾਂ ਦੇ ਸ਼ਬਦ ਰਾਹੀਂ ਨਾਮ ਦੀ ਪ੍ਰਾਪਤੀ ਹੁੰਦੀ ਹੈ । ਪਰ ਮਨਮੁਖ ਆਸਾ ਕਰਕੇ ਬੰਧਨਾਂ ਵਿਚ ਫਸੇ ਪਏ ਹਨ ਜਦ ਕਿ ਗੁਰਮੁਖ ਵਿਚਾਰ ਕੇ ਮੁਕਤ ਹੋ ਜਾਂਦੇ ਹਨ ॥੪॥੩॥

**ਵਡਹੰਸੁ ਮਹਲਾ ੩ ॥ (ਪੰਨਾ ੫੫੯)**

**ਮੇਰੇ ਮਨ ਤੂ ਹਰਿ ਹਰਿ ਨਾਮੁ ਧਿਆਇ ॥**

**ਸਤਿਗੁਰ ਮੋਕਉ ਹਰਿ ਦੀਆ ਬੁਝਾਇ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਹਮੇਸ਼ਾਂ (ਮਨ ਬਾਣੀ ਕਰਕੇ) ਵਾਹਿਗੁਰੂ ਦਾ ਨਾਮ ਸਿਮਰਨ ਕਰਿਆ ਕਰ । ਮੇਰੇ ਸਤਿਗੁਰਾਂ ਨੇ ਮੈਨੂੰ ਇਹ ਚੰਗੀ ਤਰ੍ਹਾ ਸਮਝਾ ਦਿਤਾ ਹੈ । (ਕਿ ਨਾਮ ਵਿਚ ਹੀ ਸਾਡਾ ਕਲਿਆਨ ਹੈ) । ਗੁਰ ਉਪਦੇਸ਼ ਨਾਲ ਮਨ ਨੂੰ ਸ਼ਾਂਤੀ ਤੇ ਟਿਕਾਉ ਮਿਲਦਾ ਹੈ । ਮਾਇਆ ਦੇ ਪਿਆਰ ਵਿਚ ਮਨਮੁਖ ਦੁਖ ਪਾਂਦੇ ਹਨ । ਸਾਰਿਆਂ ਦਾ ਮਾਲਕ ਇਕ ਪ੍ਰਭੂ ਹੀ ਹੈ ਜੋ ਗੁਰਮੁਖਾਂ ਨੂੰ ਆਪਣੇ ਨਾਲ ਮੇਲ ਲੈਂਦਾ ਹੈ ॥੪॥੪॥

**ਵਡਹੰਸ ਮਹਲਾ ੩ ॥ (ਪੰਨਾ ੫੫੯)**

**ਹਰਿ ਕਰਿ ਕਿਰਪਾ ਸਤਗੁਰੂ ਮਿਲਾਇਆ ॥**

**ਪੂਰੈ ਸਤਿਗੁਰ ਹਰਿ ਨਾਮੁ ਧਿਆਇਆ ॥੧॥ਰਹਾਉ॥**

ਪ੍ਰਮੇਸ਼ਰ ਨੇ ਕਿਰਪਾ ਕੀਤੀ ਹੈ ਤੇ ਸਾਨੂੰ ਸਤਗੁਰਾਂ ਨਾਲ ਮਿਲਾ ਦਿੱਤਾ ਹੈ । ਫਿਰ ਪੂਰੇ ਗੁਰਾਂ ਨੇ ਕਿਰਪਾ

ਕਰਕੇ ਪ੍ਰਮੇਸ਼ਰ ਦਾ ਨਾਮ ਧਿਆਵਣਾ ਦਸਿਆ ਹੈ । ਗੁਰਾਂ ਦੇ ਸ਼ਬਦ ਦੁਆਰਾ ਅਸਾਂ ਨਾਮ ਰਸ ਦਾ ਸੁਆਦ ਚਖਿਆ ਹੈ । ਬ੍ਰਹਮਾ ਬਿਸ਼ਨ ਮਹੇਸ਼ ਤਾਂ ਆਪਣੇ ਹੰਕਾਰ ਤੇ ਗੁਸੇ ਵਿਚ ਗ੍ਰਸਤ ਹਨ ਪ੍ਰੰਤੂ ਗੁਰਾਂ ਦੇ ਗਿਆਨ ਰਾਹੀਂ ਮੋਹ ਦਾ ਅੰਧੇਰਾ ਦੂਰ ਹੋ ਸਕਦਾ ਹੈ । ਇਸ ਲਈ ਮੈਂ ਤਾਂ ਇਕ ਪ੍ਰਮੇਸ਼ਰ ਤੋਂ ਬਿਨਾਂ ਕਿਸੇ ਹੋਰ ਨੂੰ ਨਹੀਂ ਜਾਣਿਆ ॥੫॥੫॥

**ਵਡਹੰਸ ਮਹਲਾ ੩ ॥ (ਪੰਨਾ ੫੬੦)**

**ਗੁਰਮੁਖਿ ਮਨ ਮੇਰੇ ਨਾਮੁ ਸਮਾਲਿ ॥**

**ਸਦਾ ਨਿਬਹੈ ਚਲੈ ਤੇਰੈ ਨਾਲਿ ॥ਰਹਾਉ॥**

ਹੇ ਮੇਰੇ ਮਨ ! ਤੂੰ ਗੁਰਮੁਖਾਂ ਨਾਲ ਮਿਲ ਕੇ (ਸਤਸੰਗਤ ਕਰਕੇ) ਪ੍ਰਭੂ ਦੇ ਨਾਮ ਨੂੰ ਯਾਦ ਕਰ । ਇਹ ਨਾਮ ਹੀ ਇਸ ਲੋਕ ਵਿਚ ਸਦਾ ਤੇਰੇ ਨਾਲ ਨਿਭੇਗਾ ਤੇ ਪ੍ਰਲੋਕ ਵਿਚ ਵੀ ਤੇਰੀ ਸਹਾਇਤਾ ਕਰਨ ਲਈ ਤੇਰੇ ਨਾਲ ਚਲੇਗਾ । ਗੁਰਾਂ ਦੇ ਉਪਦੇਸ਼ ਰਾਹੀਂ ਅਸੀਂ ਸਚੇ ਮਾਲਕ ਨਾਲ ਜੁੜ ਸਕਦੇ ਹਾਂ । ਜਿਸ ਉਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ ਉਹ ਗੁਰਾਂ ਦਾ ਉਪਦੇਸ਼ ਮੰਨ ਕੇ ਵਡਿਆਈ ਪਾਂਦੇ ਹਨ ਤੇ ਸਚ ਦੀ ਕਾਰ ਕਰਦੇ ਹਨ ॥੪॥੬॥

**ਵਡਹੰਸ ਮਹਲਾ ੩ ॥ (ਪੰਨਾ ੫੬੦)**

**ਸਦਾ ਸੁਖੁ ਸਾਚੈ ਸਬਦਿ ਵੀਚਾਰੀ ॥**

**ਆਪਣੇ ਸਤਗੁਰ ਵਿਟਹੁ ਸਦਾ ਬਲਿਹਾਰੀ ॥੧॥ਰਹਾਉ॥**

ਜਿਹੜੇ ਗੁਰਾਂ ਦੇ ਸ਼ਬਦ ਦਾ ਵਿਚਾਰ ਕਰਦੇ ਹਨ ਉਹ ਹਮੇਸ਼ਾਂ ਸੁਖ ਮਾਣਦੇ ਹਨ ਅਤੇ ਉਹ ਆਪਣੇ ਸਤਗੁਰਾਂ ਤੋਂ ਹਮੇਸ਼ਾਂ ਕੁਰਬਾਨ ਜਾਂਦੇ ਹਨ । ਪ੍ਰਮੇਸ਼ਰ ਦਾ ਨਾਮ ਜਾਪ ਕਰਨ ਨਾਲ ਮਨ ਰਜ ਜਾਂਦਾ ਹੈ ਤੇ ਮਨ ਟਿਕ ਜਾਂਦਾ ਹੈ । ਜਿਨ੍ਹਾਂ ਦੇ ਚੰਗੇ ਭਾਗ ਹਨ ਉਹ ਮਨੁੱਖ ਸਹਜੇ ਹੀ ਵੈਰਾਗ ਵਿਚ ਰਹਿੰਦੇ ਹਨ ॥੪॥੭॥

**ਵਡਹੰਸ ਮਹਲਾ ੩ ॥ (ਪੰਨਾ ੫੬੦)**

**ਏ ਮਨ ਨਾਮੁ ਨਿਧਾਨੁ ਤੂ ਪਾਇ ॥**

**ਆਪਣੇ ਗੁਰ ਕੀ ਮੰਨਿ ਲੈ ਰਜਾਇ ॥੧॥ਰਹਾਉ॥**

ਹੇ ਮਨ ! ਜੇ ਤੂੰ ਆਪਣੇ ਗੁਰੂ ਦੀ ਆਗਿਆ ਮੰਨ ਲਵੇਂ ਤਾਂ ਤੂੰ ਨਾਮ-ਰੂਪ ਖ਼ਜ਼ਾਨੇ ਨੂੰ ਪਾ ਲਵੇਂਗਾ । ਪੂਰੇ ਗੁਰਾਂ ਤੋਂ ਨਾਮ ਦੀ ਪ੍ਰਾਪਤੀ ਹੁੰਦੀ ਹੈ ਕਿਉਂਕਿ ਗੁਰਾਂ ਦੇ ਸ਼ਬਦ ਦੁਆਰਾ ਅੰਦਰ ਦੀ ਮੈਲ ਦੂਰ ਹੋ ਜਾਂਦੀ ਹੈ । ਉਹ ਮਨੁੱਖ ਵਡੇ ਭਾਗਾਂ ਵਾਲੇ ਹਨ ਜੋ ਗੁਰਾਂ ਦੀ ਕਿਰਪਾ ਦੁਆਰਾ ਨਾਮ ਨੂੰ ਧਿਆ ਕੇ ਪ੍ਰਮੇਸ਼ਰ ਨੂੰ ਮਨ ਵਿਚ ਵਸਾਂਦੇ ਹਨ ॥੪॥੮॥

**ਵਡਹੰਸ ਮਹਲਾ ੩ ॥ (ਪੰਨਾ ੫੬੦)**

**ਹਰਿ ਚੇਤਿ ਮਨ ਮੇਰੇ ਤੂ ਗੁਰ ਕਾ ਸਬਦੁ ਕਮਾਇ ॥**

**ਹੁਕਮੁ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ ॥ਰਹਾਉ॥**

ਹੇ ਮੇਰੇ ਮਨ ! ਤੂ ਗੁਰੂ ਦਾ ਸ਼ਬਦ ਕਮਾਇਆ ਕਰ ਤੇ ਪ੍ਰਭੂ ਨੂੰ ਯਾਦ ਕਰਿਆ ਕਰ । ਜਦੋਂ ਤੂੰ ਹੁਕਮ (ਪ੍ਰਭੂ ਦਾ) ਮੰਨੇਗਾ ਤਾਂ ਤੈਨੂੰ ਪ੍ਰਮੇਸ਼ਰ ਮਿਲ ਜਾਏਗਾ ਅਤੇ ਹੰਕਾਰ ਮਮਤਾ ਅੰਦਰੋਂ ਜਾਂਦੇ ਰਹਿਣਗੇ । ਨਾਮ ਤੇ ਹੰਕਾਰ

ਦੋਵੇਂ ਇਕਠੇ ਨਹੀਂ ਰਹਿ ਸਕਦੇ । ਹਉਮੈ ਬੜਾ ਹਨੇਰਾ ਹੈ ਜਿਸ ਕਰਕੇ ਕੋਈ ਨਾਮ ਨੂੰ ਨਹੀਂ ਸਮਝ ਸਕਦਾ । ਹਉਮੈ ਕਰਕੇ ਮਾਇਆ ਦੇ ਬੰਧਨ ਲਗਦੇ ਹਨ ਸੋ ਨਾਮ ਨਹੀਂ ਵਸਦਾ । ਪਰ ਗੁਰਾਂ ਦੇ ਮਿਲਣ ਨਾਲ ਹਉਮੈ ਦੂਰ ਹੋ ਜਾਂਦੀ ਹੈ ਤੇ ਮਨੁੱਖ ਸਚ ਵਿਚ ਸਮਾ ਜਾਂਦਾ ਹੈ ॥੪॥੯॥

**ਵਡਹੰਸ ਮਹਲਾ ੪ ਘਰੁ ੧ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੫੬੦)**

**ਮੈ ਪ੍ਰਭ ਮਿਲਣ ਪ੍ਰੇਮ ਮਨਿ ਆਸਾ ॥**

**ਗੁਰੁ ਪੂਰਾ ਮੇਲਾਵੈ ਮੇਰਾ ਪ੍ਰੀਤਮੁ ਹਉ ਵਾਰਿ ਵਾਰਿ ਆਪਣੇ ਗੁਰੂ ਕਉ ਜਾਸਾ ॥੧॥ਰਹਾਉ॥**

ਮੇਰੇ ਮਨ ਵਿਚ ਪ੍ਰਭੂ ਪ੍ਰੇਮ ਦੇ ਹੋਣ ਨਾਲ ਮਾਲਕ ਨੂੰ ਮਿਲਣ ਦੀ ਆਸਾ ਲਗੀ ਹੋਈ ਹੈ । ਮੈਂ ਆਪਣੇ ਗੁਰਾਂ ਉਤੋਂ ਕੁਰਬਾਨ ਜਾਂਦਾ ਹਾਂ ਕਿਉਂਕਿ ਮੈਨੂੰ ਪੂਰਾ ਗੁਰੂ ਹੀ ਮਿਲਾਵਣ ਵਾਲਾ ਹੈ ਆਪਣੇ ਪ੍ਰੀਤਮ ਪਿਆਰੇ ਮਾਲਕ ਨਾਲ । ਗੁਰਮੁਖ ਪ੍ਰਭੂ ਦੇ ਗੁਣ ਗਾਂਦੇ ਹਨ । ਪਰ ਮੈਂ ਤਾਂ ਅਵਗਣਾਂ ਦਾ ਭਰਿਆ ਹੋਇਆ ਹਾਂ, ਸੋ ਆਪਣੇ ਪ੍ਰਭੂ ਨੂੰ ਕਿਵੇਂ ਮਿਲਾਂ ? ਮੈਂ ਤਾਂ ਉਪਾਉ ਕਰਕੇ ਥਕ ਗਿਆ ਹਾਂ ਪ੍ਰੰਤੂ ਮਾਲਕ ਹੀ ਮੇਰੀ ਰਖਿਆ ਕਰ ਸਕਦਾ ਹੈ ॥੪॥੧॥

**ਵਡਹੰਸੁ ਮਹਲਾ ੪ ॥ (ਪੰਨਾ ੫੬੨)**

**ਹਉ ਕਿਉ ਕਰਿ ਪਿਰ ਕਉ ਮਿਲਉ ਇਆਣੀ ॥**

**ਜੋ ਪਿਰ ਭਾਵੈ ਸਾ ਸੋਹਾਗਣਿ ਸਾਈ ਪਿਰ ਕਉ ਮਿਲੈ ਸਿਆਣੀ ॥੧॥ਰਹਾਉ॥**

ਹੇ ਭਾਈ ! ਮੈਂ ਇਆਣਾ ਮੂਰਖ ਆਪਣੇ ਮਾਲਕ ਨਾਲ ਕਿਸ ਤਰ੍ਹਾਂ ਮਿਲ ਸਕਦਾ ਹਾਂ ? ਜਿਹੜੀ ਇਸਤਰੀ ਪਤੀ ਪ੍ਰਮੇਸ਼ਰ ਨੂੰ ਭਾਂਵਦੀ ਹੈ ਉਹੋ ਹੀ ਸੁਹਾਗਣ ਹੁੰਦੀ ਹੈ ਅਤੇ ਉਹ ਹੀ ਸਿਆਣੀ ਇਸਤਰੀ ਪਤੀ ਦਾ ਪਿਆਰ ਪਾਂਦੀ ਹੈ । ਪਰ ਮੈਂ ਮੂਰਖ ਤਾਂ ਮਾਲਕ ਨੂੰ ਛਡ ਕੇ ਮਾਇਆ ਵਿਚ ਲਗਾ ਹੋਇਆ ਸਾਂ । ਮੇਰੇ ਵਿਚ ਤਾਂ ਉਹ ਸੁਹਾਗਣਾਂ ਵਾਲੇ ਗੁਣ ਵੀ ਨਹੀਂ । ਹੇ ਪ੍ਰਭੂ ! ਮੈਂ ਗੁਣ ਹੀਣਾਂ ਤੇ ਗਰੀਬ ਹਾਂ, ਮੈਨੂੰ ਵੀ ਬਖ਼ਸ਼ ਲਵੋ ॥੫॥੨॥

**ਵਡਹੰਸੁ ਮਹਲਾ ੫ ਘਰੁ ੨ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੫੬੨)**

**ਸੁਹਾਵੀ ਕਉਣੁ ਸੁ ਵੇਲਾ ਜਿਤੁ ਪ੍ਰਭ ਮੇਲਾ ॥੧॥ਰਹਾਉ॥**

ਉਹ ਕਿਹੜਾ ਚੰਗਾ ਤੇ ਸੋਹਣਾ ਵੇਲਾ ਹੈ ਜਿਸ ਵਕਤ ਮੇਰਾ ਮਾਲਕ ਨਾਲ ਹੁੰਦਾ ਹੈ । ਉਹ ਪ੍ਰਭੂ ਤਾਂ ਇਤਨਾ ਉਚਾ ਹੈ ਕਿ ਉਸ ਦਾ ਇਕ ਤਿਲ ਭਰ ਵੀ ਅਸੀਂ ਮੁੱਲ ਨਹੀਂ ਪਾ ਸਕਦੇ । ਲਖਾਂ ਤਪੀ ਤੇ ਜੋਗੀ ਆਦਿ ਉਸਨੂੰ ਮਿਲਣ ਵਾਸਤੇ ਕੋਸ਼ਿਸ਼ ਕਰ ਰਹੇ ਹਨ ਪਰ ਜਿਸ ਉਤੇ ਮਾਲਕ ਦੀ ਮਿਹਰ ਹੋਵੇ ਤਾਂ ਸੰਤਾਂ ਦੇ ਮੇਲ ਕਰਕੇ ਸਾਡਾ ਭਰਮ ਦੂਰ ਹੋ ਸਕਦਾ ਹੈ ਤੇ ਮਾਲਕ ਨਾਲ ਮੇਲ ਹੁੰਦਾ ਹੈ ॥੪॥੧॥

**ਵਡਹੰਸੁ ਮਹਲਾ ੫ ॥ (ਪੰਨਾ ੫੬੨)**

**ਜੀਅ ਕੇ ਦਾਤੇ ਪ੍ਰੀਤਮ ਪ੍ਰਭ ਮੇਰੇ ॥**

**ਮਨੁ ਜੀਵੈ ਪ੍ਰਭ ਨਾਮੁ ਚਿਤੇਰੇ ॥੧॥ਰਹਾਉ॥**

ਹੇ ਮੇਰੇ ਪਿਆਰੇ ਮਾਲਕ ! ਤੂੰ ਜੀਆਂ ਦਾ ਦਾਤਾ ਹੈਂ । ਆਪ ਦਾ ਨਾਮ ਸੁਣਕੇ ਤੇ ਚੇਤੇ ਕਰਕੇ ਮੇਰਾ ਮਨ

ਜੀਉਂਦਾ ਹੈ ਤੇ ਪ੍ਰਸੰਨ ਹੁੰਦਾ ਹੈ । ਹੇ ਪ੍ਰਭੂ ! ਤੇਰੀ ਕ੍ਰਿਪਾ ਦ੍ਰਿਸ਼ਟੀ ਬੜੀ ਸੀਤਲ ਹੈ ਤੇ ਬਾਣੀ ਵੀ ਅੰਮ੍ਰਿਤ ਵਰਗੀ ਮਿਠੀ ਹੈ । ਤੇਰਾ ਹੁਕਮ ਸਚਾ ਹੈ ਤੇ ਤੂੰ ਅਬਿਨਾਸ਼ੀ ਹੈਂ । ਤੂੰ ਸਾਡੇ ਗ਼ਰੀਬਾਂ ਦਾ ਮਿਹਰਵਾਨ ਹੈਂ, ਤੇ ਸਭ ਜਗਾ ਮਿਲਿਆ ਹੋਇਆ ਹੈਂ ॥੪॥੨॥

**ਵਡਹੰਸੁ ਮਹਲਾ ੫ ॥ (ਪੰਨਾ ੫੬੩)**

**ਸੇਵਕ ਕੀ ਅਰਦਾਸਿ ਪਿਆਰੇ ॥**

**ਜਪਿ ਜੀਵਾ ਪ੍ਰਭ ਚਰਣ ਤੁਮਾਰੇ ॥੧॥ਰਹਾਉ॥**

ਹੇ ਮਾਲਕ ! ਤੂੰ ਬੇਅੰਤ ਹੈਂ ਤੇ ਗੁਰਾਂ ਦੀ ਕਿਰਪਾ ਨਾਲ ਕੋਈ ਵਿਰਲਾ ਹੀ ਤੈਨੂੰ ਪਛਾਣਦਾ ਹੈ । ਹੇ ਪਿਆਰੇ ਪ੍ਰਭੂ ! ਮੇਰੀ ਦਾਸ ਦੀ ਇਹ ਬੇਨਤੀ ਹੈ, ਕਿ ਤੇਰੇ ਚਰਨਾਂ ਕਮਲਾਂ ਨੂੰ ਜਪ ਕੇ (ਤੇਰਾ ਉਪਦੇਸ਼ ਮੰਨ ਕੇ) ਤੇ ਤੇਰੀ ਸੇਵਾ ਕਰਕੇ ਮੈਂ ਜੀਂਵਦਾ ਰਹਾਂ । ਮੈਂ ਤਾਂ ਲੋਕ ਪ੍ਰਲੋਕ ਵਿਚ ਤੇਰੀ ਸ਼ਰਨ ਵਿਚ ਰਹਿੰਦਾ ਹਾਂ । ਮੈਂ ਤਾਂ ਗੁਣਹੀਨ ਹਾਂ ਤੇ ਤੇਰੀ ਸਾਧ ਸੰਗਤ ਵਿਚ ਮੇਰਾ ਮਨ ਰਤਾ ਹੋਇਆ ਹੈ ॥੪॥੩॥

**ਵਡਹੰਸੁ ਮ: ੫ ॥ (ਪੰਨਾ ੫੬੩)**

**ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥**

**ਤੇਰੀ ਓਟ ਪੂਰਨ ਗੋਪਾਲਾ ॥੧॥ਰਹਾਉ॥**

ਹੇ ਦੀਨਾਂ ਉਤੇ ਦਯਾ ਕਰਨ ਵਾਲੇ ਮਾਲਕ ! ਤੂੰ ਮੇਰੇ ਉਤੇ ਵੀ ਕਿਰਪਾ ਕਰ । ਹੇ ਗੁਪਾਲ, ਪੂਰਨ ਪ੍ਰਮੇਸ਼ਰ ! ਮੈਨੂੰ ਤਾਂ ਇਕ ਤੇਰੀ ਹੀ ਓਟ ਹੈ । ਤੂੰ ਤਾਂ ਸਭ ਦੇ ਪਾਸ ਵਸਦਾ ਹੈਂ ਪਰ ਜਿਸ ਉਤੇ ਤੇਰੀ ਕਿਰਪਾ ਹੋਵੇ ਉਹ ਹੀ ਤੇਰੇ ਗੁਣ ਗਾਂਦਾ ਹੈ । ਮੈਂ ਤਾਂ ਸਤਸੰਗ ਵਿਚ ਮਿਲ ਕੇ ਤੇਰੀ ਸ਼ਰਨ ਪਿਆ ਹਾਂ ॥੪॥੪॥

**ਵਡਹੰਸੁ ਮਹਲਾ ੫ ॥ (ਪੰਨਾ ੫੬੩)**

**ਮੇਰੇ ਪ੍ਰਭ ਪ੍ਰੀਤਮ ਨਾਮੁ ਅਧਾਰਾ ॥**

**ਹਉ ਸੁਣਿ ਸੁਣਿ ਜੀਵਾ ਨਾਮੁ ਤੁਮਾਰਾ ॥੧॥ਰਹਾਉ॥**

ਹੇ ਮੇਰੇ ਪਿਆਰੇ ਮਾਲਕ ! ਮੈਨੂੰ ਤਾਂ ਤੇਰੇ ਨਾਮ ਦਾ ਹੀ ਆਸਰਾ ਹੈ । ਮੈਂ ਤਾਂ ਤੇਰਾ ਨਾਮ, ਤੇਰੀ ਸਿਫ਼ਤ ਸਾਲਾਹ, ਸੁਣਕੇ ਜੀਂਵਦਾ ਹਾਂ । ਸੰਤਾਂ ਦੀ ਚਰਨ ਧੂੜ ਲੈ ਕੇ ਮੇਰਾ ਮਨ ਨਿਰਮਲ ਹੁੰਦਾ ਹੈ । ਜੇ ਤੇਰੀ ਕਿਰਪਾ ਹੋਵੇ ਤਾਂ ਮੈਂ ਤੇਰੇ ਗੁਣ ਗਾਂਵਦਾ ਰਹਾਂ ਤੇ ਨਾਮ ਜਪ ਕੇ ਸੁਖ ਪਾਂਦਾ ਰਵ੍ਹਾਂ ॥੪॥੫॥

**ਵਡਹੰਸੁ ਮਹਲਾ ੫ ॥ (ਪੰਨਾ ੫੬੩)**

**ਵਡਭਾਗੀ ਗੁਰ ਪੂਰਾ ਪਾਈਐ ॥**

**ਗੁਰ ਕਿਰਪਾ ਤੇ ਪ੍ਰਭੂ ਧਿਆਈਐ ॥੧॥ਰਹਾਉ॥**

ਸਾਧ ਸੰਗਤ ਵਿਚ ਮਿਲ ਕੇ ਨਾਮ ਅੰਮ੍ਰਿਤ ਨੂੰ ਪੀਵੀਏ । ਪਰ ਵਡੇ ਭਾਗਾਂ ਕਰਕੇ ਹੀ ਪੂਰੇ ਸਤਗੁਰੂ ਦਾ ਮੇਲ ਪਾਈਦਾ ਹੈ । ਗੁਰਾਂ ਦੀ ਕਿਰਪਾ ਨਾਲ ਪ੍ਰਮੇਸ਼ਰ ਮਾਲਕ ਨੂੰ ਧਿਆਈਦਾ ਹੈ । ਮਾਲਕ ਦੇ ਨਾਮ ਸਿਮਰਨ ਨਾਲ

ਅਸੀਂ ਨਿਹਾਲ ਹੋ ਗਏ ਹਾਂ ਤੇ ਪ੍ਰਮੇਸ਼ਰ ਦੇ ਗੁਣ ਗਾ ਕੇ ਮਨ ਨਿਰਮਲ ਕਰ ਲਿਆ ਹੈ। ਜਦੋਂ ਮਾਲਕ ਪ੍ਰਸੰਨ ਹੋ ਗਿਆ ਤਾਂ ਅਸੀਂ ਨਾਮ ਪਾਂਦੇ ਹਾਂ ॥੪॥੬॥

**ਵਡਹੰਸੁ ਮਹਲਾ ੫ ॥ (ਪੰਨਾ ੫੬੩)**

**ਵਿਸਰੁ ਨਾਹੀ ਪ੍ਰਭ ਦੀਨ ਦਇਆਲਾ ॥**

**ਤੇਰੀ ਸਰਣਿ ਪੂਰਨ ਕਿਰਪਾਲਾ ॥੧॥ਰਹਾਉ॥**

ਹੇ ਗਰੀਬਾਂ ਉਤੇ ਦਇਆ ਕਰਨ ਵਾਲੇ ਮਾਲਕ ! ਤੂੰ ਮੈਨੂੰ ਨ ਭੁਲਾ ਦੇਹ। ਹੇ ਪੂਰਨ ਕਿਰਪਾਲੂ ਪ੍ਰਭੂ ! ਅਸੀਂ ਤੇਰੀ ਸ਼ਰਨ ਆਏ ਹਾਂ ਸੋ ਸਾਡੀ ਰਖਿਆ ਕਰੋ। ਤੂੰ ਸਾਰੇ ਜੀਆਂ ਦਾ ਸਾਥੀ ਹੈਂ ਤੇ ਜਿਸ ਦੀ ਰਖਿਆ ਕਰਦਾ ਹੈਂ, ਉਸ ਨੂੰ ਦੁਖ ਨਹੀਂ ਲਗਦਾ। ਮੈਂ ਆਪ ਦੇ ਅਗੇ ਬੇਨਤੀ ਕਰਦਾ ਹਾਂ ਕਿਉਂਕਿ ਤੇਰੇ ਬਰਾਬਰ ਹੋਰ ਕੋਈ ਨਹੀਂ ਹੈ ॥੪॥੭॥

**ਵਡਹੰਸੁ ਮਹਲਾ ੫ ॥ (ਪੰਨਾ ੫੬੩)**

**ਤੂ ਅਚਰਜੁ ਕੁਦਰਤਿ ਤੇਰੀ ਬਿਸਮਾ ॥੧॥ਰਹਾਉ॥**

ਹੇ ਪ੍ਰਭੂ ! ਤੇਰਾ ਭੇਦ ਉਹ ਹੀ ਜਾਣਦਾ ਹੈ ਜਿਸ ਨੂੰ ਤੂੰ ਨਾਮ ਬਖ਼ਸ਼ਦਾ ਹੈਂ। ਤੂੰ ਬਹੁਤ ਬੇਅੰਤ ਤੇ ਅਸਚਰਜ ਹੈਂ ਤੇ ਤੇਰੀ ਕੁਦਰਤ ਵੀ ਬਹੁਤ ਅਜੀਬ ਹੈ। ਤੇਰੇ ਹੁਕਮ ਵਿਚ ਜੰਮਣ ਮਰਣਾ ਹੁੰਦਾ ਹੈ। ਤੇਰਾ ਨਾਮ ਹੀ ਮਨ ਤਨ ਦਾ ਆਸਰਾ ਹੈ ਪਰ ਜਿਸ ਉਤੇ ਤੇਰੀ ਬਖ਼ਸ਼ਸ਼ ਹੋਵੇ ਉਹ ਹੀ ਪਾਂਦਾ ਹੈ ॥੩॥੮॥

**ਵਡਹੰਸੁ ਮਹਲਾ ੩ ਅਸਟਪਦੀਆ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੫੬੪)**

**ਮਨ ਮੇਰੇ ਸਾਚੇ ਨਾਮ ਵਿਟਹੁ ਬਲਿ ਜਾਉ ॥**

**ਦਾਸਨਿ ਦਾਸਾ ਹੋਇ ਰਹਹਿ ਤਾ ਪਾਵਹਿ ਸਚਾ ਨਾਉ ॥੧॥ਰਹਾਉ॥**

ਹੇ ਮੇਰੇ ਮਨ ! ਮੈਂ ਸਚੇ ਨਾਮ ਤੋਂ ਕੁਰਬਾਨ ਜਾਂਦਾ ਹਾਂ। ਜਦੋਂ ਤੂੰ ਹੰਕਾਰ ਤਿਆਗ ਕੇ ਦਾਸਾਂ ਦਾ ਦਾਸ ਹੋ ਜਾਵੇਂਗਾ ਤਾਂ ਸਚੇ ਨਾਮ ਦੀ ਪ੍ਰਾਪਤੀ ਹੋਵੇਗੀ। ਜੇ ਸਚੇ ਪ੍ਰਭੂ ਤੋਂ ਬਿਨਾਂ ਕਿਸੇ ਹੋਰ ਦੀ ਸਿਫ਼ਤ ਸਾਲਾਹ ਕਰੇਂਗਾ ਤਾਂ ਜਨਮ ਅਜਾਂਈ ਗੁਆ ਕੇ ਚਲਾ ਜਾਏਂਗਾ। ਪਰ ਸਚਾ ਨਾਮ, ਜਿਸ ਨੂੰ ਬਖ਼ਸ਼ਸ਼ ਹੋਵੇ, ਉਸੇ ਨੂੰ ਮਿਲਦਾ ਹੈ। ਸਚੇ ਪ੍ਰਭੂ ਨਾਲ ਮੇਲ ਉਦੋਂ ਹੀ ਹੁੰਦਾ ਹੈ ਜਦ ਆਪ ਪ੍ਰਭੂ ਆਪਣੇ ਹੁਕਮੁ ਅਨੁਸਾਰ ਮਿਲਾਂਦਾ ਹੈ ॥੮॥੧॥

**ਵਡਹੰਸੁ ਮਹਲਾ ੩ ॥ (ਪੰਨਾ ੫੬੫)**

**ਵਾਹੁ ਵਾਹੁ ਸਹਜੇ ਗੁਣ ਰਵੀਜੈ ॥**

**ਰਾਮ ਨਾਮੁ ਇਸੁ ਜੁਗ ਮਹਿ ਦੁਲਭੁ ਹੈ ਗੁਰਮਤਿ ਹਰਿ ਰਸੁ ਪੀਜੈ ॥੧॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਦੀ ਲੀਲਾ ਬਹੁਤ ਹੀ ਅਸਚਰਜ ਤੇ ਅਜੀਬੋ ਗ਼ਰੀਬ ਹੈ ਇਸ ਲਈ ਸਹਜ ਅਵਸਥਾ ਵਿਚ (ਸਹਜੇ ਹੀ) ਸ਼ਾਂਤੀ ਨਾਲ ਉਸ ਮਾਲਕ ਦੇ ਗੁਣਾਂ ਦਾ ਉਚਾਰਨ ਕਰਦੇ ਰਹੀਏ। ਪ੍ਰਮੇਸ਼ਰ ਦਾ ਨਾਮ ਤਾਂ ਇਸ ਸੰਸਾਰ ਵਿਚ ਬਹੁਤ ਨਾਯਾਬ ਤੇ ਅਮੋਲਕ ਹੈ, ਇਸ ਲਈ ਗੁਰ ਉਪਦੇਸ਼ ਰਾਹੀਂ ਇਸ ਹਰੀ ਰਸ ਨੂੰ ਪੀਵੀਏ।

ਆਪਣੇ ਅਸਲੇ ਦੀ ਪਛਾਣ ਵੀ ਗੁਰੂ ਦੀ ਮਤ ਦੁਆਰਾ ਹੁੰਦੀ ਹੈ । ਜਦੋਂ ਗੁਰੂ ਦੀ ਸਿਖਿਆ ਧਾਰਨ ਕੀਤੀ ਤਾਂ ਚੰਗੀ ਅਕਲ ਆ ਗਈ । ਪਰ ਚੰਗੇ ਭਾਗ ਹੋਣ ਤਾਂ ਸਤਗੁਰਾਂ ਦਾ ਮੇਲ ਹੁੰਦਾ ਹੈ । ਕੋਈ ਵਿਰਲਾ ਹੀ ਇਸ ਨਾਮ ਨੂੰ ਹਿਰਦੇ ਵਿਚ ਵਸਾਂਦਾ ਹੈ, ਜੋ ਫਿਰ ਮੁਕਤ ਹੋ ਜਾਂਦਾ ਹੈ ॥੮॥੨॥

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ**

**ਅਜੂਨੀ ਸੈਭੰ ਗੁਰਪ੍ਰਸਾਦਿ ॥**

**ਸੋਰਠਿ ਮਹਲਾ ੧ ਘਰੁ ੧ ਚਉਪਦੇ ॥ (ਪੰਨਾ ੫੯੫)**

**ਭੀ ਸਾਲਾਹਿਹੁ ਸਾਚਾ ਸੋਇ ॥**

**ਜਾ ਕੀ ਨਦਰਿ ਸਦਾ ਸੁਖੁ ਹੋਇ ॥੧॥ਰਹਾਉ॥**

ਹੇ ਭਾਈ ! ਮਰਨਾ ਤੇ ਵਿਛੋੜਾ ਸਭਨਾਂ ਨੂੰ ਭੁਗਤਨਾ ਪੈਂਦਾ ਹੈ ਪਰ ਸਾਹਿਬ ਤੋਂ ਵਿਛੋੜਾ ਬੜਾ ਦੁਖਦਾਈ ਹੈ । ਜਿਹੜਾ ਮਾਲਕ ਸਚਾ ਹੈ ਉਸ ਦੀ ਹੀ ਮੁੜ ਮੁੜ ਕੇ ਸਿਫ਼ਤ ਸਾਲਾਹ ਕਰਨੀ ਚਾਹੀਦੀ ਹੈ । ਉਸ ਦੀ ਕਿਰਪਾ ਦ੍ਰਿਸ਼ਟੀ ਨਾਲ ਹਮੇਸ਼ਾਂ ਸੁਖ ਹੀ ਪਾਈਦਾ ਹੈ । ਜੇ ਚੰਗੇ ਗੁਣ ਧਾਰਨ ਕਰੀਏ ਤਾਂ ਮਾਇਆ ਦੇ ਬੰਧਨ ਕਟੇ ਜਾਂਦੇ ਹਨ ਤੇ ਅਗੇ ਪ੍ਰਲੋਕ ਵਿਚ ਵੀ ਤਾਂ ਹੀ ਸੁਖ ਮਿਲਦਾ ਹੈ ॥੪॥੧॥

**ਸੋਰਠਿ ਮਹਲਾ ੧ ਘਰੁ ੧॥ (ਪੰਨਾ ੫੯੫)**

**ਬਾਬਾ ਮਾਇਆ ਸਾਥਿ ਨ ਹੋਇ ॥**

**ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ ॥ਰਹਾਉ॥**

ਹੇ ਭਾਈ ! ਸਰੀਰ ਰੂਪ ਖੇਤੀ ਕਰਨ ਲਈ ਮਨ ਨੂੰ ਹਲ ਚਲਾਣ ਵਾਲਾ ਬਣਾ ਕੇ, ਨਾਮ ਦਾ ਬੀਜ ਤੇ ਸੰਤੋਖ ਦਾ ਸੁਹਾਗਾ ਪਾ ਕੇ ਚੰਗੇ ਗੁਣ ਧਾਰਨ ਕਰੀਏ । ਮਾਇਆ ਤਾਂ ਇਥੇ ਹੀ ਰਹਿ ਜਾਂਦੀ ਹੈ, ਕਿਸੇ ਦੇ ਨਾਲ ਨਹੀਂ ਜਾਂਦੀ ਤੇ ਇਸ ਮਾਇਆ ਨੇ ਸੰਸਾਰ ਨੂੰ ਵਸ ਕਰ ਲਿਆ ਹੈ ਪਰ ਕੋਈ ਵਿਰਲਾ ਇਸ ਦੀ ਅਸਲੀਅਤ (ਛਲ ਵਾਲੀ) ਨੂੰ ਜਾਣਦਾ ਹੈ । ਸੰਤਾਂ ਵਣਜਾਰਿਆਂ ਨਾਲ ਸਚੇ ਨਾਮ ਦਾ ਵਣਜ ਕਰੀਏ ਤੇ ਮਨ ਲਾ ਕੇ ਨਾਮ ਨੂੰ ਜਪਿਆ ਹੈ । ਫਿਰ ਪ੍ਰਭੂ ਦੀ ਕਿਰਪਾ ਹੋਈ ਹੈ ਤੇ ਤੁਰੀਆ ਪਦ ਪ੍ਰਾਪਤ ਹੋ ਗਿਆ ਹੈ ॥੪॥੨॥

**ਸੋਰਠਿ ਮ: ੧ ਚਉਤੁਕੇ ॥ (ਪੰਨਾ ੫੯੬)**

**ਮਨੁ ਮਾਨਿਆ ਨਾਮੁ ਸਖਾਈ ॥**

**ਪਾਇ ਪਰਉ ਗੁਰ ਕੈ ਬਲਿਹਾਰੈ ਜਿਨਿ ਸਾਚੀ ਬੂਝ ਬੁਝਾਈ ॥ਰਹਾਉ॥**

ਮਨਮੁਖ ਨੇ ਨਾ ਤੇ ਨਾਮ ਜਪਿਆ ਤੇ ਨਾ ਕੋਈ ਹੋਰ ਚੰਗਾ ਕੰਮ ਕੀਤਾ ਤੇ ਫਿਰ ਇਸ ਦਾ ਸੁੰਦਰ ਸਰੀਰ ਸੁਆਹ ਹੋ ਜਾਂਦਾ ਹੈ । (ਮਰ ਕੇ) । ਮੇਰਾ ਮਨ ਤਾਂ ਪ੍ਰਭੂ, (ਜੋ ਲੋਕ ਪ੍ਰਲੋਕ ਵਿਚ ਸਹਾਈ ਹੁੰਦਾ ਹੈ), ਪਿਆਰ ਵਿਚ ਲੀਨ ਹੋ ਗਿਆ ਹੈ । ਹੁਣ ਮੈਂ ਆਪਣੇ ਸਤਗੁਰਾਂ ਦੇ ਚਰਨਾਂ ਉਤੇ ਡਿਗ ਕੇ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ ਜਿਨ੍ਹਾਂ ਨੇ ਮੈਨੂੰ ਚੰਗੀ ਮਤ ਦੇ ਕੇ ਚੰਗੀ ਸਮਝ ਦਿਤੀ ਹੈ । ਇਨਸਾਨ ਮਾਇਆ ਮੋਹ ਵਿਚ ਨਾਮ ਤੋਂ ਵਾਂਜਾ ਰਹਿੰਦਾ ਹੈ ਤੇ ਮਨ ਤਨ ਧਨ ਸਭ ਆਪਣਾ ਸਮਝਦਾ ਹੈ, ਪ੍ਰੰਤੂ ਮੌਤ ਤੋਂ ਮਗਰੋਂ ਸਭ ਕੁਝ ਪਰਾਇਆ ਹੁੰਦਾ ਹੈ । ਜੇ ਪ੍ਰਭੂ ਦੀ ਕਿਰਪਾ ਹੋਵੇ ਤਾਂ ਸਚੇ ਨਾਮ ਦੀ ਵਡਿਆਈ ਮਿਲਦੀ ਹੈ ॥੪॥੩॥

**ਸੋਰਠਿ ਮਹਲਾ ੧ ਦੁਤੁਕੇ ॥ (ਪੰਨਾ ੫੯੬)**

**ਮੇਰਾ ਸਾਹਿਬਾ ਤੇਰੇ ਚੋਜ ਵਿਡਾਣਾ ॥**

**ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਆਪੇ ਸਰਬ ਸਮਾਣਾ ॥ਰਹਾਉ॥**

ਹੇ ਮੇਰੇ ਮਾਲਕ ! ਤੇਰੇ (ਸੰਸਾਰ ਵਿਚ) ਤਮਾਸ਼ੇ ਅਸਚਰਜ ਹਨ । ਤੂੰ ਜਲਾਂ, ਥਲਾਂ ਤੇ ਧਰਤੀ ਅਕਾਸ਼ ਵਿਚ ਪੂਰਨ ਹੋ ਕੇ ਮਿਲਿਆ ਹੋਇਆ ਹੈਂ ਅਤੇ ਸਾਰੇ ਜੀਆਂ ਵਿਚ ਵੀ ਤੂੰ ਮਿਲਿਆ ਹੋਇਆ ਹੈਂ । ਸਾਰਾ ਬ੍ਰਹਮੰਡ ਤੇਰੀ ਰਹਿਣ ਦੀ ਥਾਂ ਹੈ । ਸਭ ਪਾਸੇ ਤੇਰੀ ਹੀ ਜੋਤ ਕੰਮ ਕਰ ਰਹੀ ਹੈ । ਤੇਰੇ ਗੁਣ ਅਨੇਕ ਤੇ ਬੇਅੰਤ ਹਨ ਪਰ ਮੈਂ ਤਾਂ ਇਕ ਵੀ ਨਹੀਂ ਜਾਣਿਆ ਸੋ ਆਪਣੀ ਮਿਹਰ ਸਦਕਾ ਮੈਨੂੰ ਡੁਬਣ ਤੋਂ ਬਚਾ ਲਉ ॥੪॥੪॥

**ਸੋਰਠਿ ਮਹਲਾ ੧ ॥ (ਪੰਨਾ ੫੯੭)**

**ਕਰਤਾ ਤੂ ਮੈ ਮਾਣੁ ਨਿਮਾਣੇ ॥**

**ਮਾਣੁ ਮਹਤੁ ਨਾਮੁ ਧਨੁ ਪਲੈ ਸਾਚੈ ਸਬਦਿ ਸਮਾਣੇ ॥ਰਹਾਉ॥**

ਹੇ ਪ੍ਰਭੂ ! ਮੈਂ ਤਾਂ ਵਡਾ ਪਾਪੀ ਸਾਂ ਤੇ ਹੁਣ ਤੇਰਾ ਨਾਮ ਅੰਮ੍ਰਿਤ ਚਖ ਕੇ ਤੇਰੀ ਸ਼ਰਨ ਵਿਚ ਆਇਆ ਹਾਂ । ਹੇ ਕਰਤਾ ! ਤੂੰ ਮੇਰੇ ਵਰਗੇ ਨਿਮਾਣਿਆਂ ਦਾ ਮਾਣ ਹੈਂ । ਹੁਣ ਮੇਰਾ ਮਾਣ ਤੇ ਵਡਿਆਈ ਸਚੇ ਗੁਰਾਂ ਦੇ ਉਪਦੇਸ਼ ਵਿਚ ਲੀਨ ਹੋਣਾ ਹੈ । ਸੋ ਹੁਣ ਗੁਰ ਸ਼ਬਦ ਰਾਹੀਂ ਨਾਮ ਧਨ ਪਲੈ ਬੰਨ੍ਹ ਲਿਆ ਹੈ । ਤੇਰੇ ਤੋਂ ਬਿਨਾ ਹੋਰ ਦੂਜਾ ਕੋਈ ਨਹੀਂ ਤੇ ਗੁਰਾਂ ਦਾ ਉਪਦੇਸ਼ ਧਾਰਨ ਕਰਕੇ ਮੈਂ ਤੇਰੇ ਦਾਸਾਂ ਦਾ ਦਾਸ ਹੋ ਗਿਆ ਹਾਂ ॥੪॥੫॥

**ਸੋਰਠਿ ਮਹਲਾ ੧ ॥ (ਪੰਨਾ ੫੯੭)**

**ਸਾਚੇ ਸਚਿਆਰ ਵਿਟਹੁ ਕੁਰਬਾਣੁ ॥**

**ਨਾ ਤਿਸੁ ਰੂਪ ਵਰਨੁ ਨਹੀ ਰੇਖਿਆ ਸਾਚੈ ਸਬਦਿ ਨੀਸਾਣੁ ॥ਰਹਾਉ॥**

ਹੇ ਭਾਈ ! ਉਹ ਮਾਲਕ ਬੇਅੰਤ, ਅਲਖ ਤੇ ਸਾਡੀ ਪਹੁੰਚ ਤੋਂ ਪਰੇ ਹੈ । ਮੈਂ ਤਾਂ ਉਸ ਸਚੇ ਮਾਲਕ ਉਤੋਂ ਬਲਿਹਾਰ ਜਾਂਦਾ ਹਾਂ । ਉਸ ਦਾ ਨਾ ਕੋਈ ਰੂਪ, ਨਾ ਰੰਗ ਹੈ, ਨਾ ਹੀ ਉਸ ਦੇ ਪੈਰਾਂ ਉਤੇ ਕੋਈ ਲਾਈਨਾਂ (ਲੀਕਾਂ) ਹਨ । ਗੁਰ ਉਪਦੇਸ਼ ਰਾਹੀਂ ਹੀ ਉਸ ਦੀ ਪਹਿਚਾਨ ਹੁੰਦੀ ਹੈ । ਨਾ ਕੋਈ ਮਾਤ ਪਿਤਾ ਜਾਂ ਸਾਕ ਸਨਬੰਧੀ ਹੈ ਪਰ ਸਾਰੀ ਚੇਤਨ ਸਤਾ ਉਸ ਦੀ ਹੈ । ਹੇ ਪ੍ਰਭੂ ! ਕੋਈ ਵਿਰਲੇ ਪਵਿਤ੍ਰ ਹਿਰਦੇ ਹਨ ਜਿਨ੍ਹਾਂ ਵਿਚ ਸਤ ਨਾਮ ਸਮਾਂਦਾ ਹੈ ਤੇ ਜੀਵ ਨੂੰ ਤੂੰ ਆਪਣੇ ਰੂਪ ਵਿਚ ਮਿਲਾ ਲਿਆ ਹੈ ॥੫॥੬॥

**ਸੋਰਠਿ ਮਹਲਾ ੧ ॥ (ਪੰਨਾ ੫੯੭)**

**ਮਨ ਰੇ ਰਾਮ ਨਾਮ ਜਸੁ ਲੇਇ ॥**

**ਬਿਨੁ ਗੁਰ ਇਹੁ ਰਸੁ ਕਿਉ ਲਹਉ ਗੁਰੁ ਮੇਲੈ ਹਰਿ ਦੇਇ ॥ਰਹਾਉ॥**

ਹੇ ਮਨ ! ਇਕ ਰਾਮ ਨਾਮ ਨੂੰ ਧਾਰਨ ਕਰ ਲੈ । ਪਰ ਇਹ ਰਾਮ ਨਾਮ ਗੁਰਾਂ ਤੋਂ ਬਿਨਾਂ ਕਿਸੇ ਤਰ੍ਹਾਂ ਵੀ

ਨਹੀਂ ਮਿਲ ਸਕਦਾ। ਜਦੋਂ ਪ੍ਰਮੇਸ਼ਰ ਗੁਰੂ ਦਾ ਮਿਲਾਪ ਬਖ਼ਸ਼ਸ਼ ਕਰਦਾ ਹੈ ਤਾਂ ਫਿਰ ਗੁਰੂ ਦੁਆਰੇ ਪ੍ਰਭੂ ਦਾ ਮੇਲ ਹੁੰਦਾ ਹੈ। ਨਾਮ ਤੋਂ ਬਿਨਾਂ ਇਹ ਸਰੀਰ ਜਮਾਂ ਦੇ ਹਵਾਲੇ ਹੋ ਜਾਂਦਾ ਹੈ। ਜਿਸ ਨੂੰ ਸੁਖਾਂ ਦਾ ਦਾਤਾ ਗੁਰੂ ਮਿਲਦਾ ਹੈ, ਉਹ ਪ੍ਰਭੂ ਦੀ ਸਿਫ਼ਤ ਸਾਲਾਹ ਕਰਦਾ ਹੈ ॥੪॥੭॥

**ਸੋਰਠਿ ਮਹਲਾ ੧ ॥ (ਪੰਨਾ ੫੯੮)**

**ਘਟਿ ਘਟਿ ਰਵਿ ਰਹਿਆ ਬਨਵਾਰੀ ॥**

**ਜਲਿ ਥਲਿ ਮਹੀਅਲਿ ਗੁਪਤੋ ਵਰਤੈ ਗੁਰ ਸਬਦੀ ਦੇਖਿ ਨਿਹਾਰੀ ਜੀਉ ॥ਰਹਾਉ॥**

ਸੰਸਾਰ ਬਾਗ ਦਾ ਮਾਲੀ ਹਰ ਇਕ ਸਰੀਰ (ਘਟਾਂ) ਵਿਚ ਮਿਲਿਆ ਹੋਇਆ ਹੈ। ਪ੍ਰਭੂ ਪਾਤਾਲ, ਧਰਤੀ, ਆਕਾਸ਼ ਵਿਚ ਛਪਿਆ ਹੋਇਆ ਸਾਰੇ ਰੂਪ ਹੋ ਕੇ ਵਰਤ ਰਿਹਾ ਹੈ। ਗੁਰਾਂ ਦੇ ਸ਼ਬਦ ਸੁਣਨ ਵਾਲਿਆਂ ਦੀ ਨਜ਼ਰ (ਅਕਲ) ਤੈਨੂੰ ਵੇਖਣ ਵਾਲੀ ਹੈ। ਉਹ ਅਜੂਨੀ ਪ੍ਰਮੇਸ਼ਰ ਭਗਤਾਂ ਦੇ ਹਿਰਦੇ ਵਿਚ ਵੇਖ ਲਿਆ ਹੈ। ਗੁਰਾਂ ਰਾਹੀਂ ਗੁਰੂ ਦੀ ਮਤ (ਸਿਖਿਆ) ਧਾਰਨ ਕੀਤੀ ਹੈ, ਤੇ ਗੁਰਾਂ ਨੇ ਮਾਇਆ ਦੇ ਬੰਧਨ ਤੋੜ ਦਿਤੇ ਹਨ, ਹੁਣ ਗਿਆਨ ਪ੍ਰਗਟ ਹੋ ਗਿਆ ਹੈ ॥੪॥੮॥

**ਸੋਰਠਿ ਮਹਲਾ ੧ ॥ (ਪੰਨਾ ੫੯੮)**

**ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ ॥**

**ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥ਰਹਾਉ॥**

ਹੇ ਮਨ ! ਇਧਰ ਉਧਰ ਭਟਕਣਾ ਛਡ ਦੇਹ ਤੇ ਇਕ ਜਗ੍ਹਾ ਟਿਕਿਆ ਰਹੁ। ਪ੍ਰਭੂ ਨੂੰ ਬਾਹਰ ਢੂੰਢਣ ਨਾਲ ਤੂੰ ਬਹੁਤ ਦੁਖ ਪਾਵੇਂਗਾ। ਪਰ ਤੇਰੇ ਸਰੀਰ ਘਰ ਦੇ ਹਿਰਦੇ ਅੰਦਰ ਅੰਮ੍ਰਿਤ (ਨਾਮ ਰੂਪੀ) ਭਰਿਆ ਹੋਇਆ ਹੈ। ਹੇ ਮਨ ! ਔਗੁਣਾਂ ਨੂੰ ਤਿਆਗ ਕੇ ਗੁਣਾਂ ਨੂੰ ਲੈਣ ਵਾਸਤੇ ਦੌੜ ਪਉ। ਤੇਰੇ ਅੰਦਰ ਤਾਂ ਲੋਭ ਆਦਿ ਦੀ ਮੈਲ ਭਰੀ ਹੋਈ ਹੈ। ਜਦੋਂ ਨਾਮ ਜਪੇਂਗਾ ਤਾਂ ਹੀ ਇਹ ਮੈਲ ਧੁਲ ਜਾਏਗੀ। ਹੇ ਪ੍ਰਭੂ ! ਮੈਂ ਤਾਂ ਤੇਰੇ ਜਸ ਵਿਚ ਲਗਿਆ ਹੋਇਆ ਹਾਂ, ਜਿਵੇਂ ਭਾਵੇ ਤਿਵੇਂ ਸਾਨੂੰ ਬਚਾ ਲੈ ॥੪॥੯॥

**ਸੋਰਠਿ ਮਹਲਾ ੧ ਪੰਚਪਦੇ ॥**

**ਮਨ ਰੇ ਸਮਝੁ ਕਵਨ ਮਤਿ ਲਾਗਾ ॥**

**ਨਾਮੁ ਵਿਸਾਰਿ ਅਨਰਸ ਲੋਭਾਨੇ ਫਿਰਿ ਪਛੁਤਾਹਿ ਅਭਾਗਾ ॥ਰਹਾਉ॥**

ਹੇ ਮਨ ! ਤੂੰ ਕੀ ਖੋਟੀ ਮਤ ਜਾਂ ਸਿਖਿਆ ਵਿਚ ਲਗਾ ਹੋਇਆ ਹੈਂ। ਪ੍ਰਮੇਸ਼ਰ ਦੇ ਨਾਮ ਨੂੰ ਵਿਸਾਰ ਕੇ ਤੇਰਾ (ਮਨ) ਹਿਰਦਾ ਹੋਰ ਝੂਠੇ ਸੁਆਦਾਂ ਵਿਚ ਲਗਾ ਹੋਇਆ ਹੈ। ਹੇ ਅਭਾਗੇ ਜੀਅ ! ਤੂੰ ਫਿਰ ਏਸੇ ਕਰਕੇ ਪਸਚਾਤਾਪ ਕਰੇਂਗਾ। ਪ੍ਰਮੇਸ਼ਰ ਆਪ ਹੀ ਸੁਖਾਂ ਦੁਖਾਂ ਵਿਚ ਭੋਗਾਂ ਨੂੰ ਭੁਗਾਂਦਾ ਹੈ। ਮਾਇਆ ਦੇ ਮੋਹ ਕਰਕੇ ਇਹ ਖੋਟੀ ਸਿਖਿਆ ਵਿਚ ਲਗਾ ਹੈ। ਪਰ ਸਾਧ ਸੰਗਤ ਕਰਕੇ ਰਾਮ ਨਾਮ ਵਿਚ ਲਗ ਕੇ ਪ੍ਰਮੇਸ਼ਰ ਨੂੰ ਪਾਈਦਾ ਹੈ। ਗੁਰਾਂ ਨਾਲ ਮਿਲ ਕੇ ਜਮਾਂ ਦਾ ਡਰ ਵੀ ਦੂਰ ਹੋ ਜਾਂਦਾ ਹੈ ॥੫॥੧੦॥

**ਸੋਰਠਿ ਮਹਲਾ ੧ ॥ (ਪੰਨਾ ੫੯੯)**

**ਮਨ ਰੇ ਰਾਮ ਜਪਹੁ ਸੁਖੁ ਹੋਈ ॥**

**ਅਹਿਨਿਸਿ ਗੁਰ ਕੇ ਚਰਨ ਸਰੇਵਹੁ ਹਰਿ ਦਾਤਾ ਭੁਗਤਾ ਸੋਈ ॥ਰਹਾਉ॥**

ਹੇ ਮਨ ! ਪ੍ਰਮੇਸ਼ਰ ਦਾ ਨਾਮ ਜਪ ਕੇ ਤੈਨੂੰ ਸੁਖ ਹੋਵੇਗਾ । ਰਾਤ ਦਿਨ ਗੁਰਾਂ ਦੇ ਚਰਨ ਕਮਲਾਂ ਦੀ ਸੇਵਾ ਕਰੋ, ਜੋ ਪ੍ਰਭੂ ਦਾ ਹੀ ਰੂਪ ਹਨ । ਉਹ ਆਪ ਹੀ ਦਾਤਾ ਹੈ ਤੇ ਆਪ ਹੀ ਭੁਗਤਾ, ਖਾਣ ਵਾਲਾ ਜੀਵ ਹੈ । ਗੁਰਾਂ ਦੁਆਰੇ ਤੁਸੀਂ ਉਹ ਹੀ ਜੋਤ ਸਭ ਜੀਵਾਂ ਵਿਚ ਵਰਤਦੀ ਦੇਖੋਗੇ । ਨਾਮ ਰੂਪ ਅੰਮਿਤ ਪੀ ਕੇ ਤੁਸੀਂ ਆਤਮਕ ਸੁਖ ਪਾ ਸਕਦੇ ਹੋ । ਜਿਹੜਾ ਪ੍ਰਮੇਸ਼ਰ ਸਾਰਿਆਂ ਲੋਕਾਂ ਤੋਂ ਜਾਂ ਸੰਸਾਰ ਤੋਂ ਪਰੇ ਹੈ, ਉਹ ਮੈਨੂੰ ਗੁਰੂ ਰੂਪ ਮਿਲਿਆ ਹੈ ॥੫॥੧੧॥

**ਸੋਰਠਿ ਮਹਲਾ ੧ ਘਰੁ ੩ ॥ (ਪੰਨਾ ੫੯੯)**

**੧ੴ ਸਤਿਗੁਰ ਪ੍ਰਸਾਦਿ ॥**

**ਮਨ ਮੇਰੇ ਗੁਰਬਚਨੀ ਨਿਧਿ ਪਾਈ ॥**

**ਤਾਤੇ ਸਚੁ ਮਹਿ ਰਹਿਆ ਸਮਾਈ ॥ਰਹਾਉ॥**

ਮੇਰੇ ਮਨ ਤੇ ਗੁਰਾਂ ਦੇ ਬਚਨਾਂ ਨੂੰ ਮੰਨ ਕੇ ਸੁਖ ਜਾਂ ਆਤਮਕ ਗਿਆਨ ਦੀ ਨਿਧੀ (ਖ਼ਜ਼ਾਨਾ) ਪਾਈ ਹੈ । ਏਸੇ ਕਰਕੇ ਮੈਂ ਸਚੇ ਪ੍ਰਮੇਸ਼ਰ ਵਿਚ ਮਿਲ ਗਿਆ ਹਾਂ । ਜਦੋਂ ਗੁਰੂ ਸਿਖਿਆ ਦਾ ਪ੍ਰਕਾਸ਼ ਹੋਇਆ ਤਾਂ ਅਗਿਆਨਤਾ ਦਾ ਹਨੇਰਾ ਦੂਰ ਹੋ ਗਿਆ । ਜਦ ਪ੍ਰਮੇਸ਼ਰ ਦਾ ਡਰ (ਅਦਬ) ਪੈਦਾ ਹੋਇਆ ਤਾਂ ਸਹਜੇ ਹੀ ਮਨ ਟਿਕਾਓ ਵਿਚ ਆ ਗਿਆ । ਪਰ ਇਸ ਭੇਦ ਨੂੰ ਕੋਈ ਵੀਚਾਰਵਾਨ ਹੀ ਸਮਝਦਾ ਹੈ । ਜਦੋਂ ਕਰਣੀ ਚੰਗੀ ਹੋ ਗਈ ਤਾਂ ਪ੍ਰਮੇਸ਼ਰ ਆਪ ਹੀ ਆ ਮਿਲਿਆ ਹੈ ॥੪॥੧॥੧੨॥

**ਸੋਰਠਿ ਮਹਲਾ ੩ ਘਰੁ ੧ ॥ (ਪੰਨਾ ੬੦੦)**

**੧ੴ ਸਤਿਗੁਰ ਪ੍ਰਸਾਦਿ ॥**

**ਮੇਰੇ ਠਾਕੁਰ ਹਮ ਬਾਰਿਕ ਸਰਣਿ ਤੁਮਾਰੀ ॥**

**ਏਕੋ ਸਚਾ ਸਚੁ ਤੂ ਕੇਵਲੁ ਆਪਿ ਮੁਰਾਰੀ ॥ਰਹਾਉ॥**

ਹੇ ਮੇਰੇ ਮਾਲਕਾ ! ਅਸੀਂ ਬਾਲਕ ਤੇਰੀ ਸ਼ਰਨ ਵਿਚ ਆਏ ਹਾਂ । ਤੂੰ ਨਿਸਚੇ ਕਰਕੇ ਇਕੋ ਹੀ ਸਚਾ ਮਾਲਕ ਹੈਂ ਤੇ ਸਿਰਫ਼ ਤੂੰ ਹੀ ਹੰਕਾਰ (ਦੈਂਤ ਨੂੰ) ਮਾਰਨ ਵਾਲਾ ਸਾਡਾ ਸਹਾਰਾ ਹੈਂ । ਜਿਹੜੇ ਮਨੁੱਖ ਪ੍ਰਭੂ ਦੇ ਪਿਆਰ ਵਿਚ ਜਾਗਦੇ ਰਹੇ ਹਨ ਉਹ ਗੁਰਾਂ ਦੇ ਉਪਦੇਸ਼ ਰਾਹੀਂ ਹੰਕਾਰ ਨੂੰ ਮਾਰ ਕੇ ਗ੍ਰਹਿਸਤ ਵਿਚ ਹੀ ਗਿਆਨ ਪਾ ਲੈਂਦੇ ਹਨ । ਉਹ ਨਾਮ ਸਿਮਰਨ ਨੂੰ ਪਾ ਲੈਂਦੇ ਹਨ ਤੇ ਉਨ੍ਹਾਂ ਨੂੰ ਪ੍ਰਭੂ ਆਪਣੇ ਨਾਲ ਮਿਲਾ ਲੈਂਦਾ ਹੈ । ਹੇ ਮਾਲਕ ! ਫਿਰ ਨਾਲ ਹੀ ਮੁਕਤੀ ਤੇ ਇਜ਼ਤ ਪ੍ਰਾਪਤ ਕਰਦੇ ਹਨ ॥੪॥੧॥

**ਸੋਰਠਿ ਮਹਲਾ ੩ ॥ (ਪੰਨਾ ੬੦੦)**

**ਮਨ ਮੇਰੇ ਗੁਰਸਬਦੀ ਹਰਿ ਪਾਇਆ ਜਾਇ ॥**

**ਬਿਨੁ ਸਬਦੈ ਜਗੁ ਭੁਲਦਾ ਫਿਰਦਾ ਦਰਗਹ ਮਿਲੈ ਸਜਾਇ ॥ਰਹਾਉ॥**

ਪ੍ਰਭੂ ਨੇ ਭਗਤਾਂ ਨੂੰ ਨਾਮ ਦਾ ਖ਼ਜ਼ਾਨਾ ਬਖ਼ਸ਼ਸ਼ ਕੀਤਾ ਹੈ ਜਿਸ ਕਰਕੇ ਉਨ੍ਹਾਂ ਦੇ ਮੁਖ ਸਚੇ ਦਰਬਾਰ ਵਿਚ

ਉਜਲੇ ਹੁੰਦੇ ਹਨ । ਹੇ ਮੇਰੇ ਮਨ ! ਪ੍ਰਮੇਸ਼ਰ ਨੂੰ ਅਸੀਂ ਗੁਰਾਂ ਦੇ ਉਪਦੇਸ਼ ਦੁਆਰਾ ਹੀ ਪਾ ਸਕਦੇ ਹਾਂ ਪ੍ਰੰਤੂ ਗੁਰਾਂ ਦੇ ਸ਼ਬਦ (ਸਿਖਿਆ) ਬਗ਼ੈਰ ਸਾਰਾ ਸੰਸਾਰ ਭੁਲਦਾ ਫਿਰਦਾ ਹੈ ਅਤੇ ਅੰਤ ਨੂੰ ਦਰਗਹ ਵਿਚ ਸਜ਼ਾ ਭੁਗਤਦਾ ਹੈ । ਇਹ ਮਨੁਖ ਉਨ੍ਹਾਂ ਪੰਜਾਂ ਚੋਰਾਂ (ਕਾਮ ਕ੍ਰੋਧ ਆਦਿ) ਨੂੰ ਨਹੀਂ ਪਹਿਚਾਣਦਾ ਜੋ ਚੰਗੇ ਗੁਣਾਂ ਨੂੰ ਲੁੱਟ ਰਹੇ ਹਨ । ਸਿਰਫ਼ ਗੁਰਮੁਖ ਹੀ ਸਚੀ ਬਾਣੀ ਦੁਆਰਾ ਮਾਲਕ ਦਾ ਜਸ ਗਾਂਵਦੇ ਹਨ ਤੇ ਅੰਦਰ ਚਾਨਣਾ (ਗਿਆਨ ਦਾ) ਪਾਂਦੇ ਹਨ ਤੇ ਨਾਮ ਉਚਾਰ ਕੇ ਮੁਕਤ ਹੋ ਜਾਂਦੇ ਹਨ ॥੪॥੨॥

**ਸੋਰਠਿ ਮ: ੩ ॥ (ਪੰਨਾ ੬੦੦**

**ਹਰਿ ਜੀਉ ਸਾਚੀ ਨਦਰਿ ਤੁਮਾਰੀ ॥**

**ਆਪਣਿਆ ਦਾਸਾ ਨੋ ਕ੍ਰਿਪਾ ਕਰਿ ਪਿਆਰੇ ਰਾਖਹੁ ਪੈਜ ਹਮਾਰੀ ॥ਰਹਾਉ॥**

ਪ੍ਰਭੂ ਦੇ ਭਗਤ ਹੰਕਾਰ ਮਿਟਾ ਕੇ ਗੁਰਾਂ ਦੇ ਉਪਦੇਸ਼ ਰਾਹੀਂ ਪ੍ਰਮੇਸ਼ਰ ਨਾਲ ਮਿਲੇ ਰਹਿੰਦੇ ਹਨ । ਹੇ ਮਾਲਕ ! ਤੇਰੀ ਕਿਰਪਾ ਦ੍ਰਿਸ਼ਟੀ ਸਚੀ ਹੈ, ਜੋ ਸਚ ਨੂੰ ਪਹਿਚਾਨਣ ਵਿਚ ਸਾਡੀ ਸਹਾਇਤਾ ਕਰਦੀ ਹੈ । ਸੋ ਸਾਡੀ ਬੇਨਤੀ ਹੈ ਕਿ ਆਪਣੇ ਦਾਸਾਂ ਉਤੇ ਕਿਰਪਾ ਕਰੋ ਤੇ ਹੇ ਪਿਆਰੇ ਪ੍ਰੀਤਮ ! ਸਾਡੀ ਇਜ਼ਤ ਰਖ ਲਵੋ । ਗੁਰ ਉਪਦੇਸ਼ ਸਚਾ ਤੇ ਸੁਚਾ ਹੈ ਜੋ ਸਾਨੂੰ ਮੋਹ ਨੀਂਦ ਤੋਂ ਜਗਾਂਦਾ ਹੈ ਅਤੇ ਭਰਮ ਭੁਲੇਖੇ ਮਿਟਾ ਕੇ ਮਨ ਤਨ ਨਿਰਮਲ ਕਰਦਾ ਹੈ । ਜੋ ਮਨੁੱਖ ਨਾਮ ਰੰਗ ਵਿਚ ਰੰਗੇ ਗਏ ਹਨ ਉਹ ਵਿਕਾਰ ਤਿਆਗ ਕੇ ਪ੍ਰਭੂ ਪ੍ਰੇਮ ਵਿਚ ਮਸਤ ਰਹਿੰਦੇ ਹਨ ॥੪॥੩॥

**ਸੋਰਠਿ ਮਹਲਾ ੩ ॥ (ਪੰਨਾ ੬੦੦)**

**ਹਰਿ ਜੀਉ ਤੁਮ ਆਪੇ ਦੇਹੁ ਬੁਝਾਈ ॥**

**ਹਰਿ ਜੀਉ ਤੁਧੁ ਵਿਟਹੁ ਵਾਰਿਆ ਸਦ ਹੀ ਤੇਰੇ ਨਾਮ ਵਿਟਹੁ ਬਲਿ ਜਾਈ॥ਰਹਾਉ॥**

ਹੇ ਭਾਈ ! ਜੇ ਪ੍ਰਭੂ ਇਕ ਪਲ ਵੀ ਮੈਨੂੰ ਭੁੱਲ ਜਾਏ ਤਾਂ ਇਉਂ ਲਗਦਾ ਹੈ ਕਿ ਮੁਦਤਾਂ ਹੋ ਗਈਆਂ ਹਨ ਗੁਰਾਂ ਦੇ ਮਿਲਿਆਂ । ਹੇ ਪ੍ਰਭੂ ! ਤੂੰ ਆਪ ਹੀ ਆਪਣੇ ਦਾਸਾਂ ਨੂੰ ਸਹੀ ਸੋਝੀ ਬਖ਼ਸ਼ਸ਼ ਕਰਦਾ ਹੈ । ਮੈਂ ਆਪ ਤੋਂ ਹਮੇਸ਼ਾਂ ਕੁਰਬਾਨ ਜਾਂਦਾ ਹਾਂ ਅਤੇ ਤੇਰੇ ਨਾਮ ਤੋਂ ਬਲਿਹਾਰ ਜਾਂਦਾ ਹਾਂ । ਗੁਰਾਂ ਦੇ ਸ਼ਬਦ ਰਾਹੀਂ ਮਨ ਤਨ ਨਿਰਮਲ ਕਰਕੇ ਇਹ ਮਨੁੱਖ ਪ੍ਰਭੂ ਵਿਚ ਸਮਾਇਆ ਰਹਿੰਦਾ ਹੈ । ਗੁਰਾਂ ਦੇ ਉਪਦੇਸ਼ ਬਿਨਾਂ ਤਾਂ ਜਨਮ ਵਿਅਰਥ ਗੁਆ ਕੇ ਮਨਮੁਖ ਜੰਮਦੇ ਮਰਦੇ ਰਹਿੰਦੇ ਹਨ । ਜੇ ਨਾਮ ਰਿਦੇ ਅੰਦਰ ਵਸ ਜਾਏ ਤਾਂ ਪ੍ਰਭੂ ਬਿਨਾਂ ਦੂਜਾ ਕੋਈ ਨਹੀਂ ਨਜ਼ਰ ਆਂਵਦਾ ॥੪॥੪॥

**ਸੋਰਠਿ ਮਹਲਾ ੩ ॥ (ਪੰਨਾ ੬੦੧)**

**ਮਨ ਮੇਰੇ ਹਰਿ ਜੀਉ ਸਦਾ ਸਮਾਲਿ ॥**

**ਅੰਤ ਕਾਲਿ ਤੇਰਾ ਬੇਲੀ ਹੋਵੈ ਸਦਾ ਨਿਬਹੈ ਤੇਰੈ ਨਾਲਿ ॥ਰਹਾਉ॥**

ਹੇ ਮੇਰੇ ਮਨ ! ਹਰੀ ਪ੍ਰਭੂ ਨੂੰ ਹਮੇਸ਼ਾ ਯਾਦ ਰਖੋ ਕਿਉਂਕਿ ਉਹ ਪ੍ਰਮੇਸ਼ਰ ਦਾ ਨਾਮ ਹੀ ਅੰਤ ਵੇਲੇ ਤੇਰਾ ਸਾਥੀ ਤੇ ਸਹਾਇਕ (ਰਾਖਾ) ਹੋਵੇਗਾ ਅਤੇ ਸਦਾ ਹੀ ਤੇਰੇ ਨਾਲ ਨਿਭੇਗਾ । ਭਗਤ ਜਨ ਨਾਮ ਜਪ ਕੇ ਪ੍ਰਭੂ ਦੀ ਪ੍ਰਸੰਨਤਾ ਪ੍ਰਾਪਤ ਕਰ ਲੈਂਦੇ ਹਨ ਤੇ ਗੁਣ ਗਾ ਕੇ ਪ੍ਰਭੂ ਨਾਲ ਮਿਲ ਜਾਂਦੇ ਹਨ । ਪਰ ਹਰਣਾਖਸ ਵਰਗੇ ਦੁਸ਼ਟ ਪ੍ਰਭੂ ਦੀ

ਨਿੰਦਿਆ ਕਰਕੇ ਆਖ਼ਰਨਾਸ ਹੋ ਜਾਂਦੇ ਹਨ । ਉਹ ਨਿੰਦਾ ਵਿਚ ਲਗ ਕੇ ਪ੍ਰਭੂ ਨੂੰ ਭੁਲ ਜਾਂਦੇ ਹਨ ਪ੍ਰੰਤੂ ਭਗਤ ਜਨ ਪ੍ਰਭੂ ਦਾ ਜਸ ਗਾ ਕੇ ਹਮੇਸ਼ਾਂ ਪ੍ਰਭੂ ਦੀ ਯਾਦ ਵਿਚ ਮਸਤ ਰਹਿੰਦੇ ਹਨ॥੪॥੫॥

**ਸੋਰਠਿ ਮਹਲਾ ੩ ॥ (ਪੰਨਾ ੬੦੨)**

**ਹਰਿ ਕੇ ਦਾਸ ਸੁਹੇਲੇ ਭਾਈ ॥**

**ਜਨਮ ਜਨਮ ਕੇ ਕਿਲਵਿਖ ਦੁਖ ਕਾਟੇ ਆਪੇ ਮੇਲਿ ਮਿਲਾਈ ॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਦੇ ਸੇਵਕ ਪ੍ਰਭੂ ਦੀ ਯਾਦ ਵਿਚ ਹਮੇਸ਼ਾਂ ਸੁਖ ਮਾਣਦੇ ਹਨ । ਕਿਉਂਕਿ ਪ੍ਰਮੇਸ਼ਰ ਨੇ ਉਨ੍ਹਾਂ ਦੇ ਜਨਮਾਂ ਦੇ ਪਾਪ ਤੇ ਦੁਖ (ਕਟ) ਨਾਸ ਕਰ ਦਿਤੇ ਹਨ ਅਤੇ ਐਸੇ ਭਗਤਾਂ ਨੂੰ ਪ੍ਰਭੂ ਨੇ ਆਪ ਹੀ ਆਪਣੇ ਨਾਲ ਮਿਲਾ ਲਿਆ ਹੈ । ਜੋ ਪ੍ਰਭੂ ਦਾ ਹੁਕਮ ਮੰਨਦੇ ਹਨ ਉਹ ਗੁਰਾਂ ਦਾ ਉਪਦੇਸ਼ ਲੈ ਕੇ ਸੁਖੀ ਰਹਿੰਦੇ ਹਨ । ਗੁਰਮੁਖ ਹਉਮੈਂ ਮਮਤਾ ਨੂੰ ਗੁਆ ਕੇ ਪ੍ਰਭੂ ਦੇ ਗੁਣ ਗਾਂਦੇ ਹਨ ਤੇ ਆਪਣੇ ਅਸਲੇ ਦੀ ਪਛਾਣ ਕਰਕੇ, ਗੁਰੂ ਦੀ ਕਿਰਪਾ ਨਾਲ, ਨਾਮ ਸਿਮਰਨ ਵਿਚ ਲਗੇ ਰਹਿੰਦੇ ਹਨ ॥੪॥੬॥

**ਸੋਰਠਿ ਮਹਲਾ ੩ ਚੌਤੁਕੇ ॥ (ਪੰਨਾ ੬੦੨)**

**ਭਾਈ ਰੇ ਸਦਾ ਰਹਹੁ ਸਰਣਾਈ ॥**

**ਆਪਣੀ ਨਦਰਿ ਕਰੇ ਪਤਿ ਰਾਖੈ ਹਰਿ ਨਾਮੋ ਦੇ ਵਡਿਆਈ ॥ਰਹਾਉ॥**

ਹੇ ਭਾਈ ! ਹਮੇਸ਼ਾ ਪ੍ਰਮੇਸ਼ਰ ਦੀ ਸ਼ਰਨ ਵਿਚ ਰਹੋ ਤੇ ਉਸੇ ਮਾਲਕ ਦਾ ਆਸਰਾ ਲਵੋ । ਪ੍ਰਮੇਸ਼ਰ ਆਪਣੀ ਕਿਰਪਾ ਕਰਕੇ ਭਗਤਾਂ ਦੀ ਲਾਜ ਤੇ ਇਜ਼ਤ ਰਖਦਾ ਹੈ ਅਤੇ ਆਪਣੇ ਨਾਮ ਦੀ ਵਡਿਆਈ ਬਖ਼ਸ਼ਸ਼ ਕਰਦਾ ਹੈ । ਗੁਰਾਂ ਤੋਂ ਬਿਨਾ ਭਗਤੀ ਨਹੀਂ ਹੁੰਦੀ ਪ੍ਰੰਤੂ ਗੁਰਾਂ ਦੀ ਸੇਵਾ ਕਰਕੇ ਸੁਖ ਪ੍ਰਾਪਤ ਹੁੰਦਾ ਹੈ । ਕਾਮ ਕ੍ਰੋਧ ਹੰਕਾਰ ਨੂੰ ਤਿਆਗ ਕੇ ਮਾਲਕ ਹਿਰਦੇ ਵਿਚ ਵਸ ਜਾਂਦਾ ਹੈ ਤੇ ਨਾਮ ਦੀ ਦਾਤ ਬਖ਼ਸ਼ਸ਼ ਕਰਦਾ ਹੈ ਤੇ ਸਹੀ ਰਸਤਾ ਪਾ ਕੇ ਨਾਮ ਨੂੰ ਸੰਭਾਲ ਕੇ ਦਰਗਾਹ ਵਿਚ ਇਜ਼ਤ ਪਾਂਦਾ ਹੈ ॥੪॥੭॥

**ਸੋਰਠਿ ਮ: ੩ ਦੁਤੁਕੇ ॥ (ਪੰਨਾ ੬੦੩)**

**ਮਨ ਰੇ ਹਰਿ ਹਰਿ ਸੇਤੀ ਲਿਵ ਲਾਇ ॥**

**ਮਨ ਹਰਿ ਜਪਿ ਮੀਠਾ ਲਾਗੈ ਭਾਈ ਗੁਰਮੁਖਿ ਪਾਏ ਹਰਿ ਥਾਇ ॥ਰਹਾਉ॥**

ਹੇ ਮੇਰੇ ਮਨ ! ਮਨ ਬਾਣੀ ਕਰਕੇ ਪ੍ਰਮੇਸ਼ਰ ਨਾਲ ਬ੍ਰਿਤੀ ਨੂੰ ਜੋੜੋ ਅਤੇ ਹਰੀ ਦੇ ਨਾਮ ਸਿਮਰਨ ਵਿਚ ਲਿਵ ਲਗਾਉ । ਹੇ ਭਾਈ ! ਜਿਨ੍ਹਾਂ ਨੂੰ ਪ੍ਰਮੇਸ਼ਰ ਦਾ ਜਾਪ ਮਨ ਕਰਕੇ ਮਿਠਾ ਲਗਦਾ ਹੈ, ਉਨ੍ਹਾ ਗੁਰਮੁਖਾਂ ਨੂੰ ਪ੍ਰਭੂ ਨੇ ਆਪਣੇ ਨਾਲ ਮੇਲ ਲਿਆ ਹੈ ਅਤੇ ਮਾਨ ਬਖ਼ਸ਼ਿਆ ਹੈ । ਮਨਮੁਖ ਤਾਂ ਗੁਰੂ ਦੇ ਪ੍ਰੇਮ ਬਿਨਾਂ ਮਾੜੇ ਕਰਮ ਕਰਕੇ ਕੁਝ ਹਾਸਲ ਨਹੀਂ ਕਰਦੇ । ਜਿਹੜੇ ਗੁਰਾਂ ਦੀ ਸੇਵਾ ਵਿਚ ਲਗਦੇ ਹਨ, ਉਹ ਨਾਮ ਪ੍ਰਾਪਤ ਕਰਕੇ ਪ੍ਰਭੂ ਦਾ ਮੇਲ ਵੀ ਪਾ ਲੈਂਦੇ ਹਨ ॥੪॥੮॥

**ਸੋਰਠਿ ਮਹਲਾ ੩ ਘਰੁ ੧ ॥ (ਪੰਨਾ ੬੦੩)**

**ਮਨ ਰੇ ਤ੍ਰੈ ਗੁਣ ਛੋਡਿ ਚਉਥੈ ਚਿਤੁ ਲਾਇ ॥**

**ਹਰਿ ਜੀਉ ਤੇਰੈ ਮਨਿ ਵਸੈ ਭਾਈ ਸਦਾ ਹਰਿ ਕੇ ਗੁਣ ਗਾਇ ॥ਰਹਾਉ॥**

ਸਾਰਾ ਸੰਸਾਰ ਮਾਇਆ ਦੇ ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਵਿਚ ਲਗ ਕੇ ਰਾਮ ਨਾਮ ਨੂੰ ਭੁੱਲ ਗਿਆ

ਹੈ । ਹੇ ਮਨ ! ਤਿੰਨਾਂ ਗੁਣਾਂ ਨੂੰ ਤਿਆਗ ਕੇ ਮਾਇਆ ਤੋਂ ਉਪਰ ਉਠ ਕੇ; ਤੂੰ ਚੌਥੇ ਪਦ (ਤੁਰੀਆ ਪਦ) ਵਿਚ ਚਿਤ ਨੂੰ ਲਗਾ । ਹੇ ਭਾਈ ! ਜਦੋਂ ਪ੍ਰਮੇਸ਼ਰ ਤੇਰੇ ਮਨ ਵਿਚ ਵਸੇਗਾ ਤਾਂ ਤੂੰ ਸਦਾ ਪ੍ਰਮੇਸ਼ਰ ਦੇ ਗੁਣ ਗਾਵੇਂਗਾ । ਨਾਮ ਨੂੰ ਵਿਸਾਰ ਕੇ ਸੰਸਾਰ ਅਗਿਆਨਤਾ ਵਿਚ ਅੰਨ੍ਹਾ ਹੋਇਆ ਹੈ । ਪਰ ਗੁਰਮੁਖ ਨਾਮ ਸਿਮਰਨ ਵਿਚ ਜਾਗਦੇ ਹਨ ਤੇ ਗੁਰਾਂ ਦੀ ਸ਼ਰਨ ਵਿਚ ਤਰ ਜਾਂਦੇ ਹਨ । ਕਿਉਂਕਿ ਨਾਮ ਦੀ ਬੇੜੀ ਪਾ ਲੈਂਦੇ ਚੜ੍ਹ ਜਾਂਦੇ ਹਨ ॥੪॥੯॥

**ਸੋਰਠਿ ਮਹਲਾ ੩ ਘਰੁ ੧ ॥ (ਪੰ: ੬੦੩)**

**ਪ੍ਰਾਣੀ ਸਤਿਗੁਰੁ ਸੇਵਿ ਸੁਖੁ ਪਾਇ ॥**

**ਸਤਿਗੁਰੁ ਸੇਵਹਿ ਤਾ ਸੁਖੁ ਪਾਵਹਿ ਨਾਹਿ ਤ ਜਾਹਿਗਾ ਜਨਮੁ ਗਵਾਇ ॥ਰਹਾਉ॥**

ਹੇ ਪ੍ਰਾਣੀ ! ਸਤਗੁਰਾਂ ਦੀ ਸੇਵਾ ਕਰਿਆ ਕਰ ਤਾਂ ਜੋ ਸੁਖ ਪਾਵੇਂਗਾ ਸਤਗੁਰਾਂ ਦੀ ਸੇਵਾ ਵਿਚ ਹੀ ਸੁਖ ਮਿਲਦਾ ਹੈ ਨਹੀਂ ਤਾਂ ਤੂੰ ਜਨਮ ਨੂੰ ਅਜਾਂਈ ਗਵਾ ਕੇ ਚਲਿਆ ਜਾਵੇਂਗਾ । ਸਾਰਾ ਸੰਸਾਰ ਹਉਮੈ ਦੇ ਰੋਗ ਵਿਚ ਦੁੱਖ ਭੋਗਦਾ ਹੈ । ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਮਨੁੱਖ ਸਭ ਕਰਮ ਕਾਂਡ ਕਰਕੇ ਵੀ ਦੁਖ ਹੀ ਭੋਗਦਾ ਹੈ । ਗੁਰਮੁਖ ਹਰੀ ਰਸ ਨੂੰ ਪੀ ਕੇ ਹੰਕਾਰ ਦੂਰ ਕਰਦੇ ਹਨ ਤੇ ਘਰ ਵਿਚ ਹੀ ਪ੍ਰਮੇਸ਼ਰ ਦਾ ਮੇਲ ਪਾਂਦੇ ਹਨ । ੪॥੧੦॥

**ਸੋਰਠਿ ਮਹਲਾ ੩ ॥ (ਪੰਨਾ ੬੦੩)**

**ਹਰਿ ਜੀਉ ਕ੍ਰਿਪਾ ਕਰਹੁ ਤੁਮ ਪਿਆਰੇ ॥**

**ਸਤਿਗੁਰੁ ਦਾਤਾ ਮੇਲਿ ਮਿਲਾਵਹੁ ਹਰਿ ਨਾਮੁ ਦੇਵਹੁ ਆਧਾਰੇ ॥ਰਹਾਉ॥**

ਹੇ ਪਿਆਰੇ ਪ੍ਰਭੂ ! ਤੁਸੀਂ ਸਾਡੇ ਉਤੇ ਐਸੀ ਕਿਰਪਾ ਕਰੋ ਕਿ ਸਤਗੁਰ ਦਾਤੇ ਨਾਲ ਸਾਨੂੰ ਮਿਲਾ ਦਿਉ ਅਤੇ ਆਪਣੇ ਨਾਮ ਦਾ ਆਸਰਾ ਬਖ਼ਸ਼ੋ । ਪ੍ਰਮੇਸ਼ਰ ਦਾ ਨਾਮ ਸਭ ਪਾਪਾਂ ਦੇ ਕਟਣ ਵਾਲਾ ਹੈ ਉਸ ਨੂੰ ਦੇਖ ਕੇ ਮਨ ਸਾਫ਼ ਹੋ ਗਿਆ ਹੈ । ਹੇ ਭਾਈ ! ਗੁਰ ਉਪਦੇਸ਼ ਰਾਹੀਂ ਜੀਵਤ ਭਾਵ ਤੋਂ ਮਰਕੇ ਤਾਂ ਫਿਰ ਮਰਨਾ ਨਹੀਂ ਹੁੰਦਾ ਪਰ ਇਹ ਅੰਮ੍ਰਿਤ ਨਾਮ ਕੋਈ ਵਿਰਲਾ ਹੀ ਪਾਂਦਾ ਹੈ । ਜਿਹੜੇ ਨਾਮ ਵਿਚ ਰੰਗੇ ਗਏ ਹਨ ਉਹ ਸੁਖ ਮਾਣਦੇ ਹਨ ॥੪॥੧੧।

**ਸੋਰਠਿ ਮਹਲਾ ੩ ॥ (ਪੰਨਾ ੬੦੩)**

**ਜਿਨ ਸਤਿਗੁਰ ਸਭੁ ਜਗੁ ਬਉਰਾਨਾ ॥**

**ਮਨਮੁਖਿ ਅੰਧਾ ਸਬਦੁ ਨ ਜਾਣੈ ਝੂਠੈ ਭਰਮਿ ਭੁਲਾਨਾ ॥ਰਹਾਉ॥**

ਹੇ ਭਾਈ ! ਸਤਗੁਰਾਂ ਦੀ ਸੇਵਾ ਬਿਨਾਂ ਤਾਂ ਸਾਰਾ ਜਗਤ ਕਮਲਾ ਹੋਇਆ ਫਿਰਦਾ ਹੈ । ਇਹ ਮਨਮੁਖ ਅੰਨ੍ਹਾ ਗੁਰ ਸ਼ਬਦ ਨੂੰ ਨਹੀਂ ਜਾਣਦਾ ਤੇ ਮਾਇਆ ਦੇ ਝੂਠੇ ਭਰਮ ਵਿਚ ਭੁਲਾ ਹੋਇਆ ਹੈ । ਮਾਇਆ ਦੇ ਬੰਧਨਾਂ ਵਿਚ ਹਉਮੈਂ ਕਰਕੇ ਦੁਖ ਪਾਂਦਾ ਹੈ । ਪਰ ਜੇ ਗੁਰੂ ਦੀ ਸਿਖਿਆ ਲੈ ਕੇ ਰਾਮ ਨਾਮ ਦਾ ਸਿਮਰਨ ਕਰੇ ਤਾਂ ਪਰਮ ਪਦਵੀ ਪਾ ਸਕਦਾ ਹੈ । ਗੁਰਾਂ ਦੇ ਉਪਦੇਸ਼ ਦੁਆਰਾ ਮੈਲ ਧੋ ਕੇ ਮਨੁੱਖ ਰਾਮ ਨਾਮ ਵਿਚ ਲੀਨ ਹੋ ਜਾਂਦਾ ਹੈ ॥੪॥੧੨॥

**ਸੋਰਠਿ ਮਹਲਾ ੪ ਘਰੁ ੧ ॥ (ਪੰਨਾ ੬੦੪)**

**ਜਪਿ ਮਨਿ ਹਰਿ ਹਰਿ ਨਾਮੁ ਸਲਾਹ ॥**

**ਗੁਰ ਕਿਰਪਾ ਤੇ ਪਾਈਐ ਪਿਆਰਾ ਅੰਮ੍ਰਿਤ ਅਗਮ ਅਥਾਹ ॥ਰਹਾਉ॥**

ਹੇ ਮਨ ! ਪ੍ਰਮੇਸ਼ਰ ਦਾ ਨਾਮ ਜਪ ਕੇ, ਉਸ ਮਾਲਕ ਦੀ ਸਿਫ਼ਤ ਸਾਲਾਹ ਕਰ । ਗੁਰਾਂ ਦੀ ਕਿਰਪਾ ਦੁਆਰਾ

## ਅੰਮ੍ਰਿਤ ਬੂੰਦ ਸੁਹਾਵਣੀ

ਉਹ ਪਿਆਰਾ ਪ੍ਰੀਤਮ ਮਿਲਦਾ ਹੈ ਜੋ ਅੰਮ੍ਰਿਤ ਰੂਪ ਹੈ ਤੇ ਬਹੁਤ ਬੇਅੰਤ ਤੇ ਸਾਡੀ ਪਹੁੰਚ ਜਾਂ ਸਮਝ ਤੋਂ ਪਰੇ ਹੈਂ। ਉਹ ਮਾਲਕ ਆਪ ਹੀ ਵਣਜ ਹੈ ਤੇ ਆਪ ਹੀ ਵਪਾਰੀ ਹੈ। ਆਪ ਹੀ ਸਭ ਸੁਣਦਾ ਤੇ ਵੇਖਦਾ ਹੈ। ਆਪ ਹੀ ਸਾਨੂੰ ਸਹੀ ਰਸਤੇ ਪਾਂਦਾ ਹੈ ਤੇ ਆਪ ਹੀ ਉਜਾੜ ਜਾਂ ਕੁਰਸਤੇ ਪਾ ਦਿੰਦਾ ਹੈ। ਆਪ ਹੀ ਦਿਆਲੂ ਹੋ ਕੇ ਇਸ ਸੰਸਾਰ ਸਮੁੰਦ੍ਰ ਤੋਂ ਪਾਰ ਲੰਘਾਦਾ ਹੈ ॥੪॥੧॥

**ਸੋਰਠਿ ਮਹਲਾ ੪ ਚਉਥਾ ॥ (ਪੰਨਾ ੬੦੪)**

**ਮੇਰੇ ਮਨ ਮੈ ਹਰਿ ਬਿਨੁ ਅਵਰੁ ਨ ਕੋਇ ॥**

**ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਪਿਆਰਾ ਕਰਿ ਦਇਆ ਅੰਮ੍ਰਿਤੁ ਮੁਖਿ ਚੋਇ ॥ਰਹਾਉ॥**

ਹੇ ਮੇਰੇ ਮਨ ! ਮੈਨੂੰ ਪ੍ਰਮੇਸ਼ਰ ਤੋਂ ਬਿਨਾ ਦੂਜਾ ਕੋਈ ਸਹਾਰਾ ਨਹੀਂ ਦਿਸਦਾ। ਜੋ ਪ੍ਰਮੇਸ਼ਰ ਸਾਰਿਆਂ ਦਾ ਪਿਆਰਾ ਹੈ ਉਸ ਨੇ ਸਤਗੁਰਾਂ ਨੂੰ ਨਾਮ ਦਾ ਖ਼ਜ਼ਾਨਾ ਬਖ਼ਸ਼ਿਆ ਹੈ। ਜਿਸ ਉਤੇ ਸਤਗੁਰ ਦਇਆ ਤੇ ਮਿਹਰ ਕਰਦੇ ਹਨ ਉਸ ਦੇ ਮੂੰਹ ਵਿਚ ਨਾਮ ਦਾ ਉਪਦੇਸ਼ ਰੂਪ ਅੰਮ੍ਰਿਤ ਚੁਆ ਦਿੰਦੇ ਹਨ। ਜੋ ਮਾਲਕ ਕਰਦਾ ਤੇ ਕਰਾਂਦਾ ਹੈ ਅਸੀਂ ਉਹ ਹੀ ਕਰਦੇ ਹਾਂ ਤੇ ਉਹ ਆਪਣੇ ਰੂਪ ਨੂੰ ਆਪ ਹੀ ਵਿਖਾਂਦਾ ਹੈ। ਉਹ ਮਾਲਕ ਗੁਪਤ ਵੀ ਤੇ ਪ੍ਰਗਟ ਹੋ ਕੇ ਵੀ ਵਰਤ ਰਿਹਾ ਹੈ ਪਰ ਗੁਰਾਂ ਦੁਆਰੇ ਹੀ ਸੋਝੀ ਹੁੰਦੀ ਹੈ ॥੪॥੨॥

**ਸੋਰਠਿ ਮਹਲਾ ੪ ॥ (ਪੰਨਾ ੬੦੫)**

**ਜਪਿ ਮਨ ਹਰਿ ਹਰਿ ਨਾਮ ਰਸਿ ਧ੍ਰਾਪੈ ॥**

**ਅੰਮ੍ਰਿਤ ਨਾਮੁ ਮਹਾ ਰਸੁ ਮੀਠਾ ਗੁਰਸਬਦੀ ਚਖਿ ਜਾਪੈ ॥ਰਹਾਉ॥**

ਹੇ ਮਨ ! ਪ੍ਰਮੇਸ਼ਰ ਦੇ ਨਾਮ ਨੂੰ ਜਪਿਆ ਕਰ, ਉਸ ਰਸ ਨਾਲ ਤੂੰ ਤ੍ਰਿਪਤ ਹੋ ਜਾਵੇਂਗਾ। ਪ੍ਰਮੇਸ਼ਰ ਦਾ ਨਾਮ ਰਸ ਅੰਮ੍ਰਿਤ ਵਰਗਾ ਮਿਠਾ ਹੈ ਪਰ ਉਸਦਾ ਸਵਾਦ ਗੁਰ ਸ਼ਬਦ ਰਾਹੀਂ ਹੀ ਜਾਣਿਆ ਜਾਂਦਾ ਹੈ। ਆਪ ਹੀ ਪ੍ਰਭੂ ਬਣ ਤ੍ਰਿਣ ਰੂਪ ਹੈ ਜੋ ਗੁਰਾਂ ਦੁਆਰੇ ਜਾਣਿਆ ਜਾਂਦਾ ਹੈ। ਉਸ ਤੋਂ ਇਲਾਵਾ ਦੂਜਾ ਕੋਈ ਨਹੀਂ ਜਿਵੇਂ ਮਛੀ ਵੀ ਆਪ ਹੈ ਤੇ ਪਕੜਨ ਵਾਲਾ ਜਾਲ ਵੀ ਆਪ ਹੀ ਹੈ। ਆਪ ਹੀ ਗੁਰੂ ਹੋ ਕੇ ਉਪਦੇਸ਼ ਦਿੰਦਾ ਹੈ ਤੇ ਆਪ ਹੀ ਚੇਲਾ ਹੈ। ਆਪ ਹੀ ਉਸਤਤ ਕਰਦਾ ਹੈ ਤੇ ਆਪ ਉਸ ਰਸ ਵਿਚ ਰਜਿਆ ਰਹਿੰਦਾ ਹੈ ॥੪॥੩॥

**ਸੋਰਠਿ ਮਹਲਾ ੪ ॥ (ਪੰਨਾ ੬੦੬)**

**ਮੇਰੇ ਮਨ ਹਰਿ ਹਰਿ ਧਿਆਇ ਸੁਖੁ ਪਾਇਆ ॥**

**ਹਰਿ ਹਰਿ ਨਾਮੁ ਨਿਧਾਨੁ ਹੈ ਪਿਆਰਾ ਗੁਰਿ ਪੂਰੇ ਮੀਠਾ ਲਾਇਆ ॥ਰਹਾਉ॥**

ਹੇ ਮੇਰੇ ਮਨ ! ਪ੍ਰਮੇਸ਼ਰ ਨੂੰ ਯਾਦ ਕਰਿਆ ਕਰ ਤਾਂ ਤੂੰ ਸੁਖ ਪਾਵੇਂਗਾ। ਮੇਰਾ ਪਿਆਰਾ ਪ੍ਰਮੇਸ਼ਰ ਨਾਮ ਦਾ ਖ਼ਜ਼ਾਨਾ ਹੈ ਜੋ ਪੂਰੇ ਗੁਰਾਂ ਨੇ ਮਿਠਾ ਲਾਇਆ ਹੈ। ਇਹ ਧਰਤੀ ਵੀ ਪ੍ਰਭੂ ਨੇ ਆਪ ਹੀ ਪੈਦਾ ਕੀਤੀ ਹੈ ਤੇ ਫਿਰ ਤੱਤ ਪ੍ਰਗਟ ਕੀਤੇ ਹਨ। ਉਸ ਮਾਲਕ ਦੇ ਹੁਕਮ ਵਿਚ ਸਭ ਕੁਝ ਚਲ ਰਿਹਾ ਹੈ ਜਿਥੇ ਸ਼ੇਰ ਤੇ ਬਕਰੀ ਇਕ ਜਗ੍ਹਾ ਰਖੇ ਹਨ। ਆਪ ਹੀ ਮਾਰਦਾ ਹੈ ਤੇ ਜੀਵਨ ਦਾਨ ਦਿੰਦਾ ਹੈ। ਆਪ ਹੀ ਪ੍ਰਭੂ ਸਾਜ਼ ਹੈ ਤੇ ਆਪ ਹੀ ਵਜਾਣ ਵਾਲਾ ਹੈ ॥੪॥੪॥

**ਸੋਰਠਿ ਮਹਲਾ ੪ ॥ (ਪੰਨਾ ੬੦੬)**

**ਮੇਰੇ ਮਨ ਜਪਿ ਰਾਮ ਨਾਮੁ ਨੀਸਾਣੁ ॥**

**ਸੰਤ ਸੰਗਤਿ ਮਿਲਿ ਧਿਆਇ ਤੂ ਹਰਿ ਹਰਿ ਬਹੁੜਿ ਨ ਆਵਣ ਜਾਣੁ ॥ਰਹਾਉ॥**

ਹੇ ਮੇਰੇ ਮਨ ! ਰਾਮ ਨਾਮ ਦਾ ਜਾਪ ਹੀ ਇਕ ਪ੍ਰਭੂ ਦੇ ਮੇਲ ਦਾ ਨਿਸ਼ਾਨ ਜਾਂ ਰਾਹਦਾਰੀ ਹੈ । ਸਤਸੰਗਤ ਵਿਚ ਮਿਲ ਕੇ ਪ੍ਰਮੇਸ਼ਰ ਦੇ ਨਾਮ ਨੂੰ ਯਾਦ ਕਰੋ, ਫਿਰ ਤੇਰਾ ਜੰਮਣਾ ਮਰਨਾ ਖ਼ਤਮ ਹੋ ਜਾਏਗਾ । ਉਹ ਮਾਲਕ ਆਪ ਹੀ ਸ੍ਰਿਸ਼ਟੀ ਪੈਦਾ ਕਰਦਾ ਹੈ ਤੇ ਚੰਦ ਸੂਰਜ ਦਾ ਚਾਨਣਾ ਕੀਤਾ ਹੈ । ਉਸ ਮਾਲਕ ਦਾ ਹੁਕਮ ਹਰ ਜਗ੍ਹਾ ਵਰਤ ਰਿਹਾ ਹੈ । ਅਸੀਂ ਉਸ ਮਾਲਕ ਤੋਂ ਕੁਰਬਾਨ ਜਾਂਦੇ ਹਾਂ ਜੋ ਆਪ ਹੀ ਆਪਣੀ ਕੀਮਤ (ਵਡਿਆਈ) ਪਾ ਸਕਦਾ ਹੈ ॥੪॥੫॥

**ਸੋਰਠਿ ਮਹਲਾ ੪ ॥ (ਪੰਨਾ ੬੦੬)**

**ਮੇਰੇ ਮਨ ਜਪਿ ਰਾਮ ਨਾਮੁ ਓਮਾਹਾ ॥**

**ਅਨਦਿਨੁ ਅਨਦੁ ਹੋਵੈ ਵਡਭਾਗੀ ਲੈ ਗੁਰਿ ਪੂਰੈ ਹਰਿ ਲਾਹਾ ॥ਰਹਾਉ॥**

ਹੇ ਮੇਰੇ ਮਨ ! ਰਾਮ ਨਾਮ ਨੂੰ ਪੂਰੇ ਉਤਸ਼ਾਹ ਤੇ ਉਮੰਗ ਨਾਲ ਜਪਿਆ ਕਰ । ਹੇ ਵਡਭਾਗੀਆ ! ਪੂਰੇ ਗੁਰਾਂ ਦੇ ਉਪਦੇਸ਼ ਤੋਂ ਨਾਮ ਰੂਪ ਲਾਭ ਲੈ ਕੇ ਤੂੰ ਆਤਮਕ ਅਨੰਦ ਦਿਨ ਰਾਤ ਮਾਣ ਸਕਦਾ ਹੈਂ । ਆਪ ਹੀ ਕ੍ਰਿਸ਼ਨ, ਗੋਪੀਆਂ, ਜਾਂ ਗਊਆਂ ਨੂੰ ਚਾਰਨ ਵਾਲਾ ਹੈ ਤੇ ਆਪ ਹੀ ਮਾਲਕ ਕੰਸ ਤੇ ਕੰਸ ਕੇਸੀ ਨੂੰ ਮਾਰਨ ਵਾਲਾ ਕ੍ਰਿਸ਼ਨ ਵੀ ਹੈ । ਉਹ ਮਾਲਕ ਮਨੁੱਖ ਦੇ ਗਲ ਵਿਚ ਰਸੀ ਪਾ ਕੇ ਜਿਧਰ ਖਿਚਦਾ ਹੈ ਉਸੇ ਤਰ੍ਹਾਂ ਚਲ਼ਦਾ ਹੈ । ਉਸ ਮਾਲਕ ਨੂੰ ਜਪ ਕੇ ਅਨੰਦ ਪਾ ਸਕੀਦਾ ਹੈ ॥੪॥੬॥

**ਸੋਰਠਿ ਮ: ੪ ਦੁਤੁਕੇ ॥ (ਪੰਨਾ ੬੦੭)**

**ਗੋਬਿੰਦ ਪ੍ਰੀਤਿ ਲਗੀ ਅਤਿ ਪਿਆਰੀ ॥**

**ਜਬ ਸਤਸੰਗ ਭਏ ਸਾਧੂ ਜਨ ਹਿਰਦੈ ਮਿਲਿਆ ਸਾਂਤਿ ਮੁਰਾਰੀ ॥ਰਹਾਉ॥**

ਹੇ ਪ੍ਰਮੇਸ਼ਰ ! ਮੈਨੂੰ ਤੇਰੀ ਪ੍ਰੀਤੀ ਪਿਆਰੀ ਲਗੀ ਹੈ । ਜਦੋਂ ਅਸੀਂ ਸਾਧੂ ਜਨਾਂ ਦੀ ਸੰਗਤ ਕੀਤੀ ਤਾਂ ਮੁਰਾਰੀ ਪ੍ਰਭੂ ਮਿਲ ਪਿਆ ਤੇ ਸਾਡੇ ਹਿਰਦੇ ਵਿਚ ਸ਼ਾਂਤੀ ਆ ਗਈ । ਕਈ ਜਨਮਾਂ ਤੋਂ ਵਿਛੜ ਕੇ ਵੀ ਮਨਮੁਖ ਹੰਕਾਰ ਵਿਚ ਕਰਮ ਕਰਦੇ ਹਨ । ਪਰ ਜਦੋਂ ਸਾਧ ਸੰਗਤ ਕੀਤੀ ਤਾਂ ਸੁਖ ਪਾਇਆ ਹੈ । ਜਿਨ੍ਹਾਂ ਨੂੰ ਪ੍ਰਭੂ ਦਾ ਮੇਲ ਪ੍ਰਾਪਤ ਹੋਇਆ ਉਹ ਮਾਲਕ ਦੇ ਗੁਣ ਗਾਂਦੇ ਹਨ । ਹੇ ਪ੍ਰਭੂ ! ਤੇਰੀ ਸਤਸੰਗਤ ਵਿਚ ਆਤਮਾ ਦੀ ਪਹਿਚਾਨ ਕਰਕੇ ਸੁਖ ਪਾਇਆ ਹੈ ਤੇ ਹੁਣ ਤੇਰੀ ਭਗਤੀ ਵਿਚ ਜਾਗਦੇ ਰਹਿੰਦੇ ਹਨ ॥੪॥੭॥

**ਸੋਰਠਿ ਮਹਲਾ ੪ ॥ (ਪੰਨਾ ੬੦੭)**

**ਮੇਰੇ ਪ੍ਰਭ ਕਿਰਪਾ ਜਲੁ ਦੇਵਹੁ ਹਰਿ ਨਾਈ ॥**

**ਹਉ ਅੰਤਰਿ ਨਾਮੁ ਮੰਗਾ ਦਿਨ ਰਾਤੀ ਨਾਮੇ ਹੀ ਸ਼ਾਂਤਿ ਪਾਈ ॥ਰਹਾਉ॥**

ਹੇ ਮੇਰੇ ਮਾਲਕ ਪ੍ਰਭੂ ! ਮੇਰੇ ਤੇ ਕਿਰਪਾ ਕਰੋ ਤੇ ਨਾਮ ਜਲ ਦੀ ਬਖ਼ਸ਼ਸ਼ ਕਰੋ । ਮੈਂ ਮਨ ਵਿਚ ਰਾਤ ਦਿਨ

ਤੇਰੇ ਨਾਮ ਦੀ ਹੀ ਮੰਗ ਕਰਦਾ ਹਾਂ ਕਿਉਂਕਿ ਇਸ ਨਾਮ ਰਾਹੀਂ ਸ਼ਾਂਤੀ ਪਾਈਦੀ ਹੈ। ਗੁਰਮੁਖ ਵੀ ਨਾਮ ਜਲ ਦੀ ਮੰਗ ਕਰਦੇ ਹਨ ਜਿਵੇਂ ਚਾਤ੍ਰਿਕ ਪਾਣੀ ਦੀ, ਪ੍ਰੰਤੂ ਮਨਮੁਖ ਤਾਂ ਨਾਮ ਤੋਂ ਬਿਨਾਂ ਦੁਖ ਪਾਂਦੇ ਹਨ। ਜੇ ਤੇਰੀ ਕਿਰਪਾ ਹੋਵੇ ਤਾਂ ਹਰੀ ਦੇ ਗੁਣ ਗਾ ਕੇ ਭੁਖ ਮਿਟਦੀ ਹੈ ॥੪॥੮॥

**ਸੋਰਠਿ ਮਹਲਾ ੪ ਪੰਚਪਦਾ ॥ (ਪੰਨਾ ੬੦੭)**

**ਮੇਰੇ ਗੋਬਿੰਦ ਅਪੁਨੇ ਜਨ ਕਉ ਦੇਹਿ ਵਡਿਆਈ ॥**

**ਗੁਰਮਤਿ ਰਾਮ ਨਾਮੁ ਪਰਗਾਸਹੁ ਸਦਾ ਰਹਹੁ ਸਰਣਾਈ ॥ਰਹਾਉ॥**

ਹੇ ਪ੍ਰਭੂ ! ਆਪਣੇ ਦਾਸਾਂ ਨੂੰ (ਨਾਮ ਦੀ) ਵਡਿਆਈ ਬਖ਼ਸ਼ਸ਼ ਕਰੋ। ਗੁਰਾਂ ਦੀ ਸਿਖਿਆ ਦੇ ਕੇ ਪ੍ਰਮੇਸ਼ਰ ਦੇ ਨਾਮ ਦਾ ਮੇਰੇ ਹਿਰਦੇ ਵਿਚ ਚਾਨਣਾ ਕਰੋ, ਤਾਂ ਕਿ ਮੈਂ ਹਮੇਸ਼ਾਂ ਆਪ ਦੀ ਸ਼ਰਨ ਵਿਚ ਟਿਕਿਆ ਰਹਾਂ। ਹੇ ਪ੍ਰਭੂ ! ਕਿਰਪਾ ਕਰਕੇ ਗੁਰਾਂ ਦਾ ਮੇਲ ਬਖ਼ਸ਼ੋ ਤਾ ਜੋ ਅਸੀਂ ਤੇਰੇ ਨਾਮ ਵਿਚ ਸਮਾਏ ਰਵ੍ਹੀਏ। ਜਿਸ ਨੇ ਰਾਮ ਨਾਮ ਦਾ ਰਸ ਚਖਿਆ ਹੈ ਉਹ ਫਿਰ ਇਸ ਨਾਮ ਰਤਨ ਨੂੰ ਬਹੁਤਾ ਚਿਰ ਲੁਕਾ ਕੇ ਨਹੀਂ ਰਖ ਸਕਦਾ। ਹੇ ਮਾਲਕ ! ਸਭ ਕੁਝ ਤੇਰਾ ਹੈ, ਜਿਸ ਉਤੇ ਤੇਰੀ ਮਿਹਰ ਹੋਵੇ, ਉਸਨੂੰ ਨਾਮ ਦਾਤ ਬਖ਼ਸ਼ਦਾ ਹੈਂ ॥੫॥੯॥

**ਸੋਰਠਿ ਮਹਲਾ ੫ ਘਰੁ ੧ ਤਿਤੁਕੇ ॥ (ਪੰਨਾ ੬੦੮)**

**ੴ ਸਤਿਗੁਰ ਪ੍ਰਸਾਦਿ ॥**

**ਹਰਿ ਜੀਉ ਤੇਰੀ ਦਾਤੀ ਰਾਜਾ ॥**

**ਮਾਣਸੁ ਬਪੁੜਾ ਕਿਆ ਸਾਲਾਹੀ ਕਿਆ ਤਿਸ ਕਾ ਮੁਹਤਾਜਾ ॥ਰਹਾਉ॥**

ਹੇ ਪ੍ਰਭੂ ! ਤੇਰੀਆਂ ਦਾਤਾਂ ਨਾਲ ਮੈਂ ਰੱਜ ਗਿਆ ਹਾਂ। ਵਿਚਾਰੇ ਮਨੁੱਖ ਨੂੰ ਮੈਂ ਕੀ ਸਲ੍ਹਾਵਾਂ ! (ਉਹ ਸਲਾਹੁਣ ਜੋਗ ਨਹੀਂ ਹੈ) ਮੈਂ ਉਸ ਦੇ ਕੀ ਵਸ ਹੋਣਾ ਹੈ। ਜਿਸ ਮਨੁੱਖ ਨੂੰ ਨਾਮ ਧਨ ਦਿਤਾ ਹੈ, ਉਹ ਕਦੇ ਮੁਕਦਾ ਨਹੀਂ। ਜਿਨ੍ਹਾਂ ਤੇ ਕਿਰਪਾ ਹੋਈ ਹੈ ਗੁਰੂ ਦੀ, ਉਹ ਗੁਰਬਾਣੀ ਨਾਲ ਪ੍ਰਭੂ ਰੰਗ ਵਿਚ ਲਗ ਗਏ ਹਨ। ਉਹ ਮਾਲਕ ਸਾਡੀ ਰਖਿਆ ਮਾਤਾ ਪਿਤਾ ਦੀ ਤਰ੍ਹਾਂ ਕਰਦਾ ਹੈ ॥੪॥੧॥

**ਸੋਰਠਿ ਮਹਲਾ ੫ ਘਰੁ ੧ ਚੌਤੁਕੇ ॥ (ਪੰਨਾ ੬੦੮)**

**ਸੋਈ ਸਚੁ ਅਰਾਧਣਾ ਭਾਈ ਜਿਸ ਤੇ ਸਭੁ ਕਿਛੁ ਹੋਇ ॥**

**ਗੁਰਿ ਪੂਰੈ ਜਾਣਾਇਆ ਭਾਈ ਤਿਸੁ ਬਿਨੁ ਅਵਰੁ ਨ ਕੋਇ ॥ਰਹਾਉ॥**

ਹੇ ਭਾਈ ! ਉਸੇ ਸਚੇ ਪ੍ਰਮੇਸ਼ਰ ਦੀ ਅਰਾਧਨਾ ਕਰੋ ਜਿਸ ਤੋਂ ਇਹ ਸਭ ਕੁਛ ਹੋਇਆ ਹੋਇਆ ਨਜ਼ਰ ਆਂਵਦਾ ਹੈ। ਸਾਨੂੰ ਤਾਂ ਪੂਰੇ ਗੁਰਾਂ ਨੇ ਸਾਰਾ ਭੇਤ ਦਸ ਦਿਤਾ ਹੈ ਕਿ ਉਸ ਪ੍ਰਮੇਸ਼ਰ ਤੋਂ ਬਿਨਾਂ ਹੋਰ ਕੋਈ ਦੂਸਰਾ ਨਹੀਂ ਹੈ। ਅਸੀਂ ਸਾਧ ਸੰਗਤ ਤੋਂ ਕੁਰਬਾਨ ਜਾਂਦੇ ਹਾਂ ਜਿਨ੍ਹਾ ਸੰਤਾਂ ਨੂੰ ਨਿਰੰਕਾਰ ਦਾ ਹੀ ਆਸਰਾ ਹੈ। ਇਕ ਨਾਮ ਦੀ ਪ੍ਰਾਪਤੀ ਨਾਲ ਉਧਾਰ ਹੋ ਜਾਂਦਾ ਹੈ। ਵਡੇ ਭਾਗਾਂ ਕਰਕੇ ਗੁਰਾਂ ਦਾ ਮੇਲ ਹੋਇਆ ਹੈ ਜਿਨ੍ਹਾਂ ਦੇ ਦੁਆਰਾ ਮਨ ਤਨ ਨਿਰਮਲ ਹੋ ਗਿਆ ਹੈ ਤੇ ਨਾਮ ਦੀ ਪ੍ਰਾਪਤੀ ਹੋਈ ਹੈ ॥੪॥੨॥

### ਸੋਰਠਿ ਮਹਲਾ ੫ ਦੁਤੁਕੇ ॥ (ਪੰਨਾ ੬੦੯)

**ਮਾਧਵੇ ਐਸੀ ਦੇਹੁ ਬੁਝਾਈ ॥**

**ਸੇਵਉ ਸਾਧ ਗਹਉ ਓਟ ਚਰਨਾ ਨਹ ਬਿਸਰੈ ਮੁਹਤੁ ਚਸਾਈ ॥ਰਹਾਉ॥**

ਹੇ ਪ੍ਰਮੇਸ਼ਰ ! ਸਾਨੂੰ ਐਸੀ ਹੀ ਸਮਝ ਬਖ਼ਸ਼ਸ਼ ਕਰੋ । ਜੇ ਮੈਂ ਸੰਤਾਂ ਦੇ ਚਰਨਾਂ ਦਾ ਅਸਾਰਾ ਲਵਾਂ ਅਤੇ ਸਾਧਾਂ ਦੀ ਸੇਵਾ ਕਰਾਂ ਤਾਂ ਮੈਨੂੰ ਅੱਧੀ ਘੜੀ ਜਾਂ ਪਲ ਵਾਸਤੇ ਵੀ ਪ੍ਰਭੂ ਨਾ ਵਿਸਰੇ । ਹੇ ਮੂਰਖ ਮਨ ! ਤੂੰ ਚਤੁਰਾਈਆਂ ਕਿਉਂ ਕਰਾ ਰਹਿੰਦਾ ਹੈ ? ਹੇ ਪ੍ਰਭੂ ! ਅਸੀਂ ਤੇਰੀ ਸ਼ਰਨ ਆਏ ਹਾਂ ਤਾਂ ਜੋ ਸਾਡੇ ਪਾਪਾਂ ਨੂੰ ਭੁਲਾ ਕੇ ਸਾਨੂੰ ਆਪਣੇ ਨਾਲ ਮਿਲਾ ਲਉ ॥੪॥੩॥

### ਸੋਰਠਿ ਮਹਲਾ ੫ ॥ (ਪੰਨਾ ੬੦੯)

**ਰੇ ਨਰ ਕਾਹਿ ਪਪੋਰਹੁ ਦੇਹੀ ॥**

**ਊਡਿ ਜਾਇਗੋ ਧੂਮੁ ਬਾਦਰੋ ਇਕੁ ਭਾਜਹੁ ਰਾਮੁ ਸਨੇਹੀ ॥ਰਹਾਉ॥**

ਹੇ ਮੂਰਖ ਇਨਸਾਨ ! ਇਸ ਦੇਹੀ ਨੂੰ ਕਿਉਂ (ਇਤਨੀ ਦੇਖ ਭਾਲ ਕਰਕੇ) ਪਾਲਦੇ ਹੋ ? ਇਹ ਸਰੀਰ ਤਾਂ ਧੂੰਏ ਦੇ ਬਦਲਾਂ ਵਾਂਗ ਇਕ ਛਿਨ ਵਿਚ ਨਾਸ ਹੋ ਜਾਵੇਗਾ, ਇਸ ਲਈ ਇਕ ਸਚੇ ਮਿਤ੍ਰ, ਪ੍ਰਭੂ ਨੂੰ ਹੀ ਦਿਲ ਨਾਲ ਯਾਦ ਕਰੋ । ਇਸ ਸਰੀਰ ਨੂੰ ਕੋਈ ਸਾੜਦਾ ਹੈ, ਦਬਦਾ ਹੈ ਜਾਂ ਫਿਰ ਜਲ ਪ੍ਰਵਾਹ ਕਰਦਾ ਹੈ ਤੇ ਜਾਂ ਕੁਤੇ ਖਾਂਦੇ ਹਨ ਪਰ ਇਹ ਮਨੁੱਖ ਪ੍ਰਮੇਸ਼ਰ ਨੂੰ ਵਿਸਾਰ ਦਿੰਦਾ ਹੈ । ਹੇ ਭਾਈ ! ਜਿਸ ਮਾਲਕ ਨੇ ਪੰਜ ਤੱਤ ਮਿਲਾ ਕੇ ਇਹ ਸਰੀਰ ਬਣਾਇਆ ਹੈ, ਉਸ ਪ੍ਰਮੇਸ਼ਰ ਨੂੰ ਦਿਨ ਰਾਤ ਯਾਦ ਕਰੋ । ਪ੍ਰਭੂ ਦੀ ਕਿਰਪਾ ਨਾਲ ਅਸਾਂ ਹੁਣ ਸਤਗੁਰਾਂ ਦੀ ਸ਼ਰਨ ਲਈ ਹੈ ॥੪॥੪॥

### ਸੋਰਠਿ ਮਹਲਾ ੫ ॥ (ਪੰਨਾ ੬੦੯)

**ਅਪੁਨੇ ਸਤਿਗੁਰ ਕੈ ਬਲਿਹਾਰੈ ॥**

**ਆਗੈ ਸੁਖੁ ਪਾਛੈ ਸੁਖ ਸਹਜਾ ਘਰਿ ਆਨੰਦੁ ਹਮਾਰੈ ॥ਰਹਾਉ॥**

ਵਡੇ ਭਾਗਾਂ ਵਾਲੇ ਪੂਰੇ ਗੁਰੂ ਨੂੰ ਮਿਲ ਕੇ ਮਨ ਵਿਚ ਚਾਨਣਾ ਕਰ ਲੈਂਦੇ ਹਨ । ਅਸੀਂ ਆਪਣੇ ਸਤਗੁਰ ਤੋਂ ਬਲਿਹਾਰ ਜਾਂਦੇ ਹਾਂ । ਸਾਨੂੰ ਪ੍ਰਲੋਕ ਵਿਚ ਵੀ ਸੁਖ ਹੋਵੇਗਾ ਪਿਛੇ ਇਸ ਲੋਕ ਵਿਚ ਵੀ ਗਿਆਨ ਪਾ ਕੇ ਸੁਖ ਹੀ ਹੈ ਕਿਉਂਕਿ ਹਿਰਦੇ ਵਿਚ ਅਨੰਦ ਸਰੂਪ ਪ੍ਰਮੇਸ਼ਰ ਪ੍ਰਗਟਿਆ ਹੈ । ਇਕ ਪ੍ਰਮੇਸ਼ਰ ਦੇ ਨਾਮ ਦਾ ਆਸਰਾ ਲਿਆ ਹੈ । ਉਹ ਪਾਲਕ ਆਪਣੇ ਭਗਤਾਂ ਨੂੰ ਪ੍ਰੀਤੀ ਕਰਦਾ ਹੈ । ਗੁਰਾਂ ਨਾਲ ਮਿਲ ਕੇ ਦੁਖ ਕਟੇ ਗਏ ਹਨ ॥੪॥੫॥

### ਸੋਰਠਿ ਮਹਲਾ ੫ ॥ (ਪੰਨਾ ੬੧੦)

**ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ ॥**

**ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ ॥ਰਹਾਉ॥**

ਹੇ ਮੇਰੇ ਮਨ ! ਜਿਸ ਨੇ ਆਪਣੇ ਭਰਮ ਭੁਲੇਖੇ ਮਿਟਾ ਦਿਤੇ ਹਨ ਤੇ ਆਪਣੇ ਮਾਲਕ ਅਤੇ ਸੰਸਾਰ ਨੂੰ ਵਾਹਿਗੁਰੂ ਰੂਪ ਹੀ ਸਮਝਿਆ ਹੈ, ਉਸ ਦੇ ਭਾਣੇ ਕੋਈ ਵੀ ਨਹੀਂ ਭੁਲਾ ਹੋਇਆ ਹੈ । ਅਸਲ ਵਿਚ ਸੁਖੀ ਇਨਸਾਨ ਨੂੰ ਸਭ ਸੁਖੀ ਤੇ ਰੋਗੀ ਨੂੰ ਸਭ ਰੋਗੀ ਹੀ ਨਜ਼ਰ ਆਂਵਦੇ ਹਨ । ਜਿਨ੍ਹਾ ਦਾ ਮਨ ਸੰਤਾਂ ਦੀ ਸੰਗਤ ਵਿਚ ਸੀਤਲ

ਹੋ ਗਿਆ ਹੈ ਉਹ ਸਾਰੀ ਦੁਨੀਆਂ ਨੂੰ ਸ਼ਾਂਤ ਹੀ ਦੇਖਦੇ ਹਨ। ਸਾਡੀ ਤੇ ਪ੍ਰਭੂ ਅਗੇ ਇਹ ਹੀ ਬੇਨਤੀ ਹੈ ਕਿ ਪ੍ਰਭੂ ਦੀ ਕਿਰਪਾ ਰਾਹੀਂ ਮੇਰਾ ਮਨ ਵੀ ਉਸ ਦੀ ਸਿਫ਼ਤ ਸਾਲਾਹ ਵਿਚ ਹੀ ਲਗਿਆ ਰਹੇ ॥੪॥੬॥

**ਸੋਰਠਿ ਮਹਲਾ ੫ ॥ (ਪੰਨਾ ੬੧੦)**

**ਸੰਤਨ ਬਿਨੁ ਅਵਰੁ ਨ ਦਾਤਾ ਬੀਆ ॥**

**ਜੋ ਜੋ ਸਰਣਿ ਪਰੈ ਸਾਧੂ ਕੀ ਸੋ ਪਾਰਗਰਾਮੀ ਕੀਆ ॥ਰਹਾਉ॥**

ਸੰਤਾਂ ਤੋਂ ਬਿਨਾਂ ਇਸ ਸੰਸਾਰ ਵਿਚ ਹੋਰ ਕੋਈ ਦੂਸਰਾ ਦਾਤਾ ਨਹੀਂ ਹੈ। ਜੋ ਜੋ ਵੀ ਮਨੁੱਖ ਸੰਤਾਂ ਦੀ ਸ਼ਰਨ ਪੈਂਦੇ ਹਨ ਉਨ੍ਹਾਂ ਦਾ ਸਾਰਾ ਕੁਟੰਬ ਹੀ ਗੁਰਾਂ ਨੇ ਸੰਸਾਰ ਤੋਂ ਪਾਰ ਕਰ ਦਿਤਾ ਹੈ। ਸਾਨੂੰ ਮਨ ਤਨ ਤੇ ਧਨ ਸਭ ਕੁਝ ਸੰਤਾਂ ਨੂੰ ਅਰਪਨ ਕਰਨਾ ਚਾਹੀਦਾ ਹੈ ਕਿਉਂਕਿ ਉਨ੍ਹਾਂ ਦੀ ਕਿਰਪਾ ਨਾਲ ਪ੍ਰਭੂ ਨੂੰ ਧਿਆ ਕੇ ਸੁਖੁ ਪਾਇਆ ਹੈ। ਹੇ ਸੰਤ ਜਨੋ ! ਸਾਨੂੰ ਇਸ ਮੋਹ ਰੂਪ ਅੰਨ੍ਹੇ ਖੂਹ ਵਿਚ ਡੁਬਦਿਆਂ ਨੂੰ ਸੰਸਾਰ ਤੋਂ ਤਾਰ ਲਵੋ ॥੪॥੭॥

**ਸੋਰਠਿ ਮਹਲਾ ੫ ਘਰੁ ੧ ॥ (ਪੰਨਾ ੬੧੦)**

**ਤੇਰੀ ਅਕਥ ਕਥਾ ਕਥਨੁ ਨ ਜਾਈ ॥**

**ਗੁਣ ਨਿਧਾਨ ਸੁਖ ਦਾਤੇ ਸੁਆਮੀ ਸਭ ਤੇ ਊਚ ਬਡਾਈ ॥ਰਹਾਉ॥**

ਹੇ ਪ੍ਰਮੇਸ਼ਰ ! ਤੇਰੀ ਵਡਿਆਈ ਦੀ ਕਥਾ ਬੇਅੰਤ ਹੈ ਜੋ ਬਿਆਨ ਨਹੀਂ ਕੀਤੀ ਜਾਂਦੀ। ਹੇ ਗੁਣਾਂ ਦੇ ਖ਼ਜ਼ਾਨੇ ਤੇ ਸੁਖਾਂ ਦੇ ਦੇਣ ਵਾਲੇ ਮਾਲਕ ! ਤੇਰੀ ਵਡਿਆਈ ਸਭ ਨਾਲੋਂ ਉਚੀ ਤੇ ਸੁਚੀ ਹੈ। ਮਨੁੱਖ ਉਹੀ ਕਰਮ ਕਰਦਾ ਹੈ ਜੋ ਪ੍ਰਭੂ ਨੇ ਮੱਥੇ ਤੇ ਲਿਖ ਦਿਤੇ ਹਨ, ਇਸ ਲਈ ਸੇਵਕ ਤਾਂ ਗੁਰਾਂ ਦੀ ਸੇਵਾ ਕਰਦਾ ਹੈ ਤੇ ਗੁਰੂ ਦੀ ਕਿਰਪਾ ਨਾਲ ਅਗਿਆਨਤਾ ਖ਼ਤਮ ਹੋ ਜਾਂਦੀ ਹੈ ਤੇ ਮਨ ਵਿਚੋਂ ਕਦੀ ਪ੍ਰਭੂ ਨੂੰ ਨਹੀਂ ਭੁਲਾਂਦਾ ॥੪॥੮॥

**ਸੋਰਠਿ ਮਹਲਾ ੫ ॥ (ਪੰਨਾ ੬੧੦)**

**ਮੇਰੇ ਮਨ ਸਾਧ ਸਰਣਿ ਛੁਟਕਾਰਾ ॥**

**ਬਿਨੁ ਗੁਰ ਪੂਰੇ ਜਨਮ ਮਰਣੁ ਨ ਰਹਈ ਫਿਰਿ ਆਵਤ ਬਾਰੋ ਬਾਰਾ ॥ਰਹਾਉ॥**

ਹੇ ਮੇਰੇ ਮਨ ! ਸੰਤਾਂ ਦੀ ਸ਼ਰਨ ਵਿਚ ਆਸਰਾ ਲੈਣ ਨਾਲ ਹੀ ਬੰਧਨਾਂ ਤੋਂ ਮੁਕਤੀ ਮਿਲ ਸਕਦੀ ਹੈ। ਪੂਰੇ ਗੁਰਾਂ ਦੀ ਸ਼ਰਨ ਲਏ ਬਿਨਾਂ ਜਨਮ ਮਰਨ ਤੋਂ ਛੁਟਕਾਰਾ ਨਹੀਂ ਹੁੰਦਾ ਤੇ ਮੁੜ ਮੁੜ ਸੰਸਾਰ ਵਿਚ ਜਨਮ ਲੈਣਾ ਪੈਂਦਾ ਹੈ। ਸਾਰਾ ਸੰਸਾਰ ਭਰਮਾਂ ਭੁਲੇਖਿਆਂ ਵਿਚ ਭਟਕ ਰਿਹਾ ਹੈ ਪਰ ਪ੍ਰਭੂ ਦਾ ਭਗਤ ਦੁਨੀਆਵੀ ਪਦਾਰਥਾਂ ਤੋਂ ਵਖਰਾ ਹੀ ਰਹਿੰਦਾ ਹੈ। ਜਿਸ ਉਤੇ ਪ੍ਰਭੂ ਕਿਰਪਾ ਕਰੇ ਉਹ ਸਾਧ ਸੰਗਤ ਵਿਚ ਮਿਲ ਕੇ ਨਾਮ ਵਿਚ ਲੀਨ ਹੁੰਦਾ ਹੈ, ਇਸ ਲਈ ਗੁਰੂ ਤੋਂ ਬਿਨਾਂ ਸੰਸਾਰ ਤੋਂ ਤਰਨਾ ਮੁਸ਼ਕਲ ਹੈ ॥੪॥੯॥

**ਸੋਰਠਿ ਮਹਲਾ ੫ ॥ (ਪੰਨਾ ੬੧੧)**

**ਹਰਿ ਰਸੁ ਪੀਵਹੁ ਪੁਰਖ ਗਿਆਨੀ ॥**

**ਸੁਣਿ ਸੁਣਿ ਮਹਾ ਤ੍ਰਿਪਤਿ ਮਨੁ ਪਾਵੈ ਸਾਧੂ ਅੰਮ੍ਰਿਤ ਬਾਨੀ ॥ਰਹਾਉ॥**

ਹੇ ਗਿਆਨਵਾਨ ਪੁਰਖ ! ਉਸ ਪ੍ਰਮੇਸ਼ਰ ਦੇ ਨਾਮ ਰਸ ਨੂੰ ਪੀਓ, ਜਿਸ ਨਾਮ ਅੰਮ੍ਰਿਤ ਬਾਣੀ ਨੂੰ ਸਾਧ ਸੰਗਤ ਨਾਲ ਮਿਲ ਕੇ ਤੇ ਜਿਸ ਨਾਮ ਨੂੰ ਸੁਣ ਕੇ ਮਨ ਨੂੰ ਸ਼ਾਂਤੀ ਮਿਲਦੀ ਹੈ। ਉਹ ਮਾਲਕ ਆਪਣੇ ਸੇਵਕ ਨੂੰ ਭਗਤੀ ਦਾ ਦਾਨ ਦਿੰਦਾ ਹੈ ਤੇ ਭਗਤ ਉਸ ਮਾਲਕ ਦੇ ਗੁਣ ਗਾਂਵਦਾ ਤੇ ਸੁਣ ਕੇ ਨਾਮ ਸਿਮਰਨ ਵਿਚ ਲਗਦਾ ਹੈ। ਹੇ

ਪ੍ਰਭੂ ! ਮਨੁਖਾ ਜਨਮ ਵਡੇ ਭਾਗਾਂ ਕਰਕੇ ਮਿਲਿਆ ਹੈ ਸੋ ਕਿਰਪਾ ਕਰਕੇ ਸਾਧ ਸੰਗਤ ਦਾ ਮੇਲ ਬਖ਼ਸ਼ੋ ਤਾਂ ਜੋ ਅਸੀਂ ਤੇਰੇ ਗੁਣ ਗਾਈਏ ਤੇ ਨਾਮ ਜਾਪ ਕਰੀਏ ॥੪॥੧੦॥

**ਸੋਰਠਿ ਮਹਲਾ ੫॥ (ਪੰਨਾ ੬੧੧)**

**ਪ੍ਰਭ ਬਾਣੀ ਸਬਦੁ ਸੁਭਾਖਿਆ ॥**

**ਗਾਵਹੁ ਸੁਣਹੁ ਪੜਹੁ ਨਿਤ ਭਾਈ ਗੁਰ ਪੂਰੇ ਤੂ ਰਾਖਿਆ ॥ਰਹਾਉ॥**

ਹੇ ਭਾਈ ! ਜਦੋਂ ਗੁਰ ਉਪਦੇਸ਼ ਦੁਆਰਾ ਬਾਣੀ ਰਾਹੀਂ ਮਾਲਕ ਦੇ ਜਸ ਨੂੰ ਗਾਵਿਆ ਤਾਂ ਪੂਰੇ ਗੁਰਾ ਨੇ ਨਾਮ ਨੂੰ ਗਾਵਣ ਤੇ ਪੜ੍ਹਨ ਨਾਲ (ਬਾਣੀ ਰਾਹੀਂ) ਸਾਡੀ ਰਖਿਆ ਕੀਤੀ ਹੈ। ਉਸ ਮਾਲਕ ਦੀ ਵਡੀ ਵਡਿਆਈ ਹੈ ਤੇ ਉਹ ਭਗਤਾਂ ਦਾ ਪਿਆਰਾ ਹੈ ਇਸ ਲਈ ਉਹ ਭਗਤਾਂ ਦੀ ਰਖਿਆ ਹਮੇਸ਼ਾ ਕਰਦਾ ਹੈ। ਜਦੋਂ ਮਾਲਕ ਨੇ ਮੇਰੀ ਬੇਨਤੀ ਸੁਣੀ ਤਾਂ ਗੁਰਾਂ ਦੀ ਵਡਿਆਈ ਸਾਰੇ ਜੁਗਾਂ ਵਿਚ ਪ੍ਰਗਟ ਹੋ ਗਈ ਹੈ ॥੪॥੧੧॥

**ਸੋਰਠਿ ਮਹਲਾ ੫ ਘਰੁ ੨ ਚਉਪਦੇ ॥ (ਪੰਨਾ ੬੧੨)**

**੧ਓ ਸਤਿਗੁਰ ਪ੍ਰਸਾਦਿ ॥**

**ਸੁਨਿ ਮੀਤਾ ਧੂਰੀ ਕਉ ਬਲ ਜਾਈ ॥**

**ਇਹ ਮਨੁ ਤੇਰਾ ਭਾਈ ॥ਰਹਾਉ॥**

ਹੇ ਮਿਤਰ ਸੁਣ ! ਮੈਂ ਤੇਰੇ ਚਰਨਾਂ ਦੀ ਧੂੜੀ ਤੋਂ ਕੁਰਬਾਨ ਜਾਂਦਾ ਹਾਂ। ਕਿਉਂਕਿ ਇਹ ਮਨ ਮੈਂ ਤੇਰੇ ਹੀ ਅਰਪਨ ਕਰ ਦਿਤਾ ਹੈ ਤੇ ਤੇਰਾ ਹੀ ਜਾਣਿਆ ਹੈ। ਮੈਂ ਹੁਣ ਤੇਰੀ ਸ਼ਰਨ ਵਿਚ ਆ ਕੇ ਤੇਰੇ ਉਪਦੇਸ਼ ਦੀ ਜਾਚਨਾ ਕਰਦਾ ਹਾਂ। ਹੇ ਮਿਤ੍ਰ ! ਜੀਅ ਤੇ ਸਰੀਰ ਸਭ ਕੁਝ ਉਸ ਮਾਲਕ ਨੂੰ ਅਰਪਨ ਕਰ ਦੇਵੀਏ ਤਾਂ ਪ੍ਰਭੂ ਦਾ ਦਰਸ਼ਨ ਪਾਈਦਾ ਹੈ। ਜਦੋਂ ਮਾਲਕ ਨੇ ਕਿਰਪਾ ਕੀਤੀ ਤਾਂ ਪ੍ਰਮੇਸ਼ਰ ਦਾ ਦਰਸ਼ਨ ਵੀ ਹੋ ਗਿਆ ॥੪॥੧॥੧੨॥

**ਸੋਰਠਿ ਮਹਲਾ ੫ ॥ (ਪੰਨਾ ੬੧੨)**

**ਹਰਿ ਆਰਾਧਿ ਨ ਜਾਨਾ ਰੇ ॥ ਹਰਿ ਹਰਿ ਗੁਰੁ ਗੁਰੁ ਕਰਤਾ ਰੇ ॥**

**ਹਰਿ ਜੀਉ ਨਾਮੁ ਪਰਿਓ ਰਾਮ ਦਾਸੁ ॥ਰਹਾਉ॥**

ਹੇ ਭਾਈ ! ਮੈਂ ਤਾਂ ਪ੍ਰਮੇਸ਼ਰ ਦੀ ਅਰਾਧਨਾ ਕਰਨੀ ਵੀ ਨਹੀਂ ਜਾਣਦਾ। ਮੈਂ ਤਾਂ ਸਿਰਫ਼ ਗੁਰੂ ਗੁਰੂ ਜਾਂ ਹਰੀ ਹਰੀ ਹੀ ਕਰਦਾ ਰਹਿੰਦਾ ਹਾਂ। ਇਸ ਲਈ ਮੇਰਾ ਨਾਮ ਰਾਮ ਦਾ ਦਾਸ ਪੈ ਗਿਆ ਹੈ। (ਹਰੀ ਦਾ ਸਰੂਪ ਤਾਂ ਗੁਰੂ ਰਾਮਦਾਸ ਜੀ ਹਨ)। ਭਾਵੇਂ ਮੈਂ ਮੂਰਖ ਨੇ ਮਾਲਕ ਨੂੰ ਦੂਰ ਹੀ ਸਮਝਿਆ ਹੈ ਪਰ ਉਹ ਤਾਂ ਹਰ ਇਕ ਸਰੀਰ ਵਿਚ ਰੰਮਿਆ ਹੋਇਆ ਹੈ। ਸਤਗੁਰਾਂ ਦੇ ਉਪਦੇਸ਼ ਨਾਲ ਤਾਂ ਕਰੋੜਾਂ ਅਪਰਾਧੀ ਤਰ ਗਏ ਹਨ। ਜੋ ਪ੍ਰਭੂ ਦਾ ਨਾਮ ਸੁਣਦੇ ਹਨ ਉਹ ਫਿਰ ਜੂਨਾਂ ਵਿਚ ਨਹੀਂ ਭਟਕਦੇ ॥੪॥੨॥੧੩॥

**ਸੋਰਠਿ ਮਹਲਾ ੫ ॥ (ਪੰਨਾ ੬੧੨)**

**ਦੇਖਹੁ ਅਚਰਜ ਭਇਆ ॥**

**ਜਿਹ ਠਾਕੁਰ ਕਉ ਸੁਨਤ ਅਗਾਧਿ ਬੋਧਿ ਸੋ ਰਿਦੈ ਗੁਰਿ ਦਇਆ ॥ਰਹਾਉ॥**

ਹੇ ਭਾਈ ! ਤੁਸੀਂ ਦੇਖੋ ਕਿ ਕਿਸ ਤਰ੍ਹਾਂ ਦਾ ਅਸਚਰਜ ਹੋ ਗਿਆ ਹੈ। ਜਿਨ੍ਹਾ ਗਲਾਂ ਦਾ ਸ਼ਕ ਸੀ, ਉਹ

ਸੰਸਾ ਮਿਟ ਗਿਆ ਹੈ ਤੇ ਹਿਰਦੇ ਰੂਪ ਕੌਲ ਫੁਲ ਸਿੱਧਾ ਹੋ ਗਿਆ ਹੈ । ਜਿਸ ਮਾਲਕ ਦਾ ਗਿਆਨ ਬੜਾ ਔਖਾ ਸੁਣਦੇ ਸਾਂ ਉਹ ਗੁਰਾਂ ਨੇ ਹਿਰਦੇ ਵਿਚ ਸੌਖਾ ਹੀ ਗਿਆਨ ਦੇ ਕੇ ਕਰ ਦਿਤਾ ਹੈ । ਅਸੀਂ ਠਾਕੁਰ ਦੀ ਸ਼ਰਨ ਆ ਗਏ ਹਾਂ ਸੋ ਸਾਧ ਸੰਗਤ ਦਾ ਖ਼ਜ਼ਾਨਾ ਖੁਲ੍ਹ ਗਿਆ ਹੈ । ਗੁਰਾਂ ਨੇ ਭਗਤੀ ਦੇ ਖ਼ਜ਼ਾਨੇ ਸੌਂਪ ਦਿਤੇ ਹਨ ਤੇ ਅਮਰ ਕਰ ਦਿਤਾ ਹੈ ॥੪॥੩॥੧੪॥

**ਸੋਰਠਿ ਮਹਲਾ ੫ ॥ (ਪੰਨਾ ੬੧੨)**

**ਹਰਿ ਆਰਾਧੇ ਅਨਦਾਈ ॥**

**ਜਿਸਨੋ ਵਿਸਰੈ ਮੇਰਾ ਰਾਮ ਸਨੇਹੀ ਤਿਸੁ ਲਾਖ ਬੇਦਨ ਜਣੁ ਆਈ ॥ਰਹਾਉ॥**

ਪ੍ਰਮੇਸ਼ਰ ਦੇ ਅਰਾਧਣ ਨਾਲ ਅਰੋਗਤਾ ਤੇ ਅਨੰਦ ਮਈ ਅਵਸਥਾ ਆਈ ਹੈ । ਜਿਸ ਮਨੁੱਖ ਨੂੰ ਮੇਰਾ ਪਿਆਰਾ ਮਾਲਕ ਵਿਸਰ ਜਾਂਦਾ ਹੈ, ਉਸ ਉਤੇ ਸਮਝੋ ਲਖਾਂ ਤਰ੍ਹਾਂ ਦੀ ਪੀੜਾ ਆਈ ਹੈ । ਹੇ ਮਾਲਕ ! ਜਿਨ੍ਹਾਂ ਨੇ ਤੇਰੀ ਓਟ ਲਈ ਹੈ ਉਹ ਸੁੱਖ ਭੋਗਦੇ ਹਨ । ਜਿਨ੍ਹਾਂ ਨੂੰ ਪ੍ਰਭੂ ਵਿਸਰ ਗਿਆ ਹੈ ਉਹ ਨਰਕਾਂ ਵਿਚ ਪੈਂਦੇ ਹਨ । ਜਿਨ੍ਹਾਂ ਨੇ ਸੰਤਾਂ ਦੇ ਚਰਨਾਂ ਦੀ ਸ਼ਰਨ ਲਈ ਹੈ, ਉਹ ਪ੍ਰਮੇਸ਼ਰ ਦੀ ਯਾਦ ਵਿਚ ਲਿਵ ਲੀਨ ਹੋ ਗਏ ਹਨ ॥੪॥੪॥੧੫॥

**ਸੋਰਠਿ ਮਹਲਾ ੫ ॥ (ਪੰਨਾ ੬੧੩)**

**ਹਰਿ ਜਨ ਕਉ ਇਹੀ ਸੁਹਾਵੈ ॥**

**ਪੇਖਿ ਨਿਕਟਿ ਕਰਿ ਸੇਵਾ ਸਤਿਗੁਰ ਹਰਿ ਕੀਰਤਨਿ ਹੀ ਤ੍ਰਿਪਤਾਵੈ ॥ਰਹਾਉ॥**

ਪ੍ਰਮੇਸ਼ਰ ਦੇ ਪਿਆਰਿਆਂ ਨੂੰ ਤਾਂ ਇਹੋ ਹੀ ਗਲ ਚੰਗੀ ਲਗਦੀ ਹੈ । ਪ੍ਰਮੇਸ਼ਰ ਨੂੰ ਆਪਣੇ ਨੇੜੇ ਵੇਖ ਕੇ ਸਤਿਗੁਰਾਂ ਦੀ ਸੇਵਾ ਕਰਦੇ ਹਨ ਅਤੇ ਪ੍ਰਮੇਸ਼ਰ ਦਾ ਕੀਰਤਨ ਕਰਨ ਨਾਲ ਹੀ ਤ੍ਰਿਪਤ ਹੁੰਦੇ ਹਨ (ਰਜਦੇ ਹਨ) । ਸੰਤ ਤਾਂ ਮਾਲਕ ਨਾਲ ਐਸਾ ਪਿਆਰ ਕਰਦੇ ਹਨ ਜਿਵੇਂ ਬਾਲਕ ਦੁੱਧ ਨਾਲ । ਹਰੀ ਦਾ ਭਗਤ ਪ੍ਰਭੂ ਦੇ ਗੁਣ ਗਾਂਦਾ ਹੈ ਜਿਵੇਂ ਵਿਦਿਆਰਥੀ ਪੜ੍ਹਨ ਵਿਚ ਮਸਤ ਹੈ । ਪ੍ਰਭੂ ਦੇ ਦਰਸ਼ਨਾਂ ਦੀ ਪਿਆਸ ਪ੍ਰਭੂ ਅੰਤਰਜਾਮੀ ਦੇ ਮਿਲਣ ਤੇ ਹੀ ਮਿਟਦੀ ਹੈ ॥੪॥੫॥੧੬॥

**ਸੋਰਠਿ ਮਹਲਾ ੫ ॥ (ਪੰਨਾ ੬੧੩)**

**ਮਾਧੋ ਹਮ ਐਸੇ ਤੂ ਐਸਾ ॥**

**ਹਮ ਪਾਪੀ ਤੁਮ ਪਾਪ ਖੰਡਨ ਨੀਕੋ ਠਾਕੁਰ ਦੇਸਾ ॥ਰਹਾਉ॥**

ਹੇ ਪ੍ਰਭੂ ! ਅਸੀਂ ਪਾਪਾਂ ਨਾਲ ਮੈਲੇ ਹੋਏ ਹਾਂ ਪਰ ਤੁਸੀਂ ਗੁਣ ਬਖ਼ਸ਼ ਕੇ ਸਾਡੀ ਮੈਲ ਨੂੰ ਦੂਰ ਕਰਦੇ ਹੋ । ਹੇ ਮਾਧੋ ! ਅਸੀਂ ਤਾਂ ਅੰਦਰੋਂ ਮੈਲ ਦੇ ਭਰੇ ਹਾਂ ਤੇ ਤੁਸੀਂ ਸੁੰਦਰ ਸਰੂਪ ਹੋ । ਹੇ ਮਾਲਕ ! ਅਸੀਂ ਤਾਂ ਪਾਪੀ ਹਾਂ, ਤੁਸੀਂ ਪਾਪਾਂ ਦੇ ਦੂਰ ਕਰਨ ਵਾਲੇ ਹੋ । ਤੁਹਾਡੀ ਸਾਧ ਸੰਗਤ ਬੜੀ ਸੁੰਦਰ ਹੈ । ਅਸੀਂ ਤਾਂ ਗੁਣਹੀਨ ਹਾਂ ਪਰ ਤੁਸੀਂ ਮਿਹਰ ਕਰਕੇ ਦਾਨ ਦਿੰਦੇ ਹੋ । ਤੁਸੀਂ ਨਿਧੀਆਂ ਦੇ ਮਾਲਕ ਹੋ ਤੇ ਸਾਰੇ ਜੀਅ ਤੇਰੇ ਪਾਸੋਂ ਮੰਗਦੇ ਹਨ ਕਿ ਸਾਨੂੰ ਵੀ ਸੰਤਾਂ ਦੇ ਆਸਰੇ ਰਖ ਲਉ ॥੪॥੬॥੧੭॥

**ਸੋਰਠਿ ਮਹਲਾ ੫ ਘਰੁ ੨ ॥ (ਪੰਨਾ ੧੩)**

**ਮਾਧੋ ਤੂ ਠਾਕੁਰੁ ਸਿਰਿ ਮੋਰਾ ॥**

**ਈਹਾ ਊਹਾ ਤੁਹਾਰੋ ਧੋਰਾ ॥ਰਹਾਉ॥**

ਹੇ ਕੁਦਰਤ ਦੇ ਮਾਲਕ ! ਤੂੰ ਹੀ ਸਾਰਿਆਂ ਤੋਂ ਵਡਾ (ਸ਼੍ਰੋਮਣੀ) ਠਾਕੁਰ (ਮਾਲਕ) ਹੈਂ, ਅਤੇ ਸਭ ਨੂੰ ਇਸ ਲੋਕ ਤੇ ਪ੍ਰਲੋਕ ਵਿਚ ਤੇਰਾ ਹੀ ਆਸਰਾ ਹੈ । ਸਾਰੇ ਸੰਸਾਰ ਦਾ ਕਰਨ ਵਾਲਾ ਹੈਂ ਤੇ ਆਪਣੇ ਹੁਕਮ ਅਨੁਸਾਰ ਸਭ ਨੂੰ ਦਾਨ ਦਿੰਦਾ ਹੈ । ਸਾਧ ਸੰਗਤ ਨਾਲ ਮਿਲਾ ਕੇ ਜਦੋਂ ਅਸਾਂ ਤੇਰੀ ਮਿਠੀ ਬਾਣੀ ਸੁਣੀ ਤਾਂ ਸਾਨੂੰ ਆਤਮਕ ਅਨੰਦ ਪ੍ਰਾਪਤ ਹੋ ਗਿਆ ॥੪॥੭॥੧੮॥

**ਸੋਰਠਿ ਮਹਲਾ ੫ ॥ (ਪੰਨਾ ੬੧੩)**

**ਹਮ ਸੰਤਨ ਸਿਉ ਬਣਿਆਈ ॥ ਪੂਰਬਿ ਲਿਖਿਆ ਪਾਈ ॥**

**ਇਹੁ ਮਨੁ ਤੇਰਾ ਭਾਈ ॥ਰਹਾਉ॥**

ਹੇ ਪ੍ਰਭੂ ! ਪੂਰਬਲੇ ਲੇਖਾਂ ਅਨੁਸਾਰ ਸਾਡੀ ਪ੍ਰੀਤੀ ਸੰਤਾਂ ਨਾਲ ਬਣ ਆਈ ਹੈ । ਜੇ ਇਹ ਮਨ ਵੀ ਤੇਰਾ ਪ੍ਰੇਮੀ ਹੋ ਜਾਵੇ ਤਾਂ ਸਾਨੂੰ ਸੁਖ ਮਿਲੇਗਾ । ਸਾਡਾ ਸਾਰਾ ਬਿਉਹਾਰ ਸੰਤਾਂ ਨਾਲ ਹੀ ਹੈ । ਸੰਤਾਂ ਨੇ ਮੈਨੂੰ ਸਰਧਾ ਰੂਪ ਰਾਸ ਸੌਂਪ ਦਿਤੀ ਹੈ ਤੇ ਸਾਰਾ ਸੰਸਾ ਦੂਰ ਹੋ ਗਿਆ ਹੈ । ਹੁਣ ਸੰਤਾਂ ਦੀ ਕਿਰਪਾ ਨਾਲ ਸੁਖ ਤੇ ਅਨੰਦ ਪ੍ਰਾਪਤ ਹੋ ਗਿਆ ਹੈ ਤੇ ਅਸੀਂ ਤੇਰੇ ਪ੍ਰੇਮ ਵਿਚ ਰੰਗੇ ਗਏ ਹਾਂ ॥੪॥੮॥੧੯॥

**ਸੋਰਠਿ ਮਹਲਾ ੫ ॥ (ਪੰਨਾ ੬੧੪)**

**ਪਿਆਰੇ ਤੂ ਮੇਰੋ ਸੁਖ ਦਾਤਾ ॥**

**ਗੁਰਿ ਪੂਰੈ ਦੀਆ ਉਪਦੇਸਾ ਤੁਮ ਹੀ ਸੰਗਿ ਪਰਾਤਾ ॥ਰਹਾਉ॥**

ਹੇ ਪਿਆਰੇ ਪ੍ਰਭੂ ! ਤੂੰ ਹੀ ਮੈਨੂੰ ਸੁਖ ਦੇਣ ਵਾਲਾ ਦਾਤਾ ਹੈਂ । ਮੈਨੂੰ ਪੂਰੇ ਗੁਰਾਂ ਨੇ ਇਹ ਉਪਦੇਸ਼ ਦਿਤਾ ਹੈ ਕਿ ਪ੍ਰਮੇਸ਼ਰ ਚੰਗੀ ਤਰ੍ਹਾਂ ਤੇਰੇ ਨਾਲ ਪ੍ਰੀਤੀ ਕਰਨ ਵਾਲਾ ਹੈ । ਹੇ ਮੇਰੇ ਮਨ ! ਜੇ ਤੂੰ ਸਾਰਿਆਂ ਦੇ ਚਰਨਾਂ ਦੀ ਧੂੜ ਹੋ ਜਾਵੇਂ ਤਾਂ ਤੂੰ ਸੁਖ ਦੇਣ ਵਾਲੇ ਪ੍ਰਮੇਸ਼ਰ ਨੂੰ ਪਾ ਲਵੇਂਗਾ । ਇਸ ਹੰਕਾਰ ਨੂੰ ਸਾੜ ਕੇ ਪ੍ਰਭੂ ਦੀ ਪੂਜਾ ਕਰ । ਹੇ ਦਿਆਲੂ ਪ੍ਰਭੂ ! ਨਾਮ ਹੀ ਸਾਡੇ ਪ੍ਰਾਣਾਂ ਦਾ ਆਸਰਾ ਹੈ, ਸੋ ਸਾਨੂੰ ਨਾਮ ਦੀ ਬਖ਼ਸ਼ਸ਼ ਕਰੋ ॥੪॥੯॥੨੦॥

**ਸੋਰਠਿ ਮਹਲਾ ੫ ॥ (ਪੰਨਾ ੬੧੪)**

**ਪੂਰੇ ਗੁਰ ਕੀ ਦੇਖੁ ਵਡਾਈ ॥**

**ਤਾ ਕੀ ਕੀਮਤਿ ਕਹਣੁ ਨ ਜਾਈ ॥ਰਹਾਉ॥**

ਹੇ ਭਾਈ ! ਤੂੰ ਪੂਰੇ ਗੁਰਾਂ ਦੀ ਵਡਿਆਈ ਦੇਖ, ਤਾਂ ਪਤਾ ਲਗੇਗਾ ਕਿ ਉਸ ਪ੍ਰਭੂ ਦੀ ਮਹਿਮਾ ਦੀ ਕੀਮਤ ਪਾਈ ਨਹੀਂ ਜਾਂਦੀ । ਜਿਨ੍ਹਾਂ ਨੇ ਗੁਰਾਂ ਦੀ ਸਿਫ਼ਤ ਸਾਲਾਹ ਕੀਤੀ ਹੈ ਉਹਨਾਂ ਦੇ ਕੰਮ ਸਭ ਸੁਭਾਵਕ ਹੀ ਪੂਰੇ ਹੋ ਗਏ ਹਨ । ਜਦੋਂ ਨਾਮ ਹਿਰਦੇ ਵਿਚ ਵਸ ਗਿਆ ਤਾਂ ਗੁਰਾਂ ਨੂੰ ਚੰਗੇ ਲਗਣ ਲਗ ਪਏ ਤੇ ਉਸ ਮਾਲਕ ਦੇ ਗੁਣ ਗਾ ਕੇ ਦੁਖ ਦਰਦ ਦੂਰ ਹੋ ਗਿਆ ਤੇ ਮਨ ਗੁਰਾਂ ਦੇ ਚਰਨਾਂ ਵਿਚ ਲਗ ਗਿਆ ॥੪॥੧੦॥੨੧॥

**ਸੋਰਠਿ ਮਹਲਾ ੫ ॥ (ਪੰਨਾ ੬੧੫)**

**ਸਿਮਰਹੁ ਹਰਿ ਹਰਿ ਨਾਮੁ ਪਰਾਨੀ ॥**

**ਬਿਨਸੈ ਕਾਚੀ ਦੇਹ ਅਗਿਆਨੀ ॥ਰਹਾਉ॥**

ਹੇ ਪ੍ਰਾਣੀਓ ! ਹਰ ਵੇਲੇ ਹਰੀ ਦੇ ਨਾਮ ਦਾ ਜਾਪ ਤੇ ਸਿਮਰਨ ਕਰੋ । ਹੇ ਅਗਿਆਨੀ ਪੁਰਸ਼ੋ ! ਇਹ ਚੰਗੀ ਤਰ੍ਹਾਂ ਸਮਝ ਲਵੋ ਕਿ ਇਹ ਝੂਠੀ ਦੇਹੀ (ਸਰੀਰ) ਨਾਸ ਹੋ ਜਾਣ ਵਾਲੀ ਹੈ । ਇਸ ਲਈ ਸਮਝ ਜਾਵੋ ਕਿ ਰਾਮ ਭਜਨ ਤੋਂ ਬਿਨਾਂ ਕੋਈ ਹੋਰ ਪਦਾਰਥ ਕੰਮ ਨਹੀਂ ਆਵੇਗਾ । ਹੇ ਮੂਰਖ ਮਨ ! ਰਾਮ ਨਾਮ ਨੂੰ ਤਾਂ ਪਛਾਣਿਆ ਨਹੀਂ ਤੇ ਸਭ ਪਾਸੇ ਦੌੜਦਾ ਫਿਰਦਾ ਹੈਂ । ਹੇ ਮਾਲਕ ! ਸਾਡੇ ਅਉਗੁਣ ਕਟ ਦਿਉ ਤੇ ਆਪਣੇ ਨਾਲ ਮੇਲ ਲਵੋ ॥੪॥੧੧॥੨੨॥

**ਸੋਰਠਿ ਮਹਲਾ ੫ ॥ (ਪੰਨਾ ੬੧੫)**

**ਪੂਰੈ ਗੁਰਿ ਮੇਟਿਓ ਭਰਮੁ ਅੰਧੇਰਾ ॥**

**ਭਜੁ ਪ੍ਰੇਮ ਭਗਤਿ ਪ੍ਰਭੁ ਨੇਰਾ ॥ਰਹਾਉ॥**

ਹੇ ਭਾਈ ! ਸਾਧ ਸੰਗਤ ਕਰਕੇ ਅਬਿਨਾਸ਼ੀ ਪ੍ਰਭੂ ਦੇ ਗੁਣ ਗਾਉ । ਪੂਰੇ ਗੁਰਾਂ ਨੇ ਸਾਡਾ ਭਰਮ ਤੇ ਅਗਿਆਨਤਾ ਦਾ ਹਨੇਰਾ ਦੂਰ ਕਰ ਦਿਤਾ ਹੈ । ਪ੍ਰੇਮਾ ਭਗਤੀ ਨੂੰ ਧਾਰ ਕੇ ਅਸਾਂ ਮਾਲਕ ਪ੍ਰਭੂ ਨੂੰ ਪਾਸ ਹੀ ਪਾ ਲਿਆ ਹੈ । ਉਹ ਪ੍ਰਭੂ ਹਰ ਜਗ੍ਹਾ ਰਵ ਰਿਹਾ ਹੈ ਤੇ ਉਸਦਾ ਨਾਮ ਰਸ ਪੀ ਕੇ ਮਨ ਤਨ ਰਜ ਗਿਆ ਹੈ । ਗੁਰਮੁਖਾਂ ਦੀ ਮਿਹਨਤ ਪੂਰੀ ਹੋਈ ਹੈ ਤੇ ਨਾਮ ਰਤਨ ਪ੍ਰਾਪਤ ਹੋ ਗਿਆ ਹੈ । ਪ੍ਰਭੂ ਦੀ ਕਿਰਪਾ ਦੁਆਰਾ ਮਨ ਤਨ ਪ੍ਰਸੰਨ ਹੋ ਗਏ ਹਨ ॥੪॥੧੨॥੨੩॥

**ਸੋਰਠਿ ਮਹਲਾ ੫ ॥ (ਪੰਨਾ ੬੧੫)**

**ਮੇਰਾ ਗੁਰੁ ਹੋਆ ਆਪਿ ਸਹਾਈ ॥**

**ਸੂਖ ਸਹਜ ਆਨੰਦ ਮੰਗਲ ਰਸ ਅਚਰਜ ਭਈ ਬਡਾਈ ॥ਰਹਾਉ॥**

ਮੇਰਾ ਸਤਗੁਰੂ ਹਮੇਸ਼ਾਂ ਮੇਰਾ ਸਦਾ ਸਹਾਈ ਤੇ ਰਖਵਾਲਾ ਹੋਇਆ ਹੈ । ਉਸਦੀ ਅਗਵਾਈ ਤੇ ਸਹਾਇਤਾ ਨਾਲ ਆਤਮਕ ਅਨੰਦ ਤੇ ਸੰਸਾਰ ਦੇ ਸੁਖ, ਉਤਸ਼ਾਹ, ਪ੍ਰੇਮ ਤੇ ਵਡਿਆਈ ਸਭ ਮਿਲ ਗਏ ਹਨ । ਪ੍ਰਭੂ ਦੇ ਗੁਣ ਗਾ ਕੇ ਅਸੀਂ ਆਪਣੀ ਅਸਲੀ ਥਾਂ (ਨਿਜ ਥਾਂ) ਵਿਚ ਆ ਗਏ ਹਾਂ । ਅਸੀਂ ਗੁਰਾਂ ਤੋਂ ਕੁਰਬਾਨ ਹਾਂ ਤੇ ਸਾਧ ਸੰਗਤ ਪਿਆਰੀ ਲਗਦੀ ਹੈ । ਜਦ ਪ੍ਰਭੂ ਦੀ ਕਿਰਪਾ ਹੋਈ ਤਾਂ ਅਨੰਦ ਨਾਲ ਆਪਣੇ ਘਰ ਆਏ ਹਾਂ । (ਪ੍ਰਭੂ ਦਾ ਮੇਲ ਹੋ ਗਿਆ ਹੈ) ॥੪॥੧੩॥੨੪॥

**ਸੋਰਠਿ ਮਹਲਾ ੫ ॥ (ਪੰਨਾ ੬੧੬)**

**ਪ੍ਰਭ ਜੀਉ ਤੂ ਮੇਰੋ ਸਾਹਿਬੁ ਦਾਤਾ ॥**

**ਕਰਿ ਕਿਰਪਾ ਪ੍ਰਭ ਦੀਨ ਦਇਆਲਾ ਗੁਣ ਗਾਵਉ ਰੰਗਿ ਰਾਤਾ ॥ਰਹਾਉ॥**

ਜਦੋਂ ਅਸਾਂ ਪ੍ਰਭੂ ਦੀ ਸ਼ਰਨ ਲਈ ਤਾਂ ਦੁਖ ਨਾਸ ਹੋ ਗਏ ਤੇ ਸੁਖ ਦੀ ਪ੍ਰਾਪਤੀ ਹੋ ਗਈ । ਹੇ ਮਾਲਕ !

ਤੂੰ ਮੇਰਾ ਸਮਰਥ ਦਾਤਾ ਹੈਂ । ਹੇ ਦੀਨ ਦਿਆਲੂ ਪ੍ਰਭੂ ! ਮੇਰੇ ਉਤੇ ਵੀ ਕਿਰਪਾ ਕਰੋ ਤਾਂ ਜੋ ਮੈਂ ਤੇਰੇ ਪ੍ਰੇਮ ਵਿਚ ਰਤਾ ਹੋਇਆ ਤੇਰੇ ਗੁਣ ਗਾਂਵਦਾ ਰਹਾਂ । ਜਦ ਪ੍ਰਭੂ ਨੇ ਕਿਰਪਾ ਕੀਤੀ ਤਾਂ ਪ੍ਰਭੂ ਮਨ ਵਿਚ ਵਸ ਗਿਆ ਤੇ ਨਾਮ ਅੰਮਿਤ ਦਾ ਰਸ ਪੀਤਾ । ਜੇ ਅਸੀਂ ਸੇਵਕ ਬਣ ਕੇ ਮਾਲਕ ਦੀ ਸੇਵਾ ਕਰੀਏ ਤਾਂ ਉਹ ਸਾਡੀ ਹਰ ਤਰ੍ਹਾਂ ਇਜ਼ਤ ਤੇ ਰਖਿਆ ਕਰਦਾ ਹੈ ॥੪॥੧੪॥੨੫॥

**ਸੋਰਠਿ ਮਹਲਾ ੫ ॥ (ਪੰਨਾ ੬੧੬)**

**ਮਨ ਮੂੜੇ ਦੇਖਿ ਰਹਿਓ ਪ੍ਰਭ ਸੁਆਮੀ ॥**

**ਜੋ ਕਿਛੁ ਕਰਹਿ ਸੋਈ ਸੋਈ ਜਾਣੈ ਰਹੈ ਨ ਕਛੂਐ ਛਾਨੀ ॥ਰਹਾਉ॥**

ਹੇ ਮੂਰਖ ਮਨਾ ! ਤੇਰੇ ਕੰਮਾਂ ਨੂੰ ਸਮਰਥ ਮਾਲਕ ਦੇਖ ਰਿਹਾ ਹੈ । ਜੋ ਜੋ ਕਰਮ ਤੂੰ ਛੁਪ ਕੇ ਕਰ ਰਿਹਾ ਹੈਂ ਉਹ ਸਭ ਮਾਲਕ ਦੇਖ ਰਿਹਾ ਹੈ । ਉਸ ਤੋਂ ਤੇਰੀ ਕੋਈ ਗਲ ਵੀ ਛੁਪੀ ਨਹੀਂ ਰਹਿ ਸਕਦੀ । ਇਹ ਇਨਸਾਨ ਉਸ ਮਾਲਕ ਨੂੰ ਭੁਲਾ ਕੇ ਸਭ ਕੰਮਾਂ ਨੂੰ ਆਪਣੇ ਜ਼ੋਰ ਨਾਲ ਕਰਨ ਵਾਲਾ ਮੰਨਦਾ ਹੈ । ਤੂੰ ਹੰਕਾਰ ਦੇ ਬੰਧਨਾਂ ਕਰਕੇ ਕਈ ਜੂਨਾਂ ਵਿਚ ਭੌਂਦਾ ਫਿਰਦਾ ਹੈ । ਮਾਲਕ ਦੇ ਸਾਹਮਣੇ ਤੇਰੇ ਸਭ ਪਰਦੇ ਲਹਿ ਜਾਣਗੇ । ਹੇ ਪ੍ਰਭੂ ! ਤੇਰੇ ਬਿਨਾਂ ਮੈਨੂੰ ਹੋਰ ਕੋਈ ਆਸਰਾ ਨਹੀਂ ਸੋ ਕਿਰਪਾ ਕਰਕੇ ਸੰਸਾਰ ਸਾਗਰ ਵਿਚੋਂ ਕਢ ਲਵੋ ॥੪॥੧੫॥੨੬॥

**ਸੋਰਠਿ ਮਹਲਾ ੫ ॥ (ਪੰਨਾ ੬੧੬)**

**ਹਰਿ ਸਾਚਾ ਸਿਮਰਹੁ ਭਾਈ ॥**

**ਸਾਧ ਸੰਗਿ ਸਦਾ ਸੁਖੁ ਪਾਈਐ ਹਰਿ ਬਿਸਰਿ ਨ ਕਬਹੂ ਜਾਈ ॥ਰਹਾਉ॥**

ਹੇ ਭਾਈ ! ਜਿਹੜਾ ਸਚਾ ਪ੍ਰਮੇਸ਼ਰ ਹੈ ਉਸ ਨੂੰ ਯਾਦ ਕਰੋ ਤੇ ਉਸਦਾ ਸਿਮਰਨ ਕਰੋ । ਪਰ ਸਾਧ ਸੰਗਤ ਨਾਲ ਮਿਲ ਕੇ ਸਿਮਰਿਆਂ ਸੁਖ ਪਾਈਦਾ ਹੈ, ਨਾਲੇ ਇਸ ਤਰ੍ਹਾਂ ਦਾ ਜਾਪ ਕਰੀਏ ਕਿ ਕਦੀ ਵੀ ਪ੍ਰਮੇਸ਼ਰ ਵਿਸਰੇ ਨਹੀਂ । ਜਿਸ ਨੂੰ ਤੇਰਾ ਨਾਮ ਪ੍ਰਾਪਤ ਹੁੰਦਾ ਹੈ, ਹੇ ਪ੍ਰਭੂ ! ਉਹ ਸਿਮਰ ਕੇ ਨਿਰਮਲ ਹਿਰਦੇ ਵਾਲਾ ਹੁੰਦਾ ਹੈ, ਫਿਰ ਪ੍ਰਭੂ ਦੇ ਗੁਣ ਗਾ ਕੇ ਦੁਖ ਤੇ ਕਸ਼ਟ ਨਾਸ ਹੋ ਜਾਂਦੇ ਹਨ । ਉਹ ਮਾਲਕ ਹਰ ਸਮੇਂ ਸਾਡਾ ਮਿਤ੍ਰ ਬਣ ਜਾਂਦਾ ਹੈ ਤੇ ਮਨ ਇਛੇ ਫਲ ਪਾ ਲੈਂਦਾ ਹੈ ॥੪॥੧੬॥੨੭॥

**ਸੋਰਠਿ ਮਹਲਾ ੫ ਪੰਚਪਦਾ ॥ (ਪੰਨਾ ੬੧੭)**

**ਸੰਤਹੁ ਇਹਾ ਬਤਾਵਹੁ ਕਾਰੀ॥**

**ਜਿਤੁ ਹਉਮੈ ਗਰਬੁ ਨਿਵਾਰੀ ॥ਰਹਾਉ॥**

ਹੇ ਸੰਤ ਜਨੋ ! ਮੈਨੂੰ ਕੋਈ ਐਸੀ ਦਵਾਈ ਦਸੋ ਜਿਸ ਦੇ ਕਰਕੇ ਹਉਮੈ ਤੇ ਹੰਗਤਾ ਨਿਵਾਰੀ ਜਾਵੇ । ਅਸਾਂ ਤਾਂ ਪ੍ਰਭੂ ਨੂੰ ਅੰਗ ਸੰਗ ਹੀ ਜਾਣਿਆ ਹੈ ਤੇ ਗੁਰਾਂ ਦੁਆਰੇ ਨਾਮ ਦਾਰੂ ਪਾਇਆ ਹੈ ਤੇ ਜਿਨ੍ਹਾਂ ਦੇ ਮਥੇ ਚੰਗੇ ਲੇਖ ਸੀ, ਉਹ ਗੁਰਾਂ ਨਾਲ ਮਿਲ ਕੇ ਰੋਗਾਂ ਤੋਂ ਮੁਕਤ ਹੋ ਗਏ ਹਨ ॥੫॥੧੭॥੨੮॥

## ਅੰਮ੍ਰਿਤ ਬੂੰਦ ਸੁਹਾਵਣੀ

**ਸੋਰਠਿ ਮਹਲਾ ੫ ਘਰੁ ੨ ਦੁਪਦੇ ॥ (ਪੰਨਾ ੬੧੭)**

**ੴ ਸਤਿਗੁਰ ਪ੍ਰਸਾਦਿ ॥**

**ਸੰਤਹੁ ਘਟਿ ਘਟਿ ਰਹਿਆ ਸਮਾਹਿਓ ॥**

**ਪੂਰਨ ਪੂਰਿ ਰਹਿਓ ਸਰਬ ਮਹਿ ਜਲਿ ਥਲਿ ਰਮਈਆ ਆਹਿਓ ॥ਰਹਾਉ॥**

ਹੇ ਸੰਤ ਜਨੋ ! ਓਹ ਪੂਰਨ ਪ੍ਰਮੇਸ਼ਰ ਸਭ ਘਟਾਂ (ਸਰੀਰਾਂ) ਵਿਚ ਸਮਾਇਆ ਹੋਇਆ ਅਨੰਦ ਕਰਦਾ ਹੈ। ਉਹ ਪ੍ਰਭੂ ਪੂਰਨ ਹੋ ਕੇ ਜਲਾਂ ਥਲਾਂ ਵਿਚ ਇਕੋ ਜਿਹਾ ਰਮਿਆ ਹੋਇਆ ਹੈ ਤੇ ਉਸੇ ਨੂੰ ਅਸਾਂ ਲਭਿਆ ਹੈ। ਜਿਵੇਂ ਸਾਰੀ ਬਨਾਸਪਤੀ ਵਿਚ ਅਗ ਹੈ ਤੇ ਸਾਰੇ ਹੀ ਦੁਧਾਂ ਵਿਚ ਘਿਓ ਹੈ, ਉਹ ਮਾਲਕ ਵੀ ਸਭ ਵਿਚ ਵਸ ਰਿਹਾ ਹੈ ਤੇ ਅਸੀਂ ਉਸ ਦੇ ਗੁਣ ਗਾਂਦੇ ਹਾਂ ॥੨॥੧॥੨੯॥

**ਸੋਰਠਿ ਮਹਲਾ ੫ ॥ (ਪੰਨਾ ੬੧੭)**

**ਜਾ ਕੋ ਨਾਮੁ ਲੈਤ ਤੂ ਸੁਖੀ ॥**

**ਸਾਸਿ ਸਾਸਿ ਧਿਆਵਹੁ ਠਾਕੁਰ ਕਉ ਮਨ ਤਨ ਜੀਅਰੇ ਮੁਖੀ ॥੧॥ਰਹਾਉ॥**

ਹੇ ਜੀਅ ! ਜਿਸ ਮਾਲਕ ਦਾ ਨਾਮ ਲੈਣ ਨਾਲ ਤੂੰ ਸੁਖੀ ਹੋਵੇਂਗਾ। ਉਸ ਮੁਖੀ (ਸ਼੍ਰੋਮਣੀ) ਮਾਲਕ ਨੂੰ ਤੂੰ ਸ੍ਵਾਸ ਸ੍ਵਾਸ ਮਨ ਤਨ ਕਰਕੇ ਯਾਦ ਕਰ ਤੇ ਉਸਦਾ ਜਾਪ ਕਰ। ਉਸ ਦੇ ਸਿਮਰਨ ਨਾਲ ਤੇਰਾ ਜਨਮ ਮਰਨ ਦਾ ਦੁਖ ਮਿਟ ਜਾਏਗਾ ਤੇ ਤੂੰ ਅਨਦ ਮਾਣੇਗਾ। ਸਾਨੂੰ ਤਾਂ ਉਹ ਮਾਲਕ ਹਰ ਥਾਂ ਦਿਖਾ ਦਿਤਾ ਹੈ ਜਿਸ ਕਰਕੇ ਅੰਦਰ ਤ੍ਰਿਸ਼ਨਾ ਦੀ ਅੱਗ ਬੁਝ ਗਈ ਹੈ ॥੨॥੨॥੩੦॥

**ਸੋਰਠਿ ਮਹਲਾ ੫ ॥ (ਪੰਨਾ ੬੧੭)**

**ਅਪੁਨੀ ਬਿਧਿ ਆਪਿ ਜਨਾਵਹੁ ॥**

**ਹਰਿ ਜਨ ਮੰਗਲ ਗਾਵਹੁ ॥੧॥ਰਹਾਉ॥**

ਹੇ ਮਾਲਕ ! ਆਪਣੇ ਮਿਲਣ ਦੀ ਰੀਤੀ ਆਪ ਹੀ ਦਸੋ। ਤੇਰੇ ਦਾਸਾਂ ਨਾਲ ਮਿਲ ਕੇ ਅਸੀਂ ਤੇਰੇ ਗੁਣ ਗਾਂਦੇ ਰਹੇ ਹਾਂ ਤੇ ਅਨੰਦ ਮਾਣਦੇ ਰਹੇ ਹਾਂ। ਇਨ੍ਹਾਂ ਕਾਮ ਕ੍ਰੋਧ ਆਦਿ ਵਿਕਾਰਾਂ ਤੋਂ ਆਪ ਹੀ ਬਚਾ ਲਵੋ। ਐਸੀ ਰੀਤੀ ਦਸੋ ਕਿ ਮਨ ਵਿਚੋਂ ਕਦੇ ਨ ਵਿਸਰੋ। ਵਡੇ ਭਾਗਾਂ ਨਾਲ ਪੂਰਾ ਗੁਰੂ ਮੈਨੂੰ ਮਿਲਿਆ ਹੈ ॥੨॥੩॥੩੧॥

**ਸੋਰਠਿ ਮਹਲਾ ੫ ॥ (ਪੰਨਾ ੬੧੭)**

**ਹਰਿ ਹਰਿ ਸਿਮਰਹੁ ਸੰਤ ਗੋਪਾਲਾ ॥**

**ਸਾਧ ਸੰਗਿ ਮਿਲਿ ਨਾਮੁ ਧਿਆਵਹੁ ਪੂਰਨ ਹੋਵੈ ਘਾਲਾ ॥੧॥ਰਹਾਉ॥**

ਹੇ ਭਾਈ ! ਸੰਤਾਂ ਨਾਲ ਮਿਲ ਕੇ ਹਰੀ ਪ੍ਰਮੇਸ਼ਰ ਦਾ ਨਾਮ ਸਿਮਰਨ ਕਰੋ। ਸਾਧ ਸੰਗਤ ਨਾਲ ਮਿਲ ਕੇ ਜੇ ਨਾਮ ਧਿਆਉਗੇ ਤਾਂ ਜੀਵਨ ਦਾ ਸਫ਼ਰ ਪੂਰਾ ਹੋਵੇਗਾ। ਹੇ ਪ੍ਰਭੂ ! ਤੈਨੂੰ ਭੁਲਾ ਕੇ ਅਸੀਂ ਜੀਵਨ ਸਫ਼ਲਾ ਨਹੀਂ ਕਰ ਸਕਦੇ। ਤੂੰ ਪ੍ਰੇਮ ਨਾਲ ਸਾਨੂੰ ਗਲ ਲਗਾ ਲੈ ॥੨॥੪॥੩੨॥

**ਸੋਰਠਿ ਮਹਲਾ ੫ ॥ (ਪੰਨਾ ੬੧੮)**

**ਮੇਰੇ ਮਨ ਜਪਿ ਗੁਰ ਗੋਪਾਲ ਪ੍ਰਭ ਸੋਈ ॥**

**ਜਾ ਕੀ ਸਰਣਿ ਪਇਆ ਸੁਖੁ ਪਾਈਐ ਬਾਹੁੜਿ ਦੂਖੁ ਨ ਹੋਈ ॥੧॥ਰਹਾਉ॥**

ਹੇ ਮੇਰੇ ਮਨ ! ਗੁਰਾਂ ਦੀ ਸਿਖਿਆ ਰਾਹੀਂ ਇਸ ਧਰਤੀ ਦੇ ਮਾਲਕ ਦਾ ਨਾਮ ਜਪਿਆ ਕਰੋ । ਜਿਸ ਮਾਲਕ ਦੀ ਸ਼ਰਨ ਪਿਆਂ ਹਰ ਤਰ੍ਹਾਂ ਦੇ ਸੁਖ ਮਿਲਦੇ ਹਨ ਤੇ ਫਿਰ ਦੁਖ ਕਦੀ ਨਹੀਂ ਨੇੜੇ ਆਂਵਦਾ । ਵਡੇ ਭਾਗਾਂ ਕਰਕੇ ਸਾਧ ਸੰਗਤ ਪ੍ਰਾਪਤ ਹੁੰਦੀ ਹੈ ਤੇ ਉਨ੍ਹਾ ਨੂੰ ਮਿਲਕੇ ਖੋਟੀ ਮਤ ਦੂਰ ਹੁੰਦੀ ਹੈ ॥੨॥੫॥੩੩॥

**ਸੋਰਠਿ ਮਹਲਾ ੫ ॥ (ਪੰਨਾ ੬੧੮)**

**ਮੇਰਾ ਬੈਦੁ ਗੁਰੂ ਗੋਵਿੰਦਾ ॥**

**ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ ਕਾਟੈ ਜਮ ਕੀ ਫੰਧਾ ॥੧॥ਰਹਾਉ॥**

ਹੇ ਭਾਈ ! ਗੁਰ ਪ੍ਰਮੇਸ਼ਰ ਦਾ ਸਰੂਪ ਹੀ ਮੇਰਾ ਵੈਦ ਹੈ, ਜਿਹੜਾ ਹਰੀ ਨਾਮ ਦੀ ਦਵਾਈ ਮੇਰੇ ਮੁਖ ਵਿਚ ਪਾ ਕੇ ਜਮ ਦੀ ਫਾਹੀ ਨੂੰ ਕਟ ਦਿੰਦਾ ਹੈ । ਪ੍ਰਭੂ ਦਾ ਦਰਸ਼ਨ ਕਰਕੇ ਨਿਹਾਲ ਹੋ ਜਾਈਦਾ ਹੈ ਤੇ ਨਾਮ ਵੀਚਾਰੀਦਾ ਹੈ । ਉਹ ਪ੍ਰਭੂ ਸਮਰਥ ਹੈ ਤੇ ਸਭ ਕੁਝ ਕਰਨ ਵਾਲਾ ਹੈ । ਪ੍ਰਮੇਸ਼ਰ ਦੇ ਨਾਮ ਦਾ ਆਸਰਾ ਦੇ ਕੇ ਦਾਸਾਂ ਨੂੰ ਜਨਮ ਮਰਨ ਤੋਂ ਬਚਾ ਲੈਂਦਾ ਹੈ ॥੨॥੬॥੩੪॥

**ਸੋਰਠਿ ਮਹਲਾ ੫ ॥ (ਪੰਨਾ ੬੧੮)**

**ਪ੍ਰਭ ਜੀ ਤੂੰ ਮੇਰੋ ਠਾਕੁਰੁ ਨੇਰੋ ॥**

**ਹਰਿ ਚਰਣ ਸਰਣ ਮੋਹਿ ਚੇਰੋ ॥੧॥ਰਹਾਉ॥**

ਹੇ ਮੇਰੇ ਮਾਲਕ ! ਤੂੰ ਮੇਰੇ ਪਾਸ ਰਹਿੰਦਾ ਹੈ । ਇਸੇ ਲਈ ਮੈਂ ਦਾਸ ਹੋ ਕੇ ਤੇਰੇ ਚਰਨਾਂ ਦੀ ਸ਼ਰਨ ਲਈ ਹੈ । ਹੇ ਪ੍ਰਭੂ ! ਤੂੰ ਸਾਡੇ ਅੰਦਰ ਦੀ ਦਸ਼ਾ ਜਾਣਦਾ ਹੈ ਸੋ ਸਾਡੇ ਔਗੁਣਾਂ ਨੂੰ ਬਖ਼ਸ਼ ਦਿਉ । ਵਾਸ਼ਨਾ ਰੂਪ ਫਾਹੀ ਨੂੰ ਕਟ ਕੇ ਤੂੰ ਆਪਣਾ ਦਾਸ ਬਣਾ ਲਿਆ ਹੈ ਸੋ ਹੁਣ ਕਿਸੇ ਦਾ ਡਰ ਨਹੀਂ ਰਿਹਾ ॥੨॥੭॥੩੫॥

**ਸੋਰਠਿ ਮਹਲਾ ੫ ॥ (ਪੰਨਾ ੬੧੮)**

**ਭਲੋ ਸਮੂਰਤੁ ਪੂਰਾ ॥**

**ਸਾਂਤਿ ਸਹਜ ਆਨੰਦ ਨਾਮ ਜਪਿ ਵਾਜੇ ਅਨਹਦ ਤੂਰਾ ॥੧॥ਰਹਾਉ॥**

ਹੇ ਪ੍ਰਭੂ ! ਉਹ ਮਹੂਰਤ ਤੇ ਵਕਤ ਭਲਾ ਹੈ ਜਿਸ ਘੜੀ ਅਸੀਂ ਨਾਮ ਜਪ ਕੇ ਸ਼ਾਂਤੀ ਤੇ ਗਿਆਨ ਦਾ ਅਨੰਦ ਮਾਣਦੇ ਹਾਂ, ਫਿਰ ਨਾਮ ਦੇ ਲਗਾਤਾਰ ਵਾਜੇ ਵਜਦੇ ਸੁਣਦੇ ਹਾਂ । ਨਾਮ ਦਾ ਖ਼ਜ਼ਾਨਾ ਪਾ ਕੇ ਅਸੀਂ ਸੁਖੀ ਹੋ ਗਏ ਹਾਂ ਤੇ ਅਨੰਦ ਮਾਣਦੇ ਹਾਂ।

**ਸੋਰਠਿ ਮਹਲਾ ੫ ॥ (ਪੰਨਾ ੬੧੮)**

**ਮੇਰੋ ਗੁਰੁ ਰਖਵਾਰੋ ਮੀਤ ॥**

**ਦੂਣ ਚਊਣੀ ਦੇ ਵਡਿਆਈ ਸੋਭਾ ਨੀਤਾ ਨੀਤ ॥੧॥ਰਹਾਉ॥**

ਹੇ ਮਿਤ੍ਰ ! ਮੇਰਾ ਗੁਰੂ ਮੇਰਾ ਰਖਵਾਲਾ ਹੋਇਆ ਹੈ । ਉਸ ਮਾਲਕ ਨੇ ਮੈਨੂੰ ਦੂਣੀ ਚੌਣੀ ਵਡਿਆਈ ਦਿਤੀ

ਹੈ ਤੇ ਰੋਜ਼ ਹੀ ਮੇਰੀ ਸੋਭਾ ਵੀ ਬਹੁਤ ਵਧਾ ਦਿਤੀ ਹੈ । ਪ੍ਰਭੂ ਨੇ ਕਿਰਪਾ ਕਰਕੇ ਮੈਨੂੰ ਨਾਮ ਦੀ ਬਖ਼ਸ਼ਸ਼ ਕੀਤੀ ਹੈ । ਸਾਰੇ ਜੀਵ ਜੰਤਾਂ ਨੂੰ ਉਧਾਰ ਲਿਆ ਹੈ ਇਸ ਲਈ ਪੂਰੇ ਗੁਰਾਂ ਦੀ ਅਸਚਰਜ ਹੀ ਵਡਿਆਈ ਹੈ ॥੨॥੯॥੩੭॥

**ਸੋਰਠਿ ਮਹਲਾ ੫ ॥ (ਪੰਨਾ ੬੧੮)**

**ਹਰਿ ਕੇ ਚਰਨ ਕਮਲ ਆਧਾਰ ॥**

**ਸੰਤ ਪ੍ਰਸਾਦਿ ਪਾਇਓ ਸਚ ਬੋਹਿਥੁ ਚੜਿ ਲੰਘਉ ਬਿਖੁ ਸੰਸਾਰ ॥੧॥ਰਹਾਉ॥**

ਮੈਂ ਪ੍ਰਮੇਸ਼ਰ ਦੇ ਚਰਨ ਕਮਲਾਂ ਦਾ ਆਸਰਾ ਲਿਆ ਹੈ, ਸੋ ਸੰਤਾਂ ਦੀ ਕਿਰਪਾ ਨਾਲ ਅਸਾਂ ਨਾਮ ਰੂਪ ਸਚਾ ਜਹਾਜ਼ ਪਾਇਆ ਹੈ ਜਿਸ ਵਿਚ ਚੜ੍ਹ ਕੇ ਅਸੀਂ ਇਸ ਔਖੇ ਸੰਸਾਰ ਸਮੁੰਦ੍ਰ, ਜੋ ਵਿਹੁ ਰੂਪ ਹੈ, ਵਿਚੋਂ ਲੰਘ ਜਾਵਾਂਗੇ । ਪੂਰਾ ਪ੍ਰਮੇਸ਼ਰ ਕਿਰਪਾਲੂ ਹੋਇਆ ਹੈ ਤੇ ਉਸ ਨੇ ਸਾਡੀ ਸੰਭਾਲ ਕੀਤੀ ਹੈ । ਐਸੇ ਬੇਅੰਤ ਪ੍ਰਮੇਸ਼ਰ ਨੂੰ ਮਨ ਤਨ ਨਾਲ ਵੇਖ ਕੇ ਬਹੁਤ ਪ੍ਰਸੰਨ ਹੋਏ ਹਾਂ ॥੨॥੧੦॥੩੮॥

**ਸੋਰਠਿ ਮਹਲਾ ੫ ॥ (ਪੰਨਾ ੬੧੮)**

**ਸਤਿਗੁਰੁ ਪੂਰਾ ਮੇਰੈ ਨਾਲਿ ॥**

**ਪਾਰਬ੍ਰਹਮੁ ਜਪਿ ਸਦਾ ਨਿਹਾਲ ॥ਰਹਾਉ॥**

ਜੋ ਪੂਰਾ ਸਤਗੁਰੂ ਹੈ ਉਹ ਰਖਿਆ ਕਰਨ ਵਾਲਾ ਹਮੇਸ਼ਾ ਮੇਰੇ ਨਾਲ ਹੈ । ਗੁਰਾਂ ਦੀ ਕਿਰਪਾ ਨਾਲ ਪ੍ਰਮੇਸ਼ਰ ਨੂੰ ਜਪ ਕੇ ਅਸੀਂ ਹਮੇਸ਼ਾਂ ਨਿਹਾਲ ਹੁੰਦੇ ਹਾਂ । ਉਹ ਪ੍ਰਮੇਸ਼ਰ ਹਰ ਥਾਂ ਵੇਖੀਦਾ ਹੈ, ਅਸਾਂ ਵਡੇ ਭਾਗਾਂ ਨਾਲ ਉਸ ਗੁਰੂ ਨੂੰ ਪਾ ਲਿਆ ਹੈ ਤੇ ਉਸ ਦੇ ਬਰਾਬਰ ਹੋਰ ਕੋਈ ਨਹੀਂ ਹੈ ॥੨॥੧੧॥੩੯॥

**ਸੋਰਠਿ ਮਹਲਾ ੫ ॥ (ਪੰਨਾ ੬੧੯)**

**ਉਬਰੇ ਸਤਿਗੁਰ ਕੀ ਸਰਣਾਈ ॥**

**ਜਾ ਕੀ ਸੇਵ ਨ ਬਿਰਥੀ ਜਾਈ ॥ਰਹਾਉ॥**

ਜਿਹੜਾ ਰਖਣ ਵਾਲਾ ਗੁਰੂ ਹੈ ਉਸ ਨੇ ਬਾਲਕ ਦਾ ਤਾਪ ਉਤਾਰ ਕੇ, ਰਖਿਆ ਕੀਤੀ ਹੈ । ਉਹ ਮਨੁੱਖ ਸਤਿਗੁਰਾਂ ਦੀ ਸੇਵਾ ਵਿਚ ਆ ਕੇ ਬਚ ਗਏ ਹਨ ਜਿਨ੍ਹਾਂ ਦੀ ਸੇਵਾ ਵਿਅਰਥ ਨਹੀਂ ਜਾਂਦੀ । ਜਦੋਂ ਮਾਲਕ ਨੇ ਦਇਆ ਕੀਤੀ ਤਾਂ ਮੇਰੇ ਪ੍ਰਭੂ ਨੇ ਸਾਡੇ ਉਤੇ ਕਿਰਪਾ ਕੀਤੀ ਤੇ ਦੁਖਾਂ ਤੋਂ ਬਚਾ ਲਿਆ॥੨॥੧੨॥੪੦॥

**ਸੋਰਠਿ ਮਹਲਾ ੫ ॥ (ਪੰਨਾ ੬੧੯)**

**ਹਿਰਦੈ ਹਰਿ ਕੇ ਚਰਣ ਵਸਾਈ ॥**

**ਸੁਖੁ ਪਾਇਆ ਸਹਜ ਧੁਨਿ ਉਪਜੀ ਰੋਗਾ ਘਾਣਿ ਮਿਟਾਈ ॥ਰਹਾਉ॥**

ਜਦੋਂ ਸਾਧ ਸੰਗਤ ਪ੍ਰਾਪਤ ਹੋਈ ਤਾਂ ਉਦਮ ਆਇਆ ਤੇ ਪ੍ਰਭੂ ਦਾ ਜਸ ਗੁਰਬਾਣੀ ਦੁਆਰਾ ਕੀਤਾ । ਜਦੋਂ ਹਿਰਦੇ ਵਿਚ ਪ੍ਰਮੇਸ਼ਰ ਦੇ ਚਰਨਾਂ ਦੀ ਪ੍ਰੀਤੀ ਵਸਾਈ ਤੇ ਸ਼ਾਂਤੀ ਵਾਲੀ ਬਾਣੀ ਗਾ ਕੇ ਸੁਖ ਤੇ ਸ਼ਾਂਤੀ ਪਾਈ ਅਤੇ ਦੁਖ ਦੂਰ ਹੋ ਗਏ । ਉਸ ਪ੍ਰਮੇਸ਼ਰ ਦੀ ਕੀਮਤ ਨਹੀਂ ਪਾਈ ਜਾਂਦੀ ਜੋ ਭਗਤਾਂ ਦਾ ਸਹਾਈ ਹੋਇਆ ਹੈ ॥੨॥੧੩॥੪੧॥

## ਸੋਰਠਿ ਮਹਲਾ ੫ ॥ (ਪੰਨਾ ੬੧੯)

**ਹਰਿ ਜੀਉ ਤੂ ਸੁਖ ਸੰਪਤਿ ਰਾਸਿ ॥**

**ਰਾਖਿ ਲੈਹੁ ਭਾਈ ਮੇਰੇ ਕਉ ਪ੍ਰਭ ਆਗੈ ਅਰਦਾਸਿ ॥ਰਹਾਉ॥**

ਹੇ ਪ੍ਰਭੂ ! ਜਦੋਂ ਤੇਰੀ ਕਿਰਪਾ ਹੋਈ ਸਾਡੇ ਸਾਰੇ ਦੁਖ ਕਲੇਸ਼ ਦੂਰ ਹੋ ਗਏ । ਹੇ ਪ੍ਰਮੇਸ਼ਰ ! ਤੂੰ ਸਾਡੇ ਸੁਖਾਂ ਦੀ ਸਮਗਰੀ ਦੀ ਰਾਸ ਹੈ । ਤੂੰ ਸਾਡੀ ਬੇਨਤੀ ਸੁਣ ਕੇ ਸਾਡੇ ਪ੍ਰੇਮੀਆਂ ਦੀ ਰਖਿਆ ਕੀਤੀ ਹੈ । ਜਦੋਂ ਅਸਾਂ ਮਾਲਕ ਤੇ ਭਰੋਸਾ ਕੀਤਾ ਤਾਂ ਪੂਰੇ ਗੁਰੂ ਨੂੰ ਮਿਲ ਕੇ ਸਾਡਾ ਸਾਰਾ ਸੰਸਾ ਦੂਰ ਹੋ ਗਿਆ ॥੨॥੧੪॥੪੨॥

## ਸੋਰਠਿ ਮਹਲਾ ੫ ॥ (ਪੰਨਾ ੬੧੯)

**ਮੇਰਾ ਗੁਰੁ ਪੂਰਾ ਸੁਖ ਦਾਤਾ ॥**

**ਕਰਣ ਕਾਰਣ ਸਮਰਥ ਸੁਆਮੀ ਪੂਰਨ ਪੁਰਖੁ ਬਿਧਾਤਾ ॥ਰਹਾਉ॥**

ਗੁਰੂ ਨੂੰ ਸਿਮਰ ਕੇ ਸਾਰਾ ਦੁਖ ਮਿਟ ਗਿਆ ਹੈ । ਕਿਉਂਕਿ ਮੇਰਾ ਪੂਰਾ ਗੁਰੂ ਹੀ ਸੁਖਾਂ ਦਾ ਦਾਤਾ ਹੈ । ਜਿਹੜਾ ਸਾਰਿਆਂ ਕੰਮਾਂ ਦੇ ਕਰਨ ਨੂੰ ਸਮਰਥ ਮਾਲਕ ਹੈ ਤੇ ਸਭ ਫਲ ਦੇਣ ਵਾਲਾ ਹੈ (ਨਿਬੇੜਾ ਕਰਕੇ), ਗੁਰੂ ਉਸਦਾ ਰੂਪ ਹੀ ਹੈ । ਜਦੋਂ ਅਸੀਂ ਗੁਣਾਂ ਨੂੰ ਗਾਂਦੇ ਹਾਂ ਤਾਂ ਗੁਰੂ ਦਿਆਲੂ ਹੋਇਆ ਅਤੇ ਪ੍ਰਮੇਸ਼ਰ ਨੇ ਸਾਡੀ ਰਖਿਆ ਕੀਤੀ ਤੇ ਜਗਤ ਵਿਚ ਜੈਕਾਰ ਹੋਈ ॥੨॥੧੫॥੪੩॥

## ਸੋਰਠਿ ਮਹਲਾ ੫ ॥ (ਪੰਨਾ ੬੨੦)

**ਸਾਚਾ ਸਾਹਿਬੁ ਸਦ ਮਿਹਰਵਾਣੁ ॥**

**ਬੰਧੁ ਪਾਇਆ ਮੇਰੈ ਸਤਿਗੁਰ ਪੂਰੈ ਹੋਈ ਸਰਬ ਕਲਿਆਣ ॥ਰਹਾਉ॥**

ਹੇ ਭਾਈ ! ਸਾਡੀ ਸੇਵਾ ਦੀ ਕੋਈ ਗਿਣਤੀ ਨਹੀਂ ਕੀਤੀ ਸਗੋਂ ਪ੍ਰਮੇਸ਼ਰ ਨੇ ਦਾਸਾਂ ਦੀ ਰਖਿਆ ਆਪਣਾ ਧਰਮ ਜਾਣ ਕੇ ਕੀਤੀ ਹੈ । ਸਾਡੇ ਉਤੇ ਸਚਾ ਮਾਲਕ ਹਮੇਸ਼ਾਂ ਮਿਹਰਵਾਨ ਰਹਿੰਦਾ ਹੈ । ਇਸੇ ਲਈ ਪੂਰੇ ਸਤਗੁਰੂ ਨੇ ਰੋਗਾਂ ਵਲੋਂ ਬੰਨਾ ਲਾ ਕੇ ਸਾਡਾ ਕਲਿਆਣ ਕੀਤਾ ਹੈ । ਉਸ ਮਾਲਕ ਨੇ ਇਹ ਜੀਅ ਤੇ ਸਰੀਰ ਦਿਤਾ ਹੈ ਤੇ ਦਾਸਾਂ ਦੀ ਰਾਖੀ ਕੀਤੀ ਹੈ ॥੨॥੧੬॥੪੪॥

## ਸੋਰਠਿ ਮਹਲਾ ੫ ॥ (ਪੰਨਾ ੬੨੦)

**ਹੋਈ ਰਾਜੇ ਰਾਮ ਕੀ ਰਖਵਾਲੀ ॥**

**ਸੂਖ ਸਹਜ ਆਨਦ ਗੁਣ ਗਾਵਹੁ ਮਨੁ ਤਨੁ ਦੇਹ ਸੁਖਾਲੀ ॥ਰਹਾਉ॥**

ਮਾਲਕ ਨੇ ਸਾਡੇ ਉਤੇ ਕਿਰਪਾ ਕੀਤੀ ਹੈ ਅਤੇ ਮਾਲਕ ਰਾਜੇ ਦੀ ਕਿਰਪਾ ਸਾਡੀ ਰਖਿਆ ਵਾਸਤੇ ਚੰਗੀ ਸਾਬਤ ਹੋਈ ਹੈ । ਇਸ ਲਈ ਸਹਜੇ ਹੀ ਸੁਖ ਪਾਇਆ ਤੇ ਅਨੰਦ ਨਾਲ ਪ੍ਰਭੂ ਦੇ ਗੁਣ ਗਾਂਦੇ ਹਾਂ । ਮਨ, ਤਨ, ਸਰੀਰ ਸਭ ਸੁਖੀ ਹੋਏ ਹਨ । ਮੈਨੂੰ ਤਾਂ ਗੁਰਾਂ ਦਾ ਹੀ ਆਸਰਾ ਹੈ ਜੋ ਸਾਡੇ ਪਾਪੀਆਂ ਦਾ ਉਧਾਰ ਕਰਦਾ ਹੈ ॥੨॥੧॥੪੫॥

**ਸੋਰਠਿ ਮਹਲਾ ੫ ॥ (ਪੰਨਾ ੬੨੦)**

**ਹਰਿ ਜਨਿ ਸਿਮਰਿਆ ਨਾਮ ਅਧਾਰਿ ॥**

**ਤਾਪੁ ਉਤਾਰਿਆ ਸਤਿਗੁਰਿ ਪੂਰੈ ਆਪਣੀ ਕਿਰਪਾ ਧਾਰਿ ॥ਰਹਾਉ॥**

ਅਸੀਂ ਪੂਰੇ ਗੁਰਾਂ ਦੀ ਸ਼ਰਨ ਵਿਚ ਆ ਗਏ ਤਾਂ ਸਾਡੀ ਰਖਿਆ ਹੋਈ ਹੈ । ਮੈਂ ਦਾਸ ਨੇ ਪ੍ਰਮੇਸ਼ਰ ਦਾ ਨਾਮ ਸਿਮਰਿਆ ਹੈ ਜੋ ਸਾਨੂੰ ਆਸਰਾ ਦਿੰਦਾ ਹੈ । ਇਸੇ ਲਈ ਪੂਰੇ ਸਤਗੁਰਾਂ ਨੇ ਆਪਣੀ ਕਿਰਪਾ ਕਰਕੇ ਤਾਪ ਤੇ ਕਲੇਸ਼ ਉਤਾਰ ਦਿਤਾ ਹੈ । ਹਰੀ ਨੇ ਹਰ ਗੋਬਿੰਦ ਜੀ ਨੂੰ ਤਾਪ ਤੋਂ ਬਚਾ ਲਿਆ ਹੈ ਤੇ ਅਸੀਂ ਉਸ ਮਾਲ਼ਕ ਦੀ ਵਡਿਆਈ ਵਿਚ ਸ਼ਬਦਾਂ ਨੂੰ ਬੋਲ ਕੇ ਸਚੋ ਸਚ ਆਖਿਆ ਹੈ ॥੨॥੧੮॥੪੬॥

**ਸੋਰਠਿ ਮਹਲਾ ੫ ॥ (ਪੰਨਾ ੬੨੦)**

**ਹਰਿ ਕੇ ਚਰਣ ਰਿਦੈ ਉਰਿਧਾਰਿ ॥**

**ਸਦਾ ਸਦਾ ਪ੍ਰਭੁ ਸਿਮਰੀਐ ਭਾਈ ਦੁਖ ਕਿਲਬਿਖ ਕਾਟਣਹਾਰੁ ॥੧॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਦੇ ਚਰਨ ਵਡੇ ਜਾਣ ਕੇ ਅਸਾਂ ਹਿਰਦੇ ਵਿਚ ਧਾਰਨ ਕੀਤੇ ਹਨ । ਅਸੀਂ ਹੁਣ ਪ੍ਰਮੇਸ਼ਰ ਦਾ ਨਾਮ ਸਿਮਰਨ ਕਰਦੇ ਹਾਂ ਕਿਉਂਕਿ ਉਹ ਪ੍ਰਭੂ ਸਾਰੇ ਦੁਖਾਂ ਤੇ ਪਾਪਾਂ ਨੂੰ ਕੱਟਣ ਵਾਲਾ ਹੈ । ਜਦੋਂ ਮਾਲ਼ਕ ਦੀ ਕਿਰਪਾ ਹੋਈ ਸਾਰੇ ਸੰਸਾਰ ਦੀ ਤ੍ਰਿਸ਼ਨਾ ਦੀ ਅਗ ਮੁਕ ਗਈ ਤੇ ਠੰਢ ਵਰਤ ਗਈ । ਉਸ ਮਾਲਕ ਦੀ ਸ਼ਰਨ ਲੈਣ ਨਾਲ ਮਨ ਤਨ ਸ਼ਾਂਤ ਹੋ ਗਿਆ ਜਦ ਨਾਮ ਸਿਮਰਨ ਵਿਚ ਲਗ ਪਏ ॥੨॥੧੯॥੪੭॥

**ਸੋਰਠਿ ਮਹਲਾ ੫ ॥ (ਪੰਨਾ ੬੨੦)**

**ਸੰਤਹੁ ਹਰਿ ਹਰਿ ਨਾਮੁ ਧਿਆਈ ॥**

**ਸੁਖ ਸਾਗਰ ਪ੍ਰਭੁ ਵਿਸਰਉ ਨਾਹੀ ਮਨ ਚਿੰਦਿਅੜਾ ਫਲੁ ਪਾਈ ॥੧॥ਰਹਾਉ॥**

ਹੇ ਸੰਤ ਜਨੋ ! ਜਦੋਂ ਅਸੀਂ ਪ੍ਰਮੇਸ਼ਰ ਦੇ ਨਾਮ ਸਿਮਰਨ ਵਿਚ ਲਗ ਗਏ ਤਾਂ ਸੁਖਾਂ ਦਾ ਸਾਗਰ ਮਾਲਕ ਸਾਨੂੰ ਵਿਸਰਦਾ ਨਹੀਂ ਤੇ ਅਸੀਂ ਮਨ ਭਾਂਦੇ ਫਲ ਪਾਂਦੇ ਹਾਂ । ਸਭ ਪਰਵਾਰ ਦਾ ਦੁਖ ਮਿਟ ਗਿਆ ਤੇ ਗੁਰਾਂ ਨੇ ਹਰਗੋਬਿੰਦ ਜੀ ਦਾ ਤਾਪ ਉਤਾਰ ਦਿਤਾ ਤੇ ਨਾਮ ਦਾ ਆਸਰਾ ਲੈ ਕੇ ਪਰਵਾਰ ਵਿਚ ਅਨੰਦ ਹੋ ਗਿਆ । ਪ੍ਰਭੂ ਦੀ ਕਿਰਪਾ ਨਾਲ ਸਾਰਾ ਸੰਸਾਰ ਤਰ ਗਿਆ ਹੈ॥੨॥੨੦॥੪੮॥

**ਸੋਰਠਿ ਮਹਲਾ ੫ ॥ (ਪੰਨਾ ੬੨੦)**

**ਮੇਰਾ ਸਤਿਗੁਰੁ ਰਖਵਾਲਾ ਹੋਆ ॥**

**ਧਾਰਿ ਕ੍ਰਿਪਾ ਪ੍ਰਭ ਹਾਥ ਦੇ ਰਾਖਿਆ ਹਰਿ ਗੋਵਿਦੁ ਨਵਾ ਨਰੋਆ ॥੧॥ਰਹਾਉ॥**

ਹੁਣ ਸਤਗੁਰ ਨੇ ਕਿਰਪਾ ਕਰਕੇ ਮੇਰੀ ਰਖਿਆ ਕੀਤੀ ਹੈ ਤੇ ਆਪਣੀ ਕਿਰਪਾ ਦੁਆਰਾ ਹਥ ਦੇ ਕੇ ਹਰਗੋਬਿੰਦ ਜੀ ਨੂੰ ਰਖ ਲਿਆ ਹੈ ਤੇ ਉਹ ਰਾਜ਼ੀ ਹੋ ਗਏ ਹਨ । ਹੁਣ ਬੁਖਾਰ ਉਤਰ ਗਿਆ ਹੈ ਤੇ ਦਾਸ ਦੀ ਲਾਜ ਰਖ ਲਈ ਹੈ ਤੇ ਸਤ ਸੰਗਤ ਰਾਹੀਂ ਗੁਰਾਂ ਨੇ ਸਭ ਫਲ ਦਿਤੇ ਹਨ । ਗੁਰੂ ਨਾਨਕ ਜੀ ਦਾ ਬਚਨ ਅਟਲ ਹੋਇਆ ਹੈ ਤੇ ਗੁਰਾਂ ਨੇ ਸਾਡੇ ਮਥੇ ਉਤੇ ਹਥ ਰਖਿਆ ਹੈ ॥੨॥੨੧॥੪੯॥

**ਸੋਰਠਿ ਮਹਲਾ ੫ ॥ (ਪੰਨਾ ੬੨੧)**

**ਪਾਰਬ੍ਰਹਮੁ ਪੂਰਾ ਮੇਰੈ ਨਾਲਿ ॥**

**ਗੁਰਿ ਪੂਰੈ ਪੂਰੀ ਸਭ ਰਾਖੀ ਹੋਏ ਸਰਬ ਦਇਆਲ ॥੧॥ਰਹਾਉ॥**

ਸਾਰੇ ਜੀਅ ਪ੍ਰਮੇਸ਼ਰ ਦੇ ਪੈਦਾ ਕੀਤੇ ਹਨ ਤੇ ਆਪਣੇ ਸੇਵਕਾਂ ਦੀ ਉਹ ਮਾਲਕ ਆਪ ਰਖਿਆ ਕਰਦਾ ਹੈ। ਪ੍ਰਭੂ ਪੂਰਾ ਹਮੇਸ਼ਾ ਮੇਰੇ ਨਾਲ ਹੋ ਕੇ ਸਹਾਇਤਾ ਕਰਦਾ ਹੈ। ਪੂਰੇ ਸਤਗੁਰਾਂ ਨੇ ਹਰ ਤਰ੍ਹਾਂ ਨਾਲ ਮੇਰੀ ਲਾਜ ਰਖੀ ਹੈ ਤੇ ਸਭ ਪਰਵਾਰ ਉਤੇ ਦਿਆਲੂ ਹੋਏ ਹਨ। ਨਾਮ ਧਿਆਵਣ ਨਾਲ ਮਾਲਕ ਨੇ ਮਾਤ ਪਿਤਾ ਦੀ ਤਰ੍ਹਾਂ ਰਾਖੀ ਕੀਤੀ ਹੈ ॥੨॥੨੨॥੫੦॥

**ਸੋਰਠਿ ਮਹਲਾ ੫ ਘਰੁ ੩ ਚਉਪਦੇ ॥ (ਪੰਨਾ ੬੨੧)**

**੧ੴ ਸਤਿਗੁਰ ਪ੍ਰਸਾਦਿ ॥**

**ਅਬ ਢੂਢਨ ਕਤਹੁ ਨ ਜਾਈ ॥**

**ਗੋਬਿਦ ਭੇਟੇ ਗੁਰ ਗੋਸਾਈ ॥ਰਹਾਉ॥**

ਸਾਰੇ ਪਾਸੇ ਬਹੁਤ ਕੋਸ਼ਿਸ਼ ਕੀਤੀ ਪਰ ਕਿਸੇ ਨੇ ਵੀ ਸਾਡਾ ਸ਼ੰਕਾ ਨਹੀਂ ਮਿਟਾਇਆ ਜਦੋਂ ਮਾਲਕ ਪ੍ਰਭੂ ਦਾ ਮੇਲ ਹੋਇਆ ਤਾਂ ਸਭ ਲੇਖਾ ਮੁਕ ਗਿਆ। ਹੁਣ ਸਾਡਾ ਮਨ ਟਿਕ ਗਿਆ ਹੈ ਤੇ ਹੋਰ ਕਿਧਰੇ ਲਭਣ ਨਹੀਂ ਜਾਂਦਾ ਜੋ ਗੋਬਿੰਦ ਸੰਸਾਰ ਦਾ ਮਾਲਕ ਹੈ, ਗੁਰਾਂ ਦੁਆਰੇ ਸਾਨੂੰ ਮਿਲ ਗਿਆ ਹੈ। ਸਚੇ ਘਰ ਵਿਚ ਤਾਂ ਸਭ ਬਰਾਬਰ ਹਨ ਤੇ ਮਾਲਕ ਦਿਲਾਂ ਦੀ ਜਾਣਦਾ ਹੈ। ਉਸ ਮਾਲਕ ਨਾਲ ਸਾਡੀ ਚਤੁਰਾਈ ਨਹੀਂ ਚਲਦੀ, ਸਤਸੰਗਤ ਦੀ ਰਾਹੀਂ ਗੁਰੂ ਨਾਲ ਮੇਲ ਹੋਇਆ ਹੈ ਤੇ ਹੰਕਾਰ ਦਾ ਨਾਸ ਹੋ ਗਿਆ ਹੈ ॥੪॥੧॥੫੧॥

**ਸੋਰਠਿ ਮਹਲਾ ੫ ॥ (ਪੰਨਾ ੬੨੧)**

**ਅਪੁਨਾ ਹੋਇਓ ਗੁਰੁ ਮਿਹਰਵਾਨਾ ॥**

**ਅਨਦ ਸੂਖ ਕਲਿਆਣ ਮੰਗਲ ਸਿਉ ਘਰਿ ਆਏ ਕਰਿ ਇਸਨਾਨਾ ॥ਰਹਾਉ॥**

ਜਦੋਂ ਗੁਰੂ ਦਾ ਧਿਆਨ ਕੀਤਾ ਤਾਂ ਸਚਾ ਸੁਖ ਮਿਲ ਗਿਆ। ਜਦੋਂ ਸਚਾ ਗੁਰੂ ਮਿਹਰਵਾਨ ਹੋਇਆ ਤਾਂ ਸਤਸੰਗ ਵਿਚ ਮਿਲਕੇ (ਇਸ਼ਨਾਨ ਕਰਕੇ) ਨਾਮ ਜਪਿਆ ਤੇ ਅਨੰਦ ਸੁਖ ਤੇ ਕਲਿਆਣ ਹੋ ਗਿਆ। ਅਸਾਂ ਆਪਣੇ ਘਰ ਨੂੰ ਪਾ ਲਿਆ ਤੇ ਅਸਲੇ ਦੀ ਪਹਿਚਾਣ ਹੋ ਗਈ। ਗੁਰਾਂ ਨੂੰ ਮਿਲਕੇ ਮਨ ਵਿਚ ਉਤਸ਼ਾਹ ਪੈਦਾ ਹੋਇਆ, ਸਤਸੰਗ ਨਾਲ ਮਿਲ ਕੇ ਨਾਮ ਦਾ ਖ਼ਜ਼ਾਨਾ ਪਾਇਆ ਹੈ। ਹੁਣ ਗੁਰਾਂ ਨੇ ਮੁਕਤ ਦਾ ਰਸਤਾ ਦਿਖਾ ਕੇ ਸੰਸਾਰ ਵਿਚ ਵੀ ਜੈ ਜੈ ਕਾਰ ਕਰਾਈ ਹੈ ॥੪॥੨॥੫੨॥

**ਸੋਰਠਿ ਮਹਲਾ ੫ ॥ (ਪੰਨਾ ੬੨੧)**

**ਸੰਤਹੁ ਰਾਮ ਨਾਮਿ ਨਿਸਤਰੀਐ ॥**

**ਊਠਤ ਬੈਠਤ ਹਰਿ ਹਰਿ ਧਿਆਈਐ ਅਨਦਿਨੁ ਸੁਕ੍ਰਿਤੁ ਕਰੀਐ ॥੧॥ਰਹਾਉ॥**

ਹੇ ਸੰਤ ਜਨੋ! ਪ੍ਰਮੇਸ਼ਰ ਦਾ ਨਾਮ ਜਪ ਕੇ ਸੰਸਾਰ ਤੋਂ ਤਰ ਜਾਈਦਾ ਹੈ। ਇਸ ਲਈ ਉਠਦਿਆਂ ਬੈਠਦਿਆਂ,

ਹਰ ਵਕਤ ਪ੍ਰਮੇਸ਼ਰ ਦਾ ਨਾਮ ਸਿਮਰਨ ਕਰੀਏ ਅਤੇ ਰਾਤ ਦਿਨ ਭਲੇ ਕੰਮ ਕਰੀਏ। ਪੂਰੇ ਗੁਰਾਂ ਦੀ ਕਿਰਪਾ ਨਾਲ ਮਨ ਟਿਕ ਗਿਆ ਹੈ ਤੇ ਵਡੇ ਭਾਗਾਂ ਕਰਕੇ ਸਾਡੇ ਜਨਮਾਂ ਦੇ ਪਾਪ ਦੂਰ ਹੋ ਗਏ ਹਨ। ਇਸ ਲਈ ਪ੍ਰਭੂ ਦੀ ਸਿਫ਼ਤ ਸਾਲਾਹ ਕਰਨੀ ਚਾਹੀਦੀ ਹੈ। ਜਦੋਂ ਗੁਰਾਂ ਨੇ ਨਾਮ ਦ੍ਰਿੜ ਕਰਾਇਆ ਤਾਂ ਸਾਡੇ ਪਾਪ ਤੇ ਦੁਖ ਦੂਰ ਹੋ ਗਏ ਹਨ ਤੇ ਸੁਖ ਪ੍ਰਾਪਤ ਹੋ ਗਿਆ ॥੪॥੩॥੫੩॥

**ਸੋਰਠਿ ਮਹਲਾ ੫ ॥ (ਪੰਨਾ ੬੨੨)**

**ਜਪਿ ਅਨਦਿ ਰਹਉ ਗੁਰ ਚਰਣਾ ॥**

**ਭਉ ਕਤਹਿ ਨਹੀਂ ਪ੍ਰਭ ਸਰਣਾ ॥ਰਹਾਉ॥**

ਹੇ ਭਾਈ ! ਗੁਰਾਂ ਦੇ ਚਰਨਾਂ ਦੀ ਓਟ ਲੈ ਕੇ ਨਾਮ ਜਪਣ ਨਾਲ ਅਨੰਦ ਦੀ ਪ੍ਰਾਪਤੀ ਹੁੰਦੀ ਹੈ। ਪ੍ਰਭੂ ਦੀ ਸ਼ਰਨ ਲੈਣ ਨਾਲ ਫਿਰ ਕਿਸੇ ਤਰ੍ਹਾਂ ਦਾ ਡਰ (ਮੌਤ ਆਦਿ ਦਾ) ਨਹੀਂ ਰਹਿੰਦਾ। ਹੇ ਮਾਲਕ ! ਤੇਰੀ ਸ਼ਰਨ ਲੈਣ ਨਾਲ ਸਾਧ ਸੰਗਤ ਦਾ ਮੇਲ ਹੋਇਆ ਹੈ ਤੇ ਆਪਣੀ ਕਿਰਪਾ ਕਰਕੇ ਨਾਮ ਦੀ ਦਾਤ ਬਖ਼ਸ਼ੀ ਹੈ ਤੇ ਸਭ ਤਰ੍ਹਾਂ ਦਾ ਸੁਖ ਪਾ ਲਿਆ ਹੈ। ਹੁਣ ਸੁਆਸ ਸੁਆਸ ਪ੍ਰਭੂ ਨੂੰ ਸਿਮਰਨ ਨਾਲ ਪ੍ਰਭੂ ਸਹਾਈ ਹੋਇਆ ਹੈ ਤੇ ਸੁਖ ਅਨੰਦ ਪ੍ਰਾਪਤ ਹੋਇਆ ਹੈ ॥੪॥੪॥੫੪॥

**ਸੋਰਠਿ ਮਹਲਾ ੫ ॥ (ਪੰਨਾ ੬੨੨)**

**ਹਰਿ ਕੀ ਪ੍ਰੇਮ ਭਗਤਿ ਮਨੁ ਲੀਨਾ ॥**

**ਨਿਤ ਬਾਜੇ ਅਨਹਤ ਬੀਨਾ ॥ਰਹਾਉ॥**

ਜਦੋਂ ਗੁਰਾਂ ਦੀ ਕਿਰਪਾ ਹੋਈ ਤਾਂ ਸਾਡੀ ਮੁਕਤੀ ਹੋ ਗਈ। ਸੋ ਹੁਣ ਵਾਹਿਗੁਰੂ ਦੀ ਪ੍ਰੇਮਾ ਭਗਤੀ ਵਿਚ ਮਨ ਲਗ ਗਿਆ ਹੈ। ਰੋਜ਼ ਹੀ ਅਨਹਦ ਦੇ ਵਾਜੇ ਵਜਦੇ ਸੁਣਾਈ ਦਿੰਦੇ ਹਨ ਤੇ ਪ੍ਰਭੂ ਦਾ ਜਸ ਸਭ ਪਾਸੇ ਸੁਣੀਦਾ ਹੈ। ਪ੍ਰਮੇਸ਼ਰ ਨੂੰ ਪਾ ਕੇ ਉਸ ਦੇ ਗੁਣ ਗਾਈਦੇ ਹਨ। ਹੁਣ ਹਰ ਪਾਸੇ ਪ੍ਰਭੂ ਹੀ ਦਿਸਦਾ ਹੈ ਤੇ ਨਾਮ ਧਿਆ ਕੇ ਅਸਾਂ ਸਦਾ ਕਾਇਮ ਰਹਿਣ ਵਾਲਾ ਸੁਖ ਤੇ ਅਨੰਦ ਪਾ ਲਿਆ ਹੈ ॥੪॥੫॥੫੫॥

**ਸੋਰਠਿ ਮਹਲਾ ੫ ॥ (ਪੰਨਾ ੬੨੨)**

**ਪਰਮੇਸਰੁ ਆਪਿ ਹੋਆ ਰਖਵਾਲਾ ॥**

**ਸਾਂਤਿ ਸਹਜ ਸੁਖ ਖਿਨ ਮਹਿ ਉਪਜੇ ਮਨੁ ਹੋਆ ਸਦਾ ਸੁਖਾਲਾ ॥ਰਹਾਉ॥**

ਪ੍ਰਮੇਸ਼ਰ ਆਪ ਸਾਡਾ ਰਾਖਾ ਹੋਇਆ ਹੈ, ਸਹਜੇ ਹੀ ਸ਼ਾਂਤੀ ਤੇ ਹਰ ਤਰ੍ਹਾਂ ਦੇ ਸੁਖ ਇਕ ਛਿਨ ਵਿਚ ਸਾਨੂੰ ਪ੍ਰਦਾਨ ਕਰ ਦਿਤੇ ਹਨ। ਹੁਣ ਸਾਡਾ ਮਨ ਸਦਾ ਸੁਖਲਾ ਹੋ ਗਿਆ ਹੈ। ਪ੍ਰਮੇਸ਼ਰ ਨੇ ਕਿਰਪਾ ਕੀਤੀ ਤੇ ਨਾਮ ਦਾਰੂ ਬਖ਼ਸ਼ ਕੇ ਸਾਡੇ ਰੋਗ ਦੂਰ ਕਰ ਦਿਤੇ ਹਨ। ਗੁਰੂ ਦਾ ਸ਼ਬਦ ਹੁਣ ਸਾਡਾ ਸਾਥੀ ਬਣ ਗਿਆ ਹੈ। ਹੁਣ ਗੁਰਾਂ ਦੀ ਸਿਖਿਆ ਲੈ ਕੇ ਤੇਰਾ ਨਾਮ ਜਪਦੇ ਹਾਂ ॥੪॥੬॥੫੬॥

**ਸੋਰਠਿ ਮਹਲਾ ੫ ॥ (ਪੰਨਾ ੬੨੩)**

**ਸੰਤਹੁ ਰਾਮ ਦਾਸ ਸਰੋਵਰੁ ਨੀਕਾ ॥**

**ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ ॥੧॥ਰਹਾਉ॥**

ਹੇ ਸੰਤੋ ! ਗੁਰੂ ਰਾਮਦਾਸ ਜੀ ਦਾ ਤਾਲ ਅੰਮ੍ਰਿਤਸਰ ਬਹੁਤ ਹੀ ਸੁੰਦਰ ਹੈ। ਜੋ ਇਸ਼ਨਾਨ ਕਰਦਾ ਹੈ ਉਹ

ਆਪਣੀ ਕੁਲ ਨੂੰ ਤਾਰ ਲੈਂਦਾ ਹੈ। ਇਥੇ ਇਸ਼ਨਾਨ ਕਰਨ ਨਾਲ ਸਭ ਜੀਆਂ ਦਾ ਉਧਾਰ ਹੁੰਦਾ ਹੈ। ਨ੍ਹਾ ਕੇ ਮਾਲਕ ਨੂੰ ਧਿਆਂਵਦੇ ਹਾਂ ਤੇ ਮਨ ਭਾਂਵਦੇ ਫਲ ਪਾਂਦੇ ਹਾਂ। ਜੋ ਇਥੇ ਨਾਉਂਦਾ ਹੈ ਉਹ ਪ੍ਰਭੂ ਨੂੰ ਧਿਆਉਂਦਾ ਹੈ ਤੇ ਪਰਮ ਗਤੀ ਪਾਂਦਾ ਹੈ। ਜਿਸ ਉਤੇ ਪ੍ਰਭੂ ਕਿਰਪਾ ਕਰੇ ਉਹ ਮਾਲਕ ਦੀ ਸ਼ਰਨ ਪੈਂਦਾ ਹੈ ਤੇ ਚਿੰਤਾ ਮਿਟ ਜਾਂਦੀ ਹੈ ॥੪॥੭॥੫੭॥

**ਸੋਰਠਿ ਮਹਲਾ ੫ ॥ (ਪੰਨਾ ੬੨੩)**

**ਅਪਨੇ ਦਾਸ ਦਾ ਸਦਾ ਰਖਵਾਲਾ ॥**

**ਕਰਿ ਕਿਰਪਾ ਅਪੁਨੇ ਕਰਿ ਰਾਖੇ ਮਾਤ ਪਿਤਾ ਜਿਉ ਬਾਲਾ ॥੧॥ਰਹਾਉ॥**

ਪ੍ਰਮੇਸ਼ਰ ਆਪਣੇ ਦਾਸਾਂ ਦੀ ਸਦਾ ਹੀ ਰਖਿਆ ਕਰਦਾ ਹੈ। ਪ੍ਰਮੇਸ਼ਰ ਨੇ ਆਪ ਹਥ ਦੇ ਕੇ ਆਪਣੇ ਦਾਸਾਂ ਨੂੰ ਕਿਰਪਾ ਕਰਕੇ ਜਨਮ ਮਰਨ ਦੇ ਦੁਖਾਂ ਤੋਂ ਰਖਿਆ ਕੀਤੀ ਹੈ ਅਤੇ ਮਾਤਾ ਪਿਤਾ ਵਾਂਗ ਪਾਲਣਾ ਕੀਤੀ ਹੈ। ਜਿਨ੍ਹਾਂ ਦੇ ਚੰਗੇ ਭਾਗ ਹਨ ਉਹ ਪ੍ਰਭੂ ਨੂੰ ਜਪ ਕੇ ਜੀਂਵਦੇ ਹਨ। ਪ੍ਰਭੂ ਆਪਣਾ ਨਾਮ ਬਖ਼ਸ਼ ਕੇ ਆਪਣੇ ਦਾਸਾਂ ਦੀ ਰਖਿਆ ਕਰਦਾ ਹੈ। ਹੇ ਮਾਲਕ ! ਦਾਸ ਤੇਰੀ ਸ਼ਰਨ ਆਏ ਹਨ ਸੋ ਕਿਰਪਾ ਕਰਕੇ ਨਿਰਮਲ ਵੀਚਾਰ ਬਖ਼ਸ਼ਸ਼ ਕਰੋ ॥੪॥੮॥੫੮॥

**ਸੋਰਠਿ ਮਹਲਾ ੫ ॥ (ਪੰਨਾ ੬੨੩)**

**ਹਰਿ ਗੁਣ ਗਾਵਹੁ ਸਦਾ ਸੁਭਾਈ ॥**

**ਮਨ ਚਿੰਦੇ ਸਗਲੇ ਫਲ ਪਾਵਹੁ ਜੀਅ ਕੈ ਸੰਗਿ ਸਹਾਈ ॥੧॥ਰਹਾਉ॥**

ਹੇ ਚੰਗੇ ਭਾਈ ! ਸਦਾ ਹੀ ਪ੍ਰਮੇਸ਼ਰ ਦੇ ਗੁਣ ਗਾਇਆ ਕਰੋ। ਇਸ ਤਰ੍ਹਾਂ ਸਭ ਮਨ ਭਾਂਵਦੇ ਫਲ ਪਾ ਲਵੋਗੇ ਤੇ ਫਿਰ ਗੁਣਾਂ ਦੇ ਗਾਵਣ ਨਾਲ ਜੀਅ ਦੀ ਸਹਾਇਤਾ ਕਰਨਗੇ। ਗੁਰਾਂ ਨੇ ਪਾਪੀਆਂ ਨੂੰ ਪਵਿਤ੍ਰ ਕਰ ਲਿਆ ਹੈ ਤੇ ਆਪਣਾ ਜਸ ਦਿਤਾ ਹੈ। ਜਿਨ੍ਹਾਂ ਨੂੰ ਪ੍ਰਭੂ ਨੇ ਬਖ਼ਸ਼ਸ਼ ਕੀਤੀ ਹੈ ਉਹ ਸ਼ਰਨ ਵਿਚ ਆਏ ਹਨ ॥੪॥੯॥੫੯॥

**ਸੋਰਠਿ ਮਹਲਾ ੫ ॥ (ਪੰਨਾ ੬੨੩)**

**ਗੁਰ ਕੇ ਚਰਨ ਕਵਲ ਰਿਦ ਧਾਰੇ ॥**

**ਬਿਘਨ ਨ ਲਾਗੈ ਤਿਲ ਕਾ ਕੋਈ ਕਾਰਜ ਸਗਲ ਸਵਾਰੇ ॥੧॥ਰਹਾਉ॥**

ਹੁਣ ਅਸਾਂ ਗੁਰਾਂ ਦੇ ਚਰਨ ਕਮਲ ਹਿਰਦੇ ਵਿਚ ਧਾਰ ਲਏ ਹਨ। ਇਸ ਲਈ ਤਿਲ ਜਿੰਨਾ ਵਿਘਨ ਨਹੀਂ ਲਗਦਾ ਅਤੇ ਸਾਰੇ ਕਾਰਜ ਗੁਰਾਂ ਨੇ ਸਵਾਰ ਦਿਤੇ ਹਨ। ਪਾਪੀ ਵੀ ਪਵਿਤ੍ਰ ਹੋ ਗਏ ਹਨ ਰਾਮਦਾਸ ਸਰਵੋਰ ਵਿਚ ਨ੍ਹਾ ਕੇ। ਹੁਣ ਸਾਧ ਸੰਗਤ ਨਾਲ ਮਿਲ ਕੇ ਪ੍ਰਮੇਸ਼ਰ ਨੂੰ ਧਿਆਂਦੇ ਹਾਂ। ਪ੍ਰਮੇਸ਼ਰ ਨੂੰ ਜਪ ਕੇ ਭਗਤ ਜੀਂਵਦੇ ਹਨ। ਜਿਨ੍ਹਾਂ ਦਾਸਾਂ ਨੇ ਨਾਮ ਧਿਆਇਆ ਹੈ ਉਨ੍ਹਾਂ ਨੂੰ ਜਮਦੂਤਾਂ ਤੋਂ ਬਚਾ ਲਿਆ ਹੈ ॥੪॥੧੦॥੬੦॥

**ਰਾਗੁ ਸੋਰਠਿ ਮਹਲਾ ੫ ॥ (ਪੰਨਾ ੬੨੪)**

**ਹੁਣਿ ਨਹੀ ਸੰਦੇਸਰੋ ਮਾਇਓ ॥**

**ਏਕ ਕੇਸਰੋ ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ ਆਇਓ ॥ਰਹਾਉ॥**

ਪ੍ਰਭੂ-ਪਤੀ ਤੋਂ ਵਿਛੜ ਕੇ ਹੁਣ ਨੀਂਦ ਨਹੀਂ ਆਂਵਦੀ। ਹੇ ਮਾਂ ! (ਹੇ ਸੰਤੋ !) ਹੁਣ ਉਸ ਪ੍ਰੀਤਮ ਦਾ ਕੋਈ

ਸਨੇਹਾ ਵੀ ਨਹੀਂ ਆਇਆ । ਸੁਣਿਆ ਹੈ ਜਦੋਂ ਮੈਂ ਪਿਆਰੇ ਪ੍ਰਮੇਸ਼ਰ ਵਲ ਇਕ ਕੋਹ (ਮੀਲ) ਨੂੰ ਲੰਘ ਕੇ ਅਗੇ ਚਲਦਾ ਹਾਂ ਤਾਂ ਹੇ ਪਿਆਰੇ ਪ੍ਰਭੂ ! ਅਗੇ ਚਾਰ ਪੜਦਿਆਂ ਦਾ ਡਕਾ ਹੋਰ ਆ ਜਾਂਦਾ ਹੈ (ਅਨਮੈਂ, ਪ੍ਰਾਣਮੈ, ਵਿਗਯਾਨਮੈ ਤੇ ਮਨੋ ਮੈ ਅਨੰਦ ਮੈ) ਹੋਰ ਚਾਰ ਕੋਸ਼ ਆ ਜਾਂਦੇ ਹਨ । ਐਸਾ ਪਿਆਰਾ ਕਿਉਂ ਵਿਸਰ ਜਾਵੇ ? ਜਦੋਂ ਮਾਲਕ ਪ੍ਰਮੇਸ਼ਰ ਦਿਆਲੂ ਹੋਇਆ ਤਾਂ ਸਾਰਾ ਦੁਖ ਦੂਰ ਹੋ ਗਿਆ । ਹੁਣ ਸਾਰਾ ਸੰਸਾ ਦੂਰ ਹੋ ਗਿਆ ਹੈ ਕਿਉਂਕਿ ਸਾਨੂੰ ਪ੍ਰਮੇਸ਼ਰ ਮਿਲਾ ਦਿਤਾ ਹੈ ॥ਰਹਾਉ ਦੂਜਾ॥੧੧॥੬੧॥

**ਸੋਰਠਿ ਮਹਲਾ ੫ ॥ (ਪੰਨਾ ੬੨੪)**

**ਹਰਿ ਜੀਉ ਨਿਮਾਣਿਆ ਤੂ ਮਾਣੁ ॥**

**ਨਿਚੀਜਿਆ ਚੀਜ ਕਰੈ ਮੇਰਾ ਗੋਵਿੰਦੁ ਤੇਰੀ ਕੁਦਰਤਿ ਕਉ ਕੁਰਬਾਣੁ ॥ਰਹਾਉ॥**

ਹੇ ਮਾਲਕ ! ਤੂੰ ਨਿਮਾਣਿਆਂ ਦਾ ਮਾਣ ਹੈਂ (ਜਿਨ੍ਹਾਂ ਦੀ ਕੋਈ ਇਜ਼ਤ ਨਹੀਂ, ਉਨ੍ਹਾ ਦੀ ਇਜ਼ਤ ਤੂੰ ਹੈਂ) ਹੇ ਮਾਲਕ ! ਤੂੰ ਨਾਲਾਇਕਾਂ ਨੂੰ ਲਾਇਕ ਕਰ ਦਿੰਦਾ ਹੈ । (ਜਿਨ੍ਹਾਂ ਦੀ ਕੋਈ ਕਦਰ ਨਹੀਂ ਉਨਾਂ ਨੂੰ ਕਦਰ (ਸੋਭਾ) ਵਾਲਾ ਬਣਾ ਦਿੰਦਾ ਹੈ) ਇਸ ਲਈ ਮੈਂ ਤੇਰੀ ਕੁਦਰਤਿ ਤੋਂ ਕੁਰਬਾਨ ਜਾਂਦਾ ਹੈ । ਜਿਵੇਂ ਬਚੇ ਨੂੰ ਪਿਤਾ ਮਾਫ਼ ਕਰ ਕੇ ਗਲ ਨਾਲ ਲਾਂਦਾ ਹੈ, ਇਸੇ ਤਰ੍ਹਾਂ ਪ੍ਰਭੁ ਪਿਛਲੇ ਗੁਨਾਹ ਮਾਫ਼ ਕਰਕੇ ਅਗੋਂ ਰਸਤਾ ਦਿਖਾਂਦਾ ਹੈ । ਮੈਂ ਬਾਕੀ ਆਸਰੇ ਛਡ ਕੇ ਇਕ ਮਾਲਕ ਦੀ ਓਟ ਲਈ ਹੈ । ਹੁਣ ਪ੍ਰਭੂ ਨੇ ਨਾਮ ਅਉਖਧੁ ਦੇ ਕੇ ਸਾਨੂੰ ਸੁਖੀ ਕਰ ਦਿਤਾ ਹੈ ॥੪॥੧੨॥੬੨॥

**ਸੋਰਠਿ ਮਹਲਾ ੫ ॥ (ਪੰਨਾ ੬੨੫)**

**ਜਗ ਜੀਵਨ ਨਾਮੁ ਤੁਮਾਰਾ ॥**

**ਗੁਰ ਪੂਰੇ ਦੀਓ ਉਪਦੇਸਾ ਜਪਿ ਭਉਜਲੁ ਪਾਰਿ ਉਤਾਰਾ ॥ਰਹਾਉ॥**

ਹੁਣ ਪ੍ਰਭੂ ਦੇ ਗੁਣ ਗਾ ਕੇ ਦੁਖ ਕਲੇਸ਼ ਨਾਸ ਹੋ ਗਏ ਹਨ । ਹੇ ਜਗਤ ਜੀਵਨ ਪ੍ਰਮੇਸ਼ਰ ! ਤੇਰਾ ਨਾਮ ਹੀ ਜਗਤ ਨੂੰ ਜੀਵਨ ਦਿੰਦਾ ਹੈ । ਉਸਦਾ ਉਪਦੇਸ਼ ਮੈਨੂੰ ਪੂਰੇ ਗੁਰਾਂ ਨੇ ਦਿਤਾ ਹੈ, ਉਸ ਨੂੰ ਜਪ ਕੇ ਅਸੀਂ ਸੰਸਾਰ ਸਮੁੰਦ੍ਰ ਤੋਂ ਤਰ ਕੇ ਪਾਰ ਹੋ ਗਏ ਹਾਂ । ਇਸ ਮਨੁੱਖ ਦੇ ਹਥ ਤਾਂ ਕੁਝ ਨਹੀਂ ਕਿਉਂਕਿ ਤੂੰ ਆਪ ਹੀ ਕਰਣ ਕਰਾਵਣ ਵਾਲਾ ਹੈਂ । ਪ੍ਰਭੂ ਨੇ ਕਿਰਪਾ ਕਰਕੇ ਇਜ਼ਤ ਤੇ ਅਕਲ ਬਖ਼ਸ਼ੀ ਹੈ ਸੋ ਹੁਣ ਸੰਤਾਂ ਦੀ ਧੂੜੀ ਮਿਲੇ ਤਾਂ ਅਸੀਂ ਤੈਨੂੰ ਮਿਲ ਸਕਦੇ ਹਾਂ ॥੪॥੧੩॥੬੩॥

**ਸੋਰਠਿ ਮਹਲਾ ੫ ॥ (ਪੰਨਾ ੬੨੫)**

**ਅਪੁਨੇ ਦਾਸ ਕੋ ਭਇਓ ਸਹਾਈ ॥**

**ਸਗਲ ਮਨੋਰਥ ਕੀਨੇ ਕਰਤੈ ਊਣੀ ਬਾਤ ਨ ਕਾਈ ॥ਰਹਾਉ॥**

ਪ੍ਰਭੂ ਨੇ ਕਿਰਪਾ ਕਰਕੇ ਸਾਡੇ ਸਾਰੇ ਕੰਮ ਸਵਾਰ ਦਿਤੇ ਹਨ । ਹੇ ਪ੍ਰਭੂ ! ਤੂੰ ਆਪਣੇ ਦਾਸਾਂ ਦੀ ਸਹਾਇਤਾ ਹਮੇਸ਼ਾਂ ਕਰਦਾ ਹੈ । ਤੂੰ ਸਾਡੇ ਸਾਰੇ ਮਨੋਰਥ ਪੂਰੇ ਕਰ ਦਿੱਤੇ ਹਨ ਤੇ ਕੋਈ ਗਲ ਵੀ ਅਧੂਰੀ ਨਹੀਂ ਰਹਿ ਗਈ । (ਘਾਟੇ ਵਿਚ ਨਹੀਂ ਰਹੀ) । ਪੂਰੇ ਗੁਰਾਂ ਨੇ ਇਹ ਅੰਮ੍ਰਿਤਸਰ ਤਾਲ ਬਣਾ ਦਿਤਾ ਹੈ ਤੇ ਕੋਈ ਘਾਟਾ ਨਹੀਂ

ਰਿਹਾ । ਹੇ ਮਾਲਕ ! ਤੇਰੀ ਕਿਰਪਾ ਨਾਲ ਸਾਰੇ ਜੀਅ ਜੈ ਜੈਕਾਰੁ ਕਰਦੇ ਹਨ । ਹੁਣ ਇਕ ਪ੍ਰਮੇਸ਼ਰ ਨੂੰ ਧਿਆ ਕੇ ਸਾਰੇ ਫਲਾਂ ਨੂੰ ਪਾ ਲਿਆ ਹੈ ॥੪॥੧੪॥੬੪॥

**ਸੋਰਠਿ ਮਹਲਾ ੫ ਘਰੁ ੩ ਦੁਪਦੇ ॥ (ਪੰਨਾ ੬੨੫)**

**ਸਭਿ ਕੁਸਲ ਖੇਮ ਪ੍ਰਭਿ ਧਾਰੇ ॥**

**ਸਹੀ ਸਲਾਮਤਿ ਸਭਿ ਥੋਕ ਉਬਾਰੇ ਗੁਰ ਕਾ ਸਬਦੁ ਵੀਚਾਰੇ ॥ਰਹਾਉ॥**

ਇਸ ਰਾਮਦਾਸ ਸਰਵੋਰ ਵਿਚ ਇਸ਼ਨਾਨ ਕਰਕੇ ਸਾਰੇ ਪਾਪ ਉਤਰ ਗਏ ਹਨ । ਸਾਨੂੰ ਸਾਰੇ ਸੁਖ ਅਤੇ ਪ੍ਰੇਮ (ਰਖਿਆ ਦੇ ਵਸੀਲੇ) ਮਾਲਕ ਨੇ ਸਾਨੂੰ ਬਖ਼ਸ਼ਸ਼ ਕੀਤੇ ਹਨ । ਸਾਡੇ ਸਾਰੇ ਪਦਾਰਥ ਜਿਉਂ ਤੇ ਤਿਉਂ ਬਚਾ ਰਖੇ ਹਨ ਕਿਉਂਕਿ ਅਸੀਂ ਗੁਰਾਂ ਦੇ ਉਪਦੇਸ਼ ਨੂੰ ਵੀਚਾਰਦੇ ਹਾਂ । ਹੁਣ ਪ੍ਰਭੂ ਸਾਡਾ ਸਾਥੀ ਬਣ ਗਿਆ ਹੈ ਸਾਧ ਸੰਗਤ ਵਿਚ ਮਿਲਣ ਨਾਲ ਅਤੇ ਨਾਮ ਦਾ ਸਿਮਰਨ ਕਰਕੇ ਅਸਾਂ ਅਕਾਲ ਪੁਰਖ ਨੂੰ ਪਾ ਲਿਆ ਹੈ ॥੨॥੧॥੬੫॥

**ਸੋਰਠਿ ਮਹਲਾ ੫ ॥ (ਪੰਨਾ ੬੨੬)**

**ਹਰਿ ਕੇ ਨਾਮ ਕੀ ਵਡਿਆਈ ॥**

**ਆਠ ਪਹਰ ਗੁਣ ਗਾਈ॥ ਗੁਰ ਪੂਰੇ ਤੇ ਪਾਈ ॥ਰਹਾਉ॥**

ਹੁਣ ਪ੍ਰਭੂ ਦਾ ਮੇਲ ਹੋਇਆ ਤਾਂ ਸਾਡਾ ਸਾਰਾ ਸੰਸਾ ਮਿਟ ਗਿਆ । ਇਹ ਸਾਰੀ ਪ੍ਰਮੇਸ਼ਰ ਦੇ ਨਾਮ ਦੀ ਵਡਿਆਈ ਹੈ ਇਸ ਲਈ ਅਸੀਂ ੨੪ ਘੰਟੇ ਪ੍ਰਭੂ ਦੇ ਗੁਣ ਗਾਂਵਦੇ ਰਹਿੰਦੇ ਹਾਂ । ਇਹ ਵਡਿਆਈ ਅਸਾਂ ਪੂਰੇ ਗੁਰਾਂ ਤੋਂ ਪਾਈ ਹੈ । ਪ੍ਰਮੇਸ਼ਰ ਦੀ ਕਹਾਣੀ ਅਕਥ ਹੈ (ਕਹਨਿ ਤੋਂ ਉਪਰ) ਤੇ ਪ੍ਰਭੂ ਦੇ ਦਾਸ ਇਸ ਬਾਣੀ ਦਾ ਉਚਾਰਨ ਕਰਦੇ ਹਨ । ਪੂਰੇ ਗੁਰਾਂ ਦੀ ਬਖ਼ਸ਼ਸ਼ ਨਾਲ ਮੈਂ ਦਾਸ ਨੇ ਅਕਥ ਕਥਾ ਆਖੀ ਹੈ ॥੨॥੨॥੬੬॥

**ਸੋਰਠਿ ਮਹਲਾ ੫ ॥ (ਪੰਨਾ ੬੨੬)**

**ਅਪਨੇ ਸਤਿਗੁਰ ਕੀ ਵਡਿਆਈ ॥**

**ਮਨ ਇਛੇ ਫਲ ਪਾਈ ॥ਸੰਤਹੁ ਦਿਨੁ ਦਿਨੁ ਚੈੜ ਸਵਾਈ ॥ਰਹਾਉ॥**

ਗੁਰਾਂ ਦੁਆਰੇ ਮਾਲਕ ਨੂੰ ਧਿਆਇਆ ਹੈ ਤਾਂ ਗੁਰਾਂ ਨੇ ਸੁਖ ਹੀ ਸੁਖ ਦਿਤਾ ਹੈ । ਇਹ ਸਾਰੀ ਵਡਿਆਈ ਆਪਣੇ ਸਤਗੁਰਾਂ ਦੀ ਹੈ । ਇਸ ਨਾਲ ਸਾਨੂੰ ਮਨ ਇਛੇ ਫਲ ਮਿਲ ਗਏ ਹਨ । ਹੇ ਸੰਤੋ ! ਇਹ ਸਤਗੁਰਾਂ ਦੀ ਵਡਿਆਈ ਦੂਣੀ ਚੌਣੀ ਵਧਦੀ ਜਾਂਦੀ ਹੈ । ਸਾਰੇ ਜੀਵ ਜੰਤ ਹੁਣ ਸਾਡੇ ਸਜਣ ਬਣ ਗਏ ਹਨ । ਸੋ ਸਹਜੇ ਹੀ ਮਾਲਕ ਨੂੰ ਆ ਮਿਲੇ ਹਾਂ ਤੇ ਸਾਡਾ ਭਰੋਸਾ ਸਚੇ ਮਾਲਕ ਤੋਂ ਹੋਰ ਵਧ ਗਿਆ ਹੈ ॥੨॥੩॥੬੭॥

**ਸੋਰਠਿ ਮਹਲਾ ੫ ॥ (ਪੰਨਾ ੬੨੭)**

**ਪ੍ਰਭ ਜੀ ਤੂ ਮੇਰੋ ਸੁਖਦਾਤਾ ॥**

**ਬੰਧਨ ਕਾਟਿ ਕਰੇ ਮਨੁ ਨਿਰਮਲੁ ਪੂਰਨ ਪੁਰਖੁ ਬਿਧਾਤਾ ॥ਰਹਾਉ॥**

ਸਾਡਾ ਮਨ ਹੁਣ ਪ੍ਰਮੇਸ਼ਰ ਨਾਲ ਪਿਆਰ ਕਰਨ ਲਗਾ ਹੈ । ਹੇ ਮੇਰੇ ਮਾਲਕ ! ਤੂੰ ਮੇਰਾ ਸੁਖਾਂ ਦਾ ਦਾਤਾ ਹੈ, ਬਖ਼ਸ਼ਸ਼ ਕਰਨ ਵਾਲਾ ਹੈਂ । ਹੇ ਵਿਆਪਕ ਅਕਾਲ ਪੁਰਖ ! ਤੂੰ ਸਾਡੇ ਬੰਧਨ ਕਟ ਕੇ (ਮਾਇਆ ਦੇ) ਸਾਡਾ ਮਨ

ਤੇ ਇੰਦਰੇ ਨਿਰਮਲ ਕਰ ਦਿਤੇ ਹਨ । ਕਿਉਂਕਿ ਤੂੰ ਪੂਰਨ ਪੁਰਖ ਤੇ ਕਰਮਾਂ ਦਾ ਨਿਬੇੜਾ ਕਰਨ ਵਾਲਾ ਹੈ । ਹੇ ਮਾਲਕ ! ਤੇਰੇ ਦਾਸਾਂ ਦੀ ਆਸ ਪੂਰੀ ਹੋਈ ਹੈ ਤੇ ਓਹ ਸਦਾ ਅਨੰਦ ਕਰਦੇ ਹਨ ॥੨॥੪॥੬੮॥

**ਸੋਰਠਿ ਮਹਲਾ ੫ ॥ (ਪੰਨਾ ੬੨੭)**

**ਸੰਤਹੁ ਤਿਸੁ ਬਿਨੁ ਅਵਰੁ ਨ ਕੋਈ ॥**

**ਕਰਣ ਕਾਰਣ ਪ੍ਰਭੁ ਸੋਈ ॥ਰਹਾਉ॥**

ਅਸੀਂ ਗੁਰਾਂ ਤੋਂ ਕੁਰਬਾਨ ਹਾਂ ਜਿਸ ਨੇ ਪ੍ਰਭੂ ਦਾ ਨਾਮ ਧਿਆਇਆ ਹੈ । ਹੇ ਸੰਤ ਜਨੋ ! ਉਸ ਪ੍ਰਮੇਸ਼ਰ ਤੋਂ ਬਿਨਾ ਸਾਡਾ ਹੋਰ ਕੋਈ ਰਾਖਾ ਨਹੀਂ ਹੈ । ਉਹ ਪ੍ਰਮੇਸ਼ਰ ਸਾਰਿਆਂ ਕੰਮਾਂ ਦੇ ਕਰਨ ਕਰਾਵਣ ਵਾਲਾ ਆਪ ਹੀ ਹੈ । ਮਾਲਕ ਨੇ ਸਾਨੂੰ ਵਰ ਬਖ਼ਸ਼ਿਆ ਹੈ ਤੇ ਨਾਮ ਦਾਨ ਦਿਤਾ ਹੈ ॥੨॥੫॥੬੯॥

**ਸੋਰਠਿ ਮਹਲਾ ੫ ॥ (ਪੰਨਾ ੬੨੭)**

**ਬੇਦਨ ਸਤਿਗੁਰਿ ਆਪਿ ਗਵਾਈ ॥**

**ਸਿਖ ਸੰਤ ਸਭਿ ਸਰਸੇ ਹੋਏ ਹਰਿ ਹਰਿ ਨਾਮੁ ਧਿਆਈ ॥ਰਹਾਉ॥**

ਪ੍ਰਭੂ ਨੇ ਕਿਰਪਾ ਕਰਕੇ ਸਾਡਾ ਕਲਿਆਣ ਕੀਤਾ ਹੈ । ਆਪ ਹੀ ਸਤਗੁਰਾਂ ਨੇ ਸਾਰੀ ਪੀੜਾ ਦੂਰ ਕਰ ਦਿਤੀ ਹੈ । ਸਿਖ ਤੇ ਸੰਤ ਹਰਿ ਨਾਮ ਧਿਆ ਕੇ ਖ਼ੁਸ਼ ਤੇ ਅਨੰਦ ਰਹਿੰਦੇ ਹਨ । ਪ੍ਰਭੂ ਨੇ ਕਿਰਪਾ ਕਰਕੇ ਹਰ ਗੋਬਿੰਦ ਨੂੰ ਤਾਪ ਤੋਂ ਬਚਾ ਲਿਆ ਹੈ, ਸੋ ਜੋ ਕੁਝ ਪ੍ਰਭੂ ਤੋਂ ਮੰਗਦੇ ਹਨ ਉਹ ਲੈਂਦੇ ਹਨ ॥੨॥੬॥੭੦॥

**ਸੋਰਠਿ ਮਹਲਾ ੫ ॥ (ਪੰਨਾ ੬੨੭)**

**ਮੇਰਾ ਮਾਤ ਪਿਤਾ ਹਰਿ ਰਾਇਆ ॥**

**ਕਰਿ ਕਿਰਪਾ ਪ੍ਰਤਿਪਾਲਣ ਲਾਗਾ ਕਰੀ ਤੇਰਾ ਕਰਾਇਆ ॥ਰਹਾਉ॥**

ਹੇ ਪ੍ਰਭੂ ! ਸਾਡੀ ਸਿਆਣਪ ਕੰਮ ਨਹੀਂ ਕਰਦੀ ਸੋ ਅਸੀਂ ਤੇਰੀ ਸ਼ਰਨ ਆਏ ਹਾਂ॥ ਪ੍ਰਮੇਸ਼ਰ ਹੀ ਸਾਡਾ ਮਾਂ ਤੇ ਪਿਉ ਹੈ । ਹੇ ਪ੍ਰਮੇਸ਼ਰ ! ਤੂੰ ਹੀ ਕਿਰਪਾ ਕਰਕੇ ਮੇਰੀ ਪਾਲਣਾ ਕਰਦਾ ਹੈਂ ਤੇ ਅਸੀਂ ਓਹੀ ਕੰਮ ਕਰਦੇ ਹਾਂ ਜੋ ਤੇਰਾ ਹੁਕਮ ਹੁੰਦਾ ਹੈ । ਸਾਡੀ ਡੋਰੀ ਤੇਰੇ ਹਥ ਹੈ ਤੇ ਜਿਵੇਂ ਤੈਨੂੰ ਭਾਂਵਦਾ ਹੈ ਅਸੀਂ ਉਸੇ ਤਰ੍ਹਾਂ ਕਰਦੇ ਹਾਂ ॥੨॥੭॥੭੧॥

**ਸੋਰਠਿ ਮਹਲਾ ੫ ॥ (ਪੰਨਾ ੬੨੭)**

**ਮਿਲਿ ਸਾਧ ਸੰਗਿ ਹਰਿ ਧਿਆਇਆ ॥**

**ਆਠ ਪਹਰ ਅਰਾਧਿਓ ਹਰਿ ਹਰਿ ਮਨ ਚਿੰਦਿਆ ਫਲੁ ਪਾਇਆ ॥ਰਹਾਉ॥**

ਜਿਨ੍ਹਾਂ ਦੇ ਚੰਗੇ ਭਾਗ ਹਨ ਉਹ ਗੁਰਾਂ ਦੀ ਸ਼ਰਨ ਵਿਚ ਆਂਦੇ ਹਨ । ਫਿਰ ਸਾਧ ਸੰਗਤ ਨਾਲ ਮਿਲ ਕੇ ਪ੍ਰਮੇਸ਼ਰ ਨੂੰ ਧਿਆਇਆ ਹੈ । ਅਠੇ ਪਹਰ (੨੪ ਘੰਟੇ) ਪ੍ਰਮੇਸ਼ਰ ਦੀ ਅਰਾਧਨਾ ਕੀਤੀ ਹੈ ਜਿਸ ਕਰਕੇ ਮਨ ਚਿੰਦੇ ਫਲ ਪਾਏ ਹਨ । ਹੁਣ ਸਾਡਾ ਪੁੰਨ ਦਾਨ ਕੀਤਾ ਜਾਗਿਆ ਹੈ ਤੇ ਰਾਮ ਨਾਮ ਧਿਆਂਦੇ ਹਾਂ ਤੇ ਹਰੀ ਦਾ ਜਸ ਗਾਂਵਦੇ ਹਾਂ ॥੨॥੪॥੭੨॥

**ਸੋਰਠਿ ਮਹਲਾ ੫ ॥ (ਪੰਨਾ ੬੨੭)**

**ਸੰਤਹੁ ਸਾਚੀ ਸਰਣਿ ਸੁਆਮੀ ॥**

**ਜੀਅ ਜੰਤ ਸਭਿ ਹਾਥਿ ਤਿਸੈ ਕੈ ਸੋ ਪ੍ਰਭੁ ਅੰਤਰਜਾਮੀ ॥ਰਹਾਉ॥**

ਜਦ ਗੁਰਾਂ ਨਾਲ ਮਿਲ ਕੇ ਪ੍ਰਭੂ ਨੂੰ ਯਾਦ ਕੀਤਾ ਤਾਂ ਸਭ ਕੰਮ ਸਵਰ ਗਏ । ਹੇ ਸੰਤੋ ! ਮਾਲਕ ਦੀ ਸ਼ਰਨ ਸਚੀ ਹੈ । ਸਾਰੇ ਜੀਅ ਜੰਤ (ਛੋਟੇ ਵਡੇ ਜੀਅ) ਉਸ ਮਾਲਕ ਦੇ ਵਸ ਹਨ, ਉਹ ਪ੍ਰਭੂ ਸਾਡੇ ਅੰਦਰ ਦੀ ਜਾਣਨ ਵਾਲਾ ਹੈ । ਅਸੀਂ ਉਸ ਨਾਮ ਤੋਂ ਕੁਰਬਾਨ ਜਾਂਦੇ ਹਾਂ, ਜੋ ਪਾਪੀਆਂ ਨੂੰ ਪਵਿਤ੍ਰ ਕਰ ਦਿੰਦਾ ਹੈ ॥੨॥੯॥੭੩॥

**ਸੋਰਠਿ ਮਹਲਾ ੫ ॥ (ਪੰਨਾ ੬੨੭)**

**ਸੁਭ ਚਿਤਵਨਿ ਦਾਸੁ ਤੁਮਾਰੇ ॥**

**ਰਾਖਹਿ ਪੈਜ ਦਾਸ ਅਪੁਨੇ ਕੀ ਕਾਰਜ ਆਪਿ ਸਵਾਰੇ ॥ਰਹਾਉ॥**

ਗੁਰ ਪ੍ਰਮੇਸ਼ਰ ਸਾਡੀ ਹਰ ਤਰ੍ਹਾਂ ਨਾਲ ਸਹਾਇਤਾ ਕਰਦਾ ਹੈ । ਹੇ ਪ੍ਰਮੇਸ਼ਰ ! ਤੇਰੇ ਦਾਸਾਂ ਦੀ ਯਾਦ ਕਰਨ ਦੀ ਆਦਤ ਬੜੀ ਚੰਗੀ ਹੈ । ਤੂੰ ਆਪਣੇ ਦਾਸਾਂ ਦੀ ਇਜ਼ਤ ਹਮੇਸ਼ਾਂ ਬਚਾ ਰਖਦਾ ਹੈ ਅਤੇ ਤੂੰ ਹੀ ਸਾਰੇ ਦਾਸਾਂ ਦੇ ਕਾਰਜ ਸਵਾਰੇ ਹਨ । ਮੇਰਾ ਮਾਲਕ ਪਰਉਪਕਾਰ ਕਰਨ ਵਾਲਾ ਹੈ । ਜਿਹੜਾ ਉਸ ਮਾਲਕ ਦੀ ਸ਼ਰਨ ਵਿਚ ਆਉਂਦਾ ਹੈ ਉਹ ਸਭ ਮਨ ਭਾਂਦੇ ਫਲ ਪਾ ਲੈਂਦਾ ਹੈ ॥੨॥੧੦॥੭੪॥

**ਸੋਰਠਿ ਮਹਲਾ ੫ ॥ (ਪੰਨਾ ੬੨੭)**

**ਮੇਰਾ ਪ੍ਰਭੁ ਹੋਆ ਸਦਾ ਦਇਆਲਾ ॥**

**ਅਰਦਾਸਿ ਸੁਣੀ ਭਗਤ ਅਪੁਨੇ ਕੀ ਸਭ ਜੀਅ ਭਇਆ ਕਿਰਪਾਲਾ ॥ਰਹਾਉ॥**

ਪ੍ਰਮੇਸ਼ਰ ਨੇ ਨਾਮ ਜਪਣ ਨਾਲ ਸਾਡੇ ਸਾਰੇ ਵਿਘਨ ਦੂਰ ਕਰ ਦਿੱਤੇ ਹਨ । ਮੇਰਾ ਮਾਲਕ ਮੇਰੇ ਉਤੇ ਸਦਾ ਹੀ ਦਿਆਲੂ ਹੋਇਆ ਹੈ । ਉਸ ਮਾਲਕ ਨੇ ਜਦ ਆਪਣੇ ਭਗਤਾਂ ਦੀ ਅਰਦਾਸ ਸੁਣੀ ਤਾਂ ਟੱਬਰ ਦੇ ਸਾਰੇ ਜੀਆਂ ਉਤੇ ਉਹ ਕਿਰਪਾਲੂ ਹੋਇਆ ਹੈ । ਦਾਸ ਦੀ ਬੇਨਤੀ ਸੁਣ ਕੇ ਮਾਲਕ ਨੇ ਦੁਖ ਨਾਸ ਕਰ ਦਿੱਤਾ ਹੈ ਤੇ ਸੁਖ ਹੋਇਆ ਹੈ ॥੨॥੧੧॥੭੫॥

**ਸੋਰਠਿ ਮਹਲਾ ੫ ॥ (ਪੰਨਾ ੬੨੮)**

**ਸੰਤਹੁ ਹਰਿ ਹਰਿ ਹਰਿ ਆਰਾਧਹੁ॥**

**ਹਰਿ ਆਰਾਧਿ ਸਭੋ ਕਿਛੁ ਪਾਈਐ ਕਾਰਜ ਸਗਲੇ ਸਾਧਹੁ ॥ਰਹਾਉ॥**

ਜਦ ਗੁਰੂ ਨੂੰ ਧਿਆਇਆ ਤਾਂ ਪ੍ਰਭੂ ਨਾਲ ਮਿਲ ਕੇ ਹਰ ਨਾਮ ਦੀ ਵਡਿਆਈ ਪਾਈ । ਹੇ ਸੰਤੋ ! ਹਰ ਵੇਲੇ ਪ੍ਰਮੇਸ਼ਰ ਦੇ ਨਾਮ ਨੂੰ ਯਾਦ ਕਰੋ । ਪ੍ਰਭੂ ਦੇ ਸਿਮਰਨ ਨਾਲ ਸਭ ਕੁਝ ਪਾਈਦਾ ਹੈ ਤੇ ਸਾਰੇ ਕਾਰਜ ਸਵਰ ਜਾਂਦੇ ਹਨ । ਜਿਨ੍ਹਾਂ ਨੇ ਨਾਮ ਧਿਆਇਆ ਹੈ ਉਹਨਾਂ ਨੇ ਸੁਖ ਹੀ ਸੁਖ ਪਾਇਆ ਹੈ ॥੨॥੧੨॥੭੬॥

**ਸੋਰਠਿ ਮਹਲਾ ੫ ॥ (ਪੰਨਾ ੬੨੮)**

**ਸੰਤਹੁ ਸੁਖੁ ਹੋਆ ਸਭ ਥਾਈ ॥**

**ਪਾਰਬ੍ਰਹਮੁ ਪੂਰਨ ਪਰਮੇਸਰੁ ਰਵਿ ਰਹਿਆ ਸਭਨੀ ਜਾਈ ॥ਰਹਾਉ॥**

ਜਦੋਂ ਪ੍ਰਮੇਸ਼ਰ ਨੇ ਆਸਰਾ ਦਿਤਾ ਤਾਂ ਰੋਗਾਂ ਦਾ ਡੇਰਾ ਅਗਿਆਨਤਾ ਨਾਸ ਹੋ ਗਿਆ । ਹੇ ਸੰਤ ਜਨੋ ! ਉਨ੍ਹਾਂ

ਨੂੰ ਸਭ ਥਾਵਾਂ ਤੇ ਸੁਖ ਹੀ ਮਿਲਿਆ ਹੈ ਜਿਨ੍ਹਾਂ ਨੇ ਇਹ ਜਾਣ ਲਿਆ ਹੈ ਕਿ ਪ੍ਰਮੇਸ਼ਰ ਸਭ ਜਗ੍ਹਾ ਮਿਲਿਆ ਹੋਇਆ ਹੈ। ਇਹ ਬਾਣੀਂ ਧੁਰ ਤੋਂ ਪ੍ਰਮੇਸ਼ਰ ਨੇ ਘਲੀ ਹੈ। ਜਦੋਂ ਪ੍ਰਮੇਸ਼ਰ ਨੇ ਕਿਰਪਾ ਕੀਤੀ ਤਾਂ ਸਚੇ ਪ੍ਰਮੇਸ਼ਰ ਦਾ ਵਖਿਆਨ ਕੀਤਾ ਹੈ ॥੨॥੧੩॥੭੭॥

**ਸੋਰਠਿ ਮਹਲਾ ੫ ॥ (ਪੰਨਾ ੬੨੮)**

**ਗੁਰ ਕੇ ਚਰਨ ਊਪਰਿ ਬਲਿ ਜਾਈ ॥**

**ਦਿਨਸੁ ਰੈਣਿ ਸਾਸਿ ਸਾਸਿ ਸਮਾਲੀ ਪੂਰਨੁ ਸਭਨੀ ਥਾਈ ॥ਰਹਾਉ॥**

ਉਹ ਪ੍ਰਮੇਸ਼ਰ ਲੋਕ ਪ੍ਰਲੋਕ ਵਿਚ ਦਾਸਾਂ ਦੀ ਰਖਿਆ ਕਰਦਾ ਹੈ। ਮੈਂ ਪ੍ਰਮੇਸ਼ਰ ਨੂੰ ਸੁਆਸ ਸੁਆਸ ਨਾਲ ਯਾਦ ਕਰਦਾ ਹਾਂ। ਜਿਹੜਾ ਸਾਰੀਆਂ ਥਾਵਾਂ ਵਿਚ ਪੂਰਨ ਤੌਰ ਤੇ ਰੰਮਿਆ ਹੋਇਆ ਹੈ। ਉਸ ਪ੍ਰਮੇਸ਼ਰ ਦਾ ਮਿਲਾਪ ਵੀ ਸਚਾ ਹੈ ਤੇ ਪ੍ਰਭੂ ਦੀ ਭਗਤੀ ਕਰਕੇ ਵਡਿਆਈ ਪਾਈਦੀ ਹੈ ॥੨॥੧੪॥੭੮॥

**ਸੋਰਠਿ ਮਹਲਾ ੫ ॥ (ਪੰਨਾ ੬੨੮)**

**ਹਰਿ ਕੇ ਚਰਨ ਸਦਾ ਸੁਖਦਾਈ ॥**

**ਜੋ ਇਛਹਿ ਸੋਈ ਫਲੁ ਪਾਵਹਿ ਬਿਰਥੀ ਆਸ ਨ ਜਾਈ ॥੧॥ਰਹਾਉ॥**

ਪ੍ਰਭੂ ਦੀ ਕਿਰਪਾ ਹੋਈ ਤਾਂ ਅਸਾਂ ਉਸ ਪ੍ਰਭੂ ਦਾ ਨਾਮ ਜਪਿਆ ਜੋ ਹਰ ਪਾਸੇ ਫੈਲਿਆ ਹੋਇਆ ਹੈ। ਪ੍ਰਮੇਸ਼ਰ ਦੇ ਚਰਨ ਸਦਾ ਸੁਖ ਦੇਣ ਵਾਲੇ ਹਨ। ਜਿਹੜੇ ਮਨੁੱਖ ਉਸ ਮਾਲਕ ਦੇ ਚਰਨਾਂ ਦੀ ਇਛਿਆ ਕਰਦੇ ਹਨ ਉਹ ਮਨ ਭਾਂਦੇ ਫਲ ਪਾ ਲੈਂਦੇ ਹਨ। ਉਨ੍ਹਾਂ ਦੀ ਆਸਾ ਕੀਤੀ ਹੋਈ ਵਿਅਰਥ ਨਹੀਂ ਜਾਂਦੀ। ਜਿਸ ਉਤੇ ਪ੍ਰਭੂ ਦੀ ਕਿਰਪਾ ਹੋਵੇ ਉਹ ਮਾਲਕ ਦੇ ਗੁਣ ਗਾਂਦਾ ਹੈ। ਸੋ ਸਾਧ ਸੰਗਤ ਦੁਆਰਾ ਪ੍ਰਭੂ ਨੇ ਆਪਣੇ ਨਾਲ ਮਿਲਾ ਲਿਆ ਹੈ। ਜਦੋਂ ਪੂਰਾ ਗੁਰੂ ਮਿਲ ਗਿਆ ਤਾਂ ਪ੍ਰਮੇਸ਼ਰ ਨੇ ਆਪਣੇ ਨਾਲ ਰਲਾ (ਮਿਲਾ) ਲਿਆ ਹੈ ॥੪॥੧੫॥੭੯॥

**ਸੋਰਠਿ ਮਹਲਾ ੫ ॥ (ਪੰਨਾ ੬੨੮)**

**ਹਰਿ ਹਰਿ ਨਾਮੁ ਸੰਤਨ ਕੀ ਓਟਾ ॥**

**ਜੋ ਸਿਮਰੈ ਤਿਸ ਕੀ ਗਤਿ ਹੋਵੈ ਉਧਰਹਿ ਸਗਲੇ ਕੋਟਾ ॥੧॥ਰਹਾਉ॥**

ਸੰਤਾਂ ਦੀ ਓਟ ਤਾਂ ਪ੍ਰਮੇਸ਼ਰ ਦੇ ਨਾਮ ਸਿਮਰਨ ਵਿਚ ਹੀ ਹੈ। ਜਿਹੜਾ ਇਨਸਾਨ ਪ੍ਰਮੇਸ਼ਰ ਦਾ ਨਾਮ ਜਪਦਾ ਹੈ ਉਹ ਮੁਕਤੀ ਪਾਂਦਾ ਹੈ। ਨਾਮ ਸਿਮਰਨ ਕਰਨ ਨਾਲ ਕ੍ਰੋੜਾਂ ਜੀਵ ਤਰ ਜਾਂਦੇ ਹਨ। ਜਦੋਂ ਸੰਤਾਂ ਦੀ ਸੰਗਤ ਵਿਚ ਪ੍ਰਮੇਸ਼ਰ ਦਾ ਜਸ ਗਾਇਆ ਤਾਂ ਹੰਕਾਰ ਮਿਟਾ ਕੇ ਪ੍ਰਮੇਸ਼ਰ ਹੀ ਸਭ ਪਾਸੇ ਨਜ਼ਰ ਆਇਆ ਹੈ ॥੨॥੧॥੬॥੮੦॥

**ਸੋਰਠਿ ਮਹਲਾ ੫ ॥ (ਪੰਨਾ ੬੨੯)**

**ਹਰਿ ਕੀ ਭਗਤਿ ਫਲ ਦਾਤੀ॥**

**ਗੁਰਿ ਪੂਰੈ ਕਿਰਪਾ ਕਰਿ ਦੀਨੀ ਵਿਰਲੈ ਕਿਨ ਹੀ ਜਾਤੀ ॥ਰਹਾਉ॥**

ਪੂਰੇ ਗੁਰਾਂ ਨੇ ਬਖ਼ਸ਼ਸ਼ ਕੀਤੀ ਤੇ ਅਸਾਂ ਅਨੰਦ ਪ੍ਰਾਪਤ ਕੀਤਾ। ਪ੍ਰਮੇਸ਼ਰ ਦੀ ਭਗਤੀ ਹੀ ਸਾਰਿਆਂ ਫਲਾਂ ਦੀ ਦਾਤੀ ਹੈ। ਜਦ ਪੂਰੇ ਗੁਰਾਂ ਨੇ ਕਿਰਪਾ ਕੀਤੀ ਤਾਂ ਭਗਤੀ ਮਿਲੀ ਪਰ ਕਿਸੇ ਵਿਰਲੇ ਨੇ ਹੀ ਇਸਦੀ ਕਦਰ

ਜਾਣੀ ਹੈ । ਜਦੋਂ ਗੁਰਬਾਣੀ ਨੂੰ ਗਾਇਨ ਕੀਤਾ ਤੇ ਨਾਮ ਧਿਆਇਆ ਤਾਂ ਪੂਰਬਲੇ ਕਰਮਾਂ ਅਨੁਸਾਰ ਸੁਖ ਪ੍ਰਾਪਤ ਹੋ ਗਿਆ ॥੨॥੧੭॥੮੧॥

**ਸੋਰਠਿ ਮਹਲਾ ੫ ॥ (ਪੰਨਾ ੬੨੯)**

**ਸੰਤਹੁ ਰਾਮੁ ਜਪਤ ਸੁਖੁ ਪਾਇਆ ॥**

**ਸੰਤ ਅਸਥਾਨਿ ਬਸੇ ਸੁਖ ਸਹਜੇ ਸਗਲੇ ਦੂਖ ਮਿਟਾਇਆ ॥੧॥ਰਹਾਉ॥**

ਜਦੋਂ ਪੂਰੇ ਗੁਰਾਂ ਦੀ ਅਰਾਧਨਾ ਕੀਤੀ ਤਾਂ ਸਾਰੇ ਮਨੋਰਥ ਪੂਰਨ ਹੋ ਗਏ । ਹੇ ਸੰਤ ਜਨੋ ! ਅਸਾਂ ਤਾਂ ਪ੍ਰਮੇਸ਼ਰ ਨੂੰ ਜਪ ਕੇ ਸੁਖ ਪਾਇਆ ਹੈ । ਜਦੋਂ ਅਸੀਂ ਸਤਸੰਗਤ ਵਿਚ (ਸੰਤਾਂ ਦੇ ਅਸਥਾਨ ) ਸਹਜੇ ਹੀ ਸੁਖ ਨਾਲ ਵਸੇ ਤਾਂ ਸਾਰੇ ਦੁਖ ਦੂਰ ਹੋ ਗਏ । ਪੂਰੇ ਗੁਰਾਂ ਦੀ ਬਾਣੀ ਮਨ ਨੂੰ ਬੜੀ ਚੰਗੀ ਲਗੀ ਹੈ ਜੋ ਨਿਰਮਲ ਤੇ ਅਕਥ ਹੁੰਦੀ ਹੈ ॥੨॥੧੮॥੮੨॥

**ਸੋਰਠਿ ਮਹਲਾ ੫ ॥ (ਪੰਨਾ ੬੨੯)**

**ਅਪਨੇ ਕਾਜ ਕਉ ਕਿਉ ਅਲਕਾਈਐ ॥**

**ਜਿਤੁ ਸਿਮਰਨਿ ਦਰਗਹਿ ਮੁਖ ਊਜਲ ਸਦਾ ਸਦਾ ਸੁਖੁ ਪਾਈਐ ॥੧॥ਰਹਾਉ॥**

ਜਿਵੇਂ ਭੁਖੇ ਆਦਮੀ ਨੂੰ ਖਾਣ ਲਗਿਆਂ ਸ਼ਰਮ ਨਹੀਂ ਆਉਂਦੀ ਇਸੇ ਤਰ੍ਹਾਂ ਭਗਤ ਜਨ ਪ੍ਰਮੇਸ਼ਰ ਦੇ ਗੁਣ ਗਾਂਦਾ ਹੈ । ਹੇ ਭਾਈ ! ਸੋ ਨਾਮ ਜਪਣ ਵੇਲੇ ਕਿਉਂ ਆਲਸ ਕਰੀਏ ? ਕਿਉਂਕਿ ਇਸ ਨਾਮ ਦੇ ਸਿਮਰਨ ਨਾਲ ਪ੍ਰਭੂ ਦੀ ਦਰਗਾਹ ਵਿਚ ਮੁਖ ਊਜਲ ਹੁੰਦਾ ਹੈ ਤੇ ਹਮੇਸ਼ਾ ਸੁਖ ਪ੍ਰਾਪਤ ਹੁੰਦਾ ਹੈ । ਜਿਵੇਂ ਕਾਮੀ ਮਨੁੱਖ ਕਾਮ ਵਿਚ ਲੁਭਾਇਆ ਜਾਂਦਾ ਹੈ ਤਿਵੇਂ ਹੀ ਪ੍ਰਭੂ ਦਾ ਦਾਸ (ਪ੍ਰਭੂ ਦੇ) ਜਸ ਨੂੰ ਪਸੰਦ ਕਰਦਾ ਹੈ । ਦਾਸ ਤਾਂ ਪ੍ਰਮੇਸ਼ਰ ਦਾ ਨਾਮ ਪੂਰੇ ਗੁਰਾਂ ਤੋਂ ਪਾ ਕੇ ਧਿਆਂਵਦਾ ਹੈ ॥੪॥੧੯॥੮੩॥

**ਸੋਰਠਿ ਮਹਲਾ ੫ ॥ (ਪੰਨਾ ੬੨੯)**

**ਸੰਤਹੁ ਸਾਚੇ ਕੀ ਵਡਿਆਈ ॥**

**ਜਿਨਿ ਅਚਰਜ ਸੋਭ ਬਣਾਈ ॥੧॥ਰਹਾਉ॥**

ਪੂਰੇ ਗੁਰਾਂ ਨੇ ਇਜ਼ਤ ਦਾ ਪੁਸ਼ਾਕਾ ਪਹਿਨਾ ਦਿਤਾ ਹੈ ਤੇ ਦੁਖ ਨਾਸ ਕਰ ਦਿੱਤੇ ਹਨ । ਹੇ ਸੰਤੋ ! ਅਸੀਂ ਸਚੇ ਪ੍ਰਮੇਸ਼ਰ ਦੀ ਵਡਿਆਈ ਕਰਦੇ ਹਾਂ ਜਿਸ ਨੇ ਸਾਡੀ ਅਸਚਰਜ ਸੋਭਾ ਬਣਾ ਦਿਤੀ ਹੈ । ਅਸੀਂ ਮਾਲਕ ਦੇ ਹੁਕਮ ਵਿਚ ਬੋਲਦੇ ਹਾਂ ਤੇ ਗੁਰਬਾਣੀ ਰਾਹੀਂ ਵਖਿਆਨ ਕਰਕੇ ਸੁਖ ਪਾਂਦੇ ਹਾਂ ॥੨॥੨੦॥੮੪॥

**ਸੋਰਠਿ ਮਹਲਾ ੫ ॥ (ਪੰਨਾ ੬੨੯)**

**ਸੰਤਹੁ ਪ੍ਰਭੁ ਮੇਰਾ ਸਦਾ ਦਇਆਲਾ ॥**

**ਅਪਨੇ ਭਗਤ ਕੀ ਗਣਤ ਨ ਗਣਈ ਰਾਖੈ ਬਾਲ ਗੁਪਾਲਾ ॥੧॥ਰਹਾਉ॥**

ਜਦ ਮਾਲਕ ਨੂੰ ਹਿਰਦੇ ਵਿਚ ਧਿਆਇਆ ਤਾਂ ਸਾਨੂੰ ਸੰਸਾਰ ਵਿਚ ਸੰਤੋਖ ਮਿਲਿਆ ਹੈ । ਹੇ ਸੰਤੋ ! ਮੇਰਾ ਮਾਲਕ ਤਾਂ ਸਦਾ ਦਿਆਲੂ ਹੈ । ਉਹ ਆਪਣੇ ਭਗਤਾਂ ਦੇ ਕਰਮਾਂ ਦੀ ਗਿਣਤੀ ਨਹੀਂ ਕਰਦਾ ਤੇ ਆਪਣੇ ਬਾਲਕ

ਜਾਣ ਕੇ ਰਖਿਆ ਕਰਦਾ ਹੈ । ਜਦੋਂ ਪੂਰੇ ਗੁਰਾਂ ਨੇ ਪ੍ਰਸੰਨ ਹੋ ਕੇ ਸਾਨੂੰ ਨਾਮ ਦਿਤਾ ਤਾਂ ਫਿਰ ਸਾਨੂੰ ਕੋਈ ਦੁਖ ਨਹੀਂ ਲਗਦਾ ॥੨॥੨੧॥੮੫॥

**ਸੋਰਠਿ ਮਹਲਾ ੫ ॥ (ਪੰਨਾ ੬੨੯)**

**ਹਉ ਕੁਰਬਾਨੁ ਜਾਈ ਤੇਰੇ ਨਾਵੈ ॥**

**ਜਿਸਨੋ ਬਖਸਿ ਲੈਹਿ ਮੇਰੇ ਪਿਆਰੇ ਸੋ ਜਸੁ ਤੇਰਾ ਗਾਵੈ ॥੧॥ਰਹਾਉ॥**

ਉਹ ਪ੍ਰਮੇਸ਼ਰ ਜਿਸ ਦੇ ਮਨ ਤਨ ਵਿਚ ਵਸ ਜਾਂਦਾ ਹੈ ਉਸ ਦੀ ਹਰ ਪਾਸੇ ਜੈ ਜੈ ਕਾਰ ਹੁੰਦੀ ਹੈ । ਹੇ ਪ੍ਰਭੂ ! ਮੈਂ ਤੇਰੇ ਨਾਮ ਉਤੋਂ ਕੁਰਬਾਨ ਜਾਂਦਾ ਹਾਂ । ਹੇ ਮੇਰੇ ਪਿਆਰੇ ਪ੍ਰਮੇਸ਼ਰ ! ਜਿਸ ਨੂੰ ਤੂੰ ਆਪ ਬਖ਼ਸ਼ ਲੈਂਦਾ ਹੈ ਉਹ ਤੇਰੀ ਸਿਫ਼ਤ ਸਾਲਾਹ ਵਿਚ ਲਗ ਜਾਂਦਾ ਹੈ । ਹੇ ਮਾਲਕ ! ਮੈਂ ਤੇਰੀ ਸ਼ਰਨ ਆਇਆ ਹਾਂ ਤੇ ਮੈਨੂੰ ਤੇਰਾ ਹੀ ਭਰੋਸਾ ਹੈ ॥੨॥੨॥੮੬॥

**ਸੋਰਠਿ ਮਹਲਾ ੫ ॥ (ਪੰਨਾ ੬੨੯)**

**ਸਾਚੇ ਸਾਹਿਬ ਸਿਉ ਮਨੁ ਮਾਨਿਆ ॥**

**ਹਰਿ ਸਰਬ ਨਿਰੰਤਰਿ ਜਾਨਿਆ ॥੧॥ਰਹਾਉ॥**

ਹੇ ਮਿਤ੍ਰ ! ਪ੍ਰਮੇਸ਼ਰ ਨੇ ਇਹ ਸਾਰੀ ਬਣਤ ਆਪ ਬਣਾਈ ਹੈ ਤੇ ਸਾਨੂੰ ਲੋਕ ਪ੍ਰਲੋਕ ਵਿਚ ਸੁਖ ਤੇ ਅਨੰਦ ਦਿਤਾ ਹੈ । ਸਾਡਾ ਮਨ ਤਾਂ ਸਚੇ ਮਾਲਕ ਦੀ ਪ੍ਰੀਤੀ ਵਿਚ ਲਗ ਗਿਆ ਹੈ । ਅਸਾਂ ਹੁਣ ਪ੍ਰਮੇਸ਼ਰ ਨੂੰ ਸਾਰਿਆਂ ਦੇ ਅੰਦਰ ਮਿਲਿਆ ਹੋਇਆ ਜਾਣ ਲਿਆ ਹੈ । ਹੇ ਪ੍ਰਭੂ ! ਤੇਰੀ ਵਡਿਆਈ ਬੇਅੰਤ ਹੈ ਤੇ ਅਸੀਂ ਤੇਰਾ ਨਾਮ ਹਮੇਸ਼ਾਂ ਧਿਆਂਵਦੇ ਹਾਂ ॥੨॥੨੩॥੮੭॥

**ਸੋਰਠਿ ਮਹਲਾ ੫ ॥ (ਪੰਨਾ ੬੨੯)**

**ਗੁਰਿ ਪੂਰੈ ਪੂਰੀ ਕੀਤੀ ॥**

**ਦੁਸਮਨ ਮਾਰਿ ਵਿਡਾਰੇ ਸਗਲੇ ਦਾਸ ਕਉ ਸੁਮਤਿ ਦੀਤੀ ॥੧॥ਰਹਾਉ॥**

ਪ੍ਰਮੇਸ਼ਰ ਸਾਡੇ ਨਾਲ ਹਮੇਸ਼ਾ ਹੈ ਇਸ ਲਈ ਸਾਨੂੰ ਗਲ ਨਾਲ ਲਗਾ ਕੇ ਰਖਦਾ ਹੈ । ਪੂਰੇ ਗੁਰਾਂ ਨੇ ਸਾਡੀ ਭਗਤੀ ਪੂਰੀ ਕੀਤੀ ਹੈ ਤੇ ਸਾਡੇ ਸਾਰੇ ਦੁਸ਼ਮਨ ਮਾਰ ਕੇ ਪਰੇ ਸੁਟ ਦਿੱਤੇ ਹਨ ਅਤੇ ਦਾਸ ਨੂੰ ਮਤ (ਅਕਲ) ਬਖ਼ਸ਼ੀ ਹੈ । ਜਦੋਂ ਅਸੀਂ ਮਾਲਕ ਦੀ ਸ਼ਰਨ ਆ ਗਏ ਤਾਂ ਸਾਡੇ ਰੋਗ ਮਿਟਾ ਦਿਤੇ ॥੨॥੨੪॥੮੮॥

**ਸੋਰਠਿ ਮਹਲਾ ੫ ॥ (ਪੰਨਾ ੬੩੦)**

**ਹਰਿ ਰਸੁ ਪੀਵਹੁ ਭਾਈ ॥**

**ਨਾਮੁ ਜਪਹੁ ਨਾਮੋ ਆਰਾਧਹੁ ਗੁਰ ਪੂਰੇ ਕੀ ਸਰਨਾਈ ॥ਰਹਾਉ॥**

ਉਹ ਪ੍ਰਭੁ ਸਭ ਸੁਖ ਪ੍ਰਦਾਨ ਕਰਨ ਵਾਲਾ ਹੈ ਇਸ ਲਈ ਉਸਦੀ ਸ਼ਰਨ ਲੈਣੀ ਚਾਹੀਦੀ ਹੈ ਅਤੇ ਉਸ ਦੇ ਗੁਣ ਗਾਣੇ ਚਾਹੀਦੇ ਹਨ । ਹੇ ਭਾਈ ! ਪ੍ਰਮੇਸ਼ਰ ਦਾ ਨਾਮ ਰਸ ਪੀਓ ਅਤੇ ਨਾਮ ਹੀ ਜਪੋ ਤੇ ਨਾਮ ਦੀ ਅਰਾਧਨਾ ਕਰੋ ਤੇ ਪੂਰੇ ਗੁਰੂ ਦੀ ਸ਼ਰਨ ਲਵੋ । ਸਾਡੀ ਤਾਂ ਇਕ ਹੀ ਬੇਨਤੀ ਹੈ ਕਿ ਸਾਨੂੰ ਪ੍ਰਭੂ ਆਪਣੇ ਨਾਮ ਵਿਚ ਲਿਵ ਲੀਨ ਰਖੇ ॥੨॥੨੫॥੮੯॥

**ਸੋਰਠਿ ਮਹਲਾ ੫ ॥ (ਪੰਨਾ ੬੩੦)**

**ਪ੍ਰਭ ਜੀ ਤੇਰੀ ਓਟ ਗੁਸਾਈ ॥**

**ਤੂ ਸਮਰਥੁ ਸਰਨਿ ਕਾ ਦਾਤਾ ਆਠ ਪਹਰ ਤੁਮ ਧਿਆਈ ॥ਰਹਾਉ॥**

ਉਹ ਮਾਲਕ ਸਭ ਕੁਝ ਕਰਨ ਤੇ ਕਰਾਵਣ ਵਾਲਾ ਹੈ ਤੇ ਜੋ ਉਸ ਦਾ ਨਾਮ ਜਪਦਾ ਹੈ ਉਸ ਦਾਸ ਦੀ ਰਖਿਆ ਕਰਦਾ ਹੈ। ਹੇ ਪ੍ਰਭੂ ! ਅਸਾਂ ਤੇਰੀ ਹੀ ਓਟ ਤੇ ਸ਼ਰਨ ਲਈ ਹੈ। ਤੂੰ ਸਮਰਥ ਪ੍ਰਭੂ ਸਾਰਿਆਂ ਨੂੰ ਆਪਣੀ ਸ਼ਰਨ ਦੇਣ ਵਾਲਾ ਹੈਂ ਇਸ ਲਈ ਅਸੀਂ ਅਠੇ ਪਹਰ ਤੈਨੂੰ ਯਾਦ ਕਰਦੇ ਹਾਂ। ਜਿਹੜੇ ਤੇਰਾ ਭਜਨ ਕਰਦੇ ਹਨ ਉਹ ਤੇਰਾ ਜਸ ਕਰਦੇ ਹਨ ਤੇ ਕੋਈ ਸੰਸਾ ਨਹੀਂ ਰਹਿੰਦਾ। ਉਹ ਇਸ ਜਨਮ ਨੂੰ ਜਿਤ ਕੇ ਅਪਣੇ ਘਰ ਵਿਚ ਆ ਗਏ ਹਨ। ਉਹ ਗੁਰਾਂ ਦੇ ਚਰਨ ਲਗ ਕੇ ਸੰਸਾਰ ਸਮੁੰਦ੍ਰ ਤੋਂ ਤਰ ਜਾਂਦੇ ਹਨ ॥੪॥੨੬॥੯੦॥

**ਸੋਰਠਿ ਮਹਲਾ ੫ ॥ (ਪੰਨਾ ੬੩੦)**

**ਮੇਰੇ ਮਨ ਗੁਰ ਗੋਵਿੰਦੁ ਸਦ ਧਿਆਈਐ ॥**

**ਸਗਲ ਕਲੇਸ ਮਿਟਹਿ ਇਸੁ ਤਨ ਤੇ ਮਨ ਚਿੰਦਿਆ ਫਲੁ ਪਾਈਐ ॥ਰਹਾਉ॥**

ਜਦੋਂ ਮਾਲਕ ਦੀ ਕਿਰਪਾ ਹੋਈ ਤਾਂ ਸਾਡੇ ਬੰਧਨ ਕਟ ਕੇ ਸਾਡੀ ਰਖਿਆ ਕੀਤੀ ਹੈ। ਹੇ ਮੇਰੇ ਮਨ ! ਗੁਰਾਂ ਪਾਸੋਂ ਸਿਖਿਆ ਲੈ ਕੇ ਸਦਾ ਪ੍ਰਮੇਸ਼ਰ ਨੂੰ ਧਿਆਈਏ। ਫਿਰ ਸਰੀਰ ਦੇ ਸਾਰੇ ਕਲੇਸ਼ ਮਿਟ ਜਾਣਗੇ ਤੇ ਅਸੀਂ ਮਨ ਭਾਂਵਦੇ ਫਲ ਪਾ ਲੈਂਦੇ ਹਾਂ। ਜੋ ਸਤਸੰਗਤ ਨਾਲ ਮਿਲ ਕੇ ਨਾਮ ਧਿਆਂਵਦੇ ਹਨ ਉਨ੍ਹਾਂ ਦੇ ਮੁਖ ਉਜਲੇ ਹੁੰਦੇ ਹਨ (ਦਰਗਾਹ ਵਿਚ) ॥੨॥੨੭॥੯੧॥

**ਸੋਰਠਿ ਮਹਲਾ ੫ ॥ (ਪੰਨਾ ੬੩੦)**

**ਅਪਨੇ ਗੁਰ ਊਪਰਿ ਕੁਰਬਾਨੁ ॥**

**ਭਏ ਕਿਰਪਾਲ ਪੂਰਨ ਪ੍ਰਭ ਦਾਤੇ ਜੀਅ ਹੋਏ ਮਿਹਰਵਾਨ ॥ਰਹਾਉ॥**

ਜੋ ਪ੍ਰਭੂ ਨੂੰ ਸਿਮਰਦੇ ਹਨ ਉਨ੍ਹਾਂ ਦੀ ਰਖਿਆ ਮਾਲਕ ਹਥ ਦੇ ਕੇ ਕਰਦਾ ਹੈ। ਮੈਂ ਆਪਣੇ ਗੁਰਾਂ ਉਤੋਂ ਕੁਰਬਾਨ ਜਾਂਦਾ ਹਾਂ। ਉਸ ਗੁਰੂ ਦੀ ਕਿਰਪਾ ਕਰਕੇ ਪੂਰਨ ਮਾਲਕ ਦਾਤਾ ਸਾਡੇ ਉਤੇ ਦਿਆਲੂ ਹੋਇਆ ਹੈ ਤੇ ਸਾਰੇ ਜੀਅ ਸਾਡੇ ਉਤੇ ਮਿਹਰਵਾਨ ਹੋਏ ਹਨ। ਜੋ ਪ੍ਰਭੂ ਦੀ ਸ਼ਰਨ ਆਏ ਹਨ ਉਨ੍ਹਾਂ ਦੀ ਇਜ਼ਤ ਪ੍ਰਭੂ ਨੇ ਰਖ ਲਈ ਹੈ ॥੨॥੨੮॥੯੨॥

**ਸੋਰਠਿ ਮਹਲਾ ੫ ॥ (ਪੰਨਾ ੬੩੦)**

**ਪ੍ਰਭ ਜੀਉ ਖਸਮਾਨਾ ਕਰਿ ਪਿਆਰੇ ॥**

**ਬੁਰੇ ਭਲੇ ਹਮ ਥਾਰੇ ॥ਰਹਾਉ॥**

ਹੇ ਪਿਆਰੇ ਮਾਲਕ ! ਆਪਣੇ ਨਾਮ ਦੀ ਪੈਜ ਰਖ ਕੇ ਮੇਰੀ ਬੇਨਤੀ ਸੁਣ। ਹੇ ਪ੍ਰਭੂ ! ਸਾਡੀ ਮਦਦ ਕਰੋ ਕਿਉਂਕਿ ਮਾੜੇ ਚੰਗੇ ਜੋ ਵੀ ਹਾਂ, ਤੇਰੇ ਹੀ ਦਾਸ ਹਾਂ। ਪ੍ਰਭੂ ਨੇ ਸਾਡੀ ਪੁਕਾਰ ਸੁਣ ਕੇ ਆਪਣੇ ਨਾਲ ਮਿਲਾ ਲਿਆ ਹੈ ਤੇ ਸੰਸਾਰ ਵਿਚ ਪ੍ਰਗਟ ਕੀਤਾ ਹੈ ॥੨॥੨੯॥੯੩॥

**ਸੋਰਠਿ ਮਹਲਾ ੫ ॥ (ਪੰਨਾ ੬੩੧)**

**ਸੰਤਨ ਕੇ ਕਾਰਜ ਸਗਲ ਸਵਾਰੇ ॥**

**ਦੀਨ ਦਇਆਲ ਕ੍ਰਿਪਾਲ ਕ੍ਰਿਪਾ ਨਿਧਿ ਪੂਰਨ ਖਸਮ ਹਮਾਰੇ ॥ਰਹਾਉ॥**

ਸਾਰਾ ਸੰਸਾਰ ਮਾਲਕ ਨੇ ਆਪਣੇ ਦਾਸਾਂ ਦੇ ਵਸ ਕਰ ਦਿਤਾ ਹੈ । ਹੇ ਪ੍ਰਭੂ ! ਤੂੰ ਆਪਣੇ ਦਾਸਾਂ ਦੇ ਸਾਰੇ ਕਾਰਜ ਸਵਾਰ ਦਿਤੇ ਹਨ । ਹੇ ਦੀਨ ਦਿਆਲ ਕਿਰਪਾ ਦੇ ਸਾਗਰ ਪ੍ਰਭੂ ! ਤੂੰ ਸਾਡਾ ਪੂਰਨ ਮਾਲਕ ਹੈਂ । ਆਪਣੇ ਦਾਸ ਨੂੰ ਤੂੰ ਭਗਤੀ ਰੂਪ ਸਿਰੋਪਾ ਬਖ਼ਸ਼ਿਆ ਹੈ । ਉਸ ਦਾਸ ਨੇ ਤੇਰਾ ਪ੍ਰਤਾਪ (ਵਡਿਆਈ) ਜਾਣ ਲਿਆ ਹੈ ॥੨॥੩੦॥੯੪॥

**ਸੋਰਠਿ ਮਹਲਾ ੯॥ (ਪੰਨਾ ੬੩੧)**

**ਰੇ ਮਨ ਰਾਮ ਸਿਉ ਕਰਿ ਪ੍ਰੀਤਿ ॥**

**ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ ॥੧॥ਰਹਾਉ॥**

ਹੇ ਮਨ ! ਪ੍ਰਮੇਸ਼ਰ ਨਾਲ ਪ੍ਰੀਤ ਕਰੋ । ਕੰਨਾਂ ਨਾਲ ਪ੍ਰਮੇਸ਼ਰ ਦੇ ਗੁਣਾਂ ਨੂੰ ਸੁਣੋ ਅਤੇ ਰਸਨਾ ਨਾਲ ਉਸ ਦੇ ਗੀਤ ਗਾ ਕੇ ਉਸਦੀ ਸਿਫ਼ਤ ਸਾਲਾਹ ਕਰੋ । ਹੇ ਮਿਤ੍ਰ ! ਸਾਧ ਸੰਗਤ ਨਾਲ ਮਿਲ ਕੇ ਪਾਪੀ ਵੀ ਪਵਿਤ੍ਰ ਹੋ ਜਾਂਦੇ ਹਨ । ਇਸ ਮੌਤ ਨੇ ਇਕ ਦਿਨ ਤੈਨੂੰ ਖਾ ਲੈਣਾ ਹੈ ਸੋ ਮਾਲਕ ਨੂੰ ਚੇਤੇ ਰਖੋ ਤੇ ਨਾਮ ਸਿਮਰਨ ਕਰੋ ਨਹੀਂ ਤਾਂ ਸਮਾਂ ਬੀਤ ਜਾਏਗਾ ॥੨॥੧॥

**ਸੋਰਠਿ ਮਹਲਾ ੯ ॥**

**ਮਨ ਕੀ ਮਨ ਹੀ ਮਾਹਿ ਰਹੀ ॥**

**ਨ ਹਰਿ ਭਜੇ ਨ ਤੀਰਥ ਸੇਵੇ ਚੋਟੀ ਕਾਲਿ ਗਹੀ ॥੧॥ਰਹਾਉ॥**

ਇਸ ਆਦਮੀ ਦੀ ਮਨ ਦੀ ਵਾਸ਼ਨਾ ਮਨ ਵਿਚ ਹੀ ਰਹਿ ਗਈ । ਇਸ ਨੇ ਨਾ ਪ੍ਰਮੇਸ਼ਰ ਦਾ ਭਜਨ ਕੀਤਾ ਤੇ ਨਾ ਹੀ ਕੋਈ ਤੀਰਥ ਪਰਸੇ ਤੇ ਕਾਲ ਨੇ ਅਚਾਨਕ ਆ ਕੇ ਪਕੜ ਲਿਆ ਤੇ ਮੌਤ ਆ ਗਈ । ਰਾਮ ਭਜਨ ਤੋਂ ਬਿਨਾਂ ਸਭ ਸਾਥੀ ਸਨਬੰਧੀ ਨਾਸਵੰਤ ਹਨ । ਇਹ ਮਨੁੱਖਾ ਜਨਮ ਕਈ ਜੂਨਾਂ ਵਿਚ ਭੌਂਦੇ ਹੋਏ ਮਿਲਿਆ ਹੈ ਤੇ ਹੁਣ ਪ੍ਰਭੂ ਨਾਲ ਮਿਲਣ ਦਾ ਮੌਕਾ ਆਇਆ ਤਾਂ ਤੂੰ ਪ੍ਰਭੂ ਦਾ ਭਜਨ ਨਹੀਂ ਕਰਦਾ ॥੨॥੨॥

**ਸੋਰਠਿ ਮਹਲਾ ੯ ॥ (ਪੰਨਾ ੬੩੧)**

**ਮਨ ਰੇ ਕਉਨੁ ਕੁਮਤਿ ਤੈ ਲੀਨੀ ॥**

**ਪਰਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਇਹ ਖੋਟੀ ਮਤ (ਅਕਲ) ਕਿਥੋਂ ਲਈ ਹੈ? ਪਰਾਈ ਇਸਤ੍ਰੀ ਤੇ ਪਰ ਨਿੰਦਿਆ ਦੇ ਸਵਾਦ ਵਿਚ ਤੂੰ ਲਗਾ ਹੋਇਆ ਹੈਂ ਜਿਸ ਕਰਕੇ ਪ੍ਰਮੇਸ਼ਰ ਦੀ ਭਗਤੀ ਨਹੀਂ ਕੀਤੀ । ਤੂੰ ਵਿਅਰਥ ਮਾਇਆ ਇਕਠੀ ਕਰਨ ਵਿਚ ਤੇ ਦੁਨੀਆਵੀ ਬੰਧਨਾ ਵਿਚ ਫਸਿਆ ਹੈਂ ਤੇ ਕੁਝ ਗਿਆਨ ਦੀ ਗਲ ਨਹੀਂ ਸਮਝੀ । ਹੇ ਭਾਈ ! ਤੇਰੇ ਹਿਰਦੇ ਵਿਚ ਹੀ ਪ੍ਰਮੇਸ਼ਰ ਸੀ ਤੇ ਤੂੰ ਜੰਗਲਾਂ ਵਿਚ ਲਭਦਾ ਫਿਰਦਾ ਹੈਂ । ਕਈ ਜਨਮ ਗੁਆ ਕੇ ਇਹ ਮਾਨਸ ਜਨਮ ਪਾਇਆ ਹੈ ਸੋ ਪ੍ਰਭੂ ਦੇ ਚਰਨਾਂ ਨੂੰ ਯਾਦ ਕਰ ॥੩॥੩॥

**ਸੋਰਠਿ ਮਹਲਾ ੯ ॥ (ਪੰਨਾ ੬੩੨)**

**ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥**

**ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰਧਾਰੋ ॥੧॥ਰਹਾਉ॥**

ਹੇ ਮਨ ! ਆਪਣੇ ਮਾਲਕ ਦੀ ਸ਼ਰਨ ਲੈਣ ਦਾ ਵਿਚਾਰ ਕਰੋ । ਜਿਸ ਪ੍ਰਮੇਸ਼ਰ ਦਾ ਸਿਮਰਨ ਕਰਨ ਨਾਲ ਵੇਸਵਾ ਗਨਕਾ ਤਰ ਗਈ ਸੀ, ਤੁਸੀਂ ਵੀ ਉਸ ਪ੍ਰਭੂ ਦਾ ਜਸ ਹਿਰਦੇ ਵਿਚ ਧਾਰਨ ਕਰੋ । ਜੋ ਮਾਲਕ ਦੁਖਾਂ ਨੂੰ ਦੂਰ ਕਰਨ ਵਾਲਾ ਹੈ, ਉਸ ਨੂੰ ਕਿਉਂ ਭੁਲਾ ਦਿਤਾ ਹੈ? ਇਨਸਾਨ ਪ੍ਰਭੂ ਨੂੰ ਸਿਮਰ ਕੇ ਬੰਧਨਾਂ ਤੋਂ ਮੁਕਤ ਹੋ ਸਕਦਾ ਹੈ ਜਿਵੇਂ ਹਾਥੀ ਤੰਦੂਏ ਦੇ ਬੰਨ੍ਹਾ ਤੋਂ ਛੁਟ ਗਿਆ । ਤੂੰ ਵੀ ਪ੍ਰਭੂ ਦਾ ਨਾਮ ਸਿਮਰ ਕੇ ਅਜਾਮਲ ਦੀ ਤਰ੍ਹਾਂ ਤਰ ਜਾਏਂਗਾ ॥੩॥੪॥

**ਸੋਰਠਿ ਮਹਲਾ ੯ ॥ (ਪੰਨਾ ੬੩੨)**

**ਪ੍ਰਾਨੀ ਕਉਨੁ ਉਪਾਉ ਕਰੈ ॥**

**ਜਾਤੇ ਭਗਤਿ ਰਾਮ ਕੀ ਪਾਵੈ ਜਮ ਕੋ ਤ੍ਰਾਸੁ ਹਰੈ ॥੧॥ਰਹਾਉ॥**

ਹੇ ਸੰਤ ਜਨੋ ! ਇਹ ਪ੍ਰਾਣੀ ਕਿਹੜਾ ਉਪਾਉ ਕਰੇ ਜਿਸ ਕਰਕੇ ਇਹ ਪ੍ਰਮੇਸ਼ਰ ਦੀ ਭਗਤੀ ਨੂੰ ਪਾਵੇ ਅਤੇ ਜਮ ਦੇ ਡਰ ਨੂੰ (ਮੌਤ ਦਾ ਡਰ) ਦੂਰ ਕਰ ਦੇਵੇ ? ਇਹ ਕਿਹੜਾ ਕਰਮ ਧਰਮ ਜਾਂ ਨਾਮ ਜਪੇ ਤਾਂ ਜੋ ਇਸ ਸੰਸਾਰ ਸਮੁੰਦ੍ਰ ਤੋਂ ਤਰ ਜਾਏ ? ਇਕ ਪ੍ਰਭੂ ਦਾ ਨਾਮ ਹੀ ਹੈ, ਜੋ ਪ੍ਰਭੂ ਸਾਡੇ ਅੰਦਰ ਵਸਦਾ ਹੈ, ਉਸ ਧਰਤੀ ਦੇ ਮਾਲਕ ਨੂੰ ਸਿਮਰ ਕੇ ਤੁਸੀਂ ਤਰ ਸਕਦੇ ਹੋ ॥੩॥੫॥

**ਸੋਰਠਿ ਮਹਲਾ ੯ ॥ (ਪੰਨਾ ੬੩੨)**

**ਮਾਈ ਮੈ ਕਿਹਿ ਬਿਧਿ ਲਖਉ ਗੁਸਾਈ ॥**

**ਮਹਾ ਮੋਹ ਅਗਿਆਨਿ ਤਿਮਰਿ ਮੋ ਮਨੁ ਰਹਿਓ ਉਰਝਾਈ ॥੧॥ਰਹਾਉ॥**

ਹੇ ਮਾਂ ! ਹੇ ਸੰਤੋ ! ਮੈਂ ਪ੍ਰਮੇਸ਼ਰ ਨੂੰ ਕਿਸ ਤਰ੍ਹਾਂ ਵੇਖਾਂ ? ਮੋਹ ਪਾਵਣ ਵਾਲਾ ਜੋ ਅਗਿਆਨਤਾ ਦਾ ਵਡਾ ਅੰਧੇਰਾ ਹੈ, ਉਸ ਨਾਲ ਮੇਰਾ ਮਨ ਸੰਸਾਰ ਵਿਚ ਫਸਿਆ ਹੋਇਆ ਹੈ । ਰਾਤ ਦਿਨ ਵਿਸ਼ੇ ਵਿਕਾਰਾਂ ਵਿਚ ਲਗਾ ਰਿਹਾ ਤੇ ਸਾਧ ਸੰਗਤ ਕਦੀ ਕੀਤੀ ਨਹੀਂ । ਹੇ ਪ੍ਰਭੂ ! ਮੇਰੇ ਵਿਚ ਤਾਂ ਕੋਈ ਵੀ ਗੁਣ ਨਹੀਂ ਪਰ ਮੈਨੂੰ ਆਪਣੀ ਸ਼ਰਨ ਵਿਚ ਰਖ ਲਵੋ ਤੇ ਮੇਰੀ ਰਖਿਆ ਕਰੋ ॥੨॥੬॥

**ਸੋਰਠਿ ਮਹਲਾ ੯ ॥ (ਪੰਨਾ ੬੩੨)**

**ਮਾਈ ਮਨੁ ਮੇਰੋ ਬਸਿ ਨਾਹਿ ॥**

**ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹਿ ਬਿਧਿ ਰੋਕਉ ਤਾਹਿ ॥੧॥ਰਹਾਉ॥**

ਹੇ ਮਾਂ ! ਮੇਰਾ ਮਨ ਹੁਣ ਮੇਰੇ ਵਸ ਵਿਚ ਨਹੀਂ ਹੈ । ਰਾਤ ਦਿਨ ਇਹ ਮਨ ਵਿਸ਼ਿਆਂ ਵਿਚ ਦੌੜਦਾ ਰਹਿੰਦਾ ਹੈ, ਸੋ ਮੈਂ ਇਸ ਮਨ ਨੂੰ ਕਿਸ ਰੀਤੀ ਨਾਲ ਰੋਕਾਂ ? ਬੇਦ ਪੁਰਾਨਾਂ ਦੀ ਸਿਖਿਆ ਨਹੀਂ ਧਾਰਨ ਕਰਦਾ ਤੇ ਜਨਮ ਪਰਾਏ ਧਨ ਵਿਚ ਲਗਾ ਕੇ ਗੁਆਂਦਾ ਹੈ । ਜਿਹੜਾ ਮਾਲਕ ਇਸ ਦੇ ਅੰਦਰ ਸੀ, ਉਸ ਨੂੰ ਤਾਂ ਨਹੀਂ ਪਛਾਣਦਾ । ਪ੍ਰੰਤੂ ਸਾਧ ਸੰਗਤ ਕਰਨ ਨਾਲ ਪ੍ਰਮੇਸ਼ਰ ਨੂੰ ਯਾਦ ਕਰਕੇ ਇਸ ਦੀ ਜਮਾਂ ਦੀ ਫਾਹੀ ਕਟੀ ਗਈ ॥੩॥੭॥

**ਸੋਰਠਿ ਮਹਲਾ ੯ ॥ (ਪੰਨਾ ੬੩੨)**

**ਰੇ ਨਰ ਇਹ ਸਾਚੀ ਜੀਅ ਧਾਰਿ ॥**

**ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ ॥੧॥ਰਹਾਉ॥**

ਹੇ ਜੀਵ ! ਦਿਲ ਵਿਚ ਇਹ ਸਚੀ ਵਾਰਤਾ ਧਾਰ ਲੈ । ਇਹ ਸਾਰਾ ਜਗਤ ਸੁਪਨੇ ਵਰਗਾ ਹੈ । ਇਸ ਨੂੰ ਨਾਸ ਹੁੰਦਿਆਂ ਦੇਰੀ ਨਹੀਂ ਲਗਦੀ । ਇਹ ਮਾਇਆ ਦੇ ਦੁਨੀਆਵੀ ਸੁਖ ਤਾਂ ਥੋੜੇ ਦਿਨਾਂ ਲਈ ਹਨ ਸੋ ਨਾਮ ਦਾ ਜਾਪ ਕਰਨਾ ਹੀ ਲਾਭਦਾਇਕ ਹੋਵੇਗਾ । ਜਿਹੜਾ ਕੰਮ ਸਾਡੀ ਮਤ ਨੂੰ ਠੀਕ ਲਗਦਾ ਹੈ ਉਹ ਹੀ ਪੁਕਾਰ ਕੇ ਆਖ ਦਿਤਾ ਹੈ ॥੨॥੮॥

**ਸੋਰਠਿ ਮਹਲਾ ੯ ॥ (ਪੰਨਾ ੬੩੩)**

**ਇਹ ਜਗਿ ਮੀਤੁ ਨ ਦੇਖਿਓ ਕੋਈ ॥**

**ਸਗਲ ਜਗਤੁ ਅਪਨੈ ਸੁਖ ਲਾਗਿਓ ਦੁਖ ਮੈ ਸੰਗਿ ਨ ਹੋਈ ॥੧॥ਰਹਾਉ॥**

ਹੇ ਭਾਈ ! ਇਸ ਸੰਸਾਰ ਵਿਚ ਕੋਈ ਵੀ ਸਚਾ ਮਿਤ੍ਰ ਨਹੀਂ ਦੇਖਿਆ ਹੈ । ਸਾਰਾ ਸੰਸਾਰ ਆਪਣੇ ਹੀ ਸੁਖਾਂ ਵਿਚ ਲਗਾ ਹੋਇਆ ਹੈ । ਦੁਖ ਵਿਚ ਕੋਈ ਵੀ ਕਿਸੇ ਦਾ ਸੰਗੀ ਨਹੀਂ ਹੁੰਦਾ । ਪੁਤ੍ਰ, ਮਿਤ੍ਰ, ਇਸਤ੍ਰੀ ਜਾਂ ਸਨਬੰਧੀ ਸਾਰੇ ਧਨ ਨਾਲ ਪ੍ਰੇਮ ਕਰਦੇ ਹਨ ਸੋ ਪ੍ਰਭੂ ਨੂੰ ਵਿਸਾਰ ਕੇ ਸਭ ਨੇ ਇਸ ਨਾਲ ਹੀ ਪ੍ਰੀਤੀ ਕੀਤੀ ਹੈ । ਜਿਵੇਂ ਕੁਤੇ ਦੀ ਦੁਮ (ਪੂਛ) ਸਿਧੀ ਨਹੀਂ ਹੁੰਦੀ, ਇਹ ਮਨੁੱਖ ਵੀ ਨਹੀਂ ਸਮਝਦਾ ਪ੍ਰੰਤੂ ਪ੍ਰਭੂ ਦਾ ਨਾਮ ਲੈ ਕੇ ਅਸੀਂ ਤਰ ਸਕਦੇ ਹਾਂ ॥੩॥੯॥

**ਸੋਰਠਿ ਮਹਲਾ ੯ ॥ (ਪੰਨਾ ੬੩੩)**

**ਮਨ ਰੇ ਗਹਿਓ ਨ ਗੁਰ ਉਪਦੇਸੁ ॥**

**ਕਹਾ ਭਇਓ ਜਉ ਮੂਡ ਮੁਡਾਇਓ ਭਗਵਉ ਕੀਨੋ ਭੇਸੁ ॥੧॥ਰਹਾਉ॥**

ਹੇ ਮੇਰੇ ਮਨ ! ਤੂੰ ਗੁਰਾਂ ਦਾ ਉਪਦੇਸ਼ ਤਾਂ ਫੜਿਆ ਨਹੀਂ ਜਾਂ ਦ੍ਰਿੜ ਨਹੀਂ ਕੀਤਾ । ਕੀ ਹੋਇਆ ਜੇ ਕਿਸੇ ਨੇ ਸਿਰ ਨੂੰ ਮੁੰਡਾ ਲਿਆ ਜਾਂ ਭਗਵੇ ਭੇਖ ਕਰ ਲਏ ? ਸਚ ਨੂੰ ਛਡ ਕੇ ਦੁਨੀਆਂ ਦੇ ਝੂਠ ਵਿਚ ਲਗਾ ਮਨੁੱਖ ਪਸ਼ੂ ਵਾਂਗ ਪੇਟ ਭਰਦਾ ਹੈ ਤੇ ਰਾਮ ਭਜਨ ਨੂੰ ਭੁਲਾ ਕੇ ਮਾਇਆ ਦੇ ਹਥ ਵਿਕ ਗਿਆ ਹੈ । ਸਾਰੀ ਉਮਰ ਅਜਾਂਈ ਗੁਆ ਦਿੰਦਾ ਹੈ । ਹੇ ਮਾਲਕ ! ਮਿਹਰ ਕਰਕੇ ਪਾਪੀਆਂ ਨੂੰ ਤਾਰ ਲੈ ॥੩॥੧੦॥

**ਸੋਰਠਿ ਮਹਲਾ ੯ ॥ (ਪੰਨਾ ੬੩੪)**

**ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥**

**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥ਰਹਾਉ॥**

ਜੋ ਇਨਸਾਨ ਦੁਖ ਵਿਚ ਵੀ ਦੁਖ ਮਹਿਸੂਸ ਨਹੀਂ ਕਰਦਾ, ਅਤੇ ਜਿਸ ਦਾ ਸੁਖ ਵਿਚ ਪ੍ਰੇਮ ਨਹੀਂ ਹੈ ਤੇ ਮਨ ਵਿਚ ਕਿਸੇ ਦਾ ਡਰ ਵੀ ਨਹੀਂ ਹੈ ਅਤੇ ਸੋਨੇ ਤੇ ਮਿਟੀ ਨੂੰ ਬਰਾਬਰ ਮੰਨਦਾ ਹੈ, ਉਹ ਇਨਸਾਨ ਗੋਬਿੰਦ ਨਾਲ ਇਕ ਮਿਕ ਹੋ ਸਕਦਾ ਹੈ । ਜਿਸ ਦੇ ਮਨ ਵਿਚ ਨਾ ਖ਼ੁਸ਼ੀ ਨਾ ਗ਼ਮ, ਨ ਉਸਤਤ ਨਾ ਨਿੰਦਿਆ ਤੇ ਨਾ ਹੀ ਕਿਸੇ ਚੀਜ਼

ਦਾ ਲਾਲਚ ਹੈ ਤੇ ਕਾਮ ਕ੍ਰੋਧ ਤੋਂ ਵੀ ਮੁਕਤ ਹੈ, ਉਸਦੇ ਹਿਰਦੇ ਵਿਚ ਪ੍ਰਭੂ ਦਾ ਵਾਸਾ ਹੈ। ਜਿਸ ਉਤੇ ਪ੍ਰਭੂ ਦੀ ਕਿਰਪਾ ਹੋਵੇ ਉਸ ਨੇ ਹੀ ਇਹ ਰੀਤੀ ਪਛਾਣੀ ਹੈ ਤੇ ਪ੍ਰਭੂ ਨਾਲ ਮਿਲ ਜਾਂਦਾ ਹੈ ॥੩॥੧੧॥

**ਸੋਰਠਿ ਮਹਲਾ ੯ ॥ (ਪੰਨਾ ੬੩੪)**

**ਪ੍ਰੀਤਮ ਜਾਨਿ ਲੇਹ ਮਨ ਮਾਹੀ ॥**

**ਅਪਨੇ ਸੁਖ ਸਿਉ ਹੀ ਜਗੁ ਫਾਂਧਿਓ ਕੋ ਕਾਹੂ ਕੋ ਨਾਹੀ ॥੧॥ਰਹਾਉ॥**

ਹੇ ਪ੍ਰੀਤਮ ! ਤੂੰ ਮਨ ਵਿਚ ਇਹ ਗਲ ਸਮਝ ਲੈ । ਆਪਣੇ ਸੁਖਾਂ ਦੇ ਹਿਤ ਕਰਕੇ ਆਦਮੀ ਸੰਸਾਰ ਦੇ ਮੋਹ ਵਿਚ ਫਸਿਆ ਹੋਇਆ ਹੈ ਕਿਉਂਕਿ ਅਸਲ ਵਿਚ ਤਾਂ ਕੋਈ ਕਿਸੇ ਦਾ ਸਾਥ ਨਹੀਂ ਦਿੰਦਾ। ਸਿਰਫ ਸੁਖ ਵਿਚ ਸਾਰੇ ਆਲੇ ਦੁਆਲੇ ਘੁੰਮਦੇ ਹਨ ਪਰ ਮੁਸੀਬਤ ਵੇਲੇ ਸਭ ਛੱਡ ਜਾਂਦੇ ਹਨ। ਅੰਤ ਨੂੰ ਮਰਨ ਦੇ ਸਮੇਂ ਪ੍ਰਮੇਸ਼ਰ ਤੋਂ ਬਿਨਾਂ ਕੋਈ ਵੀ ਕੰਮ ਨਹੀਂ ਆਉਂਦਾ ॥੩॥੧੨॥੧੩੯॥

**ਸੋਰਠਿ ਮਹਲਾ ੧ ਘਰੁ ੧ ਅਸਟਪਦੀਆ ਚਉਤੁਕੀ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੬੩੪)**

**ਮਨੁ ਬੈਰਾਗਿ ਰਤਉ ਬੈਰਾਗੀ ਸਬਦਿ ਮਨੁ ਬੇਧਿਆ ਮੇਰੀ ਮਾਈ ॥**

**ਅੰਤਰਿ ਜੋਤਿ ਨਿਰੰਤਰਿ ਬਾਣੀ ਸਾਚੇ ਸਾਹਿਬ ਸਿਉ ਲਿਵਲਾਈ ॥ਰਹਾਉ॥**

ਹਿਰਦੇ ਘਰ ਦੇ ਵਿਚ ਹੀ ਪ੍ਰਭੂ ਵਸਦਾ ਹੈ ਤੇ ਮਨੁੱਖ ਨੂੰ ਜਿਵੇਂ ਅਕਲ ਦਿੰਦਾ ਹੈ ਉਹ ਉਸੇ ਤਰ੍ਹਾਂ ਚਲਦਾ ਹੈ। ਹੇ ਸੰਤੋ ! ਮੇਰਾ ਮਨ ਵੈਰਾਗੀ ਹੋ ਕੇ ਵੈਰਾਗ ਵਿਚ ਰੰਗਿਆ ਹੋਇਆ ਹੈ ਕਿਉਂਕਿ ਗੁਰੂ ਸ਼ਬਦ ਨੇ ਮੇਰੇ ਮਨ ਨੂੰ ਵਿੰਨ ਲਿਆ ਹੈ। ਜਿਸ ਮਾਲਕ ਦੀ ਜੋਤ ਲਗਾਤਾਰ ਸਾਰਿਆਂ ਜੀਆਂ ਵਿਚ ਕੰਮ ਕਰ ਰਹੀ ਹੈ ਗੁਰਬਾਣੀ ਕਰਕੇ ਉਸ ਸਚੇ ਮਾਲਕ ਨਾਲ ਪ੍ਰੀਤੀ ਲਗਾਈ ਹੈ। ਪਰ ਅਸਲ ਵੈਰਾਗੀ ਤਾਂ ਉਹ ਹੈ ਸੋ ਪ੍ਰਭੂ- ਪਤੀ ਨੂੰ ਭਾਂਵਦਾ ਹੈ ਤੇ ਉਹ ਹਮੇਸ਼ਾਂ ਸਚੇ ਮਾਲਕ ਦੇ ਗੁਣ ਗਾਂਵਦਾ ਹੈ। ਪ੍ਰੰਤੂ ਦ੍ਵੈਤ-ਭਾਵਨਾ ਕਰਕੇ ਵੈਰਾਗ ਨਹੀਂ ਹੁੰਦਾ। ਜਿਨ੍ਹਾਂ ਨੇ ਨਾਮ ਰਸ ਨੂੰ ਚਖਿਆ ਹੈ ਉਹ ਹੀ ਗੁਰੂ ਦੀ ਮਤ ਵਿਚ ਚਲਦੇ ਹਨ। ਜਦੋਂ ਗੁਰੂ ਨਾਲ ਮੇਲ ਹੋਇਆ ਤੇ ਕ੍ਰਿਪਾ ਹੋਈ ਤਾਂ ਹੀ ਨਾਮ ਅੰਮ੍ਰਿਤ ਦਾ ਆਸਰਾ ਲਿਆ। ਪਰ ਗੁਰੂ ਦੇ ਸ਼ਬਦ ਤੋਂ ਬਿਨਾਂ ਸਾਰਾ ਜਗਤ ਸੁਦਾਈ ਹੋਇਆ ਫਿਰਦਾ ਹੈ ਪਰ ਚੰਗੇ ਭਾਗਾਂ ਵਾਲਾ ਹੀ ਸਚੇ ਪ੍ਰਭੂ ਵਿਚ ਪ੍ਰੀਤ ਲਗਾਂਦਾ ਹੈ ॥੮॥੧॥

**ਸੋਰਠਿ ਮਹਲਾ ਤਿਤੁਕੀ ॥ (ਪੰਨਾ ੬੩੫)**

**ਸੁਣਿ ਪੰਡਿਤ ਕਰਮਾ ਕਾਰੀ ॥**

**ਜਿਤੁ ਕਰਮਿ ਸੁਖੁ ਊਪਜੈ ਭਾਈ ਸੁ ਆਤਮ ਤਤੁ ਬੀਚਾਰੀ ॥ਰਹਾਉ॥**

ਹੇ ਪੰਡਤ ! ਤੂੰ ਕਰਮਾਂ ਨੂੰ ਕਰਨ ਵਾਲਾ ਹੈਂ, ਤੂੰ ਮੇਰੀ ਗਲ ਸੁਣ। ਹੇ ਭਾਈ ! ਜਿਸ ਕਰਮ ਦੇ ਕਰਨ ਨਾਲ ਤੈਨੂੰ ਸੁਖ ਮਿਲਦਾ ਹੈ ਸੋ ਇਸ ਆਤਮ ਦਾ ਵਿਚਾਰਵਾਨ ਹੋਣਾ ਠੀਕ ਹੈ। ਸ਼ਾਸਤ੍ਰਾਂ ਵੇਦਾਂ ਨੂੰ ਪੁਕਾਰਦੇ ਹੋ ਪਰ ਵਲ ਛਲ ਦੁਨੀਆਂ ਵਾਲੇ ਕਰਦੇ ਹੋ। ਇਨ੍ਹਾਂ ਪਖੰਡਾਂ ਨਾਲ ਮੈਲ ਨਹੀਂ ਧੁਪਦੀ। ਸਤਗੁਰ ਬਿਨਾਂ ਨਾਮ ਦੀ ਪ੍ਰਾਪਤੀ ਨਹੀਂ ਤੇ ਨਾਮ ਬਿਨਾਂ ਮੁਕਤੀ ਨਹੀਂ। ਜੇ ਦਹੀਂ ਨੂੰ ਰਿੜਕੀਏ ਤਾਂ ਮਖਣ ਮਿਲਦਾ ਹੈ ਪਰ ਪਾਣੀ ਰਿੜਕਣ ਨਾਲ ਕੁਝ ਨਹੀਂ ਨਿਕਲਦਾ। ਜੋ ਗੁਰ ਸ਼ਬਦ ਦੀ ਵੀਚਾਰ ਕਰਦਾ ਹੈ ਉਹ ਸਚਾ ਵਪਾਰੀ ਪ੍ਰਭੂ ਦਾ ਮੇਲ ਪਾਂਦਾ ਹੈ ॥੮॥੨॥

**ਸੋਰਠਿ ਮਹਲਾ ੧ ॥ (ਪੰਨਾ ੬੩੬)**

**ਭੀ ਤੂ ਹੈ ਸਾਲਾਹਣਾ ਪਿਆਰੇ ਭੀ ਤੇਰੀ ਸਾਲਾਹ ॥**

**ਵਿਣੁ ਬੋਹਿਥ ਭੈ ਡੁਬੀਐ ਪਿਆਰੇ ਕੰਧੀ ਪਾਇ ਕਹਾਹ ॥੧॥ਰਹਾਉ॥**

ਜੋ ਪ੍ਰਮੇਸ਼ਰ ਦੇ ਡਰ (ਅਦਬ) ਵਿਚ ਰਹਿੰਦੇ ਹਨ ਉਹ ਕਿਰਪਾ ਕਰਕੇ ਪ੍ਰਭੂ ਨੇ ਤਾਰ ਲਏ ਹਨ । ਹੇ ਪਿਆਰੇ ਪ੍ਰਭੂ ! ਮਨ ਕਰਕੇ ਵੀ ਤੈਨੂੰ ਸਲਾਹੁਣਾ ਜੋਗ ਹੈ ਤੇ ਬਾਣੀ ਕਰਕੇ ਵੀ । ਤੇਰੇ ਨਾਮ ਦੇ ਜਹਾਜ਼ ਬਿਨਾਂ ਇਸ ਡਰਾਉਣੇ ਸੰਸਾਰ ਸਮੁੰਦ੍ਰ ਵਿਚ ਜੀਆਂ ਦਾ ਡੁਬਣਾ (ਜ਼ਰੂਰੀ) ਹੀ ਹੁੰਦਾ ਹੈ । ਜਿਹੜੇ ਸੰਤ ਸਮੁੰਦ੍ਰ ਦੇ ਕੰਢੇ ਉਤੇ ਖੜੋਤੇ ਹਨ ਉਹ ਪੁਕਾਰ ਪੁਕਾਰ ਕੇ ਵਾਜਾਂ ਮਾਰਦੇ ਹਨ । ਜੇਕਰ ਸਾਨੂੰ ਐਸੇ ਸੰਤਾਂ ਦੀ ਸੰਗਤ ਮਿਲ ਜਾਏ ਤਾਂ ਹੁਕਮ ਦੀ ਪਛਾਣ ਹੋ ਜਾਂਦੀ ਹੈ । ਪ੍ਰਮੇਸ਼ਰ ਦੀ ਦਰਗਾਹ ਵਿਚ ਗੁਰਮੁਖ ਉਤਮ ਸਮਝੇ ਜਾਂਦੇ ਹਨ । ਜੇ ਮਾਲਕ ਦਾ ਹੁਕਮ ਪਛਾਣ ਲਈਏ ਤਾਂ ਵਡਿਆਈ ਮਿਲਦੀ ਹੈ । ਜਿਹੜਾ ਮਨੁੱਖ ਨਾਮ ਨੂੰ ਹਿਰਦੇ ਵਿਚ ਧਾਰ ਕੇ ਲਿਖਦਾ ਹੈ ਉਹ ਲਿਖਾਰੀ ਧੰਨ ਹੋ ਜਾਂਦਾ ਹੈ ॥੮॥੩॥

**ਸੋਰਠਿ ਮਹਲਾ ੧ ਪਹਿਲਾ ਦੁਤੁਕੀ ॥ (ਪੰਨਾ ੬੩੭)**

**ਮੇਰੇ ਪ੍ਰੀਤਮਾ ਤੂ ਕਰਤਾ ਕਰਿ ਵੇਖੁ ॥**

**ਹਉ ਪਾਪੀ ਪਾਖੰਡੀਆ ਭਾਈ ਮਨਿ ਤਨਿ ਨਾਮ ਵਿਸੇਖੁ ॥ਰਹਾਉ॥**

ਹੇ ਮੇਰੇ ਪ੍ਰੀਤਮ ! ਤੂੰ ਸਾਰੀ ਦੁਨੀਆਂ ਦਾ ਕਰਤਾ ਹੈਂ ਤੇ ਸੰਸਾਰ ਨੂੰ ਬਣਾ ਕੇ ਪਾਲਣਾ ਕਰਦਾ ਹੈ, (ਵੇਖਦਾ ਹੈ) । ਹੇ ਭਾਈ ! ਅਸੀਂ ਬੜੇ ਪਾਪੀ ਪਾਖੰਡੀ ਹਾਂ ਪਰ ਮਨ ਵਿਚ ਤੇਰਾ ਨਾਮ ਧਾਰਨ ਕੀਤਾ ਹੈ ਇਹ ਹੀ ਵਿਸ਼ੇਸ਼ਤਾ ਹੈ । ਸਾਚਾ ਮਾਲਕ ਚਿਤ ਵਿਚ ਤਾਂ ਵਸਦਾ ਹੈ ਜੇ ਗੁਰਾਂ ਦੁਆਰੇ ਗਿਆਨ ਮਿਲ ਜਾਏ । ਜੇ ਗਿਆਨ ਵਿਚ ਇਸ਼ਨਾਨ ਕਰੀਏ ਤਾਂ ਮਨ ਤਨ ਨਿਰਮਲ ਹੁੰਦਾ ਹੈ । ਹੇ ਭਾਈ ! ਗੁਰੂ ਤੋਂ ਬਿਨਾ ਪ੍ਰਮੇਸ਼ਰ ਨੂੰ ਸਮਝੇ ਬਗ਼ੈਰ ਮਨੁੱਖ ਡੁੱਬ ਜਾਂਦਾ ਹੈ ਪਰ ਮਾਲਕ ਦੇ ਹਥ ਵਡਿਆਈਆਂ ਹਨ ਜਿਸ ਨੂੰ ਚਾਹੁੰਦਾ ਹੈ, ਦਿੰਦਾ ਹੈ । ਜੇ ਇਕ ਛਿਨ ਵਾਸਤੇ ਵੀ ਨਾਮ ਮਨ ਵਿਚ ਵਸ ਜਾਏ ਤਾਂ ਪ੍ਰਭੂ ਦਾ ਮੇਲ ਸਹਜੇ ਹੀ ਹੋ ਜਾਂਦਾ ਹੈ ॥੧੦॥੪॥

**ਸੋਰਠਿ ਮਹਲਾ ੩ ਘਰੁ ੧ ਤਿਤੁਕੀ (ਪੰਨਾ ੬੩੭)**

**ੴ ਸਤਿਗੁਰ ਪ੍ਰਸਾਦਿ ॥**

**ਹਰਿ ਜੀ ਏਹ ਤੇਰੀ ਵਡਿਆਈ ॥**

**ਭਗਤਾ ਕੀ ਪੈਜ ਰਖੁ ਤੂ ਸੁਆਮੀ ਭਗਤ ਤੇਰੀ ਸਰਣਾਈ ॥ਰਹਾਉ॥**

ਹੇ ਪ੍ਰਮੇਸ਼ਰ ! ਇਹ ਤੇਰੀ ਵਡਿਆਈ ਹੀ ਹੈ ਕਿ ਤੂੰ ਆਪਣੇ ਭਗਤਾਂ ਦੀ ਇਜ਼ਤ (ਲਾਜ) ਹਮੇਸ਼ਾ ਰਖਦਾ ਹੈਂ ਸੋ ਇਸੇ ਲਈ ਭਗਤ ਤੇਰੀ ਸ਼ਰਨ ਵਿਚ ਰਹਿੰਦੇ ਹਨ । ਗੁਰਾਂ ਦੇ ਉਪਦੇਸ਼ ਰਾਹੀਂ ਉਨ੍ਹਾਂ ਦੇ ਮਨ ਵਿਚ ਰਾਮ ਨਾਮ ਵਸ ਜਾਂਦਾ ਹੈ ਤੇ ਉਹ ਹਰ ਤਰ੍ਹਾਂ ਦੀ ਤਾਕਤ ਪਾ ਲੈਂਦੇ ਹਨ । ਉਹ ਗੁਰ ਸ਼ਬਦ ਦੁਆਰਾ ਪ੍ਰਭੂ ਨੂੰ ਪਛਾਣ ਲੈਂਦੇ ਹਨ । ਉਨ੍ਹਾਂ ਤੇ ਗੁਰਾਂ ਦੀ ਕਿਰਪਾ ਹੁੰਦੀ ਹੈ ਤੇ ਐਸੇ ਗੁਰਮੁਖ ਨਾਮ ਅੰਮ੍ਰਿਤ ਪੀ ਕੇ ਸਚ ਵਿਚ ਸਮਾ ਜਾਂਦੇ ਹਨ । ਜਿਨ੍ਹਾਂ ਨੂੰ ਨਾਮ ਪਿਆਰਾ ਹੈ ਅਸੀਂ ਉਨ੍ਹਾਂ ਤੋਂ ਕੁਰਬਾਨ ਜਾਂਦੇ ਹਾਂ ॥੮॥੧॥

**ਸੋਰਠਿ ਮਹਲਾ ੩ ਦੁਤੁਕੀ ॥ (ਪੰਨਾ ੬੩੮)**

**ਹਰਿ ਜੀਉ ਆਪੇ ਬਖਸਿ ਮਿਲਾਇ ॥**

**ਗੁਣ ਹੀਨ ਹਮ ਅਪਰਾਧੀ ਭਾਈ ਪੂਰੈ ਸਤਿਗੁਰਿ ਲਏ ਰਲਾਇ ॥ਰਹਾਉ॥**

ਪ੍ਰਮੇਸ਼ਰ ਆਪ ਹੀ ਨਾਮ ਦੀ ਬਖ਼ਸ਼ਸ਼ ਕਰਕੇ ਸਾਨੂੰ ਆਪਣੇ ਨਾਲ ਮਿਲਾ ਲੈਂਦਾ ਹੈ। ਹੇ ਭਾਈ! ਅਸੀਂ ਗੁਣ ਹੀਨ ਵਡੇ ਅਪਰਾਧੀ ਤੇ ਪਾਪੀ ਹਾਂ, ਪਰ ਗੁਰਾਂ ਨੇ ਕਿਰਪਾ ਕਰਕੇ ਸਾਨੂੰ ਆਪਣਾ ਮਿਲਾਪ ਬਖ਼ਸ਼ ਦਿਤਾ ਹੈ। ਸਤਗੁਰਾਂ ਨੇ ਨਾਮ ਰੂਪ ਬੇੜੇ ਉਤੇ ਚਾੜ੍ਹ ਕੇ ਕਈਆਂ ਨੂੰ ਸੰਸਾਰ ਸਮੁੰਦ੍ਰ ਤੋਂ ਪਾਰ ਕਰ ਦਿਤਾ ਹੈ। ਹੰਕਾਰ ਤਿਆਗ ਕੇ ਜਿਨ੍ਹਾਂ ਦੇ ਮਨ ਵਿਚ ਨਾਮ ਵਸਿਆ ਹੈ, ਉਨ੍ਹਾਂ ਦੀ ਜੋਤ ਜੋਤੀ ਨਾਲ ਮਿਲ ਗਈ ਹੈ। ਜੋ ਗੁਰਾਂ ਦੀ ਸੇਵਾ ਵਿਚ ਲਗੇ ਹਨ, ਉਹ ਗੁਰਾਂ ਦੀ ਕਿਰਪਾ ਦੁਆਰਾ ਗੁਰ ਉਪਦੇਸ਼ ਨੂੰ ਕਮਾਂਦੇ ਹਨ ਤੇ ਨਾਮ ਸਿਮਰ ਕੇ ਦੁਖਾਂ ਕਲੇਸ਼ਾਂ ਤੋਂ ਮੁਕਤ ਹੋ ਜਾਂਦੇ ਹਨ ॥੮॥੨॥

**ਸੋਰਠਿ ਮਹਲਾ ੩ ॥ (ਪੰਨਾ ੬੩੯)**

**ਹਰਿ ਜੀ ਤੂ ਆਪੇ ਰੰਗੁ ਚੜਾਇ ॥**

**ਗਾਵਹੁ ਗਾਵਹੁ ਰੰਗਿ ਰਾਤਿਹੋ ਭਾਈ ਹਰਿ ਸੇਤੀ ਰੰਗੁ ਲਾਇ ॥ਰਹਾਉ॥**

ਹੇ ਪ੍ਰਮੇਸ਼ਰ! ਤੂੰ ਆਪੇ ਹੀ ਆਪਣੇ ਪ੍ਰੇਮ ਦਾ ਰੰਗ ਸਾਡੇ ਉਤੇ ਚੜ੍ਹਾ ਦਿੰਦਾ ਹੈ। ਹੇ ਭਾਈ! ਉਸ ਪ੍ਰਭੂ ਦੇ ਪ੍ਰੇਮ ਵਿਚ ਰਤੇ ਹੋਣ ਕਰਕੇ ਸਦਾ ਉਸਦੇ ਗੁਣ ਗਾਂਵਦੇ ਰਹੀਏ ਤੇ ਮਾਲਕ ਦੇ ਨਾਮ ਵਿਚ ਲੀਨ ਰਹੀਏ। ਜੇ ਹੰਕਾਰ ਨੂੰ ਤਿਆਗੀਏ ਤਾਂ ਮਾਲਕ ਆਪ ਹੀ ਮਨ ਵਿਚ ਆ ਵਸਦਾ ਹੈ। ਪਰ ਨਾਮ ਤੋਂ ਬਿਨਾਂ ਮਨ ਹਠ ਕਰਕੇ ਕਿਸੇ ਨੇ ਨਹੀਂ ਪ੍ਰਭੂ ਨੂੰ ਪਾਇਆ। ਜਿਨ੍ਹਾਂ ਗੁਰਮੁਖਾਂ ਦੇ ਚੰਗੇ ਭਾਗ ਹਨ ਉਹ ਗੁਣ ਗਾ ਕੇ ਪ੍ਰੀਤਮ ਵਿਚ ਸਮਾ ਜਾਂਦੇ ਹਨ। ਇਸ ਲਈ ਅਸੀਂ ਵੀ ਨਾਮ ਦੀ ਸੰਭਾਲ ਕਰਕੇ ਸੁਖ ਤੇ ਸ਼ਾਂਤੀ ਪਾ ਸਕਦੇ ਹਾਂ ॥੮॥੩॥

**ਸੋਰਠਿ ਮਹਲਾ ੫ ਘਰੁ ੧ ਅਸਟਪਦੀਆ ॥ (ਪੰਨਾ ੬੪੦)**

**ੴ ਸਤਿਗੁਰ ਪ੍ਰਸਾਦਿ ॥**

**ਮੇਰੇ ਮਨ ਜਪੀਐ ਹਰਿ ਭਗਵੰਤਾ ॥**

**ਨਾਮ ਦਾਨੁ ਦੇਇ ਜਨ ਅਪਨੇ ਦੂਖ ਦਰਦ ਕਾ ਹੰਤਾ ॥ਰਹਾਉ॥**

ਹੇ ਮੇਰੇ ਮਨ! ਹਰੀ ਭਗਵੰਤ ਦਾ ਨਾਮ ਸਿਮਰਨ ਕਰੋ। ਉਹ ਪ੍ਰਭੂ ਆਪਣੇ ਦਾਸਾਂ ਨੂੰ ਨਾਮ ਦਾਨ ਦਿੰਦਾ ਹੈ ਅਤੇ ਸਾਰੇ ਦੁਖਾਂ ਦਾ ਨਾਸ ਕਰਦਾ ਹੈ। ਉਸ ਗੁਰੂ ਨੂੰ ਮਿਲ ਕੇ ਸ਼ਬਦ ਦੀ ਵੀਚਾਰ ਕਰਕੇ ਪ੍ਰਭੂ ਦਾ ਮੇਲ ਪ੍ਰਾਪਤ ਕਰੀਏ। ਸਾਧ ਸੰਗਤ ਨਾਲ ਮਿਲਕੇ ਮਨ ਨੂੰ ਸਾਫ਼ ਕਰੀਏ ਤੇ ਅਗਿਆਨਤਾ ਦਾ ਅੰਧੇਰਾ ਦੂਰ ਕਰੀਏ। ਉਹ ਪ੍ਰਭੂ ਤਾਂ ਹਰਿ ਇਕ ਸਰੀਰ ਵਿਚ ਮਿਲਿਆ ਹੋਇਆ ਹੈ ਤੇ ਨਾਮ ਰਾਹੀਂ ਮਾਇਆ ਮੋਹ ਨਾਸ ਕਰਕੇ ਗੁਰਮੁਖਾਂ ਦਾ ਕੌਲ ਰੂਪ ਹਿਰਦਾ ਖਿੜ ਜਾਂਦਾ ਹੈ ਤੇ ਉਹ ਫਿਰ ਮਾਲਕ ਨੂੰ ਹਮੇਸ਼ਾਂ ਆਪਣੇ ਪਾਸ ਵੇਖਦੇ ਹਨ ਫਿਰ ਪ੍ਰਭੂ ਦੀ ਕਿਰਪਾ ਹੋਈ ਤਾਂ ਨਾਮ ਭੋਜਨ ਖਾ ਕੇ ਉਨ੍ਹਾਂ ਦਾ ਮਨ ਸ਼ਾਂਤ ਹੋ ਜਾਂਦਾ ਹੈ ॥੯॥੧॥

## ਅੰਮ੍ਰਿਤ ਬੂੰਦ ਸੁਹਾਵਣੀ

**ਸੋਰਠਿ ਮਹਲਾ ੫ ॥ (ਪੰਨਾ ੬੪੧)**

**ਮਨਿ ਤਨਿ ਤੇਰੀ ਟੇਕ ਹੈ ਪਿਆਰੇ ਮਨਿ ਤਨਿ ਤੇਰੀ ਟੇਕ ॥**

**ਤੁਧੁ ਬਿਨੁ ਅਵਰੁ ਨ ਕਰਨਹਾਰੁ ਪਿਆਰੇ ਅੰਤਰਜਾਮੀ ਏਕ ॥ਰਹਾਉ॥**

ਹੇ ਪਿਆਰੇ ਪ੍ਰਮੇਸ਼ਰ ! ਮੇਰੇ ਮਨ ਤਨ ਵਿਚ ਤੇਰੀ ਹੀ ਓਟ ਹੈ ਤੇ ਤੇਰੇ ਆਸਰੇ ਹੀ ਅਸੀਂ ਸੰਸਾਰ ਵਿਚ ਰਹਿੰਦੇ ਹਾਂ । ਹੇ ਪਿਆਰੇ ਪ੍ਰਭੂ ! ਤੇਰੇ ਬਿਨਾਂ ਹੋਰ ਕੋਈ ਦੂਸਰਾ ਕਰਨ ਵਾਲਾ ਨਹੀਂ ਹੈ ਤੇ ਤੂੰ ਹੀ ਸਾਡੇ ਅੰਦਰ ਦੀਆਂ ਗਲਾਂ ਜਾਨਣ ਵਾਲਾ ਹੈ । ਪ੍ਰਭੂ ਨੂੰ ਵਿਸਾਰ ਕੇ ਕਈ ਜੂਨਾਂ ਵਿਚ ਭੌਂਦੇ ਰਹੇ ਤੇ ਹੁਣ ਵਿਸ਼ੇ ਵਿਕਾਰਾਂ ਨੂੰ ਮਿਠਾ ਕਰਕੇ ਖਾਇਆ ਤਾਂ ਦੁਖੀ ਹੋ ਰਹੇ ਹਾਂ । ਮਾਇਆ ਮੋਹ ਵਿਚ ਲਗ ਕੇ ਪਿਆਰਾ ਮਾਲਕ ਤਾਂ ਯਾਦ ਨਹੀਂ ਆਂਵਦਾ ਤੇ ਮਨਮੁਖ ਪ੍ਰਭੂ ਤੋਂ ਵੇਮੁਖ ਹੋ ਕੇ ਆਪਣੀ ਸਿਆਣਪਾਂ ਵਿਚ ਲਗੇ ਹੋਏ ਹਨ । ਪਰ ਜਿਨ੍ਹਾਂ ਉਤੇ ਮਾਲਕ ਦੀ ਕਿਰਪਾ ਹੋਵੇ ਉਹ ਪ੍ਰਭੂ ਦਾ ਜਸ ਗਾ ਕੇ ਤਰ ਜਾਂਦੇ ਹਨ । ਸਾਡੀ ਹੁਣ ਇਹ ਹੀ ਬੇਨਤੀ ਹੈ ਕਿ ਪ੍ਰਭੂ ਕਦੀ ਵੀ ਨਾ ਵਿਸਰੇ ਤੇ ਮਾਲਕ ਤੋਂ ਕੁਰਬਾਨ ਜਾਈਏ ॥੮॥੨॥

**ਸੋਰਠਿ ਮਹਲਾ ੫ ਘਰੁ ੨ ਅਸਟਪਦੀਆ ॥(ਪੰਨਾ ੬੪੨)**

**ੴ ਸਤਿਗੁਰ ਪ੍ਰਸਾਦਿ ॥**

**ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥**

**ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥ਰਹਾਉ॥**

ਕਈ ਤਰ੍ਹਾਂ ਦੀ ਪਾਠ ਪੂਜਾ ਤੇ ਵੇਦਾਂ ਦਾ ਵੀਚਾਰ ਕੀਤਾ ਪਰ ਇਨ੍ਹਾਂ ਰੀਤੀਆਂ ਨਾਲ ਪ੍ਰਭੂ ਦਾ ਮੇਲ ਨਹੀਂ ਹੁੰਦਾ । ਹੇ ਪਿਆਰੇ ! ਮੈਂ ਕਈ ਤਰ੍ਹਾਂ ਦੀਆਂ ਰੀਤੀਆਂ ਨਾਲ ਪ੍ਰਭੂ ਨੂੰ ਮਿਲਣ ਦੀ ਕੋਸ਼ਿਸ਼ ਕੀਤੀ ਪਰ ਇਨ੍ਹਾਂ ਕਰਮਾਂ ਕਰਕੇ ਪ੍ਰਭੂ ਦਾ ਮੇਲ ਨਹੀਂ ਹੁੰਦਾ । ਅਖ਼ੀਰ ਵਿਚ ਹਾਰ ਕੇ ਪ੍ਰਭੂ ਦੇ ਬੂਹੇ ਅਗੇ ਡਿਗ ਪਿਆ ਹਾਂ ਤੇ ਬੇਨਤੀ ਕੀਤੀ ਹੈ ਕਿ ਹੇ ਮਾਲਕ ! ਮੈਨੂੰ ਵੀਚਾਰ ਵਾਲੀ ਬੁਧੀ (ਅਕਲ) ਬਖ਼ਸ਼ੋ । ਇਹ ਦ੍ਵੈਤ-ਭਾਵਨਾ ਤੀਰਥਾਂ ਤੇ ਇਸ਼ਨਾਨ ਕਰਕੇ, ਮੋਨ ਧਾਰਨ ਕਰਕੇ, ਨੰਗਾ ਰਹਿ ਕੇ, ਨਾਸ ਨਹੀਂ ਹੁੰਦੀ ਤੇ ਮਨ ਦੀ ਮੈਲ ਦੂਰ ਨਹੀਂ ਹੁੰਦੀ । ਫਿਰ ਪੂਜਾ ਵੀ ਕੀਤੀ ਤੇ ਕਰਮ ਕਾਂਡ ਬਹੁਤ ਕੀਤੇ ਪਰ ਇਸ ਤਰ੍ਹਾਂ ਮੇਲ ਨਾ ਹੋਇਆ । ਸਾਧ ਸੰਗਤ ਨਾਲ ਮਿਲ ਕੇ ਪ੍ਰਭੂ ਦਾ ਜਸ ਗਾਵਣਾ ਉਤਮ ਕਰਮ ਹੈ ਤੇ ਪ੍ਰਭੂ ਦਾ ਮੇਲ ਹੋ ਜਾਂਦਾ ਹੈ । ਜੇ ਪ੍ਰਭੂ ਕਿਰਪਾ ਕਰੇ ਤਾਂ ਇਹ ਮਨ ਕੀਰਤਨ ਵਿਚ ਲਗਦਾ ਹੈ ॥੧॥੩॥

**ਰਾਗੁ ਸੋਰਠਿ ਬਾਣੀ ਭਗਤ ਕਬੀਰ ਜੀ ਕੀ ਘਰੁ ੧ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੬੫੪)**

**ਮਨ ਰੇ ਸੰਸਾਰੁ ਅੰਧ ਗਹੇਰਾ ॥**

**ਚਹੁ ਦਿਸ ਪਸਰਿਓ ਹੈ ਜਮ ਜੇਵਰਾ ॥੧॥ਰਹਾਉ॥**

ਹੇ ਪ੍ਰਭੂ ! ਬੁਤਾਂ ਨੂੰ ਪੂਜ ਪੂਜ ਕੇ ਤੇ ਸਿਰ ਨਿਵਾ ਕੇ ਹਿੰਦੂ ਮੁਸਲਮਾਨ ਸਭ ਕੋਸ਼ਿਸ਼ ਕਰ ਕੇ ਥਕ ਗਏ ਹਨ । ਪਰ ਤੇਰੀ ਗਤ ਨਹੀਂ ਪਾਈ । ਹੇ ਮਨ ! ਸੰਸਾਰ ਅੰਨ੍ਹਾ ਖੂਹ (ਟੋਇਆ) ਹੈ ਜਿਸ ਦੇ ਚੌਹਾਂ ਪਾਸੇ ਜਮਾਂ ਦਾ

ਜੇਵੜਾ ਪਸਰਿਆ ਹੋਇਆ ਹੈ । ਜੋਗੀ ਜਟਾ ਧਾਰ ਕੇ, ਕਵੀਸ਼ਰ ਕਵਿਤਾ ਪੜ੍ਹ ਕੇ ਮਰ ਗਏ ਪਰ ਹੇ ਪ੍ਰਭੂ ! ਤੇਰਾ ਅੰਤ ਕਿਸੇ ਨੇ ਨਹੀਂ ਪਾਇਆ । ਰਾਮ ਨਾਮ ਤੋਂ ਬਿਨਾਂ ਸਾਰੇ ਹੀ ਖਜਲ ਖ਼ਰਾਬ ਹੋਏ ਹਨ । ਵਾਹਿਗੁਰੂ ਦੇ ਨਾਮ ਤੋਂ ਬਿਨਾ ਕਿਸ ਨੇ ਮੁਕਤੀ ਪਾਈ ਹੈ ? ॥੪॥੧॥

**ਕਾਹੇ ਭਈਆ ਫਿਰਤੌ ਫੂਲਿਆ ਫੂਲਿਆ ॥ (ਪੰਨਾ ੬੫੪)**

**ਜਬ ਦਸ ਮਾਸ ਉਰਧ ਮੁਖ ਰਹਤਾ ਸੋ ਦਿਨੁ ਕੈਸੇ ਭੂਲਿਆ ॥੧॥ਰਹਾਉ॥**

ਹੇ ਭਾਈ ! ਕਿਸ ਵਾਸਤੇ ਤੂੰ ਹੰਕਾਰ ਵਿਚ ਮਸਤ ਫੂਲਿਆ ਹੋਇਆ ਫਿਰਦਾ ਹੈ ? ਜਦੋਂ ਦਸ ਮਹੀਨੇ ਮਾਂ ਦੇ ਪੇਟ ਵਿਚ ਉਲਟਾ (ਸਿਰ ਭਾਰ) ਲਟਕਿਆ ਰਹਿੰਦਾ ਸੀ, ਉਹ ਕਿਸ ਤਰ੍ਹਾਂ ਭੁਲ ਗਿਆ ਹੈਂ ? ਇਹ ਮਧੂ ਮੱਖੀ ਦੀ ਤਰ੍ਹਾਂ ਧਨ ਕਾਹਦੇ ਵਾਸਤੇ ਇਕਠਾ ਕਰਦਾ ਹੈਂ । ਅਗੇ ਪ੍ਰਲੋਕ ਵਿਚ ਤਾਂ ਇਹ ਜੀਵ ਇਕਲਾ ਹੀ ਜਾਵੇਗਾ । ਹੇ ਪ੍ਰਾਣੀ ! ਤੂੰ ਝੂਠੀ ਮਾਇਆ ਦੇ ਬੰਧਨਾਂ ਵਿਚ ਤੋਤੇ ਵਾਂਗੂ ਕਿਉਂ ਫਸਿਆ ਹੋਇਆ ਹੈਂ ? ॥੪॥੨॥

**ਮਨ ਰੇ ਸਰਿਓ ਨ ਏਕੈ ਕਾਜਾ ॥**

**ਭਜਿਓ ਨ ਰਘਪਤਿ ਰਾਜਾ ॥੧॥ਰਹਾਉ॥**

ਹੇ ਮਨਾ ! ਤੇਰੇ ਕੋਲੋਂ ਤਾਂ ਕੋਈ ਵੀ ਕੰਮ ਨਹੀਂ ਪੂਰਾ ਹੋਇਆ ? (ਨਹੀਂ ਸਰਿਆ) ਤੂੰ ਕਦੀ ਵੀ ਵਾਹਿਗੁਰੂ ਪ੍ਰਕਾਸ਼ਕ ਨੂੰ ਨਹੀਂ ਯਾਦ ਕੀਤਾ । ਜੰਗਲਾਂ ਵਿਚ ਯੋਗ ਤੇ ਤਪ ਕਰਨ ਦਾ ਕੀ ਲਾਭ ? ਕਾਲ ਨੇ ਤਾਂ ਸਾਰਿਆਂ ਨੂੰ ਕਾਬੂ ਕੀਤਾ ਹੋਇਆ ਹੈ । ਜਿਨ੍ਹਾਂ ਨੇ ਪ੍ਰੇਮਾ ਭਗਤੀ ਕੀਤੀ ਹੈ ਉਹ ਬੰਧਨਾਂ ਤੋਂ ਛੁਟ ਗਏ ਹਨ ॥੪॥੩॥

**ਘਰੁ ੨ ॥ (ਪੰਨਾ ੬੫੫)**

**ਹਮਰਾ ਭਰਮੁ ਗਇਆ ਭਉ ਭਾਗਾ ॥**

**ਜਬ ਰਾਮ ਨਾਮ ਚਿਤੁ ਲਾਗਾ ॥੧॥ਰਹਾਉ॥**

ਮੈਂ ਵਾਹਿਗੁਰੂ ਤੋਂ ਬਿਨਾਂ ਹੋਰ ਕੋਈ ਨਹੀਂ ਵੇਖਿਆ ਤੇ ਨੇਤ੍ਰਾਂ ਨਾਲ ਪ੍ਰਭੂ ਪ੍ਰੇਮ ਵਿਚ ਮਸਤ ਹਾਂ । ਹੁਣ ਸਾਡਾ ਭਰਮ ਦੂਰ ਹੋ ਗਿਆ ਹੈ ਅਤੇ ਜਨਮ ਮਰਨ ਦਾ ਡਰ ਵੀ ਮੁਕ ਗਿਆ ਹੈ । ਕਿਉਂਕਿ ਰਾਮ ਨਾਮ ਵਿਚ ਚਿਤ ਲਗ ਗਿਆ ਹੈ । ਉਹ ਮਾਲਕ ਆਪ ਬਾਜੀਗਰ ਹੋ ਕੇ ਜਗਤ ਤਮਾਸ਼ਾ ਦੇਖ ਰਿਹਾ ਹੈ । ਜਦੋਂ ਗੁਰੂ ਨੇ ਕਿਰਪਾ ਕੀਤੀ ਤਾਂ ਪ੍ਰੇਮ ਵਿਚ ਰੰਗੇ ਗਏ ਤੇ ਜੀਵਨ ਦਾਤਾ ਮਿਲ ਗਿਆ ॥੪॥੪॥

**ਚੇਰੀ ਤੂ ਰਾਮੁ ਨ ਕਰਸਿ ਭਤਾਰਾ ॥ (ਪੰਨਾ ੬੫੫)**

**ਜਗ ਜੀਵਨ ਪ੍ਰਾਨ ਅਧਾਰਾ ॥੧॥ਰਹਾਉ॥**

ਹੇ ਦਾਸੀ ! ਤੂੰ ਵਾਹਿਗੁਰੂ ਨੂੰ ਆਪਣਾ ਪਤੀ ਕਿਉਂ ਨਹੀਂ ਬਣਾਂਦੀ ? ਉਹ ਪ੍ਰਭੂ ਜੋ ਜਗਤ ਨੂੰ ਜੀਵਨ ਰੂਪ ਪ੍ਰਾਣਾਂ ਦਾ ਆਸਰਾ ਦਿੰਦਾ ਹੈ । ਤੇਰੇ ਗਲ ਵਿਚ ਤਾਂ ਮੋਹ ਰੂਪ ਜੰਜੀਰ ਹੈ ਤੇ ਜਮਾਂ ਨੇ ਘੇਰਿਆ ਹੈ । ਹੇ ਦਾਸੀ ! ਤੂੰ ਪੂਰੀ ਮਤ ਕਿਥੋਂ ਪਾਈ ਹੈ ਤੇ ਭਰਮ ਦੀ ਲੀਕ ਮਿਟਾ ਦਿਤੀ ਹੈ ? ਗੁਰਾਂ ਦੀ ਕਿਰਪਾ ਨਾਲ ਮੈਂ ਸ੍ਰੇਸ਼ਟ ਅਨੰਦ ਮਾਣਿਆ ਹੈ ॥੪॥੫॥

**ਅਬ ਕਿਆ ਕਥੀਐ ਗਿਆਨੁ ਬੀਚਾਰਾ ॥ (ਪੰਨਾ ੬੫੫)**

**ਨਿਜ ਨਿਰਖਤ ਗਤ ਬਿਉਹਾਰਾ ॥੧॥ਰਹਾਉ॥**

ਹੁਣ ਅਸੀਂ ਕੀ ਗਿਆਨ ਦਾ ਵਿਚਾਰ ਕਰੀਏ ? ਆਪਣੇ ਵੇਖਦਿਆਂ ਹੀ ਵਿਹਾਰ ਰੂਪ ਸਾਰਾ ਸੰਸਾਰ ਨਾਸ ਹੁੰਦਾ ਜਾਂਦਾ ਹੈ । ਜੀਵ ਰੂਪ ਪਿਤਾ ਨੇ ਇਕ ਗਿਆਨ ਰੂਪ ਪੁਤ੍ਰ ਪ੍ਰਗਟ ਕੀਤਾ ਤੇ ਜੀਵ ਪਿਤਾ ਨੂੰ ਵਾਹਿਗੁਰੂ ਰੂਪ ਨਗਰ ਵਿਚ ਵਸਾਇਆ ਜਾਂ ਮੁਕਤ ਕਰ ਦਿਤਾ । ਜੋ ਸੰਤ ਜੀਵਨ ਭਾਵ ਤੋਂ ਮਰਨਾ ਜਾਣਦੇ ਹਨ, ਉਹ ਸੁਖ ਪਾਂਦੇ ਹਨ । ਵਾਹਿਗੁਰੂ ਦੇ ਮਿਲਣ ਨਾਲ ਮੇਰੀ ਵਾਹਿਗੁਰੂ ਤੋਂ ਦੂਰੀ ਦੂਰ ਹੋ ਗਈ ਹੈ ਤੇ ਆਪਾ ਭਾਵ ਮਿਟ ਗਿਆ ਹੈ ॥੪॥੬॥

**ਹਰਿ ਕਾ ਨਾਮੁ ਨ ਜਪਸਿ ਗਵਾਰਾ ॥ (ਪੰਨਾ ੬੫੬)**

**ਕਿਆ ਸੋਚਹਿ ਬਾਰੰਬਾਰਾ ॥੧॥ਰਹਾਉ॥**

ਹੇ ਮੂਰਖ ਇਨਸਾਨ ! ਤੂੰ ਵਾਹਿਗੁਰੂ ਦਾ ਨਾਮ ਕਿਉਂ ਨਹੀਂ ਜਪਦਾ ? ਨਾਮ ਨੂੰ ਛਡ ਕੇ ਕੀ ਬਾਰ ਬਾਰ ਸੋਚਦਾ ਰਹਿੰਦਾ ਹੈ ? ਜਿੱਵੇਂ ਅੰਧੇਰੇ ਵਿਚ ਦੀਵੇ ਦਾ ਚਾਨਣਾ ਚਾਹੀਦਾ ਹੈ ਤਿਵੇਂ ਹੀ ਅਗਿਆਨ ਵਿਚ ਗਿਆਨ ਦਾ ਚਾਨਣਾ ਚਾਹੀਦਾ ਹੈ । ਜਿਨ੍ਹਾਂ ਦੇ ਹਿਰਦੇ ਵਿਚ ਗਿਆਨ ਦਾ ਦੀਵਾ ਜਗ ਰਿਹਾ ਹੈ । ਓਹ ਤਰ ਗਏ ਹਨ । ਹੁਣ ਮਨ ਵੀ ਮੰਨ ਗਿਆ ਹੈ ਪਰ ਲੋਕ ਇਤਬਾਰ ਨਹੀਂ ਕਰਦੇ । ਤਾਂ ਕੀ ਕਰੀਏ ? ॥੩॥੭॥

**ਹਿਰਦੈ ਕਪਟੁ ਮੁਖ ਗਿਆਨੀ ॥ (ਪੰਨਾ ੬੫੬)**

**ਝੂਠੇ ਕਹਾ ਬਿਲੋਵਸਿ ਪਾਨੀ ॥੧॥ਰਹਾਉ॥**

ਹੇ ਝੂਠੇ ਮਨੁੱਖ ! ਤੇਰੇ ਹਿਰਦੇ ਵਿਚ ਤਾਂ ਕਪਟ ਹੈ ਤੇ ਮੂੰਹ ਤੋਂ ਗਿਆਨੀ ਹੈਂ । ਤੂੰ ਪਾਣੀ ਨੂੰ ਕੀ ਰਿੜਕਦਾ ਹੈਂ ? ਤੂੰ ਆਪ ਨਹੀਂ (ਨਾਮ) ਕਮਾਉਂਦਾ ਸੋ ਕਿਸੇ ਤੇ ਅਸਰ ਨਹੀਂ ਹੋਵੇਗਾ । ਜੇ ਅੰਦਰ ਮੈਲ ਹੈ ਤਾਂ ਤੀਰਥਾਂ ਤੇ ਜਾਣ ਦਾ ਕੀ ਲਾਭ ? ਸਾਡੀ ਤਾਂ ਬੇਨਤੀ ਹੈ ਕਿ ਪ੍ਰਭੂ ਸੰਸਾਰ ਸਮੁੰਦ੍ਰ ਤੋਂ ਤਾਰ ਲਵੇ ॥੩॥੮॥

**ਸੋਰਠਿ ॥ (ਪੰਨਾ ੬੫੬)**

**ੴ ਸਤਿਗੁਰ ਪ੍ਰਸਾਦਿ ॥**

**ਮਨ ਮੇਰੇ ਭੂਲੇ ਕਪਟੁ ਨ ਕੀਜੈ ॥**

**ਅੰਤਿ ਨਿਬੇੜਾ ਤੇਰੇ ਜੀਅ ਪਹਿ ਲੀਜੈ ॥੧॥ਰਹਾਉ॥**

ਇਹ ਮਨੁੱਖ ਛਲ ਕਰਕੇ ਬਹੁਤ ਧਨ ਲਿਆਉਂਦਾ ਹੈ ਤੇ ਉਹ ਪੁਤ੍ਰ, ਇਸਤ੍ਰੀ ਤੇ ਲੁਟਾ ਦਿੰਦਾ ਹੈ ਪਰ ਹੇ ਮੇਰੇ ਮਨ ! ਤੂੰ ਭੁਲਾ ਹੋਇਆ ਹੈਂ, ਤੂੰ ਕਪਟ ਨਾ ਕਰਿਆ ਕਰ । ਅੰਤ ਵੇਲੇ ਇਸ ਗਲ ਦਾ ਨਿਬੇੜਾ ਤਾਂ ਤੇਰੇ ਜੀਅ ਪਾਸੋਂ ਹੀ ਲਿਆ ਜਾਣਾ ਹੈ । ਇਹ ਸਰੀਰ ਤਾਂ ਹੌਲੇ ਹੌਲੇ ਨਾਸ ਹੋ ਰਿਹਾ ਹੈ ਤੇ ਫਿਰ ਕੋਈ ਪੁਛੇਗਾ ਵੀ ਨਹੀਂ । ਤੂੰ ਹਿਰਦੇ ਵਿਚ ਰਾਮ ਨਾਮ ਕਿਉਂ ਨਹੀਂ ਜਪਦਾ ? ॥੩॥੯॥

**ਸੰਤਹੁ ਮਨ ਪਵਨੈ ਸੁਖੁ ਬਨਿਆ ॥ (ਪੰਨਾ ੬੫੬)**

**ਕਿਛੁ ਜੋਗੁ ਪਰਾਪਤਿ ਗਨਿਆ ॥ਰਹਾਉ॥**

ਹੇ ਸੰਤੋ ! ਸਾਡਾ ਮਨ ਜੋ ਪੌਣ ਵਾਂਗ ਉਡਦਾ ਫਿਰਦਾ ਸੀ, ਉਸਨੂੰ ਜਦ ਅਸਾਂ ਰੋਕਿਆ ਤਾਂ ਸਾਨੂੰ ਸੁਖ ਪ੍ਰਾਪਤ

ਹੋਇਆ। ਫਿਰ ਸਾਨੂੰ ਵਾਹਿਗੁਰੂ ਵਿਚ ਜੁੜਨ ਦਾ ਰਸਤਾ ਪ੍ਰਾਪਤ ਹੋ ਗਿਆ ਤੇ ਅਸਾਂ ਵਿਚਾਰ ਲਿਆ। ਜਦੋਂ ਅਸਾਂ ਮਨ ਨੂੰ ਰੋਕ ਲਿਆ (ਭਟਕਣ ਤੋਂ) ਤਾਂ ਅੰਦਰ ਵਾਹਿਗੁਰੂ ਦੇ ਅਨੰਦ ਦੇ ਵਾਜੇ ਇਕ ਰਸ ਵਜਦੇ ਸੁਣੇ। ਜਦੋਂ ਹਿਰਦੇ ਕਮਲ ਵਿਚੋਂ ਵਿਸ਼ੇ ਉਲਟਾ (ਕਢ) ਦਿਤੇ ਤਾਂ ਨਾਮ ਟਿਕ ਗਿਆ ਤੇ ਮਨ ਪ੍ਰਭੂ ਵਿਚ ਲਗ ਗਿਆ ॥੨॥੧੦॥

**ਰਾਗੁ ਸੋਰਠਿ ॥ (ਪੰਨਾ ੬੫੬)**

**ਮਾਧੋ ਕੈਸੀ ਬਨੈ ਤੁਮ ਸੰਗੇ ॥**

**ਆਪ ਨ ਦੇਹੁ ਤ ਲੇਵਉ ਮੰਗੇ ॥ਰਹਾਉ॥**

ਹੇ ਵਾਹਿਗੁਰੂ ! ਤੇਰੇ ਨਾਲ ਮੇਰੀ ਕਿਵੇਂ ਬਣ ਆਵੇ ? ਜੇ ਤੂੰ ਆਪਣੇ ਆਪ ਨਾਂ ਦੇਵੇਂ ਤਾਂ ਮੈਂ ਆਪ ਮੰਗ ਕੇ ਲੈ ਲਵਾਂਗਾ। ਮੈਂ ਚੂਨਾ, ਘਿਉ, ਲੂਣ, ਦਾਲ ਆਦਿ ਮੰਗ ਲਵਾਂਗਾ। ਫਿਰ ਚਉਪਾਈ, ਤੁਲਾਈ, ਸਿਰਹਾਨਾ ਮੰਗਦਾ ਹਾਂ ਤਾਂ ਜੋ ਤੇਰੀ ਭਗਤੀ ਕਰ ਸਕਾਂ। ਹੁਣ ਮੈਨੂੰ ਤੇਰਾ ਨਾਮ ਹੀ ਚੰਗਾ ਲਗਦਾ ਹੈ। ਹੁਣ ਮਨ ਮੰਨ ਗਿਆ ਤਾਂ ਪ੍ਰਭੂ ਨੂੰ ਜਾਣ ਲਿਆ ਹੈ ॥੪॥੧੧॥

**ਰਾਗੁ ਸੋਰਠਿ ਬਾਣੀ ਭਗਤ ਨਾਮਦੇਵ ਜੀ ਕੀ ਘਰੁ ੨ ॥ (ਪੰਨਾ ੬੫੭)**

**ੴ ਸਤਿਗੁਰ ਪ੍ਰਸਾਦਿ ॥**

**ਜਬ ਦੇਖਾ ਤਬ ਗਾਵਾ ॥ ਤਉ ਜਨ ਧੀਰਜੁ ਪਾਵਾ ॥**

**ਨਾਦਿ ਸਮਾਇ ਲੋ ਰੇ ਸਤਿਗੁਰੁ ਭੇਟਿਲੇ ਦੇਵਾ ॥੧॥ਰਹਾਉ॥**

ਜਦੋਂ ਵਾਹਿਗੁਰੂ ਨੂੰ ਦੇਖਦਾ ਹਾਂ ਤਦੋਂ ਉਸਦੇ ਗੁਣ ਗਾਂਵਦਾ ਹਾਂ, ਤੇ ਗੁਣ ਗਾ ਕੇ ਮੈਂ ਧੀਰਜ ਪਾਉਂਦਾ ਹਾਂ। ਪਰ ਇਹ ਕੰਮ ਕਦੋਂ ਹੋਇਆ ? ਜਦੋਂ ਪ੍ਰਕਾਸ਼ਕ ਵਾਹਿਗੁਰੂ ਮਿਲੇ ਤੇ ਉਨ੍ਹਾਂ ਦਾ ਉਪਦੇਸ਼ ਹਿਰਦੇ ਵਿਚ ਸਮਾਇਆ। ਗੁਰਾਂ ਦੀ ਕਿਰਪਾ ਨਾਲ ਪ੍ਰਭੂ ਦੀ ਜੋਤ ਸਭ ਵਿਚ ਸਮਾਈ ਹੋਈ ਜਾਣ ਲਈ ਹੈ ਅਤੇ ਉਹ ਆਤਮ ਸਭ ਵਿਚ ਭਰਪੂਰ ਹੈ। ਹੁਣ ਨਾਮਾ ਗੁਰਾਂ ਦੀ ਕਿਰਪਾ ਨਾਲ ਉਸ ਮਾਲਕ ਵਿਚ ਸਮਾ ਰਿਹਾ ਹੈ ॥੪॥੧॥

**ਘਰੁ ੪ ਸੋਰਠਿ ॥ (ਪੰਨਾ ੬੫੭)**

**ਰੀ ਬਾਈ ਬੇਢੀ ਦੇਨੁ ਨ ਜਾਈ ॥ ਦੇਖੁ ਬੇਢੀ ਰਹਿਓ ਸਮਾਈ ॥**

**ਹਮਾਰੈ ਬੇਢੀ ਪ੍ਰਾਨ ਅਧਾਰਾ ॥੧॥ਰਹਾਉ॥**

(ਨਾਮਦੇਵ ਪਾਸੋਂ ਗਵਾਂਢਣ ਪੁਛਦੀ ਹੈ ਕਿ ਕਿਸ ਪਾਸੋਂ ਛੰਨ ਬਨਵਾਈ ਹੈ ?) ਹੇ ਬੀਬੀ ! ਓਹ ਬੇਢੀ (ਛਪਰ ਬੰਨਣ ਵਾਲਾ) ਦਿਤਾ ਨਹੀਂ ਜਾਂਦਾ। ਕਿਉਂਕਿ ਵੀਚਾਰ ਕੇ ਦੇਖ, ਕਿ ਉਹ ਬੇਢੀ ਸਾਰਿਆਂ ਵਿਚ ਸਮਾ ਰਿਹਾ ਹੈ ਅਤੇ ਉਹ ਬੇਢੀ ਸਾਡੇ ਪ੍ਰਾਣਾਂ ਦਾ ਆਸਰਾ ਹੈ।

ਜਦੋਂ ਅਸੀਂ ਸਾਰਿਆਂ ਨਾਲੋਂ ਆਪਣੀ ਪ੍ਰੀਤੀ ਤੋੜ ਲਈਏ ਤਾਂ ਉਹ ਬੇਢੀ ਆਪਣੇ ਆਪ ਆ ਜਾਂਦਾ ਹੈ। ਜਿਵੇਂ ਗੁੰਗੇ ਨੇ ਅੰਮ੍ਰਿਤ ਦਾ ਸਵਾਦ ਚਖਿਆ ਤਾਂ ਉਹ ਦਸ ਨਹੀਂ ਸਕਦਾ ਕਿ ਕੈਸਾ ਹੈ? ਜਦੋਂ ਸੁਆਮੀ ਕਿਰਪਾ ਕਰੇ ਤਾਂ ਇਸ ਗਲ ਦੀ ਸੋਝੀ ਹੁੰਦੀ ਹੈ॥੪॥੨॥

**ਸੋਰਠਿ ਘਰੁ ੩ ॥ (ਪੰਨਾ ੬੫੭)**

**ਮੋਕਉ ਮਿਲਿਓ ਰਾਮੁ ਸਨੇਹੀ ॥**

**ਜਿਹ ਮਿਲਿਐ ਦੇਹ ਸੁ ਦੇਹੀ ॥੧॥ਰਹਾਉ॥**

ਬੱਦਲ ਤੋਂ ਬਿਨਾਂ ਹੀ ਨਾਮ ਅੰਮ੍ਰਿਤ ਦੀ ਵਰਖਾ ਹੁੰਦੀ ਹੈ । ਮੈਨੂੰ ਪਿਆਰਾ ਵਾਹਿਗੁਰੂ ਮਿਲਿਆ ਹੈ ਜਿਸ ਦੇ ਮਿਲਣ ਨਾਲ ਇਹ ਦੇਹੀ ਸਫਲ ਹੋ ਜਾਂਦੀ ਹੈ । ਗੁਰਾਂ ਨੂੰ ਪੁੱਛ ਕੇ ਭਰੋਸਾ ਆ ਗਿਆ ਤੇ ਅੰਦਰ ਚਾਨਣਾ ਹੋ ਗਿਆ ਤੇ ਭਰਮ ਦੂਰ ਹੋ ਗਿਆ । ਮੈਂ ਸਾਰੇ ਸੰਸਾਰ ਵਿਚ ਇਕ ਵਾਹਿਗੁਰੂ ਕਰਕੇ ਜਾਣਿਆ ਹੈ ਤੇ ਦਾਸ ਨੇ ਵਾਹਿਗੁਰੂ ਦਾ ਸਰੂਪ ਪਛਾਣ ਲਿਆ ਹੈ ॥੩॥੩॥

**ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ (ਪੰਨਾ ੬੫੮)**

**ੴ ਸਤਿਗੁਰ ਪ੍ਰਸਾਦਿ ॥**

**ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥**

**ਜੈਸਾ ਮਾਨੀਐ ਹੋਇ ਨ ਤੈਸਾ ॥੧॥ਰਹਾਉ॥**

ਹੇ ਵਾਹਿਗੁਰੂ ! ਮੈਂ ਆਪਣੇ ਭਰਮ ਬਾਰੇ ਕੀ ਦਸਾਂ ਕਿ ਐਸਾ ਹੈ ? ਜਿਵੇਂ ਹਨੇਰੇ ਵਿਚ ਚੀਜ਼ ਹੋਰ ਦੀ ਹੋਰ ਨਜ਼ਰ ਆਉਂਦੀ ਹੈ ਪਰ ਚਾਨਣਾ ਹੋਣ ਤੇ ਭੁਲੇਖਾ ਦੂਰ ਹੋ ਜਾਂਦਾ ਹੈ । ਜਿਵੇਂ ਸੁਪਨੇ ਵਿਚ ਇਕ ਰਾਜਾ ਭਿਖਾਰੀ ਬਣ ਗਿਆ ਸੀ, ਇਸੇ ਤਰ੍ਹਾਂ ਸਾਡੀ ਹਾਲਤ ਪ੍ਰਭੂ ਤੋਂ ਵਿਛੜ ਕੇ ਹੋ ਰਹੀ ਹੈ । ਉਹ ਇਕ ਸੁਆਮੀ ਅਨੇਕਾਂ ਰੂਪ ਹੋ ਕੇ ਆਪ ਹੀ ਸਾਰੇ ਘਟਾਂ (ਸਰੀਰਾਂ) ਨੂੰ ਭੋਗ ਰਿਹਾ ਹੈ, ਉਹ ਤਾਂ ਸਾਡੇ ਬਹੁਤ ਹੀ ਨੇੜੇ ਹੈ । ਜੇ ਉਸਦੇ ਹੁਕਮ ਨੂੰ ਮੰਨ ਲਈਏ ਤਾਂ ਸਭ ਸਾਫ਼ ਨਜ਼ਰ ਆਵੇਗਾ ॥੪॥੧॥

**ਮਾਧਵੇ ਜਾਨਤ ਹਹੁ ਜੈਸੀ ਤੈਸੀ ॥ (ਪੰਨਾ ੬੫੮)**

**ਅਬ ਕਹਾ ਕਰਹੁਗੇ ਐਸੀ ॥੧॥ਰਹਾਉ॥**

ਹੇ ਮਾਲਕ ਪ੍ਰਭੂ ! ਜਿਸ ਤਰ੍ਹਾਂ ਦੀ ਪ੍ਰੀਤੀ ਸਾਡੀ ਤੇਰੇ ਨਾਲ ਹੋ ਗਈ ਹੈ ਉਹ ਤੁਸੀਂ ਆਪ ਹੀ ਜਾਣਦੇ ਹੋ । ਹੁਣ ਇਹ ਪ੍ਰੀਤੀ ਛੁਡਾ ਨਹੀਂ ਸਕੋਗੇ । ਜਿਵੇਂ ਮੱਛੀ ਨੂੰ ਕੱਟਕੇ ਰਿੰਨ੍ਹਿਆ ਪਰ ਖਾਣ ਤੇ ਫਿਰ ਵੀ ਪਾਣੀ ਨੂੰ ਨਹੀਂ ਭੁਲਦੀ । (ਤੇਹ ਬਹੁਤ ਲਗਦੀ ਹੈ) । ਹੇ ਪ੍ਰਭੂ ! ਤੇਰੀ ਭਗਤੀ ਹੁਣ ਵਧਦੀ ਜਾਂਦੀ ਹੈ ਤੇ ਅਸੀਂ ਤੈਨੂੰ ਯਾਦ ਕਰਦੇ ਹਾਂ ॥੪॥੨॥

**ਨ ਬੀਚਾਰਿਓ ਰਾਜਾ ਰਾਮ ਕੋ ਰਸੁ ॥ (ਪੰਨਾ ੬੫੮)**

**ਜਿਹ ਰਸ ਅਨਰਸ ਬੀਸਰਿ ਜਾਹੀ ॥੧॥ਰਹਾਉ॥**

ਸਾਨੂੰ ਅਫਸੋਸ ਹੈ ਕਿ ਵਾਹਿਗੁਰੂ ਦੇ ਅਨੰਦ ਦਾ ਸੁਆਦ ਨਹੀਂ ਵੀਚਾਰਿਆ । ਜਿਸ ਰਸ ਕਰਕੇ ਬਾਕੀ ਦੇ ਸਾਰੇ ਦੁਨੀਆ ਦੇ ਰਸ ਭੁੱਲ ਜਾਂਦੇ ਹਨ । ਜਾਣ ਕੇ ਅਸੀਂ ਬੌਰੇ ਹੋਏ ਤਾਂ ਤੇ ਸੋਚ ਵਿਚਾਰ ਤੋਂ ਬਿਨਾਂ ਦਿਨ ਜਾ ਰਹੇ ਹਨ । ਇਹ ਅਪਾਰ ਮਾਇਆ ਹੈ ਕਿ ਕਹੀ ਦਾ ਕੁਝ ਹੈ ਤੇ (ਕਰੀ ਦਾ) ਮਤਲਬ ਕੁਝ ਹੋਰ ਹੈ । ਸੋ ਗੁਸਾ ਛਡ ਕੇ ਮੇਰੇ ਵਰਗੇ ਜੀਆਂ ਉਤੇ ਦਇਆ ਕਰੋ ॥੩॥੩॥

**ਹਰਿ ਹਰਿ ਹਰਿ ਨ ਜਪਹਿ ਰਸਨਾ ॥ (ਪੰਨਾ ੬੫੮)**

**ਅਵਰ ਸਭ ਤਿਆਗਿ ਬਚਨ ਰਚਨਾ ॥੧॥ਰਹਾਉ॥**

ਹੇ ਭਾਈ ! ਜਿਸ ਪ੍ਰਭੂ ਦੇ ਵਸ ਕਾਮਧੇਨ ਤੇ ਚਾਰ ਪਦਾਰਥ ਹਨ । ਉਸ ਵਾਹਿਗੁਰੂ ਨੂੰ ਤੂੰ ਰਸਨਾ ਨਾਲ ਕਿਉਂ ਨਹੀਂ ਜਪਦਾ ? ਹੋਰ ਸਭ ਬਚਨਾਂ ਦੀ ਰਚਨਾ ਛਡ ਕੇ ਉਸ ਮਾਲਕ ਨੂੰ ਯਾਦ ਕਰੋ । ਵਿਆਸ ਨੇ ਵੀ ਇਹ ਹੀ ਕਿਹਾ ਸੀ ਕਿ ਰਾਮ ਨਾਮ ਦੇ ਬਰਾਬਰ ਕੋਈ ਨਹੀਂ ਹੈ । ਜਦੋਂ ਗਿਆਨ ਦਾ ਚਾਨਣਾ ਹੋਇਆ ਤਾਂ ਜਨਮ ਮਰਨ ਦਾ ਦੁਖ ਮਿਟ ਗਿਆ ॥੩॥੪॥

**ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ ॥ (ਪੰਨਾ ੬੫੮)**

**ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥੧॥ਰਹਾਉ॥**

ਹੇ ਪ੍ਰਭੂ ! ਜੇ ਤੁਸੀਂ ਸਾਡੇ ਨਾਲੋਂ ਪ੍ਰੀਤੀ ਤੋੜ ਵੀ ਦਿਉ ਤਾਂ ਵੀ ਅਸੀਂ ਤੇਰੇ ਨਾਲੋਂ ਪ੍ਰੀਤੀ ਨਹੀਂ ਤੋੜਾਂਗੇ । ਕਿਉਂਕਿ ਤੁਹਾਡੇ ਨਾਲੋਂ ਤੋੜ ਕੇ ਹੋਰ ਕਿਸ ਨਾਲ ਜੋੜਾਂਗੇ ? ਅਸਾਂ ਤਾਂ ਤੇਰੇ ਨਾਲ ਪ੍ਰੀਤੀ ਜੋੜ ਕੇ ਬਾਕੀ ਸੰਸਾਰ ਨਾਲੋਂ ਤੋੜ ਲਈ ਹੈ, ਕਿਉਂਕਿ ਸਚੀ ਪ੍ਰੀਤੀ ਹੈ ਜਿਵੇਂ ਦੀਵੇ ਤੇ ਬੱਤੀ ਦੀ, ਤੀਰਥ ਤੇ ਜਾਤਰੀ ਦੀ, ਤੇਰੇ ਵਰਗਾ ਹੋਰ ਕੋਈ ਠਾਕੁਰ ਨਹੀਂ ਹੈ । ਤੇਰੀ ਭਗਤੀ ਵਿਚ ਰਵਿਦਾਸ ਗਾਂਦਾ ਹੈ ਤੇ ਜਮਾਂ ਦੀ ਫਾਹੀ ਕਟੀ ਜਾਂਦੀ ਹੈ ॥੫॥੫॥

**ਪ੍ਰਾਨੀ ਕਿਆ ਮੇਰਾ ਕਿਆ ਤੇਰਾ ॥ (ਪੰਨਾ ੬੫੯)**

**ਜੈਸੇ ਤਰਵਰ ਪੰਖਿ ਬਸੇਰਾ ॥੧॥ਰਹਾਉ॥**

ਹੇ ਪ੍ਰਾਣੀ ! ਇਸ ਸੰਸਾਰ ਵਿਚ ਕੀ ਮੇਰਾ ਤੇ ਕੀ ਤੇਰਾ ਹੈ ? ਜਿਵੇਂ ਬ੍ਰਿਛ ਉਤੇ ਪੰਛੀਆਂ ਦਾ ਵਾਸਾ ਥੋੜੀ ਦੇਰ ਦਾ ਹੀ ਹੁੰਦਾ ਹੈ ਤੇ ਵਕਤ ਪਾ ਕੇ ਸਭ ਉਡ ਜਾਂਦੇ ਹਨ । ਇਹ ਸਰੀਰ ਤਾਂ ਸੁਆਹ ਦੀ ਢੇਰੀ ਹੋ ਜਾਏਗਾ ਭਾਵੇਂ ਸੁੰਦਰ ਵਾਲ ਤੇ ਪਗ ਟੇਢੀ ਹੈ । ਰਾਮ ਨਾਮ ਤੋਂ ਬਿਨਾਂ ਤਾਂ ਜੀਵਨ ਦੀ ਬਾਜ਼ੀ ਹਾਰ ਕੇ ਮਨੁੱਖ ਚਲਾ ਜਾਂਦਾ ਹੈ । ਹੇ ਵਾਹਿਗੁਰੂ ! ਮੈਂ ਆਪ ਦੀ ਸ਼ਰਨ ਆਇਆ ਹਾਂ ॥੫॥੬॥

**ਚਮਰਟਾ ਗਾਂਠਿ ਨ ਜਨਈ ॥ (ਪੰਨਾ ੬੫੯)**

**ਲੋਗੁ ਗਠਾਵੈ ਪਨਹੀ ॥੧॥ਰਹਾਉ॥**

ਮੈਂ ਚਮਿਆਰ ਤਾਂ ਜੁਤੀਆਂ ਗੰਢਣਾ ਵੀ ਨਹੀਂ ਜਾਣਦਾ । ਭਾਵੇਂ ਲੋਕ ਮੇਰੇ ਪਾਸੋਂ ਜੁਤੀਆਂ ਗੰਢਾਂਵਦੇ ਹਨ । ਇਸ ਸਰੀਰ ਚਮੜੇ ਨਾਲ ਪ੍ਰੀਤੀ ਕਰਨ ਤੋਂ ਬਿਨਾਂ ਹੀ ਮੈਂ ਪ੍ਰਭੂ ਨੂੰ ਮਿਲ ਪਿਆ ਹਾਂ । ਮੈਂ ਤਾਂ ਵਾਹਿਗੁਰੂ ਦਾ ਨਾਮ ਜਪਦਾ ਹਾਂ ਤੇ ਜ਼ਮਾਂ ਨਾਲ ਕੁਝ ਕੰਮ ਨਹੀਂ ਹੈ ॥੩॥੭॥

**ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ ॥ (ਪੰਨਾ ੬੫੯)**

**ੴ ਸਤਿਗੁਰ ਪ੍ਰਸਾਦਿ ॥**

**ਰਾਮ ਰਾਇ ਹੋਹਿ ਬੈਦ ਬਨਵਾਰੀ ॥**

**ਅਪਨੇ ਸੰਤਹ ਲੇਹੁ ਉਬਾਰੀ ॥੧॥ਰਹਾਉ॥**

ਹੇ ਪ੍ਰਾਣੀ ! ਬੁਢਾ ਹੋਣ ਤੇ ਜਦ ਵਾਲ ਸਫ਼ੇਦ ਹੋ ਗਏ, ਜ਼ਬਾਨ ਚਲਦੀ ਨਹੀਂ, ਨੇਤ੍ਰਾਂ ਤੋਂ ਪਾਣੀ ਵਗਦਾ ਹੈ

ਤਦੋਂ ਨਾਮ ਨਹੀਂ ਜਪਿਆ ਜਾ ਸਕਦਾ ? ਹੇ ਸੰਸਾਰ ਵਾੜੀ ਦੇ ਮਾਲਕ ! ਹੁਣ ਤੁਸੀਂ ਇਸ ਤਰ੍ਹਾਂ ਦੇ ਜੀਵਾਂ ਦੇ ਵੈਦ ਬਣੇ ਹੋ, ਸੋ ਆਪਣੇ ਸੰਤਾਂ ਨੂੰ ਰਖ ਲਵੋ । ਹੇ ਵਾਹਿਗੁਰੂ ! ਆਪਦਾ ਨਾਮ ਰੂਪ ਅੰਮ੍ਰਿਤ ਵਰਗਾ ਨਿਰਮਲ ਜਲ ਸਾਰੇ ਜਗ ਦੀ ਦਵਾਈ ਹੈ । ਗੁਰਾਂ ਦੀ ਕਿਰਪਾ ਨਾਲ ਮੁਕਤੀ ਦਾ ਦਰਵਾਜ਼ਾ ਪਾਈਦਾ ਹੈ ॥੩॥੧॥

**ਹਰਿ ਗੁਨ ਕਹਤੇ ਕਹਨੁ ਨ ਜਾਈ ॥**

**ਜੈਸੇ ਗੂੰਗੇ ਕੀ ਮਿਠਿਆਈ ॥੧॥ਰਹਾਉ॥**

ਜਦ ਨਾਮ ਰਤਨ ਪਿਛਲੇ ਪੁੰਨ ਰੂਪ ਪਦਾਰਥਾਂ ਕਰਕੇ ਪਾਇਆ ਹੈ ਤਾਂ ਫਿਰ ਇਹ ਰਤਨ ਛਪਾਇਆ ਨਹੀਂ ਛੁਪਦਾ । ਹੁਣ ਰਸਨਾ ਕਰਕੇ ਨਾਮ ਜਪਦੇ ਹਾਂ ਤਾਂ ਸੁਖ ਹੁੰਦਾ ਹੈ । ਹਰ ਪਾਸੇ ਪ੍ਰਭੂ ਹੀ ਨਜ਼ਰ ਆਉਂਦਾ ਹੈ ਤੇ ਜਿਧਰ ਦੇਖਦਾ ਹਾਂ ਉਧਰ ਹੀ ਪ੍ਰਭੂ ਹੈ ॥੨॥੨॥

**ਧਨਾਸਰੀ ਮਹਲਾ ੧ ਘਰੁ ੧ ਚਉਪਦੇ ॥ (ਪੰਨਾ ੬੬੦)**

**੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ**

**ਅਜੂਨੀ ਸੈਭੰ ਗੁਰਪ੍ਰਸਾਦਿ ॥**

**ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ ॥੧॥ਰਹਾਉ॥**

- - - - - - - - - - - - - - - - - - - - - - - - - - - - - -

**ਦਇਆਲ ਤੇਰੈ ਨਾਮ ਤਰਾ ॥ ਸਦ ਕੁਰਬਾਣੈ ਜਾਉ ॥੧॥ਰਹਾਉ॥**

- - - - - - - - - - - - - - - - - - - - - - - - - - - - - -

**ਦੂਜਾ ਨਾ ਹੀ ਕੋਇ ਜਿਸ ਆਗੈ ਪਿਆਰੇ ਜਾਇ ਕਹਾ ॥੧॥ਰਹਾਉ॥**

- - - - - - - - - - - - - - - - - - - - - - - - - - - - - -

**ਸਾਹਿਬ ਤੇਰੈ ਨਾਮ ਵਿਟਹੁ ਬਿੰਦ ਬਿੰਦ ਚੁਖ ਚੁਖ ਹੋਇ ॥੧॥ਰਹਾਉ॥੪॥੧॥**

ਮੇਰਾ ਮਾਲਕ ਸਦਾ ਹੀ ਨਵਾਂ ਤੇ ਹਮੇਸ਼ਾਂ ਦੀ ਦਾਤਾਂ ਬਖ਼ਸ਼ਣ ਵਾਲਾ ਹੈ । ਗੁਰਾਂ ਦਾ ਉਪਦੇਸ਼ ਸੁਣਨ ਨਾਲ ਸੰਸਾਰ ਤੋਂ ਪਾਰ ਉਤਾਰਾ ਹੋ ਸਕਦਾ ਹੈ । ਹੇ ਦਿਆਲੂ ! ਤੇਰੇ ਨਾਮ ਨੂੰ ਜਪ ਕੇ ਮੈਂ ਸੰਸਾਰ ਸਮੁੰਦ੍ਰ ਤੋਂ ਤਰ ਜਾਂਵਾਗਾ । ਇਸ ਲਈ ਤੇਰੇ ਤੋਂ ਸਦਾ ਕੁਰਬਾਨ ਜਾਂਦਾ ਹਾਂ । ਪਰ ਮਾਲਕ ਦੀ ਸੇਵਾ ਉਹ ਹੀ ਮਨੁੱਖ ਕਰ ਸਕਦਾ ਹੈ ਜਿਸ ਉਤੇ ਮਾਲਕ ਦੀ ਕ੍ਰਿਪਾ ਦ੍ਰਿਸ਼ਟੀ ਹੋਵੇ । ਹੇ ਪਿਆਰੇ ! ਕਿਸੇ ਦੇ ਅਗੇ ਜਾ ਕੇ ਮੈਂ ਦਿਲ ਦੀ ਗਲ ਆਖਾਂ ਕਿਉਂਕਿ ਤੇਰੇ ਬਿਨਾਂ ਤੇਰੇ ਵਰਗਾ ਦੂਸਰਾ ਕੋਈ ਨਹੀਂ ਹੈ । ਹੇ ਮਾਲਕ ! ਮੈਂ ਤੇਰੇ ਨਾਮ ਉਤੋਂ ਕੁਰਬਾਨ ਜਾਂਦਾ ਹੈ । (ਰਤਾ ਰਤਾ ਚਿਰ ਵਿਚ ਟੁਕੜੇ ਹੁੰਦਾ ਜਾਂਦਾ ਹਾਂ) ॥੧॥ਰਹਾਉ॥੪॥੧॥

**ਧਨਾਸਰੀ ਮਹਲਾ ੧ ॥ (ਪੰਨਾ ੬੬੦)**

**ਅੰਧੇ ਜੀਵਨਾ ਵੀਚਾਰਿ ਦੇਖਿ ਕੇਤੇ ਕੇ ਦਿਨਾ ॥੧॥ਰਹਾਉ॥**

ਹੇ ! ਅੰਨ੍ਹੇ ਮਨੁੱਖ ! ਵਿਚਾਰ ਕੇ ਦੇਖ ਕਿ ਤੂੰ ਕਿੰਨੇ ਕੁ ਦਿਨ ਜੀਊਣਾ ਹੈ । ਕਿਸੇ ਦਿਨ ਦਾ ਵੀ ਪਤਾ ਨਹੀਂ । ਹੇ ਮਾਲਕ ! ਸੁਆਸ ਤੇ ਸਰੀਰ ਸਭ ਤੇਰਾ ਦਿਤਾ ਹੈ, ਤੂੰ ਹੀ ਮੈਨੂੰ ਪਿਆਰਾ ਲਗਦਾ ਹੈ । ਪੂਰਬਲੇ ਲਿਖੇ

ਲੇਖਾਂ ਅਨੁਸਾਰ ਹੀ ਸਾਨੂੰ ਮਿਲਦਾ ਹੈ । ਮਾਲਕ ਦਾ ਨਾਮ ਕਦੀ ਚੇਤੇ ਨਹੀਂ ਕੀਤਾ ਸੋ ਅੰਤ ਨੂੰ ਪਛਤਾਂਦਾ ਹੈ । ਸੋ ਪ੍ਰਭੂ ਦਾ ਜਸ ਸੁਨਣਾ ਤੇ ਕਹਿਣਾ ਚਾਹੀਦਾ ਹੈ । ਸੋ ਨਿਮਰਤਾ ਕਰਨੀ ਤੇ ਨਾਮ ਜਪਣਾ ਚੰਗਾ ਹੈ ॥੫॥੨॥

**ਧਨਾਸਰੀ ਮਹਲਾ ੧ ਘਰੁ ਦੂਜਾ ॥ (ਪੰਨਾ ੬੬੦)**

**੧ਓ ਸਤਿਗੁਰ ਪ੍ਰਸਾਦਿ ॥**

**ਹਿਕਮਤਿ ਹੁਕਮਿ ਨ ਪਾਇਆ ਜਾਇ ॥**

**ਕਿਉਂ ਕਰਿ ਸਾਚਿ ਮਿਲਉ ਮੇਰੀ ਮਾਇ ॥੧॥ਰਹਾਉ॥**

ਉਸ ਮਾਲਕ ਨੂੰ ਭੁਲ ਜਾਣਾ ਕਿਵੇਂ ਚੰਗਾ ਹੋ ਸਕਦਾ ਹੈ? ਜਿਹੜਾ ਪ੍ਰਮੇਸ਼ਰ ਦਲੀਲਾਂ ਜੁਗਤੀਆਂ ਤੇ ਹੁਕਮ ਨਾਲ ਨਹੀਂ ਪਾਇਆ ਜਾਂਦਾ । ਹੇ ਮੇਰੀ ਮਾਂ ! (ਹੇ ਗੁਰੂ ਜੀ) ! ਉਸ ਸਚੇ ਪ੍ਰਮੇਸ਼ਰ ਨਾਲ ਕਿਸ ਤਰ੍ਹਾਂ ਮਿਲਿਆ ਜਾਂਦਾ ਹੈ ? ਉਸ ਮਾਲਕ ਤੋਂ ਬਿਨਾ ਦੂਜਾ ਕੋਈ ਨਹੀਂ ਹੈ । ਜਿਸ ਉਤੇ ਬਖ਼ਸ਼ਸ਼ ਕਰਦਾ ਹੈ ਉਸਨੂੰ ਸਤਸੰਗ ਮਿਲਦਾ ਹੈ । ਉਸ ਮਾਲਕ ਦੀ ਨਦਰ ਬਿਨਾਂ ਨਹੀਂ ਹੁੰਦਾ ॥੪॥੧॥੩॥

**ਧਨਾਸਰੀ ਮਹਲਾ ੧ ॥ (ਪੰਨਾ ੬੬੧)**

**ਗੁਰ ਪਰਸਾਦੀ ਪਾਇਆ ਜਾਇ ॥**

**ਹਰਿ ਸਿਉ ਚਿਤੁ ਲਾਗੈ ਫਿਰਿ ਕਾਲੁ ਨ ਖਾਇ ॥੧॥ਰਹਾਉ॥**

ਜਦੋਂ ਪ੍ਰਮੇਸ਼ਰ ਦੀ ਕਿਰਪਾ ਹੁੰਦੀ ਹੈ ਤਾਂ ਹੀ ਉਸਨੂੰ ਸਿਮਰਿਆ ਜਾਂਦਾ ਹੈ ਤੇ ਜੀਵ ਨਾਮ ਵਿਚ ਬ੍ਰਿਤੀ ਲਗਾਂਦਾ ਹੈ । ਫਿਰ ਗੁਰਾਂ ਦੀ ਕਿਰਪਾ ਨਾਲ ਹੀ ਪ੍ਰਮੇਸ਼ਰ ਨੂੰ ਪਾਇਆ ਜਾਂਦਾ ਹੈ । ਇਸ ਤਰ੍ਹਾਂ ਪ੍ਰਮੇਸ਼ਰ ਦੇ ਨਾਲ ਚਿਤ ਲਗ ਜਾਣ ਨਾਲ ਫਿਰ ਕਾਲ ਨਹੀਂ ਖਾਂਦਾ । ਸਤਗੁਰਾਂ ਦੇ ਉਪਦੇਸ਼ ਦੀ ਇਹ ਹੀ ਵਡਿਆਈ ਹੈ ਕਿ ਪੁਤ੍ਰ ਤੇ ਇਸਤ੍ਰੀ ਵਿਚ ਰਹਿੰਦਿਆਂ ਮੁਕਤੀ ਮਿਲ ਜਾਂਦੀ ਹੈ । ਜੋ ਮਨੁੱਖ ਗੁਰ ਉਪਦੇਸ਼ ਨਾਲ ਪਿਆਰ ਪਾਂਦਾ ਹੈ ਉਹ ਗੁਰ ਸ਼ਬਦ ਵਿਚ ਹੀ (ਜਪ ਤਪ ਦਾ ਫਲ) ਗਿਆਨ ਪਾ ਲੈਂਦਾ ਹੈ ॥੫॥੨॥੪॥

**ਧਨਾਸਰੀ ਮਹਲਾ ੧ ॥ (ਪੰਨਾ ੬੬੧)**

**ਬਹੁਤਾ ਬੋਲਣੁ ਝਖਣੁ ਹੋਇ॥**

**ਵਿਣੁ ਬੋਲੇ ਜਾਣੈ ਸਭੁ ਸੋਇ ॥੧॥ਰਹਾਉ॥**

ਜਿਸ ਦੇ ਹਿਰਦੇ ਵਿਚੋਂ ਪ੍ਰਭੂ ਦਾ ਨਾਮ ਵਿਸਰ ਜਾਂਦਾ ਹੈ ਉਹ ਸਦਾ ਦੁਖ ਨਾਲ ਰੋਂਦਾ ਹੈ । ਜਿਹੜਾ ਬਹੁਤ ਬੋਲ ਕੇ ਰੋਣਾ ਹੈ, ਇਹ ਖਪਣਾ ਹੁੰਦਾ ਹੈ । ਕਿਉਂਕਿ ਉਹ ਪ੍ਰਮੇਸ਼ਰ ਤਾਂ ਬੋਲੇ ਬਿਨਾਂ ਹੀ ਸਭ ਕੁਝ ਜਾਣਦਾ ਹੈ । (ਸਭ ਦੀ ਪੀੜਾ ਜਾਣਦਾ ਹੈ) । ਪ੍ਰਮੇਸ਼ਰ ਨੂੰ ਭੁਲਾ ਕੇ ਜੀਵ ਜਿਤਨਾ ਮਾਇਆ ਵਿਚ ਮੋਹ ਲਾਂਦਾ ਹੈ ਉਹ ਪਾਪਾਂ ਕਰਕੇ ਪਾਪੀ ਹੋ ਜਾਂਦਾ ਹੈ । ਜੇ ਕੋਈ ਨਿਮਰਤਾ ਨਾਲ ਬੇਨਤੀ ਕਰੇ ਤਾਂ ਨਾਮ ਨਾਲ ਲਗ ਕੇ ਉਸਨੂੰ ਪ੍ਰਭੂ ਤਾਰ ਲੈਂਦਾ ਹੈ ॥੪॥੩॥੫॥

**ਧਨਾਸਰੀ ਮਹਲਾ ੧ ॥ (ਪੰਨਾ ੬੬੨)**

**ਸੁਣਿ ਮਨ ਅੰਧੇ ਕੁਤੇ ਕੂੜਿਆਰ ॥**

**ਬਿਨੁ ਬੋਲੇ ਬੂਝੀਐ ਸਚਿਆਰ ॥੧॥ਰਹਾਉ॥**

ਹੇ ਅੰਨ੍ਹੇ ਮਨ ! ਹੇ ਕੁਤੇ ਤੇ ਝੂਠੇ ਮਨ ! ਮੇਰੀ ਗਲ ਸੁਣ । ਜਿਹੜਾ ਸਚਾ ਆਦਮੀ ਹੈ, ਉਹ ਬੋਲਣ ਤੋਂ ਬਿਨਾਂ ਹੀ ਜਾਣਿਆ ਜਾਂਦਾ ਹੈ । ਇਕ ਚੋਰ ਜਾਂ ਖੋਟੇ ਮਨੁੱਖ ਦਾ ਮੁਲ ਕੋਡੀ ਵੀ ਨਹੀਂ ਹੁੰਦਾ । ਜੀਵ ਜੋ ਕਰਮ ਕਰਦਾ ਹੈ ਉਸ ਦਾ ਫਲ ਪਾਂਦਾ ਹੈ ਤੇ ਜੈਸੀ ਵਾਸ਼ਨਾ ਕਰੇਗਾ ਵੈਸੇ ਰਸਤੇ ਹੀ ਜਾਵੇਗਾ । ਜੋ ਮਨੁੱਖ ਪ੍ਰਮੇਸ਼ਰ ਨੂੰ ਪਛਾਣ ਲੈਂਦਾ ਹੈ ਤੇ ਉਸਦੀ ਕਾਰ ਮਾਲਕ ਨੂੰ ਚੰਗੀ ਲਗਦੀ ਹੈ ਤਾਂ ਉਹ ਸਿਆਣਾ ਮੰਨਿਆ ਜਾਂਦਾ ਹੈ ॥੪॥੪॥੬॥

**ਧਨਾਸਰੀ ਮਹਲਾ ੧ ॥ (ਪੰਨਾ ੬੬੨)**

**ਨਾਨਕ ਜੇ ਵਿਚਿ ਰੁਪਾ ਹੋਇ ॥**

**ਖਰਾ ਖਰਾ ਆਖੈ ਸਭੁ ਕੋਇ ॥੧॥ਰਹਾਉ॥**

ਇਹ ਮੂਰਖ ਮਨੁੱਖ ਇਸ ਕਾਂਇਆ ਨੂੰ ਸਚੀ ਜਾਣਦਾ ਹੈ ਜਦ ਕਿ ਇਹ ਤਾਂ ਨਾਸਵੰਤ ਹੈ । ਹੇ ਨਾਨਕ ! ਜੇ ਤੁਹਾਡੇ ਰਿਦੇ ਜਾਂ ਬਚਨਾਂ ਵਿਚ (ਚਾਂਦੀ) ਸਫਾਈ ਜਾਂ ਧਰਮ ਵਿਚ ਰਹਿਣਾ ਹੋਵੇ ਤਾਂ ਉਸ ਚੰਗੇ ਸੁਭਾਉ ਨੂੰ ਵੇਖ ਕੇ ਹਰ ਕੋਈ ਭਲਾ ਆਖਦਾ ਹੈ । ਅਸਲ ਜੋਗੀ ਉਹ ਹੈ ਜੋ ਪ੍ਰਮੇਸ਼ਰ ਵਿਚ ਜੁੜਨ ਦੀ ਜੁਗਤੀ ਨੂੰ ਪਛਾਣਦਾ ਹੈ ਤੇ ਗੁਰਾਂ ਦੀ ਕਿਰਪਾ ਨਾਲ ਇਕ ਪ੍ਰਮੇਸ਼ਰ ਨੂੰ ਧਿਆਂਵਦਾ ਹੈ । ਪੜ੍ਹਿਆ ਹੋਇਆ ਉਹ ਕਬੂਲ ਹੈ (ਸਚਾ ਬ੍ਰਾਹਮਣ ਜਾਂ ਸਚਾ ਮੁਸਲਮਾਨ) ਜੋ ਪ੍ਰਮੇਸ਼ਰ ਨੂੰ ਸਮਝਦਾ ਹੈ, ਤੇ ਵਡੇ ਭਾਗਾਂ ਵਾਲਾ ਹੋਣ ਕਰਕੇ ਦਰਗਾਹ ਵਿਚ ਪ੍ਰਵਾਣ ਹੈ ॥੪॥੫॥੭॥

**ਧਨਾਸਰੀ ਮਹਲਾ ੧ ਘਰੁ ੩ ॥ (ਪੰਨਾ ੬੬੩)**

**ੴ ਸਤਿਗੁਰ ਪ੍ਰਸਾਦਿ ॥**

**ਕਲ ਮਹਿ ਰਾਮ ਨਾਮੁ ਸਾਰੁ ॥**

**ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰ ॥੧॥ਰਹਾਉ॥**

ਇਸ ਸਮੇਂ ਵਿਚ ਝੂਠ ਪ੍ਰਧਾਨ ਹੈ ਤੇ ਸਾਰਾ ਜਗਤ ਡੁਬਦਾ ਜਾਂਦਾ ਹੈ । ਇਸ ਕਲਜੁਗ ਵਿਚ ਤਾਂ ਪ੍ਰਮੇਸ਼ਰ ਦਾ ਨਾਮ ਜਪਣਾ ਹੀ ਚੰਗਾ ਹੈ । ਜਿਹੜੇ ਪਖੰਡੀ ਲੋਕ ਅਖ ਮੀਟ ਕੇ ਨਕ ਫੜਦੇ ਹਨ ਤਾਂ ਉਹ ਸੰਸਾਰ ਨੂੰ ਠਗਣ ਵਾਲੇ ਕੰਮ ਕਰਦੇ ਹਨ । ਸਾਰੀ ਦੁਨੀਆਂ ਨੇ ਧਰਮ ਛਡ ਦਿਤਾ ਹੈ ਭਾਵੇਂ ਵੇਦਾਂ ਸ਼ਾਸਤ੍ਰਾਂ ਨੂੰ ਵਿਚਾਰਦੇ ਹਨ । ਪਰ ਪ੍ਰਭੂ ਦੇ ਨਾਮ ਤੋਂ ਬਿਨਾਂ ਮੁਕਤੀ ਨਹੀਂ ਮਿਲਦੀ ॥੪॥੧॥੬॥੮॥

**ਧਨਾਸਰੀ ਮਹਲਾ ੧ ਆਰਤੀ ॥ (ਪੰਨਾ ੬੬੩)**

**ੴ ਸਤਿਗੁਰ ਪ੍ਰਸਾਦਿ ॥**

**ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ ॥**

**ਅਨਹਤਾ ਸਬਦ ਵਾਜੰਤ ਭੇਰੀ ॥੧॥ਰਹਾਉ॥**

ਸਾਰਾ ਅਕਾਸ਼ ਇਕ ਥਾਲ ਹੈ, ਚੰਦ ਸੂਰਜ ਦੀਵੇ ਹਨ ਤੇ ਤਾਰੇ ਮੋਤੀ ਜੜੇ ਹੋਏ ਹਨ । ਸਾਰਾ

ਮਲਿਆਗਰ । ਚੰਦਨ ਧੂਪ ਹੈ, ਪੌਣ ਚੌਰ ਕਰਦੀ ਹੈ, ਬਨਾਸਪਤੀ ਸਾਰੀ ਫੁੱਲ ਵਰਸਾਂਦੇ ਹਨ । ਹੇ ਮਾਲਕ ! ਤੇਰੀ ਇਸ ਤਰ੍ਹਾਂ ਦੀ ਆਰਤੀ ਹੁੰਦੀ ਹੈ, ਉਪਰ ਦਸੀ ਆਰਤੀ ਬੜੀ ਅਸਚਰਜ ਹੈ । ਤੇਰੇ ਜੀਵ ਸਦਾ ਤੇਰਾ ਨਾਮ ਜਪਦੇ ਹਨ ਤੇ ਅਨਹਦ ਸ਼ਬਦ ਦੇ ਵਾਜੇ ਕੁਦਰਤ ਵਿਚ ਵਜਦੇ ਹਨ । ਤੂੰ ਸਭ ਜਗ੍ਹਾ ਮੌਜੂਦ ਹੈਂ ਤੇ ਸਭ ਤੋਂ ਵਖਰਾ ਵੀ ਹੈਂ, ਤੇਰੀ ਜੋਤ ਹੀ ਸਭ ਪਾਸੇ ਪਸਰ ਰਹੀ ਹੈ । ਜੋ ਤੈਨੂੰ ਭਾਵੇ ਉਹ ਅਸਲ ਆਰਤੀ ਹੈ । ਆਪਣੀ ਕਿਰਪਾ ਦੁਆਰਾ ਮੇਰਾ ਮਨ ਤੇਰੇ ਨਾਮ ਵਿਚ ਵਾਸਾ ਪਾਵੇ, ਤਾਂ ਹੀ ਸਚੀ ਆਰਤੀ ਹੋਵੇਗੀ ॥੪॥੧॥੭॥੯॥

**ਧਨਾਸਰੀ ਮਹਲਾ ੩ ਘਰੁ ੨ ਚਉਪਦੇ ॥ (ਪੰਨਾ ੬੬੨)**

**੧ਓ ਸਤਿਗੁਰ ਪ੍ਰਸਾਦਿ ॥**

**ਸੇ ਧਨਵੰਤ ਹਰਿ ਨਾਮਿ ਲਿਵ ਲਾਇ ॥**

**ਗੁਰਿ ਪੂਰੈ ਹਰਿ ਧਨੁ ਪਰਗਾਸਿਆ ਹਰਿ ਕਿਰਪਾ ਤੇ ਵਸੈ ਮਨਿ ਆਇ ॥ਰਹਾਉ॥**

ਉਹ ਮਨੁੱਖ ਧਨ ਵਾਲੇ ਹਨ ਜਿਨ੍ਹਾਂ ਨੇ ਪ੍ਰਮੇਸ਼ਰ ਹਰੀ ਵਿਚ ਪ੍ਰੀਤੀ ਲਗਾਈ ਹੈ । ਉਨ੍ਹਾਂ ਨੂੰ ਪੂਰੇ ਸਤਗੁਰਾਂ ਨੇ ਪ੍ਰਮੇਸ਼ਰ ਦਾ ਨਾਮ ਧਨ ਪ੍ਰਗਟ ਕੀਤਾ ਹੈ, ਫਿਰ ਪ੍ਰਭੂ ਦੀ ਕਿਰਪਾ ਨਾਲ ਨਾਮ ਧਨ ਮਨ ਵਿਚ ਆ ਵਸਦਾ ਹੈ । ਪੂਰੇ ਗੁਰਾਂ ਦੀ ਉਪਦੇਸ਼ ਰੂਪ ਬਾਣੀ ਸਚੀ ਹੈ, ਜੋ ਦ੍ਵੈਤ-ਭਾਵਨਾ ਨੂੰ ਮਾਰ ਕੇ ਮਨ ਵਿਚ ਵਸ ਜਾਂਦੀ ਹੈ । ਫਿਰ ਸਹਜੇ ਹੀ ਗੁਰਾਂ ਦੁਆਰੇ ਆਪਣੇ ਆਪ ਦੀ ਪਛਾਣ ਹੋ ਜਾਂਦੀ ਹੈ । (Self-realisation) (॥੪॥੧॥)

**ਧਨਾਸਰੀ ਮਹਲਾ ੩ ॥ (ਪੰਨਾ ੬੬੪)**

**ਗੁਰਮੁਖਿ ਹਰਿ ਰਸੁ ਚਾਖੈ ਕੋਇ ॥**

**ਤਿਸੁ ਸਦਾ ਅਨੰਦੁ ਹੋਵੈ ਦਿਨੁ ਰਾਤੀ ਪੂਰੈ ਭਾਗਿ ਪਰਾਪਤਿ ਹੋਇ ॥ਰਹਾਉ॥**

ਕੋਈ ਵਿਰਲਾ ਗੁਰਮੁਖ ਹੀ ਪ੍ਰਮੇਸ਼ਰ ਦੇ ਨਾਮ ਰਸ ਨੂੰ ਚਖਦਾ ਹੈ । ਫਿਰ ਜੋ ਚਖਦਾ ਹੈ ਉਸਨੂੰ ਦਿਨ ਰਾਤ ਸਦਾ ਆਤਮਕ ਅਨੰਦ ਰਹਿੰਦਾ ਹੈ, ਪਰ ਇਹ ਨਾਮ ਰਸ ਪੂਰੇ ਭਾਗਾਂ ਕਰਕੇ ਪ੍ਰਾਪਤ ਹੁੰਦਾ ਹੈ । ਇਹ ਸ਼ਬਦ ਰੂਪ ਦੀਵਾ ਤਿੰਨਾਂ ਲੋਕਾਂ ਵਿਚ ਚਾਨਣਾ ਕਰਦਾ ਹੈ ਤੇ ਉਸ ਰਸ ਨੂੰ ਚਖ ਕੇ ਮਨ ਨਿਰਮਲ ਹੋ ਜਾਂਦਾ ਹੈ ਤੇ ਉਹ ਮੁਕਤ ਹੋ ਜਾਂਦੇ ਹਨ । ਇਹ ਤ੍ਰਿਸ਼ਨਾ ਦੀ ਅਗ ਬੁਝਾ ਕੇ ਹਿਰਦੇ ਵਿਚ ਸ਼ਾਂਤੀ ਤੇ ਸੁਖ ਪ੍ਰਦਾਨ ਕਰਦਾ ਹੈ ॥੪॥੨॥

**ਧਨਾਸਰੀ ਮਹਲਾ ੩ ॥ (ਪੰਨਾ ੬੬੪)**

**ਗੁਰ ਸੇਵਾ ਤੇ ਹਰਿ ਨਾਮੁ ਧਨੁ ਪਾਵੈ ॥**

**ਅੰਤਰਿ ਪਰਗਾਸੁ ਹਰਿ ਨਾਮੁ ਧਿਆਵੈ ॥ਰਹਾਉ॥**

ਇਹ ਮਨੁੱਖ ਗੁਰਾਂ ਦੀ ਸੇਵਾ ਕਰਕੇ (ਸਿਖਿਆ ਨੂੰ ਮੰਨ ਕੇ) ਨਾਮ ਧਨ ਨੂੰ ਪ੍ਰਾਪਤ ਕਰ ਲੈਂਦਾ ਹੈ । ਫਿਰ ਨਾਮ ਸਿਮਰਨ ਨਾਲ ਇਸ ਮਨੁੱਖ ਦੇ ਅੰਦਰ ਚਾਨਣਾ ਹੋ ਜਾਂਦਾ ਹੈ । ਪਹਿਲਾਂ ਹਉਮੈ ਨੂੰ ਤਿਆਗਣਾ ਪਵੇਗਾ, ਫਿਰ ਗੁਰਾਂ ਦੀ ਬਾਣੀ ਰਾਹੀਂ ਸਹਜੇ ਹੀ ਸ਼ਾਂਤੀ ਤੇ ਸੁਖ ਪ੍ਰਤੀਤ ਹੁੰਦਾ ਹੈ । ਜਦੋਂ ਗੁਰਾਂ ਦੀ ਕਿਰਪਾ ਹੁੰਦੀ ਹੈ, ਗੁਰਬਾਣੀ ਰਾਹੀਂ ਨਾਮ ਮਨ ਵਿਚ ਵਸ ਜਾਂਦਾ ਹੈ ਤੇ ਪ੍ਰਭੂ ਆਪ ਮੇਲ ਬਖ਼ਸ਼ ਦਿੰਦਾ ਹੈ ॥੪॥੩॥

**ਧਨਾਸਰੀ ਮਹਲਾ ੩ ਤੀਜਾ ॥ (ਪੰਨਾ ੬੬੫)**

**ਗੁਰ ਸੇਵਾ ਤੇ ਜਨੁ ਨਿਰਮਲੁ ਹੋਇ ॥**

**ਅੰਤਰਿ ਨਾਮੁ ਵਸੈ ਪਤਿ ਊਤਮ ਹੋਇ ॥ਰਹਾਉ॥**

ਹੇ ਭਾਈ ! ਗੁਰਾਂ ਦੀ ਸੇਵਾ ਕਰਕੇ ਸਾਡਾ ਮਨ ਨਿਰਮਲ ਹੋ ਜਾਂਦਾ ਹੈ। ਫਿਰ ਜਦੋਂ ਹਿਰਦੇ ਅੰਦਰ ਨਾਮ ਵਸ ਜਾਂਦਾ ਹੈ ਤਾਂ (ਪ੍ਰਭੂ ਦੀ ਦਰਗਾਹ ਵਿਚ) ਲੋਕ ਪ੍ਰਲੋਕ ਵਿਚ ਚੰਗੀ ਇਜ਼ਤ ਤੇ ਸੋਭਾ ਹੁੰਦੀ ਹੈ। ਐਸੇ ਗੁਰਮੁਖ ਨਾਮ ਪ੍ਰਾਪਤ ਕਰਕੇ ਭਗਤੀ ਵਿਚ ਲਗਦੇ ਹਨ ਤੇ ਸਹਜੇ ਹੀ ਸਚੇ ਪ੍ਰਮੇਸ਼ਰ ਦੇ ਰੰਗ ਵਿਚ ਰਤੇ ਜਾਂਦੇ ਹਨ। ਉਹ ਮਨੁੱਖ ਧੰਨਤਾ ਯੋਗ ਹਨ ਜਿਨ੍ਹਾਂ ਨੂੰ ਨਾਮ ਪਿਆਰਾ ਹੈ ਫਿਰ ਪ੍ਰਭੂ ਆਪ ਹੀ ਉਨ੍ਹਾਂ ਨੂੰ ਸਚੀ ਸੇਵਾ ਵਿਚ ਲਗਾ ਕੇ ਅਪਣੇ ਨਾਲ ਮੇਲ ਲੈਂਦਾ ਹੈ ॥੪॥੪॥

**ਧਨਾਸਰੀ ਮਹਲਾ ੩ ॥ (ਪੰਨਾ ੬੬੫)**

**ਗੁਰਬਾਣੀ ਸੁਣਿ ਮੈਲੁ ਗਵਾਏ ॥**

**ਸਹਜੇ ਹਰਿ ਨਾਮੁ ਮੰਨਿ ਵਸਾਏ ॥੧॥ਰਹਾਉ॥**

ਜਦੋਂ ਗੁਰਾਂ ਦੀ ਬਾਣੀ ਸੁਣਕੇ ਇਹ ਮਨੁੱਖ ਪਾਪਾਂ ਦੀ ਮੈਲ ਨੂੰ ਗਵਾਂਦਾ ਹੈ ਤਾਂ ਸਹਜੇ ਹੀ ਨਾਮ ਮਨ ਵਿਚ ਆ ਵਸਦਾ ਹੈ। ਫਿਰ ਝੂਠ, ਤ੍ਰਿਸ਼ਨਾ ਦੀ ਅੱਗ, ਨੂੰ ਬੁਝਾ ਕੇ ਸਹਜੇ ਹੀ ਸ਼ਾਂਤੀ ਤੇ ਗਿਆਨ ਦਾ ਸੁਖ ਪਾਂਦਾ ਹੈ। ਗੁਰੂ ਦੇ ਹੁਕਮ ਵਿਚ ਚਲ ਕੇ ਉਹ ਪ੍ਰਭੂ ਦਾ ਜਸ ਗਾਂਦਾ ਹੈ ਤੇ ਗੁਰਾਂ ਦਾ ਮੇਲ ਪ੍ਰਾਪਤ ਕਰਦਾ ਹੈ ਜਦ ਕਿ ਮਨਮੁਖ ਤਾਂ ਸ਼ਬਦ ਨੂੰ ਜਾਣਦੇ ਹੀ ਨਹੀਂ। ਗੁਰਾਂ ਦੀ ਕਿਰਪਾ ਹੋਵੇ ਤਾਂ ਸ਼ਬਦ ਨੂੰ ਸਮਝ ਕੇ ਮਨੁੱਖ ਸਚੇ ਪ੍ਰੀਤਮ ਦੇ ਗੁਣ ਗਾਂਦਾ ਹੈ ਤੇ ਸਚੇ ਮਾਲਕ ਨੂੰ ਚੰਗਾ ਲਗਦਾ ਹੈ ॥੪॥੫॥

**ਧਨਾਸਰੀ ਮਹਲਾ ੩ ॥ (ਪੰਨਾ ੬੬੫)**

**ਜਿਸ ਨੋ ਬਖਸੇ ਹਰਿ ਦੇ ਵਡਿਆਈ ॥**

**ਗੁਰ ਪਰਸਾਦਿ ਵਸੈ ਮਨਿ ਆਈ ॥ਰਹਾਉ॥**

ਜਿਸ ਮਨੁੱਖ ਨੂੰ ਪ੍ਰਮੇਸ਼ਰ ਆਪਣੀ ਬਖ਼ਸ਼ਸ਼ ਕਰਕੇ ਨਾਮ ਦੀ ਵਡਿਆਈ ਦਿੰਦਾ ਹੈ, ਤਾਂ ਗੁਰਾਂ ਦੀ ਕਿਰਪਾ ਨਾਲ ਉਸ ਦੇ ਮਨ ਵਿਚ ਨਾਮ (ਭਗਤੀ) ਆ ਵਸਦਾ ਹੈ। ਮਨੁੱਖ ਦੇ ਅੰਦਰ ਹੰਕਾਰ ਦੀ ਮਸਤੀ (ਹਾਥੀ ਵਾਂਗ) ਹੁੰਦੀ ਹੈ ਜੋ ਗੁਰਾਂ ਦੇ ਉਪਦੇਸ਼ ਰੂਪ ਅੰਕਸ ਨਾਲ ਹੀ ਕਾਬੂ ਆਂਦੀ ਹੈ। ਗੁਰਮੁਖ ਹਉਮੈ ਨੂੰ ਮਾਰ ਕੇ ਵਿਕਾਰਾਂ ਤੋਂ ਮੁਕਤ ਹੋ ਜਾਂਦਾ ਹੈ। ਫਿਰ ਨਾਮ ਨੂੰ ਜਪ ਕੇ ਆਪੇ ਦੀ ਪਛਾਣ ਕਰ ਲੈਂਦਾ ਹੈ ਤੇ ਪ੍ਰਭੂ ਤੋਂ ਕਦੀ ਨਹੀਂ ਵਿਛੜਦਾ ॥੪॥੬॥

**ਧਨਾਸਰੀ ਮਹਲਾ ੩ ॥ (ਪੰਨਾ ੬੬੬)**

**ਸਾਚਾ ਧਨੁ ਗੁਰਮਤੀ ਪਾਏ ॥**

**ਕਾਚਾ ਧਨੁ ਫੁਨਿ ਆਵੈ ਜਾਏ ॥ਰਹਾਉ॥**

ਇਹ ਮੂਰਖ ਇਨਸਾਨ ਕਚਾ ਧਨ ਇਕਠਾ ਕਰਦਾ ਰਹਿੰਦਾ ਹੈ ਜੋ ਸਾਥ ਨਹੀਂ ਦਿੰਦਾ ਤੇ ਵਿਸ਼ੇ ਵਿਕਾਰਾਂ ਵਲ ਪ੍ਰੇਰਦਾ ਹੈ। ਪਰ ਨਾਮ ਧਨ ਸਚਾ ਹੈ ਜੋ ਗੁਰਾਂ ਦੀ ਸਿਖਿਆ ਧਾਰਨ ਕਰਨ ਨਾਲ ਪਾਈਦਾ ਹੈ। ਪਰ ਜੋ ਕਚਾ

ਧਨ ਹੈ ਉਹ ਆਣ ਜਾਣ ਵਾਲਾ ਸਮਝ ਕੇ ਇਸ ਦਾ ਦੁਖ ਸੁਖ ਨਹੀਂ ਮੰਨਣਾ ਚਾਹੀਦਾ। ਪੂਰੇ ਭਾਗਾਂ ਨਾਲ ਗੁਰਾਂ ਦਾ ਮਿਲਾਪ ਹੁੰਦਾ ਹੈ ਤੇ ਨਾਮ ਦੀ ਪ੍ਰਾਪਤੀ ਹੁੰਦੀ ਹੈ। ਸਚਾ ਪ੍ਰਮੇਸ਼ਰ ਆਪ ਹੀ ਸਚਾ ਨਾਮ ਦ੍ਰਿੜ ਕਰਾਂਦਾ ਹੈ ਤੇ ਆਪਣੇ ਸਚੇ ਸਰੂਪ ਵਿਚ ਲਗਾਂਦਾ ਹੈ ॥੪॥੭॥

**ਧਨਾਸਰੀ ਮਹਲਾ ੩ ॥ (ਪੰਨਾ ੬੬੬)**

**ਹਰਿ ਨਾਮੁ ਅਚਰਜੁ ਪ੍ਰਭੁ ਆਪਿ ਸੁਣਾਏ ॥**

**ਕਲੀ ਕਾਲ ਵਿਚਿ ਗੁਰਮੁਖਿ ਪਾਏ ॥੧॥ਰਹਾਉ॥**

ਪ੍ਰਮੇਸ਼ਰ ਸਚਾ ਵੀਚਾਰ ਬਖ਼ਸ਼ ਕੇ ਆਪਣੇ ਨਾਮ ਵਿਚ ਮਨੁੱਖ ਦੀ ਬ੍ਰਿਤੀ ਨੂੰ ਲਗਾਂਦਾ ਹੈ। ਪ੍ਰਮੇਸ਼ਰ ਦਾ ਨਾਮ ਅਸਚਰਜ ਹੈ। ਗੁਰੂ ਰੂਪ ਪ੍ਰਮੇਸ਼ਰ ਨੇ ਇਸ ਨਾਮ ਦੇ ਸਚੇ ਉਪਦੇਸ਼ ਸੁਣਾਏ ਹਨ। ਇਸ ਕਲਜੁਗ ਦੇ ਸਮੇਂ ਵਿਚ ਗੁਰਮੁਖਾਂ ਨੇ ਨਾਮ ਜਪ ਕੇ ਸਾਰੇ ਸੁਖ ਪਾਏ ਹਨ। ਮੂਰਖ ਮਨੁੱਖ ਤਾਂ ਹਉਮੈ ਵਿਚ ਕੰਮ ਕਰਦੇ ਹਨ ਤੇ ਗੁਰਾਂ ਦੀ ਕਿਰਪਾ ਨਾਲ ਹੀ ਇਹ ਹਉਮੈ ਦੂਰ ਹੁੰਦੀ ਹੈ, ਜਿਸ ਕਰਕੇ ਸੁੱਖ ਮਿਲਦਾ ਹੈ। ਜਿਨ੍ਹਾਂ ਨੂੰ ਮਾਲਕ ਸੱਚ ਨਾਲ ਜੋੜਦਾ ਹੈ, ਉਹ ਹੀ ਨਾਮ ਜਪ ਕੇ ਸਦੀਵੀ ਸੁਖ ਪ੍ਰਾਪਤ ਕਰਦੇ ਹਨ ॥੪॥੮॥

**ਰਾਗੁ ਧਨਾਸਰੀ ਮਹਲਾ ੩ ਘਰੁ ੪ ॥ (ਪੰਨਾ ੬੬੬)**

**ੴ ਸਤਿਗੁਰ ਪ੍ਰਸਾਦਿ ॥**

**ਹੰਉ ਬਲਿਹਾਰੈ ਜਾਉ ਸਾਚੇ ਤੇਰੇ ਨਾਮ ਵਿਟਹੁ ॥**

**ਕਰਣ ਕਾਰਣ ਸਭਨਾ ਕਾ ਏਕੋ ਅਵਰੁ ਨ ਦੂਜਾ ਕੋਈ ॥੧॥ਰਹਾਉ॥**

ਹੇ ਪ੍ਰਭੂ ! ਅਸੀਂ ਮੰਗਤੇ ਹਾਂ ਤੇ ਨਾਮ ਦਾ ਦਾਨ ਮੰਗਦੇ ਹਾਂ, ਅਸੀਂ ਤੇਰੇ ਨਾਮ ਉਤੋਂ ਕੁਰਬਾਨ ਜਾਂਦੇ ਹਾਂ। ਤੂੰ ਹੀ ਸਾਰਿਆਂ ਔਖਿਆਂ ਕੰਮਾਂ ਦੇ ਕਰਨ ਵਾਲਾ ਹੈ। ਤੇਰੇ ਤੋਂ ਬਿਨਾ ਦੂਸਰਾ ਹੋਰ ਕੋਈ ਨਹੀਂ। ਹੁਣ ਕਿਰਪਾ ਕਰਕੇ ਆਪਣੇ ਦਰਸ਼ਨ ਦਿਉ। ਗੁਰਾਂ ਦੀ ਕਿਰਪਾ ਨਾਲ ਮੇਰੇ ਭਰਮ ਦੇ ਪੜਦੇ ਖੁਲ ਗਏ ਹਨ ਤੇ ਇਸ ਆਪਣੇ ਅਸਲੀ ਰੂਪ ਨੂੰ ਜਾਣ ਲਿਆ ਹੈ। ਹੁਣ ਸਚੀ ਪ੍ਰੀਤ ਲੱਗੀ ਹੈ ਤੇ ਮਨ ਵਿਚ ਭਰੋਸਾ ਕਰ ਲਿਆ ਹੈ ॥੩॥੧॥੮॥

**ਧਨਾਸਰੀ ਮਹਲਾ ੪ ਘਰੁ ੧ ਚਉਪਦੇ ॥ (ਪੰਨਾ ੬੬੬)**

**ੴ ਸਤਿਗੁਰ ਗੁਰਪ੍ਰਸਾਦਿ ॥**

**ਹਰਿ ਗੁਣ ਕਹਿ ਨ ਸਕਉ ਬਨਵਾਰੀ ॥**

**ਹਮ ਪਾਪੀ ਪਾਥਰ ਨੀਰਿ ਡੁਬਤ ਕਰਿ ਕਿਰਪਾ ਪਾਖਣ ਹਮ ਤਾਰੀ ॥ਰਹਾਉ॥**

ਹੇ ਸੰਸਾਰ ਰੂਪੀ ਬਾਗ਼ (ਜੰਗਲ) ਦੇ (ਮਾਲੀ) ਮਾਲਕ ! ਮੈਂ ਤੇਰੇ ਗੁਣ ਬਿਆਨ ਨਹੀਂ ਕਰ ਸਕਦਾ। ਅਸੀਂ ਪਾਪੀ ਮਨੁੱਖ ਪੱਥਰਾਂ ਵਰਗੇ ਕਰੜੇ ਹਿਰਦੇ ਵਾਲੇ ਵਿਸ਼ਿਆਂ ਰੂਪ ਪਾਣੀ ਵਿਚ ਡੁਬਦੇ ਜਾਂਦੇ ਹਾਂ। ਆਪਣੀ ਕਿਰਪਾ ਕਰਕੇ ਤੂੰ ਸਾਨੂੰ ਪੱਥਰਾਂ ਨੂੰ ਵੀ ਤਾਰ ਲੈ। ਜਿਵੇਂ ਸੋਨੇ ਨੂੰ ਤਪਾ ਕੇ ਇਸਦੀ ਮੈਲ ਕਢ ਲਈਦਾ ਹੈ ਇਸੇ ਤਰ੍ਹਾਂ ਅਸੀਂ ਦਿਨ ਰਾਤ (ਪ੍ਰਭੂ ਦੇ) ਨਾਮ ਦਾ ਜਾਪ ਕਰਕੇ ਤੇਰੀ ਪ੍ਰੀਤੀ ਵਿਚ ਲਗੇ ਹਾਂ। ਹੇ ਪ੍ਰਭੂ ! ਸਾਡੇ ਉਤੇ ਵੀ ਕਿਰਪਾ ਕਰਕੇ ਸਾਡੀ ਵੀ ਪੈਜ ਰਖ ਲਵੋ ॥੪॥੧॥

**ਧਨਾਸਰੀ ਮਹਲਾ ੪ ॥ (ਪੰਨਾ ੬੬੭)**

**ਹਰਿ ਕੈ ਨਾਮਿ ਰਤਾ ਬੈਰਾਗੀ ॥**

**ਹਰਿ ਹਰਿ ਕਥਾ ਸੁਣੀ ਮਨਿ ਭਾਈ ਗੁਰਮਤਿ ਹਰਿ ਲਿਵ ਲਾਗੀ ॥੧॥ਰਹਾਉ॥**

ਹੇ ਪ੍ਰਭੂ ! ਜਿਨ੍ਹਾਂ ਦੇ ਅੰਦਰ ਗੁਰਾਂ ਦੀ ਸਿਖਿਆ ਜਾਗੀ ਹੈ ਉਨ੍ਹਾਂ ਤੋਂ ਆਪਣੀ ਸੇਵਾ ਆਪ ਹੀ ਕਰਾਈ ਹੈ। ਮੈਂ ਪ੍ਰਮੇਸ਼ਰ ਦੇ ਨਾਮ ਵਿਚ ਰਤਾ ਹੋਇਆ (ਬੈਰਾਗੀ) ਪ੍ਰੇਮੀ ਹੋਇਆ ਹਾਂ। ਜਦੋਂ ਮੈਂ ਪ੍ਰਮੇਸ਼ਰ ਦੇ ਨਾਮ ਦੀ ਕਥਾ ਸੁਣੀ ਤਾਂ ਮੇਰੇ ਮਨ ਨੂੰ ਚੰਗੀ ਲਗੀ ਹੈ, ਪਰ ਗੁਰਾਂ ਦੀ ਸਿਖਿਆ ਲੈ ਕੇ ਪ੍ਰਮੇਸ਼ਰ ਦੀ ਪ੍ਰੀਤੀ ਵਿਚ ਬ੍ਰਿਤੀ ਲਗੀ ਹੈ। ਹੇ ਪ੍ਰਮੇਸ਼ਰ ! ਤੂੰ ਸਚਾ ਮਾਲਕ ਹੈਂ ਤੇ ਅਸੀਂ ਭੇਖੀ ਸਿਖ ਹਾਂ, ਜਿਸ ਤਰ੍ਹਾਂ ਦੀ ਅਕਲ ਦਿੰਦਾ ਹੈਂ, ਅਸੀਂ ਉਸੇ ਤਰ੍ਹਾਂ ਬੋਲ ਬੋਲਦੇ ਹਾਂ। ਅਸੀਂ ਮਾੜਿਆਂ ਭਾਗਾਂ ਵਾਲੇ ਤੈਨੂੰ ਕਿਸ ਤਰ੍ਹਾਂ ਮਿਲੀਏ ? ਤੇਰੀ ਕਿਰਪਾ ਨਾਲ ਅਸੀਂ ਤੇਰੀ ਸੇਵਾ ਵਿਚ ਲਗਦੇ ਹਾਂ ਤੇ ਤੇਰੀ ਕਥਾ ਕਥਨ ਕਰਦੇ ਹਾਂ ॥੪॥੨॥

**ਧਨਾਸਰੀ ਮਹਲਾ ੪ ॥ (ਪੰਨਾ ੬੬੭)**

**ਹਰਿ ਕੇ ਸੰਤ ਸੁਨਹੁ ਜਸੁ ਕਾਨੀ ॥**

**ਹਰਿ ਹਰਿ ਕਥਾ ਸੁਨਹੁ ਇਕ ਨਿਮਖ ਪਲ ਸਭਿ ਕਿਲ ਵਿਖ ਪਾਪ ਲਹਿ ਜਾਨੀ ॥੧॥ਰਹਾਉ॥**

ਪ੍ਰਮੇਸ਼ਰ ਦਾ ਸੰਤ ਸਚਾ ਪੁਰਖ ਹੈ ਜੋ ਹਮੇਸ਼ਾਂ ਨਾਮ ਵਾਲੀ ਬਾਣੀ ਬੋਲਦਾ ਹੈ। ਪ੍ਰਮੇਸ਼ਰ ਦੇ ਸੰਤਾਂ ਨੇ ਪ੍ਰਭੂ ਦਾ ਜਸ ਹੀ ਕੰਨਾਂ ਨਾਲ ਸੁਣਿਆ ਹੈ। ਜਿਨ੍ਹਾਂ ਨੇ ਪ੍ਰਮੇਸ਼ਰ ਦੀ ਕਥਾ ਇਕ ਪਲ ਵਾਸਤੇ ਸੁਣੀ ਹੈ ਉਨ੍ਹਾਂ ਦੇ ਸਭ ਪਾਪ ਨਾਸ ਹੋ ਜਾਂਦੇ ਹਨ। ਹੇ ਮਾਲਕ ! ਅਸੀਂ ਐਸੇ ਸੰਤ ਜਨਾਂ ਦੀ ਚਰਨ ਧੂੜ ਮੰਗਦੇ ਹਾਂ ਜਿਹੜੇ ਤੇਰੇ ਨਾਮ ਅੰਮ੍ਰਿਤ ਨੂੰ ਪੀ ਕੇ ਰਜ ਗਏ ਹਨ, ਉਨ੍ਹਾਂ ਦੀ ਤ੍ਰਿਸ਼ਨਾ ਰੂਪ ਭੁੱਖ ਮਿਟ ਗਈ ਹੈ। ਸਾਨੂੰ ਵੀ ਉਨ੍ਹਾਂ ਸੰਤਾਂ ਦੀ ਸੰਗਤ ਬਖ਼ਸ਼ ਦਿਉ ॥੪॥੩॥

**ਧਨਾਸਰੀ ਮਹਲਾ ੪ ॥ (ਪੰਨਾ ੬੬੭)**

**ਗੁਰ ਸਿਖ ਮੀਤ ਚਲਹੁ ਗੁਰ ਚਾਲੀ ॥**

**ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ ॥੧॥ਰਹਾਉ॥**

ਹੇ ਗੁਰੂ ਦੇ ਸਿਖ ਮਿਤ੍ਰੋ ! ਗੁਰਾਂ ਦਾ ਉਪਦੇਸ਼ ਧਾਰਨ ਕਰਕੇ ਗੁਰਾਂ ਦੀ ਚਾਲੀ ਚਲੋ। (ਗੁਰਾਂ ਵਰਗੀਆਂ ਰੀਤੀਆਂ ਕਰੋ)। ਜੋ ਕੁਝ ਗੁਰੂ ਹੁਕਮ ਕਰਦਾ ਹੈ, ਉਹ ਭਲਾ ਕਰਕੇ ਮੰਨੋ, ਕਿਉਂਕਿ ਪ੍ਰਮੇਸ਼ਰ ਦੀ ਕਥਾ ਬਹੁਤ ਹੀ ਨਿਰਾਲੀ ਜਾਂ ਸੁਖਦਾਈ ਹੈ। ਹੇ ਸੰਤ ਜਨੋ ! ਗੁਰਾਂ ਦੀ ਛੇਤੀ ਨਾਲ ਸੇਵਾ ਕਰੋ। ਜਿਨ੍ਹਾਂ ਨੇ ਪ੍ਰਮੇਸ਼ਰ ਨੂੰ ਜਪਿਆ ਹੈ ਉਹ ਪ੍ਰਮੇਸ਼ਰ ਵਿਚ ਹੀ ਲੀਨ ਹੋ ਗਏ ਹਨ। ਹੇ ਮਾਲਕ ! ਉਨ੍ਹਾਂ ਸੰਤਾਂ ਦੀ ਸੰਗਤ ਨਾਲ ਮੇਲ ਲਵੋ। ਕਿਉਂਕਿ ਸਾਡੇ ਮਨ ਵਿਚ ਨਾਮ ਜਪਣ ਦੀ ਇਛਿਆ ਲਗੀ ਹੈ ॥੪॥੪॥

**ਧਨਾਸਰੀ ਮਹਲਾ ੪ ॥ (ਪੰਨਾ ੬੬੮)**

**ਹਰਿ ਬਿਨੁ ਰਹਿ ਨ ਸਕਉ ਇਕ ਰਾਤੀ ॥**

**ਜਿਉ ਬਿਨੁ ਅਮਲੈ ਅਮਲੀ ਮਰਿ ਜਾਈ ਹੈ ਤਿਉ ਹਰਿ ਬਿਨੁ ਹਮ ਮਰਿ ਜਾਤੀ ॥ਰਹਾਉ॥**

ਹੇ ਮਾਲਕ ! ਆਪਣੀ ਕਿਰਪਾ ਕਰਕੇ ਆਪਣੇ ਨਾਮ ਦੀ ਬੂੰਦ ਥੋੜਾ ਚਿਰ ਲਈ ਸਾਡੇ ਮੂੰਹ ਵਿਚ ਦਿਓ । ਮੈਂ ਤਾਂ ਪ੍ਰਮੇਸ਼ਰ ਤੋਂ ਬਿਨਾਂ ਇਕ (ਰਾਤ) ਰਤੀ ਜਿੰਨਾ ਚਿਰ ਵੀ ਨਹੀਂ ਰਹਿ ਸਕਦਾ । ਜਿਵੇਂ ਅਮਲ ਤੋਂ ਬਿਨਾਂ ਅਮਲੀ ਮਰ ਜਾਂਦਾ ਹੈ, ਇਸੇ ਤਰ੍ਹਾਂ ਪ੍ਰਮੇਸ਼ਰ ਦੇ ਨਾਮ ਬਿਨਾਂ ਅਸੀਂ ਮਰ ਜਾਂਦੇ ਹਾਂ । ਹੇ ਮਾਲਕ ! ਤੁਸੀਂ ਸਮੁੰਦ੍ਰ ਦੀ ਤਰ੍ਹਾਂ ਬਹੁਤ ਡੂੰਘੇ ਹੋ । ਜਿਨ੍ਹਾਂ ਦੀ ਅਕਲ ਗੁਰਾਂ ਦੁਆਰੇ ਪ੍ਰੇਮ ਵਿਚ ਰੰਗੀ ਹੈ, ਉਨ੍ਹਾਂ ਨੇ ਨਾਮ ਜਪਿਆ ਹੈ । ਮੈਂ ਦਾਸ ਤੇਰੀ ਸ਼ਰਨ ਆਇਆ ਹਾਂ । ਤੂੰ ਆਪ ਭਗਤਾਂ ਦੀ ਲਾਜ ਰਖਦਾ ਹੈ ॥੪॥੫॥

**ਧਨਾਸਰੀ ਮਹਲਾ ੪ ॥ (ਪੰਨਾ ੬੬੮)**

**ਹਰਿ ਜੀ ਲਾਜ ਰਖਹੁ ਹਰਿ ਜਨ ਕੀ ॥**

**ਹਰਿ ਹਰਿ ਜਪਨੁ ਜਪਾਵਹੁ ਅਪਨਾ ਹਮ ਮਾਗੀ ਭਗਤਿ ਇਕਾਕੀ ॥ਰਹਾਉ॥**

ਹੇ ਪ੍ਰਮੇਸ਼ਰ ! ਆਪਣੇ ਭਗਤਾਂ ਦੀ ਲਜਿਆ ਰਖ ਲਵੋ । ਮੈਨੂੰ ਆਪਣਾ ਹਰੀ ਨਾਮ ਜਪਾਉ ਕਿਉਂਕਿ ਅਸਾਂ ਇਕ ਆਪ ਦੀ ਹੀ ਭਗਤੀ ਮੰਗੀ ਹੈ । ਪ੍ਰਮੇਸ਼ਰ ਦਾ ਨਾਮ ਜਾਪ ਹੀ ਇਸ ਸੰਸਾਰ ਤੋਂ ਪਾਰ ਹੋਣ ਲਈ ਬੇੜੀ ਹੈ । ਜਿਨ੍ਹਾਂ ਨੇ ਗੁਰਾਂ ਦੀ ਸਿਖਿਆ ਲੈ ਕੇ ਨਾਮ ਜਪਿਆ ਹੈ ਉਨ੍ਹਾਂ ਦਾ ਲੇਖਾ ਮੁਕ ਗਿਆ ਹੈ । ਸੰਤਾਂ ਦੀ ਸੰਗਤ ਵਿਚ ਤ੍ਰਿਸ਼ਨਾ ਬੁਝ ਗਈ ਹੈ ਤੇ ਸ਼ਾਂਤੀ ਹੋ ਗਈ ਹੈ । ਹੇ ਪ੍ਰਭੂ ! ਮੇਰੇ ਉਤੇ ਕਿਰਪਾ ਕਰਕੇ ਆਪਣੇ ਦਾਸਾਂ ਦਾ ਦਾਸ ਬਣਾ ਲਵੋ ॥੪॥੬॥

**ਧਨਾਸਰੀ ਮਹਲਾ ੪ ਘਰੁ ੫ ॥ ਦੁਪਦੇ॥ (ਪੰਨਾ ੬੬੮)**

**ੴ ਸਤਿਗੁਰ ਪ੍ਰਸਾਦਿ ॥**

**ਰਾਮ ਪਾਰਸ ਚੰਦਨ ਹਮ ਕਾਸਟ ਲੋਸਟ ॥**

**ਹਰਿ ਸੰਗਿ ਹਰੀ ਸਤ ਸੰਗੁ ਭਏ ਹਰਿ ਕੰਚਨ ਚੰਦਨੁ ਕੀਨੇ ॥੧॥ਰਹਾਉ॥**

ਪ੍ਰਮੇਸ਼ਰ ਦਾ ਨਾਮ ਤਾਂ ਪਾਰਸ ਤੇ ਚੰਦਨ ਵਰਗਾ ਹੈ ਅਤੇ ਅਸੀਂ ਲੱਕੜ ਤੇ ਲੋਹੇ ਵਰਗੇ ਹਾਂ । ਅਸੀਂ ਪ੍ਰਮੇਸ਼ਰ ਦੇ ਸੰਤਾਂ ਦੀ ਸੰਗਤ ਕਰਕੇ ਪ੍ਰਮੇਸ਼ਰ ਦੇ ਸਾਥੀ ਹੋ ਗਏ ਹਾਂ (ਨਾਲ ਮਿਲ ਗਏ ਹਾਂ) ਸਾਨੂੰ ਗੁਰਾਂ ਨੇ ਸੋਨੇ ਤੇ ਚੰਦਨ ਵਰਗਾ ਬਣਾ ਦਿੱਤਾ ਹੈ । ਭਾਵੇਂ ਵੇਦ ਸ਼ਾਸਤ੍ਰ ਆਦਿ ਜ਼ਬਾਨੀ ਯਾਦ ਹੋਣ ਫਿਰ ਵੀ ਮਾਲਕ ਨਾਮ ਤੇ ਵਿਚਾਰ ਬਿਨਾਂ ਖ਼ੁਸ਼ ਨਹੀਂ ਹੁੰਦਾ । ਉਸ ਪ੍ਰਮੇਸ਼ਰ ਨੂੰ ਹਿਰਦੇ ਵਿਚ ਯਾਦ ਕਰਕੇ ਮਾਲਕ ਖ਼ੁਸ਼ ਹੁੰਦਾ ਹੈ ॥੨॥੧॥੭॥

**ਧਨਾਸਰੀ ਮਹਲਾ ੪ ॥ (ਪੰਨਾ ੬੬੮)**

**ਜਪਿ ਮਨ ਨਾਮੁ ਹਰੀ ਹੋਹਿ ਸਰਬ ਸੁਖੀ ॥**

**ਹਰਿ ਜਸੁ ਊਚ ਸਭਨਾ ਤੇ ਊਪਰਿ ਹਰਿ ਹਰਿ ਹਰਿ ਸੇਵਿ ਛਡਾਈ ॥ਰਹਾਉ॥**

ਜੋ ਪ੍ਰਮੇਸ਼ਰ ਨੂੰ ਭਾਉਂਦੇ ਹਨ, ਉਹ ਫਿਰ ਜਨਮ ਮਰਨ ਦੇ ਗੇੜ ਵਿਚ ਨਹੀਂ ਆਉਂਦੇ । ਹੇ ਮਨ ! ਪ੍ਰਮੇਸ਼ਰ ਦਾ ਨਾਮ ਜਪ, ਤਾਂ ਜੋ ਤੈਨੂੰ ਹਰ ਤਰ੍ਹਾਂ ਦਾ ਸੁਖ ਮਿਲੇਗਾ । ਪ੍ਰਮੇਸ਼ਰ ਦਾ ਜਸ ਉਚਾ ਤੇ ਉਤਮ ਹੈ ਕਿਉਂਕਿ ਪ੍ਰਮੇਸ਼ਰ ਦਾ ਨਾਮ ਜਾਪ ਤੇ ਸੇਵਾ ਸਾਰਿਆਂ ਦੁਖਾਂ ਤੋਂ ਛਡਾਂਦੀ ਹੈ । ਜਦੋਂ ਗੁਰੂ ਨੇ ਕਿਰਪਾ ਕੀਤੀ ਤਾਂ ਭਗਤੀ ਬਖ਼ਸ਼ੀ ਇਸ ਲਈ ਪ੍ਰਮੇਸ਼ਰ ਨਾਲ ਪ੍ਰੀਤੀ ਬਣ ਆਈ ਹੈ ਤੇ ਪ੍ਰਭੂ ਮਿਤ੍ਰਾਂ ਵਾਂਗ ਆਪ ਸਹਾਈ ਹੋਇਆ ਹੈ ॥੨॥੨॥੮॥

**ਧਨਾਸਰੀ ਮਹਲਾ ੪ ॥ (ਪੰਨਾ ੬੬੯)**

**ਮਨ ਜਪੀਐ ਹਰਿ ਜਗਦੀਸ ॥ ਮਿਲਿ ਸੰਗਤਿ ਸਾਧੂ ਮੀਤ ॥**

**ਸਦਾ ਅਨੰਦੁ ਹੋਵੈ ਦਿਨੁ ਰਾਤੀ ਹਰਿ ਕੀਰਤਿ ਕਰਿ ਬਨਵਾਰੀ ॥ਰਹਾਉ॥**

ਹੇ ਭਾਈ ! ਮਨ ਕਰਕੇ ਜਗਤ ਦੇ ਮਾਲਕ ਪ੍ਰਭੂ ਨੂੰ ਜਪੀਏ । ਹੇ ਮਿਤ੍ਰ ! ਸਾਧੂਆਂ ਦੀ ਸੰਗਤ ਵਿਚ ਮਿਲ ਕੇ ਪ੍ਰਭੂ ਨੂੰ ਧਿਆਈਏ । ਪ੍ਰਮੇਸ਼ਰ ਦੇ ਜਾਪ ਨਾਲ ਦਿਨ ਰਾਤ ਸਦਾ ਹੀ ਅਨੰਦ ਹੋਵੇਗਾ । ਇਸ ਲਈ ਸੰਸਾਰ ਬਾਗ਼ ਦੇ ਮਾਲੀ ਦੀ ਹਮੇਸ਼ਾਂ ਸਿਫ਼ਤ ਸਾਲਾਹ ਕਰਿਆ ਕਰੋ । ਪ੍ਰਭੂ ਦੀ ਕਿਰਪਾ ਨਾਲ ਮਨ ਵਿਚ ਉਦਮ ਹੋਇਆ ਤੇ ਅਸਾਂ ਨਾਮ ਜਪਿਆ ਤੇ ਸਾਡੀ ਗਤੀ ਹੋ ਗਈ । ਹੇ ਮਾਲਕ ! ਅਸੀਂ ਤੇਰੀ ਸ਼ਰਨ ਆਏ ਹਾਂ ਸੋ ਸਾਡੀ ਲਾਜ ਰਖ ਲਵੋ ॥੨॥੩॥੯॥

**ਧਨਾਸਰੀ ਮਹਲਾ ੪ ॥ (ਪੰਨਾ ੬੬੯)**

**ਜਪਿ ਮਨ ਰਾਮੈ ਨਾਮੁ ਹਰਿ ਜਸੁ ਊਤਮ ਕਾਮ ॥**

**ਜੋ ਗਾਵਹਿ ਸੁਣਹਿ ਤੇਰਾ ਜਸੁ ਸੁਆਮੀ ਹਉ ਤਿਨ ਕੈ ਸਦ ਬਲਿਹਾਰੈ ਜਾਉ ॥ਰਹਾਉ॥**

ਹੇ ਮਨ ! ਜਿਨ੍ਹਾਂ ਨੇ ਪ੍ਰਮੇਸ਼ਰ ਦਾ ਨਾਮ ਅਤੇ ਪ੍ਰਭੂ ਦਾ ਜਸ ਮਨ ਨਾਲ ਜਪਿਆ ਹੈ, ਉਨ੍ਹਾਂ ਦੇ ਸਾਰੇ ਕੰਮ ਉੱਤਮ ਹੋ ਗਏ ਹਨ । ਹੇ ਮਾਲਕ ! ਜਿਹੜੇ ਤੇਰੇ ਜਸ ਨੂੰ ਗਾਂਦੇ ਤੇ ਸੁਣਦੇ ਹਨ, ਮੈਂ ਉਨ੍ਹਾਂ ਤੋਂ ਸਦਾ ਹੀ ਕੁਰਬਾਨ ਜਾਂਦਾ ਹਾਂ । ਹੇ ਪ੍ਰਭੂ ! ਕਈ ਸਿਧ, ਮੁਨੀ ਤੇ ਦੇਵਤੇ ਤੇਰੇ ਨਾਮ ਨੂੰ ਮੰਗਦੇ ਹਨ ਪਰ ਕੋਈ ਵਿਰਲਾ ਹੀ ਗੁਰਾਂ ਦੀ ਕਿਰਪਾ ਨਾਲ ਪਾਂਦਾ ਹੈ । ਮੈਨੂੰ ਤੇਰੇ ਨਾਮ ਸਿਮਰਨ ਦਾ ਬੜਾ ਚਾਉ ਹੈ ਸੋ ਆਪਣੀ ਕਿਰਪਾ ਕਰਕੇ ਨਾਮ ਦੇਹ ॥੨॥੪॥੧੦॥

**ਧਨਾਸਰੀ ਮਹਲਾ ੪ ॥ (ਪੰਨਾ ੬੬੯)**

**ਬੋਲਹੁ ਭਾਈ ਹਰਿ ਕੀਰਤਿ ਹਰਿ ਭਵਜਲ ਤੀਰਥਿ ॥**

**ਹਰਿ ਦਰਿ ਤਿਨ ਕੀ ਊਤਮ ਬਾਤ ਹੈ ਸੰਤਹੁ ਹਰਿ ਕਥਾ ਜਿਨ ਜਨਹੁ ਜਾਨੀ ॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਦਾ ਜਸ ਬੋਲੋ ਕਿਉਂਕਿ ਪ੍ਰਮੇਸ਼ਰ ਹੀ ਪਵਿਤ੍ਰ ਤੀਰਥ ਹੈ ਅਤੇ ਸੰਸਾਰ ਸਮੁੰਦ੍ਰ ਤੋਂ ਤਾਰਨ ਵਾਲਾ ਹੈ । ਹੇ ਸੰਤ ਜਨੋ ! ਪ੍ਰਮੇਸ਼ਰ ਦੀ ਦਰਗਾਹ ਵਿਚ ਉਨ੍ਹਾਂ ਦੀ ਬਾਤ ਉਤਮ ਗਿਣੀ ਜਾਂਦੀ ਹੈ, ਜਿਨ੍ਹਾਂ ਨੇ ਪ੍ਰਮੇਸ਼ਰ ਦੀ ਕਥਾ ਜੀਅ ਵਿਚ ਉਤਮ ਜਾਣੀ ਹੈ । ਉਹ ਪ੍ਰਮੇਸ਼ਰ ਆਪ ਹੀ ਗੁਰੂ ਤੇ ਚੇਲਾ ਹੈ । ਜੋ ਆਪ ਹੀ ਤਮਾਸ਼ੇ ਕਰ ਰਿਹਾ ਹੈ ਤੇ ਆਪ ਹੀ ਕਈਆਂ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ ॥੨॥੫॥੧੧॥

**ਧਨਾਸਰੀ ਮਹਲਾ ੪ ॥ (ਪੰਨਾ ੬੭੦)**

**ਜਪਿ ਮਨ ਸਤਿਨਾਮੁ ਸਦਾ ਸਤਿਨਾਮੁ ॥**

**ਹਲਤਿ ਪਲਤਿ ਮੁਖ ਊਜਲ ਹੋਈ ਹੈ ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ ॥ਰਹਾਉ॥**

ਹੇ ਮਨ ! ਸਦਾ ਹੀ ਸਚੇ ਪ੍ਰਮੇਸ਼ਰ ਦਾ ਸਚਾ ਨਾਮ ਜਪੋ । ਤੇਰਾ ਮੁਖ ਲੋਕ ਪ੍ਰਲੋਕ ਵਿਚ ਉਜਲਾ ਹੋਵੇਗਾ, ਇਸ ਲਈ ਰੋਜ਼ ਹੀ ਉਸ ਮਾਇਆ-ਰਹਿਤ ਪ੍ਰਮੇਸ਼ਰ ਨੂੰ ਯਾਦ ਕਰੀਏ । ਉਸ ਮਾਲਕ ਨੂੰ ਜਪ ਕੇ ਅਸੀਂ ਹਮੇਸ਼ਾਂ ਸੁਖ

ਤੇ ਮਨ ਦੀਆਂ ਇੱਛਿਆ ਪੂਰੀਆਂ ਕਰ ਸਕਦੇ ਹਾਂ। ਕਈ ਵਡਭਾਗੀ ਐਸੀ ਮਤ ਪਾਂਦੇ ਹਨ ਕਿ ਸੰਸਾਰ ਸਾਗਰ ਤੋਂ ਹਰੀ ਨਾਮ ਜਪ ਕੇ ਤਰ ਜਾਂਦੇ ਹਨ ॥੨॥੬॥੧੨॥

**ਧਨਾਸਰੀ ਮਹਲਾ ੪ ॥ (ਪੰਨਾ ੬੭੦)**

**ਮੇਰੇ ਸਾਹਾ ਮੈ ਹਰਿ ਦਰਸਨ ਸੁਖੁ ਹੋਇ ॥**

**ਹਮਰੀ ਬੇਦਨਿ ਤੂ ਜਾਨਤਾ ਸਾਹਾ ਅਵਰੁ ਕਿਆ ਜਾਨੈ ਕੋਇ ॥ਰਹਾਉ॥**

ਹੇ ਮੇਰੇ ਪਾਤਸ਼ਾਹ ! ਮੈਨੂੰ ਤਾਂ ਤੇਰੇ ਦਰਸਨ ਕਰਨ ਨਾਲ ਹੀ ਸੁਖ ਮਿਲਦਾ ਹੈ। ਤੂੰ ਸਾਡੀ ਪੀੜਾ (ਦਰਦ) ਆਪ ਹੀ ਜਾਣਦਾ ਹੈਂ। ਹੇ ਮੇਰੇ ਮਾਲਕ ! ਹੋਰ ਕੋਈ ਕਿਵੇਂ ਜਾਣ ਸਕਦਾ ਹੈ ? ਜੋ ਤੂੰ ਕਰਦਾ ਹੈ ਉਹ ਸਭ ਸਚ ਹੈ ਕਿਉਂਕਿ ਦੂਜਾ ਕੋਈ ਹੈ ਹੀ ਨਹੀਂ। ਤੂੰ ਸਭਨਾਂ ਨੂੰ ਦਾਤਾਂ ਬਖ਼ਸ਼ਦਾ ਹੈਂ। ਹੇ ਮੇਰੇ ਪਿਆਰੇ ! ਸਭ ਦੀਆਂ ਆਸਾਂ ਤੇਰੇ ਉਤੇ ਨਿਰਭਰ ਹਨ ਸੋ ਜਿਵੇਂ ਤੂੰ ਸਾਨੂੰ ਰਖੇਂ ਤਿਵੇਂ ਹੀ ਚੰਗਾ ਹੈ ॥੪॥੭॥੧੩॥

**ਧਨਾਸਰੀ ਮਹਲਾ ੫ ਘਰੁ ੧ ਚਉਪਦੇ ॥ (ਪੰਨਾ ੬੭੦)**

**ੴ ਸਤਿਗੁਰ ਪ੍ਰਸਾਦਿ ॥**

**ਮੇਰਾ ਮਨੁ ਲਾਗਾ ਹੈ ਰਾਮ ਪਿਆਰੇ ॥**

**ਦੀਨ ਦਇਆਲਿ ਕਰੀ ਪ੍ਰਭਿ ਕਿਰਪਾ ਵਸਿ ਕੀਨੇ ਪੰਚ ਦੂਤਾ ਰੇ ॥੧॥ਰਹਾਉ॥**

ਹੇ ਪਿਆਰੇ ਰਾਮ ! ਮੇਰਾ ਮਨ ਤਾਂ ਤੇਰੇ ਨਾਲ ਪਿਆਰ ਕਰਨ ਵਿਚ ਲਗਾ ਹੈ। ਹੇ ਗ਼ਰੀਬਾਂ ਤੇ ਦਇਆ ਕਰਨ ਵਾਲੇ ਮਾਲਕ ! ਤੂੰ ਮੇਰੇ ਉਤੇ ਵਡੀ ਕਿਰਪਾ ਕੀਤੀ ਹੈ ਕਿ ਪੰਜੇ ਵਿਕਾਰ ਕਾਮ ਆਦਿ ਵਸ ਕਰ ਦਿੱਤੇ ਹਨ। ਗੁਰਾਂ ਦੀ ਸਿਖਿਆ ਲੈ ਕੇ ਨਾਮ ਸਿਮਰਨ ਕਰਨ ਨਾਲ ਕ੍ਰੋੜਾਂ ਪਾਪ ਮਿਟ ਜਾਂਦੇ ਹਨ। ਤੇਰੀ ਕੁਦਰਤ ਦਾ ਕੌਣ ਵੀਚਾਰ ਕਰ ਸਕਦਾ ਹੈ ਕਿਉਂਕਿ ਤੂੰ ਸਭ ਥਾਂ ਰੰਮਿਆ ਹੋਇਆ ਹੈ। ਅਸੀਂ ਤਾਂ ਤੇਰੀ ਸ਼ਰਨ ਵਿਚ ਆਏ ਹਾਂ, ਤੇ ਸਾਰੇ ਮਨੁੱਖ ਤੇਰੀ ਸਿਫ਼ਤ ਸਾਲਾਹ ਕਰਦੇ ਹਨ ॥੪॥੧॥

**ਧਨਾਸਰੀ ਮਹਲਾ ੫ ॥ (ਪੰਨਾ ੬੭੦)**

**ਅਬ ਮਨ ਏਕਸ ਸਿਉ ਮੋਹੁ ਕੀਨਾ ॥**

**ਮਰੈ ਨ ਜਾਵੈ ਸਦ ਹੀ ਸੰਗੇ ਸਤਿਗੁਰ ਸਬਦੀ ਚੀਨਾ ॥੧॥ਰਹਾਉ॥**

ਹੇ ਭਾਈ ! ਮੇਰਾ ਮਨ ਹੁਣ ਇਕ ਪ੍ਰਮੇਸ਼ਰ ਦੇ ਨਾਲ ਮੋਹ ਕਰਦਾ ਹੈ। ਜੋ ਕਦੀ ਮਰਦਾ ਨਹੀਂ ਤੇ ਨਾ ਕਿਧਰੇ ਜਾਂਦਾ ਹੈ ਸਗੋਂ ਹਮੇਸ਼ਾਂ ਨਾਲ ਰਹਿੰਦਾ ਹੈ, ਉਸ ਮਾਲਕ ਨੂੰ ਸਚੇ ਗੁਰਾਂ ਦੇ ਉਪਦੇਸ਼ ਰਾਹੀਂ ਜਾਣਿਆ ਹੈ। ਇਹ ਇਨਸਾਨ ਟੱਬਰ ਦੇ ਮੋਹ ਵਿਚ ਮਾਇਆ ਨਾਲ ਚੰਬੜਿਆ ਰਹਿੰਦਾ ਹੈ ਜਿਵੇਂ ਹਾਥੀ ਕਾਮ ਵਿਚ ਤੇ ਹਿਰਨ ਘੰਡੇ ਹੇੜੇ ਦੀ ਆਵਾਜ਼ ਵਿਚ ਮਸਤ ਰਹਿੰਦਾ ਹੈ। ਗੁਰਾਂ ਨੇ ਇਹ ਹੀ ਉਪਦੇਸ਼ ਦਿਤਾ ਹੈ ਕਿ ਮਾਲਕ ਦੀ ਪ੍ਰੀਤੀ ਵਿਚ ਸਦਾ ਅਨੰਦ ਕਰਨਾ ਚਾਹੀਦਾ ਹੈ ॥੪॥੨॥

**ਧਨਾਸਰੀ ਮਹਲਾ ੫ ॥ (ਪੰਨਾ ੬੭੧)**

**ਸਾਧ ਸੰਗਿ ਚਿੰਤ ਬਿਰਾਨੀ ਛਾਡੀ ॥**

**ਅਹੰਬੁਧਿ ਮੋਹ ਮਨ ਬਾਸਨ ਦੇ ਕਰਿ ਗਡਹਾ ਗਾਡੀ ॥੧॥ਰਹਾਉ॥**

ਮਨ ਗੁਰਾਂ ਦੀ ਚਰਣੀ ਲਗਾ ਕੇ ਅਸੀਂ ਬਾਕੀ ਧੰਧਿਆਂ ਤੋਂ ਮੁਕਤ ਹੋ ਗਏ ਹਾਂ। ਅਸਾਂ ਸੰਤਾਂ ਦੀ ਸੰਗਤ ਕਰਕੇ ਬਗਾਨੀ ਚਿੰਤਾ( ਪੁਤ੍ਰ, ਇਸਤ੍ਰੀ ਦੀ) ਛੱਡ ਦਿਤੀ ਹੈ। ਹੰਕਾਰ ਵਾਲੀ ਮਤ (ਅਕਲ) ਅਤੇ ਮੋਹ ਜਾਂ ਮਨ ਦੀ

ਵਾਸ਼ਨਾ ਟੋਆ ਪੁੱਟ ਕੇ ਗੜ੍ਹੇ ਵਿਚ ਦਬਾ ਦਿੱਤੀ ਹੈ। ਹੁਣ ਨਾ ਕੋਈ ਮਿਤ੍ਰ ਤੇ ਨਾ ਕੋਈ ਦੁਸ਼ਮਣ ਹੈ, ਗੁਰਾਂ ਨੇ ਐਸੀ ਸੋਝੀ ਬਖ਼ਸ਼ੀ ਹੈ। ਪ੍ਰਮੇਸ਼ਰ ਦਾ ਵਿਛੋੜਾ ਦੂਰ ਕਰਕੇ ਪ੍ਰਭੂ ਨਾਲ ਮੇਲ ਹੋ ਗਿਆ ਹੈ ਤੇ ਪ੍ਰਮੇਸ਼ਰ ਦੇ ਦਰਸ਼ਨ ਹੋ ਗਏ ਹਨ ॥੪॥੩॥

**ਧਨਾਸਰੀ ਮਹਲਾ ੫ ॥ (ਪੰਨਾ ੬੭੧)**

**ਅਬ ਮੋਹਿ ਰਾਮ ਜਸੋ ਮਨਿ ਗਾਇਓ ॥**

**ਭਇਓ ਪ੍ਰਗਾਸੁ ਸਦਾ ਸੁਖੁ ਮਨ ਮਹਿ ਸਤਿਗੁਰੁ ਪੂਰਾ ਪਾਇਓ ॥੧॥ਰਹਾਉ॥**

ਹੁਣ ਮੇਰੇ ਮਨ ਨੇ ਪ੍ਰਮੇਸ਼ਰ ਦਾ ਜਸ ਗਾਇਆ ਹੈ। ਇਸ ਕਰਕੇ ਅੰਦਰ ਗਿਆਨ ਰੂਪ ਚਾਨਣਾ ਹੋ ਗਿਆ ਹੈ ਤੇ ਮਨ ਵਿਚ ਸੁਖ ਹੋ ਗਿਆ ਹੈ। ਕਿਉਂਕਿ ਪੂਰੇ ਸਤਗੁਰਾਂ ਨਾਲ ਮੇਲ ਹੋ ਗਿਆ ਹੈ। ਪ੍ਰਭੂ ਨਾਲ ਮੇਲ ਹੋਣ ਕਰਕੇ ਹੁਣ ਅਨੰਦ ਪਾ ਲਿਆ ਹੈ। ਰਾਮ ਨਾਮ ਦੀ ਪ੍ਰਾਪਤੀ ਨਾਲ ਦੁਖ ਤੇ ਭਰਮ ਨਸ ਗਏ ਹਨ। ਗੁਰਾਂ ਦੀ ਕਿਰਪਾ ਨਾਲ ਹਉਮੈ ਤੇ ਮੋਹ ਤਿਆਗ ਦਿਤਾ ਹੈ ਤੇ ਗੁਰਾਂ ਦੇ ਹੁਕਮ ਵਿਚ ਸੇਵਾ ਵਿਚ ਲਗ ਗਏ ਹਾਂ ॥੪॥੪॥

**ਧਨਾਸਰੀ ਮਹਲਾ ੫ ॥ (ਪੰਨਾ ੬੭੧)**

**ਜੀਅ ਕੀ ਏਕੈ ਹੀ ਪਹਿ ਮਾਨੀ ॥**

**ਅਵਰਿ ਜਤਨ ਕਰਿ ਰਹੇ ਬਹੁਤੇਰੇ ਤਿਨ ਤਿਲੁ ਨਹੀ ਕੀਮਤਿ ਜਾਨੀ ॥ਰਹਾਉ॥**

ਜਿਸ ਪ੍ਰਮੇਸ਼ਰ ਨੇ ਤਨ ਮਨ ਤੇ ਧਨ ਦਿਤਾ ਹੈ ਉਹ ਜੀਅ ਦੇ ਦੁਖ ਸੁਖ ਸੁਣਦਾ ਹੈ। ਇਸ ਮਨੁੱਖ ਦੀ ਬੇਨਤੀ (ਅਰਦਾਸਿ) ਇਕ ਪ੍ਰਮੇਸ਼ਰ ਦੇ ਪਾਸ ਹੀ ਸੁਣੀ ਜਾਂਦੀ ਹੈ। ਨਾਮ ਜਪਣ ਤੋਂ ਬਿਨਾਂ ਜੀਵ ਹੋਰ ਬਹੁਤ ਸਾਰੇ ਜਤਨ ਕਰਦਾ ਹੈ ਪਰ ਪ੍ਰਮੇਸ਼ਰ ਨੇ ਉਨ੍ਹਾਂ ਦੀ ਤਿਲ ਜਿੰਨੀ ਵੀ ਕੀਮਤ ਨਹੀਂ ਪਾਈ। ਇਹ ਨਾਮ ਮੰਤ੍ਰ ਪਾ ਕੇ ਸਾਡਾ ਮਨ ਡਿਗਦਾ ਜਾਂ ਡੋਲਦਾ ਨਹੀਂ। ਜਦੋਂ ਪ੍ਰਮੇਸ਼ਰ ਹਿਰਦੇ ਵਿਚ ਪ੍ਰਗਟ ਹੋ ਗਿਆ ਤਾਂ ਸਹਜੇ ਹੀ ਸੁਖ ਤੇ ਸੋਭਾ ਮਿਲ ਗਈ ॥੪॥੫॥

**ਧਨਾਸਰੀ ਮਹਲਾ ੫ ॥ (ਪੰਨਾ ੬੭੨)**

**ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ ॥**

**ਜਿਉ ਪਾਵਕੁ ਈਧਨਿ ਨਹੀਂ ਧ੍ਰਾਪੈ ਬਿਨੁ ਹਰਿ ਕਹਾ ਅਘਾਈ ॥ਰਹਾਉ॥**

ਸਾਰਾ ਸੰਸਾਰ ਮਾਇਆ ਦੇ ਮੋਹ ਵਿਚ ਮਸਤ ਹੈ ਪਰ ਕਿਸੇ ਦੀ ਤ੍ਰਿਸ਼ਨਾ ਮਿਟਦੀ ਨਹੀਂ। ਅਸਲ ਵਿਚ ਇਨ੍ਹਾਂ ਵਿਸ਼ਿਆਂ ਵਿਚ ਕਿਸੇ ਦੀ ਵੀ ਤ੍ਰਿਪਤੀ ਨਹੀਂ ਹੁੰਦੀ। ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਕਿਸ ਤਰ੍ਹਾਂ ਰਜਣਾ ਹੋਵੇ ਜਿਵੇਂ ਅੱਗ ਲੱਕੜਾਂ ਪਾਣ ਨਾਲ ਨਹੀਂ ਰਜਦੀ। ਤ੍ਰਿਸ਼ਨਾ ਕਰਕੇ ਇਹ ਮਨੁੱਖ ਕੁੱਤੇ ਦੀ ਤਰ੍ਹਾਂ ਉਦਮ ਕਰਦਾ ਹੈ। ਪਰ ਗੁਰਾਂ ਤੋਂ ਇਹ ਸਿਖਿਆ ਮਿਲੀ ਹੈ ਕਿ ਨਾਮ ਅੰਮ੍ਰਿਤ ਕਿਵੇਂ ਪ੍ਰਾਪਤ ਹੁੰਦਾ ਹੈ ॥੪॥੬॥

**ਧਨਾਸਰੀ ਮਹਲਾ ੫ ॥ (ਪੰਨਾ ੬੭੨)**

**ਜਾ ਕਉ ਆਇਓ ਏਕੁ ਰਸਾ ॥**

**ਖਾਨ ਪਾਨ ਆਨ ਨਹੀ ਖੁਧਿਆ ਤਾ ਕੈ ਚਿਤਿ ਨ ਬਸਾ ॥ਰਹਾਉ॥**

ਜਿਸ ਆਦਮੀ ਨੂੰ ਇਕ ਨਾਮ ਦਾ ਰਸ (ਸੁਆਦ) ਆਇਆ ਹੈ। ਫਿਰ ਹੋਰ ਖਾਣ ਪਾਣ ਦੀ ਭੁਖ ਨਹੀਂ

ਰਹਿੰਦੀ। ਕਿਉਂਕਿ ਹੋਰ ਕੋਈ ਰਸ ਚਿਤ ਵਿਚ ਨਹੀਂ ਵਸਿਆ। ਗੁਰਾਂ ਦੀ ਕਿਰਪਾ ਹੋਈ ਤਾਂ ਗੁਰਾਂ ਦਾ ਨਾਮ ਮੰਤ੍ਰ ਕਮਾਇਆ। ਜੋ ਪ੍ਰਮੇਸ਼ਰ ਕਿਰਪਾਲੂ ਹੈ ਉਹ ਮਾਤਾ ਵਾਂਗੂ ਪਾਲਨਾ ਕਰਦਾ ਹੈ॥੪॥੭॥

**ਧਨਾਸਰੀ ਮਹਲਾ ੫ ॥ (ਪੰਨਾ ੬੭੨)**

**ਹਮਰੇ ਪ੍ਰਾਨ ਗੁਪਾਲ ਗੋਬਿੰਦ ॥**

**ਈਹਾ ਊਹਾ ਸਰਬ ਥੋਕ ਕੀ ਜਿਸਹਿ ਹਮਾਰੀ ਚਿੰਦ ॥੧॥ਰਹਾਉ॥**

ਉਸ ਗੁਰੂ ਤੋਂ ਅਸੀਂ ਕੁਰਬਾਨ ਜਾਂਦੇ ਹਾਂ ਜਿਸ ਨੇ ਹਰੀ ਨਾਮ ਨੂੰ ਦ੍ਰਿੜ ਕਰਾਇਆ ਹੈ। ਸਾਡੇ ਪ੍ਰਾਣਾਂ ਦਾ ਆਸਰਾ ਤਾਂ ਪ੍ਰਮੇਸ਼ਰ ਹੀ ਹੈ। ਇਸ ਲੋਕ ਪ੍ਰਲੋਕ ਵਿਚ ਜੋ ਸਾਨੂੰ ਸਾਰੇ ਪਦਾਰਥ ਦਿੰਦਾ ਹੈ। (ਸਾਰੇ ਵਸਤੂਆਂ ਦੀ ਚਿੰਤਾ ਜੋ ਕਰਦਾ ਹੈ)। ਜਿਸ ਪ੍ਰਮੇਸ਼ਰ ਦੇ ਸਿਮਰਨ ਨਾਲ ਸਾਰੀਆਂ ਨਿਧੀਆਂ ਦਾ ਗਿਆਨ ਮਿਲ ਜਾਂਦਾ ਹੈ। ਨਾਮ ਦੀ ਸੇਵਾ ਕਰਕੇ ਅਸੀਂ ਸੰਸਾਰ ਤੋਂ ਪਾਰ ਹੋ ਸਕਦੇ ਹਾਂ। ਸਤ ਸੰਗਤ ਨਾਲ ਮਿਲ ਕੇ ਨਾਮ ਧਨ ਦਾ ਭੋਜਨ ਕੀਤਾ ਹੈ ॥੪॥੮॥

**ਧਨਾਸਰੀ ਮਹਲਾ ੫ ॥ (ਪੰਨਾ ੬੭੨)**

**ਮਾਇਆ ਮੋਹ ਭੂਲੋ ਅਵਰੈ ਹੀਤ ॥**

**ਹਰਿ ਚੰਦਉਰੀ ਬਨ ਹਰ ਪਾਤ ਰੇ ਇਹੈ ਤੁਹਾਰੋ ਬੀਤ ॥੧॥ਰਹਾਉ॥**

ਜੋ ਇਨਸਾਨ ਸੰਤਾਂ ਦੀ ਨਿੰਦਾ ਤੇ ਸਾਕਤ (ਮਾਇਆ ਧਾਰੀ) ਦੀ ਪੂਜਾ ਕਰਦਾ ਹੈ ਉਹ ਪ੍ਰਮੇਸ਼ਰ ਪਾਸ ਜਾ ਕੇ ਸ਼ਰਮਿੰਦਾ ਹੋਵੇਗਾ। ਹੇ ਭਲੇ ਲੋਕਾ! ਤੂੰ ਮਾਇਆ ਮੋਹ ਵਿਚ ਭੁੱਲਾ ਹੋਇਆ ਹੋਰ ਵਿਹਾਰਾਂ ਵਿਚ ਪਿਆਰ ਕਰਦਾ ਹੈਂ। ਤੁਹਾਡਾ ਸਰੀਰ ਵੀ ਛੇਤੀ ਹੀ ਨਾਸ ਹੋ ਜਾਂਦਾ ਹੈ ਜਿਵੇਂ ਪਤੇ ਉਤੋਂ ਪਾਣੀ ਦੀ ਛਿਟ ਪਲ ਵਿਚ ਝੜ ਜਾਂਦੀ ਹੈ। ਨਾਮ ਅੰਮ੍ਰਿਤ ਨਾਲ ਮਨਮੁਖ ਦਾ ਚਿਤ ਨਹੀਂ ਲਗਦਾ ਸੋ ਇਹ ਜਨਮ ਸੰਤਾਂ ਦੀ ਸੰਗਤ ਬਿਨਾਂ ਵਿਅਰਥ ਜਾਂਦਾ ਹੈ। ਜਿਸ ਮਨੁੱਖ ਦੀ, ਗੁਰੂ ਦੀ ਕਿਰਪਾ ਕਰਕੇ, ਨਾਮ ਵਿਚ ਪ੍ਰੀਤੀ ਲਗੀ ਹੈ ਉਹ ਆਦਮੀ ਸੰਤਾਂ ਦੀ ਸੰਗਤ ਕਰਕੇ ਦੁਖਾਂ ਤੋਂ ਮੁਕਤ ਹੋ ਜਾਦਾ ਹੈ ॥੪॥੮॥

**ਧਨਾਸਰੀ ਮਹਲਾ ੫ ॥ (ਪੰਨਾ ੬੭੩)**

**ਤੁਮ ਕਰਹੁ ਦਇਆ ਮੇਰੇ ਸਾਈ ॥**

**ਐਸੀ ਮਤਿ ਦੀਜੈ ਮੇਰੇ ਠਾਕੁਰ ਸਦਾ ਸਦਾ ਤੁਧੁ ਧਿਆਈ ॥੧॥ਰਹਾਉ॥**

ਮੈਂ ਤਾਂ ਸਾਸ ਸਾਸ ਨਾਮ ਜਪ ਕੇ ਤੇ ਪ੍ਰਭੂ ਦੇ ਗੁਣ ਗਾ ਕੇ ਇਹ ਨਿਧੀ ਹੀ ਪਾਣਾ ਚਾਹੁੰਦਾ ਹਾਂ। ਹੇ ਮੇਰੇ ਮਾਲਕ! ਤੁਸੀਂ ਮੇਰੇ ਉਤੇ ਐਸੀ ਕਿਰਪਾ ਕਰੋ ਅਤੇ ਐਸੀ (ਮਤ) ਅਕਲ ਦਿਉ ਕਿ ਮੈਂ ਸਦਾ ਸਦਾ ਆਪ ਨੂੰ ਯਾਦ ਕਰਦਾ ਰਵ੍ਹਾਂ। ਮੈਂ ਜਿਧਰ ਵੀ ਵੇਖਦਾ ਹਾਂ, ਤੂੰ ਹੀ ਨਜ਼ਰ ਆਉਂਦਾ ਹੈ। ਇਕ ਨਿਮਖ ਵੀ (ਮਨ ਕਰਕੇ) ਨਾਮ ਬੋਲ ਕੇ ਅਸੀਂ ਸੁਖ ਤੇ ਅਨੰਦ ਪਾ ਸਕਦੇ ਹਾਂ। ਜਦ ਨਾਮ ਜਪਦੇ ਹਾਂ ਤਾਂ ਸਾਡੀ ਤ੍ਰਿਸ਼ਨਾ ਦੀ ਅੱਗ ਬੁੱਝ ਜਾਂਦੀ ਹੈ ਤੇ ਅਸੀਂ ਰਜ ਜਾਂਦੇ ਹਾਂ ॥੪॥੧੦॥

## ਧਨਾਸਰੀ ਮਹਲਾ ੫ ॥ (ਪੰਨਾ ੬੭੩)

**ਪ੍ਰਭ ਕੀ ਓਟ ਗਹੀ ਤਉ ਛੂਟੋ ॥**

**ਸਾਧ ਪ੍ਰਸਾਦਿ ਹਰਿ ਹਰਿ ਹਰਿ ਗਾਏ ਬਿਖੈ ਬਿਆਧਿ ਤਬ ਹੂਟੋ ॥੧॥ਰਹਾਉ॥**

ਜਿਸ ਮਾਇਆ ਨੇ ਤਿੰਨਾਂ ਗੁਣਾਂ ਵਾਲੇ ਸਾਰੇ ਆਦਮੀ ਆਪਣੇ ਵਸ ਕਰ ਲਏ ਹਨ ਤੇ ਸਾਰੇ ਅਸਥਾਨ ਅਪਵਿਤ੍ਰ ਕਰ ਦਿਤੇ ਹਨ, ਉਸ ਮਾਇਆ ਅਗੇ ਇਹ ਜੀਵ ਵਿਚਾਰਾ ਕੀ ਕਰ ਸਕਦਾ ਹੈ ? ਹੇ ਭਾਈ ! ਅਸਾਂ ਤਾਂ ਮਾਲਕ ਦੀ ਓਟ ਫੜੀ ਹੈ, ਤਾਂ ਇਸ ਮਾਇਆ ਤੋਂ ਛੁਟੇ ਹਾਂ । ਸੰਤਾਂ ਦੀ ਕਿਰਪਾ ਨਾਲ ਜਦੋਂ ਪ੍ਰਮੇਸ਼ਰ ਦਾ ਨਾਮ ਸਿਮਰਨ ਤੇ ਜਸ ਗਾਵੋਗੇ ਤਾਂ ਵਿਸ਼ਿਆਂ ਦੀ ਵਿਆਧੀ ਤੋਂ (ਰੋਗ ਤੋਂ) ਬਚ ਸਕੋਗੇ । ਇਹ ਮਾਇਆ ਐਸੀ ਠਗ ਬੂਝੀ ਹੈ, ਜੋ ਸਾਰਿਆਂ ਨੂੰ ਮਿਠੀ ਲਗਦੀ ਹੈ ਤੇ ਸਾਰੇ ਜੀਵ ਇਸ ਵਾਸਤੇ ਲੜ ਮਰਦੇ ਹਨ । ਸੰਤਾਂ ਦੀ ਕਿਰਪਾ ਨਾਲ ਨਾਮ ਧਨ ਪਾ ਕੇ ਸੁਖ ਮਾਣਿਆ ਹੈ ॥੫॥੧॥

## ਧਨਾਸਰੀ ਮਹਲਾ ੫ ॥ (ਪੰਨਾ ੬੭੪)

**ਜਿਹਵਾ ਏਕ ਕਵਨ ਗੁਨ ਕਹੀਐ ॥**

**ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨ ਹੀ ਲਹੀਐ ॥੧॥ਰਹਾਉ॥**

ਉਹ ਮਾਲਕ ਬਹੁਤੇ ਕਰਮ ਕਾਂਡਾ (ਪੂਜਾ, ਵਰਤ, ਤਿਲਕ ਆਦਿ) ਨਾਲ ਨਹੀਂ ਪ੍ਰਸੰਨ ਹੁੰਦਾ ਹੈ । ਹੇ ਪ੍ਰਭੂ ! ਸਾਡੀ ਜ਼ਬਾਨ ਤਾਂ ਇਕ ਹੈ ਤੇ ਤੇਰੇ ਗੁਣ ਅਨੇਕ ਹਨ, ਸੋ ਕਿਹੜਾ ਕਿਹੜਾ ਗੁਣ ਤੇਰਾ ਵਰਣਨ ਕਰੀਏ ? ਹੇ ਬੇਅੰਤ ਮਾਲਕਾ ! ਤੇਰਾ ਅੰਤ ਕਿਸੇ ਨੇ ਵੀ ਨਹੀਂ ਪਾਇਆ ਹੈ । ਹੇ ਦਇਆਲੂ ਪ੍ਰਭੂ ! ਮੈਂ ਆਪ ਦੀ ਸ਼ਰਨ ਆਇਆ ਹਾਂ ਸੋ ਮੈਨੂੰ ਸਾਰੇ ਦੁਖਾਂ ਤੋਂ ਰਖ ਲਵੋ ॥੩॥੧੨॥

## ਧਨਾਸਰੀ ਮਹਲਾ ੫ ॥ (ਪੰਨਾ ੬੭੪)

**ਪ੍ਰਭ ਜੀ ਕੋ ਨਾਮੁ ਜਪਤ ਮਨ ਚੈਨ ॥**

**ਬਹੁ ਪ੍ਰਕਾਰ ਖੋਜਹਿ ਸਭਿ ਤਾ ਕਉ ਬਿਖਮੁ ਨ ਜਾਈ ਲੈਨ ॥੧॥ਰਹਾਉ॥**

ਹੇ ਭਾਈ ! ਮਾਲਕ ਦਾ ਨਾਮ ਜਪਣ ਨਾਲ ਹੀ ਮਨ ਨੂੰ ਅਨੰਦ ਹੁੰਦਾ ਹੈ । ਬਹੁਤ ਤਰੀਕਿਆਂ ਨਾਲ ਉਸ ਨੂੰ ਸਭ ਲਭਦੇ ਫਿਰਦੇ ਹਨ ਪਰ ਉਸਦਾ ਲਭਣਾ ਬੜਾ ਔਖਾ ਹੈ ਸੋ ਹੋਰ ਸਾਧਨਾਂ ਕਰਕੇ ਉਸਨੂੰ ਮਿਲਿਆ ਨਹੀਂ ਜਾਂਦਾ । ਨਾਮ ਜਪਣ ਤੋਂ ਇਲਾਵਾ ਕਰਮ ਕਾਂਡਾ ਨਾਲ ਮਾਲਕ ਨਹੀਂ ਮਿਲਦਾ । ਜਿਨ੍ਹਾਂ ਨੂੰ ਸੰਤਾਂ ਦੀ ਸੰਗਤ ਵਿਚ ਪ੍ਰੇਮ ਕਰਨ ਨਾਲ ਮਾਲਕ ਮਿਲਿਆ ਹੈ, ਉਹ ਸੁਖ ਮਾਣਦੇ ਹਨ ॥੩॥੧੩॥

## ਧਨਾਸਰੀ ਮਹਲਾ ੫॥ (ਪੰਨਾ ੬੭੪)

**ਹੈ ਕੋਊ ਐਸੋ ਹਮਰਾ ਮੀਤੁ ॥**

**ਸਗਲ ਸਮਗ੍ਰੀ ਜੀਉ ਹੀਉ ਦੇਉ ਅਰਪਉ ਅਪਨੋ ਚੀਤੁ ॥੧॥ਰਹਾਉ॥**

ਹੇ ਪ੍ਰਮੇਸ਼ਰ ! ਗੁਰੂ ਤੋਂ ਬਿਨਾਂ ਤੇਰੇ ਮਿਲਣ ਦਾ ਉਪਦੇਸ਼ ਕਰਨ ਵਾਲਾ ਸਾਡਾ ਕੋਈ ਹੋਰ ਮਿਤ੍ਰ ਨਹੀਂ ਹੈ । ਉਸ ਗੁਰੂ ਮਿਤ੍ਰ ਨੂੰ ਘਰ ਦੀ ਸਾਰੀ ਸਮਗਰੀ ਅਤੇ ਆਪਣਾ ਜੀਵ ਤੇ ਹਿਰਦਾ ਦੇ ਦੇਵਾਂ ਅਤੇ ਚਿਤ ਵੀ ਦੇ ਦਿਆਂ

(ਤਨ ਮਨ ਧਨ ਦੇ ਦਿਆਂ) । ਸੰਤਾਂ ਦੀ ਸੰਗਤ ਵਿਚ ਮੇਰਾ ਮਨ ਤੇਰੇ ਕੀਰਤਨ ਵਿਚ ਜਾਗਦਾ ਰਹੇ ਤੇ ਮੈਂ ਤੇਰੇ ਨਾਮ ਦੀ ਜਾਚਨਾ ਕਰਦਾ ਰਵ੍ਹਾਂ ॥੩॥੧੪॥

**ਧਨਾਸਰੀ ਮਹਲਾ ੫ ॥ (ਪੰਨਾ ੬੭੪)**

**ਹਰਿ ਹਰਿ ਲੀਨੇ ਸੰਤ ਉਬਾਰਿ ॥**

**ਹਰਿ ਕੇ ਦਾਸ ਕੀ ਚਿਤਵੈ ਬੁਰਿਆਈ ਤਿਸ ਹੀ ਕਉ ਫਿਰਿ ਮਾਰਿ ॥੧॥ਰਹਾਉ॥**

ਪ੍ਰਮੇਸ਼ਰ ਨੇ ਆਪਣੇ ਸੰਤਾਂ ਨੂੰ ਹਮੇਸ਼ਾਂ ਬਚਾ ਲਿਆ ਹੈ । ਜਿਹੜਾ ਆਦਮੀ ਪ੍ਰਭੂ ਦੇ ਦਾਸਾਂ ਦੀ ਬੁਰਿਆਈ ਚਾਹੁੰਦਾ ਹੈ, ਮਾਲਕ ਫਿਰ ਉਸੇ ਨੂੰ ਹੀ ਮਾਰਦਾ ਹੈ । ਆਪਣੇ ਦਾਸਾਂ ਦਾ ਪ੍ਰਭੂ ਆਪ ਸਹਾਈ ਹੁੰਦਾ ਹੈ । ਹੁਣ ਅਸੀਂ ਦੁਖਾਂ ਦੇ ਨਾਸ ਕਰਨ ਵਾਲੇ ਮਾਲਕ ਦੀ ਸ਼ਰਨ ਪਏ ਹਾਂ ਤੇ ਉਸਦੇ ਗੁਣ ਗਾਂਦੇ ਹਾਂ, ਜਦਕਿ ਨਿੰਦਕ ਦਾ ਮੂੰਹ ਕਾਲਾ ਹੋਇਆ ਹੈ ॥੨॥੧੫॥

**ਧਨਾਸਰੀ ਮਹਲਾ ੫ ॥ (ਪੰਨਾ ੬੭੪)**

**ਅਬ ਹਰਿ ਰਾਖਨਹਾਰੁ ਚਿਤਾਰਿਆ ॥**

**ਪਤਿਤ ਪੁਨੀਤ ਕੀਏ ਖਿਨ ਭੀਤਰਿ ਸਗਲਾ ਰੋਗੁ ਬਿਦਾਰਿਆ ॥੧॥ਰਹਾਉ॥**

ਹੁਣ ਮੈਂ ਰਖਿਆ ਕਰਨ ਵਾਲੇ ਪ੍ਰਮੇਸ਼ਰ ਨੂੰ ਯਾਦ ਕੀਤਾ ਹੈ ਜਿਸ ਨੇ ਇਕ ਛਿਨ ਵਿਚ ਪਾਪੀਆਂ ਨੂੰ ਪਵਿਤ੍ਰ ਕਰ ਲਿਆ ਹੈ ਅਤੇ ਹੰਕਾਰ ਦਾ ਰੋਗ ਦੂਰ ਕਰ ਦਿਤਾ ਹੈ । ਪ੍ਰਮੇਸ਼ਰ ਦੇ ਸੰਤਾਂ ਨਾਲ ਮਿਲ ਕੇ ਕਾਮ ਕ੍ਰੋਧ ਵਿਕਾਰਾਂ ਨੂੰ ਮਾਰਿਆ ਹੈ । ਹੁਣ ਮਾਲਕ ਦਾ ਹੀ ਭਰੋਸਾ ਧਾਰਿਆ ਹੈ ਤੇ ਅਸੀਂ ਸੰਤਾਂ ਦੀ ਚਰਨਾਂ ਦੀ ਧੂੜੀ ਨੂੰ ਮੰਗਦੇ ਹਾਂ ॥੨॥੧੬॥

**ਧਨਾਸਰੀ ਮਹਲਾ ੫ ॥ (ਪੰਨਾ ੬੭੫)**

**ਮੇਰਾ ਲਾਗੋ ਰਾਮ ਸਿਉ ਹੇਤੁ ॥**

**ਸਤਿਗੁਰੁ ਮੇਰਾ ਸਦਾ ਸਹਾਈ ਜਿਨਿ ਦੁਖ ਕਾ ਕਾਟਿਆ ਕੇਤੁ ॥੧॥ਰਹਾਉ॥**

ਹੇ ਭਾਈ ! ਮੇਰਾ ਤਾਂ ਪ੍ਰਮੇਸ਼ਰ ਨਾਲ ਹੀ ਪਿਆਰ ਲਗਾ ਹੈ । ਮੇਰਾ ਸਤਿਗੁਰੂ ਸਦਾ ਹੀ ਸਹਾਈ ਹੋਇਆ ਹੈ, ਜਿਸ ਨੇ ਦੁਖਾਂ ਦਾ ਘਰ, ਅਗਿਆਨ, ਦੂਰ ਕਰ ਦਿਤਾ ਹੈ । ਮਾਲਕ ਆਪਣੇ ਦਾਸਾਂ ਦੀ ਹਮੇਸ਼ਾਂ ਰਖਿਆ ਕਰਦਾ ਹੈ ਤੇ ਨਿੰਦਕਾਂ ਦੇ ਮੂੰਹ ਕਾਲੇ ਕੀਤੇ ਹਨ । ਪ੍ਰਮੇਸ਼ਰ ਦੇ ਗੁਣ ਗਾ ਕੇ ਅਸੀਂ ਡਰ ਤੋਂ ਮੁਕਤ ਹੋ ਗਏ ਹਾਂ ਤੇ ਸੁਖ ਮਾਣਦੇ ਹਾਂ ਅਤੇ ਮਾਲਕ ਸਾਡਾ ਰਖਵਾਲਾ ਬਣ ਗਿਆ ਹੈ ॥੨॥੧੭॥

**ਧਨਾਸਰੀ ਮਹਲਾ ੫ ॥ (ਪੰਨਾ ੬੭੫)**

**ਅਉਖਧੁ ਤੇਰੋ ਨਾਮੁ ਦਇਆਲ ॥**

**ਮੋਹਿ ਆਤੁਰ ਤੇਰੀ ਗਤਿ ਨਹੀ ਜਾਨੀ ਤੂੰ ਆਪਿ ਕਰਹਿ ਪ੍ਰਤਿਪਾਲ ॥੧॥ਰਹਾਉ।**

ਹੇ ਦਿਆਲੂ ਪ੍ਰਮੇਸ਼ਰ ! ਤੇਰਾ ਨਾਮ ਹੀ ਦਵਾਈ ਹੈ । ਮੈਂ ਬਹੁਤ ਦੁਖੀ ਤੇ ਗ਼ਰੀਬ ਨੇ ਤੇਰੀ ਰੀਤੀ ਨਹੀਂ ਸਮਝੀ । ਤੂੰ ਆਪ ਹੀ ਸਾਡੀ ਪਾਲਣਾ ਕਰਦਾ ਹੈਂ । ਮੇਰੇ ਤੇ ਕਿਰਪਾ ਕਰਕੇ ਸਾਡੀ ਦ੍ਵੈਤ-ਭਾਵਨਾ ਦੂਰ ਕਰ ਦੇਹ

ਤੇ ਮਾਇਆ ਦੇ ਬੰਧਨ ਕਟ ਦਿਉ । ਹੇ ਮਾਲਕ ! ਮੈਂ ਅਠੇ ਪਹਿਰ ਤੈਨੂੰ ਯਾਦ ਕਰਦਾ ਹਾਂ ਤੇ ਤੇਰੇ ਉਤੋਂ ਕੁਰਬਾਨ ਜਾਂਦਾ ਹਾਂ ॥੧॥੧੮॥

**ਰਾਗੁ ਧਨਾਸਰੀ ਮਹਲਾ ੫ ॥ (ਪੰਨਾ ੬੭੫)**

**੧ੴ ਸਤਿਗੁਰ ਪ੍ਰਸਾਦਿ ॥**

**ਹਾਹਾ ਪ੍ਰਭ ਰਾਖਿ ਲੇਹੁ ॥**

**ਹਮ ਤੇ ਕਿਛੂ ਨ ਹੋਇ ਮੇਰੇ ਸ੍ਵਾਮੀ ਕਰਿ ਕਿਰਪਾ ਅਪੁਨਾ ਨਾਮੁ ਦੇਹੁ ॥੧॥ਰਹਾਉ॥**

ਹੇ ਮਾਲਕ ! ਸਾਡੀ ਰਖਿਆ ਕਰੋ, ਸਾਡੀ ਇਹੋ ਬੇਨਤੀ ਹੈ । ਸਾਡੇ ਪਾਸੋਂ ਕੁਝ ਨਹੀਂ ਹੋ ਸਕਦਾ ਇਸ ਲਈ ਹੇ ਮਾਲਕ ! ਆਪਣੀ ਕਿਰਪਾ ਕਰਕੇ ਤੂੰ ਸਾਨੂੰ ਆਪਣਾ ਨਾਮ ਬਖ਼ਸ਼ਸ਼ ਕਰੋ । ਇਸ ਸੰਸਾਰ ਵਿਚ ਭਰਮ, ਮੋਹ, ਅਗਿਆਨਤਾ ਦਾ ਅੰਧੇਰਾ ਹੈ ਤੇ ਕੁਟੰਬ ਵਿਚ ਮੋਹ ਕਰਕੇ ਅਗਨੀ ਦਾ ਸਾਗਰ ਹੈ । ਤ੍ਰਿਸ਼ਨਾ ਭੁਖ ਕਰਕੇ ਇਨਸਾਨ ਰਜਦਾ ਨਹੀਂ । ਹੇ ਮਾਲਕ ! ਜੀਅ, ਪ੍ਰਾਣ, ਧਨ ਜੋ ਅਸੀਂ ਆਪਣਾ ਸਮਝਦੇ ਹਾਂ ਉਹ ਸਭ ਤੇਰਾ ਦਿਤਾ ਹੈ । ਇਸ ਲਈ ਪ੍ਰਭੂ ਨੂੰ ਨੇਰੇ ਹੀ ਜਾਣਨਾ ਚਾਹੀਦਾ ਹੈ ॥੪॥੧॥੧੯॥

**ਧਨਾਸਰੀ ਮਹਲਾ ੫ ॥ (ਪੰਨਾ ੬੭੫)**

**ਸਾਧੂ ਸੰਗਿ ਭਜਹੁ ਗੁਪਾਲ ॥**

**ਆਨ ਸੰਜਮ ਕਿਛੁ ਨ ਸੂਝੈ ਇਹ ਜਤਨ ਕਾਟਿ ਕਲਿ ਕਾਲ ॥ਰਹਾਉ॥**

ਹੇ ਭਾਈ ! ਸੰਤਾਂ ਦੀ ਸੰਗਤ ਵਿਚ ਮਿਲ ਕੇ ਪ੍ਰਮੇਸ਼ਰ ਨੂੰ ਯਾਦ ਕਰੋ । ਇਸ ਸਮੇਂ ਵਿਚ ਜਪ ਤਪ ਆਦਿ ਸਾਧਨ ਕੋਈ ਨਹੀਂ ਸੁਝਦਾ । ਇਸ ਲਈ ਨਾਮ ਦੇ ਜਾਪ ਦਾ ਯਤਨ ਕਰਕੇ ਕਲਜੁਗ ਗੁਜ਼ਾਰਨਾ ਚਾਹੀਦਾ ਹੈ । ਉਸ ਮਾਲਕ ਤੋਂ ਬਿਨਾਂ ਹੋਰ ਕੋਈ ਨਹੀਂ ਤੇ ਸਾਧ ਸੰਗਤ ਵਿਚ ਹੰਕਾਰ ਛਡ ਕੇ ਮੁਕਤੀ ਮਿਲਦੀ ਹੈ । ਉਹ ਮਾਲਕ ਹੀ ਆਪਣੇ ਦਾਸਾਂ ਦਾ ਆਸਰਾ ਹੈ ॥੪॥੨॥੨੦॥

**ਧਨਾਸਰੀ ਮਹਲਾ ੫ ॥ (ਪੰਨਾ ੬੭੬)**

**ਤਾਤੇ ਮੋਹਿ ਧਾਰੀ ਓਟ ਗੋਪਾਲ ॥**

**ਸਰਨਿ ਪਰਿਓ ਪੂਰਨ ਪਰਮੇਸਰੁ ਬਿਨਸੇ ਸਗਲ ਜੰਜਾਲ ॥ਰਹਾਉ॥**

ਪੂਰੇ ਗੁਰਾਂ ਨੇ ਸਮਝਾ ਦਿਤਾ ਹੈ ਕਿ ਨਾਮ ਤੋਂ ਬਿਨਾਂ ਹੋਰ ਕੋਈ ਉਪਾਅ ਕੰਮ ਨਹੀਂ ਆਉਂਦਾ । ਇਸ ਲਈ ਅਸਾਂ ਪ੍ਰਮੇਸ਼ਰ ਦੀ ਓਟ ਲਈ ਹੈ । ਜਦੋਂ ਅਸੀਂ ਪੂਰਨ ਪ੍ਰਮੇਸ਼ਰ ਦੀ ਸ਼ਰਨ ਵਿਚ ਆਏ ਹਾਂ, ਸਾਡੇ ਸਾਰੇ ਜੰਜਾਲ ਦੂਰ ਹੋ ਗਏ ਹਨ । ਸਭ ਥਾਵਾਂ ਵਿਚ ਮਾਇਆ ਇਨਸਾਨ ਨੂੰ ਚੰਬੜੀ ਰਹਿੰਦੀ ਹੈ ਪਰ ਨਾਮ ਜਪ ਕੇ ਉਧਾਰ ਹੋ ਜਾਂਦਾ ਹੈ । ਸੋ ਨਾਮ ਜਪ ਕੇ ਪ੍ਰਭੂ ਦੀ ਕਿਰਪਾ ਦੁਆਰਾ ਮੇਲ ਹੋ ਜਾਂਦਾ ਹੈ ॥੩॥੩॥੨੧॥

**ਧਨਾਸਰੀ ਮਹਲਾ ੫ ਘਰੁ ੨ ਚਉਪਦੇ ॥ (ਪੰਨਾ ੬੭੬)**

**੧ੴ ਸਤਿਗੁਰ ਪ੍ਰਸਾਦਿ ॥**

**ਐਸੇ ਭਰਮਿ ਭੁਲੇ ਸੰਸਾਰਾ ॥**

**ਜਨਮ ਪਦਾਰਥੁ ਖੋਇ ਗਵਾਰਾ ॥ਰਹਾਉ॥**

ਇਸ ਮਨੁੱਖ ਨੇ ਝੂਠ ਤੇ ਨਾਸਵੰਤ ਚੀਜ਼ਾਂ ਨਾਲ ਪਿਆਰ ਪਾਇਆ ਹੈ । ਹੇ ਪ੍ਰਭੂ ! ਜਿਹੜੇ ਇਨਸਾਨ ਭਰਮਾਂ

ਵਿਚ ਪੈ ਕੇ ਸੰਸਾਰ ਵਿਚ ਭੁਲੇ ਹੋਏ ਭਟਕਦੇ ਹਨ, ਉਹ ਇਹ ਨਿਰਮੋਲਕ ਮਨੁੱਖਾ ਜੀਵਨ ਵਿਅਰਥ ਹੀ ਗੁਆ ਕੇ ਚਲੇ ਜਾਂਦੇ ਹਨ। ਦਾਤੇ ਨੂੰ ਵਿਸਾਰ ਕੇ ਦਾਤਾਂ ਨਾਲ ਪਿਆਰ ਕਰਦੇ ਹਨ ਕਿਉਂਕਿ ਉਨ੍ਹਾਂ ਨੂੰ ਮਰਣਾ ਭੁੱਲ ਗਿਆ ਹੈ। ਹੁਕਮ ਨੂੰ ਨਹੀਂ ਬੁਝਦਾ ਇਨਸਾਨ। ਹੇ ਮਾਲਕ ! ਸਾਡੀ ਰਖਿਆ ਕਰੋ ॥੪॥੧॥੨੨॥

**ਧਨਾਸਰੀ ਮਹਲਾ ੫ ॥ (ਪੰਨਾ ੬੭੬)**

**ਨਾਮਿ ਰਤੇ ਪ੍ਰਭ ਰੰਗਿ ਅਪਾਰ ॥**

**ਸਾਧ ਗਾਵਹਿ ਗੁਣ ਏਕ ਨਿਰੰਕਾਰ ॥ਰਹਾਉ॥**

ਮੈਨੂੰ ਤਾਂ ਪ੍ਰਮੇਸ਼ਰ ਦਾ ਹੀ ਆਸਰਾ ਹੈ। ਜੋ ਲੋਕ ਪ੍ਰਲੋਕ ਵਿਚ ਕੰਮ ਆਉਂਦਾ ਹੈ। ਜੋ ਨਾਮ ਦੇ ਪ੍ਰੇਮ ਰੰਗ ਵਿਚ ਰਤੇ ਹਨ, ਉਨ੍ਹਾਂ ਨੂੰ ਬੇਅੰਤ ਪ੍ਰਮੇਸ਼ਰ ਮਿਲ ਗਿਆ ਹੈ। ਇਸੇ ਕਰਕੇ ਸਾਧੂ ਜਨ ਇਕ ਨਿਰੰਕਾਰ ਦੇ ਹੀ ਗੁਣ ਗਾਂਦੇ ਹਨ। ਪ੍ਰਮੇਸ਼ਰ ਦੀ ਭਗਤੀ ਕਰਕੇ ਸੰਤਾਂ ਨੂੰ ਅਨੰਦ ਹੁੰਦਾ ਹੈ। ਜਿਸ ਦੇ ਚੰਗੇ ਭਾਗ ਹੋਣ, ਉਹ ਸੰਤਾਂ ਦੀ ਸੰਗਤ ਪਾਂਦਾ ਹੈ। ਫਿਰ ਦਿਆਲੂ ਮਾਲਕ ਐਸੇ ਸੰਤਾਂ ਨੂੰ ਦਰਸ਼ਨ ਦਿੰਦਾ ਹੈ ॥੪॥੨॥੨੩॥

**ਧਨਾਸਰੀ ਮਹਲਾ ੫ ॥ (ਪੰਨਾ ੬੭੬)**

**ਸੋ ਕਤ ਡਰੈ ਜਿ ਖਸਮੁ ਸਮਾਰੈ ॥**

**ਡਰਿ ਡਰਿ ਪਚੇ ਮਨਮੁਖ ਵੇਚਾਰੇ ॥੧॥ਰਹਾਉ॥**

ਜਿਹੜਾ ਆਦਮੀ ਆਪਣੇ ਪ੍ਰਭੂ ਨੂੰ ਯਾਦ ਕਰਦਾ ਹੈ ਉਹ ਕਿਸੇ ਪਾਸੋਂ ਕਿਉਂ ਡਰੇ? ਪਰ ਮਨਮੁਖ ਵਿਚਾਰੇ ਤਾਂ ਡਰ ਡਰ ਕੇ ਨਰਕ ਦੀ ਅਗ ਵਿਚ ਸੜਦੇ ਹਨ। ਇਹ ਪ੍ਰਮੇਸ਼ਰ ਜਿਨ੍ਹਾਂ ਦੀ ਰਾਸ ਪੂੰਜੀ ਹੈ, ਉਨ੍ਹਾਂ ਸੰਤਾਂ ਨਾਲ ਮਿਲਕੇ ਗਿਆਨ ਪ੍ਰਗਟ ਹੁੰਦਾ ਹੈ। ਉਸ ਪ੍ਰਮੇਸ਼ਰ ਦਾ ਨਾਮ ਜਪਣ ਨਾਲ ਕਰੋੜਾਂ ਕਲੇਸ਼ ਮਿਟ ਜਾਂਦੇ ਹਨ। ਉਹ ਹੀ ਭਗਤ ਹਨ ਜੋ ਪ੍ਰਭੂ ਨੂੰ ਚੰਗੇ ਲਗਦੇ ਹਨ। ਜਿਹੜਾ ਪ੍ਰਮੇਸ਼ਰ ਸਭ ਘਟਾਂ ਅੰਦਰ ਵਸਦਾ ਹੈ ਅਸੀਂ ਉਸ ਪ੍ਰਮੇਸ਼ਰ ਦੇ ਸੰਤਾਂ ਦੀ ਚਰਨ ਧੂੜ ਮੰਗਦੇ ਹਾ ॥੪॥੩॥੨੪॥

**ਧਨਾਸਰੀ ਮਹਲਾ ੫ ॥ (ਪੰਨਾ ੬੭੬)**

**ਜਨ ਕਉ ਪ੍ਰਭ ਅਪਨੇ ਕਾ ਤਾਣੁ ॥**

**ਜੋ ਤੂ ਕਰਹਿ ਕਰਾਵਹਿ ਸੁਆਮੀ ਸਾ ਮਸਲਤਿ ਪਰਵਾਣੁ ॥ਰਹਾਉ॥**

ਪ੍ਰਮੇਸ਼ਰ ਦੇ ਦਾਸ ਨੂੰ ਤਾਂ ਆਪਣੇ ਮਾਲਕ ਦੇ ਹੀ ਜ਼ੋਰ ਦਾ ਭਰੋਸਾ ਹੈ। ਹੇ ਪ੍ਰਭੂ ! ਜੋ ਕੁਝ ਤੂੰ ਕਰਦਾ ਕਰਾਂਦਾ ਹੈ ਉਹ ਹੀ ਸਲਾਹ ਸਾਨੂੰ ਪਰਵਾਨ ਹੋਣੀ ਚਾਹੀਦੀ ਹੈ। ਉਨ੍ਹਾਂ ਸੰਤਾਂ ਨੇ, ਜੋ ਪ੍ਰਭੂ ਦੀ ਕਿਰਪਾ ਪਾਂਦੇ ਹਨ, ਮਾਲਕ ਦੀ ਸ਼ਰਨ ਲੈ ਕੇ ਪ੍ਰਭੂ ਦਾ ਮੇਲ ਪਾਂਦੇ ਹਨ ॥੨॥੧॥੨੫॥

**ਧਨਾਸਰੀ ਮਹਲਾ ੫ ॥ (ਪੰਨਾ ੬੭੭)**

**ਜਿਨ ਕੈ ਮਨਿ ਸਾਚਾ ਬਿਸ੍ਵਾਸ ॥**

**ਪੇਖਿ ਪੇਖਿ ਸੁਆਮੀ ਕੀ ਸੋਭਾ ਆਨਦੁ ਸਦਾ ਉਲਾਸੁ ॥ਰਹਾਉ॥**

ਜਿਨ੍ਹਾਂ ਦੇ ਮਨ ਵਿਚ ਸਚਾ ਭਰੋਸਾ ਹੈ, ਉਹ ਸੰਤ ਉਸ ਮਾਲਕ ਦੀ ਸੋਭਾ ਨੂੰ ਵੇਖ ਕੇ ਸਦਾ ਹੀ ਅਨੰਦ ਵਿਚ

ਉਤਸ਼ਾਹ ਨਾਲ ਰਹਿੰਦੇ ਹਨ । ਉਹ ਪ੍ਰਭੂ ਦੀ ਸ਼ਰਨ ਪਏ ਹਨ, ਇਸ ਲਈ ਦਾਸ ਜਾਣਕੇ ਮਾਲਕ ਨੇ ਉਨ੍ਹਾਂ ਦਾ ਪਖ ਲਿਆ ਹੈ ॥੨॥੨॥੨੬॥

**ਧਨਾਸਰੀ ਮਹਲਾ ੫ ॥ (ਪੰਨਾ ੬੭੭)**

**ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ ॥**

**ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ ਭਨੀਐ ॥ਰਹਾਉ॥**

ਹੇ ਮਨ ! ਜਿਹੜਾ ਵਾਹਿਗੁਰੂ ਲੋਕ ਪ੍ਰਲੋਕ ਵਿਚ ਕਦੀ ਨਹੀਂ ਵਿਛੜਦਾ ਤੇ ਨਾਲ ਰਹਿੰਦਾ ਹੈ । ਉਸਨੂੰ ਆਪਣਾ ਸੰਗੀ ਸਾਥੀ ਗਿਣੀਏ । ਜਿਹੜਾ ਪਦਾਰਥ ਛੇਤੀ ਨਾਲ ਇਕ ਪਲ ਵਿਚ ਨਾਸ ਹੋ ਜਾਂਦਾ ਹੈ ਉਸਦਾ ਸੁਖ ਥੋੜੀ ਦੇਰ ਹੀ ਹੁੰਦਾ ਹੈ । ਉਹ ਮਾਲਕ ਤਾਂ ਜੀਆਂ ਨੂੰ ਸਾਸ ਸਾਸ ਸੰਭਾਲਦਾ ਹੈ । ਹੇ ਮਾਲਕ ! ਸਾਨੂੰ ਐਸੀ ਮਤ ਬਖ਼ਸ਼ੋ ਕਿ ਅਸੀਂ ਤੇਰੀ ਅਰਾਧਨਾ ਕਰਦੇ ਰਹੀਏ ਤੇ ਤੇਰੇ ਸੰਤਾਂ ਦੀ ਚਰਨ ਧੂੜ ਮਿਲ ਜਾਵੇ ॥੪॥੩॥੨੭॥

**ਧਨਾਸਰੀ ਮਹਲਾ ੫ ॥ (ਪੰਨਾ ੬੭੭)**

**ਤੁਮ ਘਰਿ ਆਵਹੁ ਮੇਰੇ ਮੀਤ ॥**

**ਤੁਮਰੇ ਦੋਖੀ ਹਰਿ ਆਪਿ ਨਿਵਾਰੇ ਅਪਦਾ ਭਈ ਬਿਤੀਤ ॥ਰਹਾਉ॥**

ਹੇ ਮੇਰੇ (ਮੀਤ) ਮਿਤ੍ਰ ! ਪ੍ਰਮੇਸ਼ਰ ਦੇ ਪਿਆਰੇ ! ਤੁਸੀਂ ਆਪਣੇ ਘਰ ਵਿਚ ਆਉ ਤੇ ਮਨ ਨੂੰ ਟਿਕਾਓ ਵਿਚ ਲਿਆਉ । ਤੇਰੇ ਦੋਖੀ ਕਾਮਾਦਿਕ ਪ੍ਰਮੇਸ਼ਰ ਨੇ ਆਪੇ ਹੀ ਦੂਰ ਕਰ ਦਿਤੇ ਹਨ ਤੇ ਸਾਰੀ ਬਿਪਤਾ ਵੀ ਖ਼ਤਮ ਹੋ ਗਈ ਹੈ । ਜਦੋਂ ਮਾਲਕ ਨੇ ਨਿਵਾਜ ਲਿਆ ਤਾਂ ਰੋਜ਼ ਹੀ ਅਨੰਦ ਦੇ ਵਾਜੇ ਵਜਦੇ ਹਨ । ਹੁਣ ਗੁਰਾਂ ਦੇ ਬਚਨਾਂ ਦੇ ਆਸਰੇ ਕਦੀ ਨਾ ਡੋਲੋ । ਹੁਣ ਜੋ ਪ੍ਰਮੇਸ਼ਰ ਦਾ ਮੇਲ ਹੋਇਆ ਹੈ, ਇਹ ਵੀ ਗੁਰਾਂ ਦੀ ਵਡਿਆਈ ਹੈ ॥੪॥੪॥੨੮॥

**ਧਨਾਸਰੀ ਮਹਲਾ ੫ ਘਰੁ ੬ ॥ (ਪੰਨਾ ੬੭੮)**

**ੴ ਸਤਿਗੁਰ ਪ੍ਰਸਾਦਿ ॥**

**ਸੁਨਹੁ ਸੰਤ ਪਿਆਰੇ ਬਿਨਉ ਹਮਾਰੇ ਜੀਉ ॥**

**ਹਰਿ ਬਿਨੁ ਮੁਕਤਿ ਨ ਕਾਹੂ ਜੀਉ ॥ਰਹਾਉ॥**

ਹੇ ਪਿਆਰੇ ਸੰਤ ਜਨੋ ! ਸਾਡੀ ਬੇਨਤੀ ਧਿਆਨ ਨਾਲ ਸੁਣੋ । ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਕਿਤੇ ਵੀ ਆਦਮੀ ਦੀ ਮੁਕਤੀ ਨਹੀਂ ਹੁੰਦੀ । ਮੈਨੂੰ ਗੁਰਾਂ ਨੇ ਇਹ ਉਪਦੇਸ਼ ਦਿਤਾ ਹੈ ਕਿ ਮਾਲਕ ਪ੍ਰਭੂ ਦੀ ਸੇਵਾ ਕਰਨੀ ਚਾਹੀਦੀ ਹੈ । ਹੇ ਭਾਈ ! ਤੂੰ ਮਨ ਤਨ ਕਰਕੇ ਪ੍ਰਭੂ ਦੀ ਅਰਾਧਨਾ ਕਰ ਤਾਂ ਜੋ ਤੇਰੇ ਬੰਧਨ ਛੁਟ ਜਾਣ । ਅਸਲੀ ਭਗਤੀ ਉਹ ਹੀ ਹੈ ਜਿਸ ਉਤੇ ਪ੍ਰਭੂ ਦੀ ਕਿਰਪਾ ਹੁੰਦੀ ਹੈ ॥੩॥੧॥੨੯॥

**ਧਨਾਸਰੀ ਮਹਲਾ ੫ ॥ (ਪੰਨਾ ੬੭੮)**

**ਮੇਰੇ ਲਾਲ ਭਲੋ ਰੇ ਭਲੋ ਰੇ ਭਲੋ ਹਰਿ ਮੰਗਨਾ ॥**

**ਦੇਖਹੁ ਪਸਾਰਿ ਨੈਨ ਸੁਨਹੁ ਸਾਧੂ ਕੇ ਬੈਨ ਪ੍ਰਾਨਪਤਿ ਚਿਤਿ ਰਾਖੁ ਸਗਲ ਹੈ ਮਰਨਾ ॥ਰਹਾਉ॥**

ਹੇ ਮੇਰੇ ਪਿਆਰੇ ਭਾਈ (ਮਿਤ੍ਰ) ! ਮਨ ਤਨ ਬਾਣੀ ਕਰਕੇ ਸਾਨੂੰ ਸੰਤਾਂ ਪਾਸੋਂ ਪ੍ਰਮੇਸ਼ਰ ਦੇ ਨਾਮ ਦੀ ਹੀ ਜਾਚਨਾ

ਕਰਨੀ ਚੰਗੀ (ਭਲੀ) ਹੈ । ਜੇ ਵਿਚਾਰ ਕੇ ਵੇਖੋ (ਨੇਤ੍ਰ ਪਸਾਰ ਕੇ ਵੇਖੋ) ਤਾਂ ਜੋ ਕੁਝ ਨਜ਼ਰ ਆਂਵਦਾ ਹੈ ਉਹ ਸਭ ਨਾਸ ਹੋ ਜਾਣ ਵਾਲਾ ਹੈ । ਇਸ ਲਈ ਸੰਤਾਂ ਦੇ ਬਚਨਾਂ ਨੂੰ ਸੁਣੋ ਅਤੇ ਪ੍ਰਾਣਾਂ ਦੇ ਮਾਲਕ ਪ੍ਰਮੇਸ਼ਰ ਨੂੰ ਚਿਤ ਵਿਚ ਯਾਦ ਰਖੋ । ਇਸ ਸੰਸਾਰ ਵਿਚ ਇਕ ਪ੍ਰਮੇਸ਼ਰ ਦਾ ਨਾਮ ਹੀ ਸੁੰਦਰ ਹੈ ਤੇ ਜੋ ਧਨ ਆਦਿ ਇਕਠਾ ਕੀਤਾ ਹੈ ਉਹ ਕੁਝ ਵੀ ਨਾਲ ਨਹੀਂ ਜਾਣਾ । ਜਿਸਦਾ ਹੰਕਾਰ ਗੁਰਾਂ ਦੀ ਕਿਰਪਾ ਨਾਲ ਮਿਟ ਗਿਆ ਹੈ ਉਸਨੂੰ ਖ਼ਜ਼ਾਨਾ ਮਿਲ ਗਿਆ ਹੈ ਤੇ ਨਿਰੰਕਾਰ ਵਿਚ ਮਨ ਲਗ ਗਿਆ ਹੈ ॥੨॥੨॥੩੦॥

**ਧਨਾਸਰੀ ਮਹਲਾ ੫ ਘਰੁ ੭ ॥ (ਪੰਨਾ ੬੭੮)**

**ੴ ਸਤਿਗੁਰ ਪ੍ਰਸਾਦਿ ॥**

**ਹਰਿ ਏਕੁ ਸਿਮਰਿ ਏਕੁ ਸਿਮਰਿ ਏਕੁ ਸਿਮਰਿ ਪਿਆਰੇ ॥**

**ਕਲਿ ਕਲੇਸ ਲੋਭ ਮੋਹ ਮਹਾ ਭਉਜਲੁ ਤਾਰੇ ॥ਰਹਾਉ॥**

ਹੇ ਪਿਆਰੇ ਮਿਤ੍ਰ ! ਮਨ ਤਨ ਬਾਣੀ ਕਰਕੇ ਇਕ ਪ੍ਰਮੇਸ਼ਰ ਦਾ ਨਾਮ ਜਪੋ (ਯਾਦ ਕਰੋ) । ਉਹ ਪ੍ਰਮੇਸ਼ਰ ਤੇਰੇ ਸਭ ਕਲੇਸ਼ (ਪੰਜ ਤਰ੍ਹਾਂ ਦੇ) ਤੇ ਲੋਭ ਮੋਹ (ਮਾਇਆ ਦਾ) ਤੋਂ ਮੁਕਤ ਕਰਕੇ ਤੈਨੂੰ ਤਾਰਨ ਵਾਲਾ ਹੈ । ਸੰਤਾਂ ਦੀ ਸੰਗਤ ਵਿਚ ਜਿਨ੍ਹਾਂ ਨੇ ਪ੍ਰਮੇਸ਼ਰ ਨੂੰ ਜਪਿਆ ਹੈ, ਉਨ੍ਹਾਂ ਨੇ ਨਾਮ ਦਾ ਖ਼ਜ਼ਾਨਾ ਪਾ ਲਿਆ ਹੈ ਤੇ ਉਹ ਸੁਖ ਨਾਲ ਪ੍ਰਲੋਕ ਨੂੰ ਗਏ ਹਨ ॥੨॥੧॥੩੧॥

**ਧਨਾਸਰੀ ਮਹਲਾ ੫ ਘਰੁ ੮ ਦੁਪਦੇ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੬੭੯)**

**ਗੁਰ ਕਾ ਬਚਨ ਬਸੈ ਜੀਅ ਨਾਲੇ ॥**

**ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ ॥੧॥ਰਹਾਉ॥**

ਹੇ ਭਾਈ ! ਗੁਰਾਂ ਦਾ ਉਪਦੇਸ਼ ਰੂਪ ਬਚਨ ਮੇਰੇ ਜੀਅ ਦੇ ਨਾਲ (ਹਿਰਦੇ ਵਿਚ) ਵਸਦਾ ਹੈ । ਇਸ ਗੁਰ ਉਪਦੇਸ਼ ਨੂੰ ਨਾਂ ਤਾ ਪਾਣੀ ਡੋਬ ਸਕਦਾ ਹੈ, ਨਾ ਹੀ ਚੋਰ ਚੁਰਾ ਸਕਦਾ ਹੈ, ਅਤੇ ਅੱਗ ਵੀ ਇਸ ਨੂੰ ਸਾੜ ਨਹੀਂ ਸਕਦੀ । ਜਦੋਂ ਗੁਰਾਂ ਨੇ ਕਿਰਪਾ ਕੀਤੀ ਤਾਂ ਸੰਸਾਰ ਸਮੁੰਦ੍ਰ ਨੂੰ ਤਰਨ ਵਾਸਤੇ ਪ੍ਰਭੂ ਦਾ ਨਾਮ ਰੂਪ ਜਹਾਜ਼ ਮਿਲ ਗਿਆ ॥੨॥੧॥੩੨॥

**ਧਨਾਸਰੀ ਮਹਲਾ ੫ ॥ (ਪੰਨਾ ੬੭੯)**

**ਸੰਤਨ ਕਉ ਅਨਦੁ ਸਗਲ ਹੀ ਜਾਈ ॥**

**ਗ੍ਰਿਹਿ ਬਾਹਰਿ ਠਾਕੁਰੁ ਭਗਤਨ ਕਾ ਰਵਿ ਰਹਿਆ ਸ੍ਰਬ ਠਾਈ ॥੧॥ਰਹਾਉ॥**

ਹੇ ਭਾਈ ! ਸੰਤਾਂ ਨੂੰ ਤਾਂ ਸਾਰੀਆਂ ਥਾਵਾਂ ਵਿਚ ਸੁਖ ਤੇ ਅਨੰਦ ਮਿਲਦਾ ਹੈ । ਪ੍ਰਮੇਸ਼ਰ ਤਾਂ ਘਰ ਬਾਹਰ ਭਗਤਾਂ ਦਾ ਰਾਖਾ ਹੈ, ਕਿਉਂਕਿ ਪ੍ਰਮੇਸ਼ਰ ਸਾਰੀਆਂ ਥਾਵਾਂ ਵਿਚ ਸੂਰਜ ਦੀਆਂ ਕਿਰਨਾਂ ਵਾਂਗ ਫੈਲਿਆ ਹੈ । ਜਿਸ ਮਾਲਕ ਦੇ ਸਿਮਰਨ ਨਾਲ ਜਮਾਂ ਦਾ ਡਰ ਦੂਰ ਹੋ ਜਾਂਦਾ ਹੈ, ਮੈਂ ਉਸ ਪ੍ਰਮੇਸ਼ਰ ਦਾ ਨਾਮ ਧਿਆਂਵਦਾ ਹਾਂ ॥੨॥੨॥੩੩॥

**ਧਨਾਸਰੀ ਮਹਲਾ ੫ ॥ (ਪੰਨਾ ੬੭੯)**

**ਜੇ ਕੋਊ ਅਪੁਨੀ ਓਟ ਸਮਾਰੈ ॥**

**ਜੈਸਾ ਬਿਤੁ ਤੈਸਾ ਹੋਇ ਵਰਤੈ ਅਪੁਨਾ ਬਲੁ ਨਹੀ ਹਾਰੈ ॥੧॥ਰਹਾਉ॥**

ਦਾਸ ਨੂੰ ਮਾਲਕ ਦਾ ਆਸਰਾ ਇਸ ਤਰ੍ਹਾਂ ਹੈ ਜਿਵੇਂ ਧਨ ਵਾਲਾ ਧਨ ਤੂੰ ਵੇਖ ਕੇ; ਰਾਜਾ ਰਾਜ ਭਾਗ ਨੂੰ ਵੇਖ ਕੇ ਹੰਕਾਰ ਕਰਦਾ ਹੈ । ਜੇ ਕੋਈ ਆਪਣੀ ਓਟ (ਆਸਰੇ) ਵਿਚ ਆਏ ਨੂੰ ਸੰਭਾਲਦਾ ਹੈ ਕਿ ਇਹ ਮੇਰੀ ਸ਼ਰਨ ਆਇਆ ਹੈ, ਉਹ ਉਸੇ ਤਰ੍ਹਾਂ ਰਖਿਆ ਕਰਦਾ ਹੈ ਜਿਸ ਤਰ੍ਹਾਂ ਦਾ ਉਸ ਦਾ ਬਲ ਹੈ । ਗ਼ਰੀਬ ਦੀ ਰਖਿਆ ਕਰਨ ਵਿਚ ਬਲ ਨਹੀਂ ਹਾਰਦਾ ਇਸੇ ਤਰ੍ਹਾਂ ਪ੍ਰਮੇਸ਼ਰ ਸ਼ਰਨ ਆਇਆ ਦੀ ਰਖਿਆ ਕਰਦਾ ਹੈ । ਜੋ ਸੰਤਾਂ ਦੀ ਕਿਰਪਾ ਕਰਕੇ ਪ੍ਰਮੇਸ਼ਰ ਦੇ ਗੁਣ ਗਾਂਦੇ ਹਨ, ਉਨ੍ਹਾਂ ਦਾ ਮਨ ਨਿਰਮਲ ਹੋ ਜਾਂਦਾ ਹੈ ॥੨॥੩॥੩੪॥

**ਧਨਾਸਰੀ ਮਹਲਾ ੫ ॥ (ਪੰਨਾ ੬੮੦)**

**ਠਾਕੁਰੁ ਗਾਈਐ ਆਤਮ ਰੰਗਿ ॥**

**ਸਰਣੀ ਪਾਵਨ ਨਾਮ ਧਿਆਵਨ ਸਹਜਿ ਸਮਾਵਨ ਸੰਗਿ ॥੧॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਦੇ ਜਸ ਨੂੰ ਮਨ ਦੇ ਪ੍ਰੇਮ ਨਾਲ ਗਾਈਏ । ਹੇ ਪ੍ਰਭੂ ! ਮਨ ਨੂੰ ਤੇਰੀ ਸ਼ਰਨ ਵਿਚ ਟਿਕਾਣ ਨਾਲ ਤੇਰੇ ਨਾਮ ਦਾ ਸਿਮਰਨ ਹੋ ਸਕਦਾ ਹੈ, ਜਿਸ ਕਰਕੇ ਸੁਭਾਵਕ ਹੀ ਤੇਰੇ ਸਰੂਪ ਵਿਚ ਸਮਾ ਜਾਈਦਾ ਹੈ । ਜਿਸ ਦਾ ਗੁਰੂ ਪੂਰਾ ਹੈ ਉਹ ਆਪਣੇ ਮਨ ਨੂੰ ਜਿਤਦਾ ਹੈ । ਹੇ ਕਿਰਪਾਲੂ ਪ੍ਰਮੇਸ਼ਰ ! ਮੈਨੂੰ ਆਪਣੇ ਦਾਸਾਂ ਦੀ ਚਰਨ ਧੂੜ ਦੇ ਕੇ ਮੇਰੀ ਦੇਹੀ ਪਵਿਤ੍ਰ ਕਰ ਦਿਉ । ੨॥੪॥੩੫॥

**ਧਨਾਸਰੀ ਮਹਲਾ ੫ ॥ (ਪੰਨਾ ੬੮੦)**

**ਜਾਨਤ ਦੂਰਿ ਤੁਮਹਿ ਪ੍ਰਭ ਨੇਰਿ ॥**

**ਉਤ ਤਾ ਕੈ ਉਤ ਤੇ ਉਤ ਪੇਖੈ ਆਵੈ ਲੋਭੀ ਫੇਰਿ ॥ਰਹਾਉ॥**

ਪ੍ਰਮੇਸ਼ਰ ਤਾਂ ਸਾਰਿਆਂ ਦੇ ਨੇੜੇ ਹੈ (ਅੰਦਰ ਹੈ) ਪਰ ਇਹ ਮਨੁੱਖ ਉਸ ਮਾਲਕ ਨੂੰ ਦੂਰ ਹੀ ਜਾਣਦਾ ਹੈ । ਪਰ ਇਹ ਜੀਵ ਵਿਸ਼ਿਆਂ ਤੇ ਪਾਪਾਂ ਵਿਚ ਲੋਭ ਦੇ ਫੇਰ ਵਿਚ ਆਇਆ ਹੋਇਆ ਇਧਰ ਉਧਰ ਵੇਖਦਾ ਹੈ (ਕਿ ਮੈਨੂੰ ਕੋਈ ਨਹੀਂ ਦੇਖਦਾ) ਇਸ ਤਰ੍ਹਾਂ ਸਮਝ ਕੇ ਹੋਰਨਾਂ ਦੀ ਚੀਜ਼ ਚੁਕ ਲੈਂਦਾ ਹੈ । ਇਹ ਪਾਪੀ ਮਨੁੱਖ ਭੇਖ ਕਰਕੇ ਪਾਪ ਕਰਦਾ ਹੈ ਤੇ ਫਿਰ ਮੁਕਰ ਜਾਂਦਾ ਹੈ । ਹੇ ਮਾਲਕ ! ਜਿਸ ਉਤੇ ਤੇਰੀ ਕਿਰਪਾ ਹੋਵੇ ਉਹ ਹੀ ਤੇਰਾ ਭਗਤ ਜਾਂ ਦਾਸ ਬਣ ਸਕਦਾ ਹੈ ॥੨॥੫॥੩੬॥

**ਧਨਾਸਰੀ ਮਹਲਾ ੫ ॥ (ਪੰਨਾ ੬੮੦)**

**ਜਨ ਕਉ ਨਾਮੁ ਵਡਾਈ ਸੋਭ ॥**

**ਨਾਮੋ ਗਤਿ ਨਾਮੋ ਪਤਿ ਜਨ ਕੀ ਮਾਨੈ ਜੋ ਜੋ ਹੋਗ ॥੧॥ਰਹਾਉ॥**

ਪ੍ਰਮੇਸ਼ਰ ਦੇ ਦਾਸਾਂ ਨੂੰ ਨਾਮ ਕਰਕੇ ਹੀ ਇਸ ਸੰਸਾਰ ਵਿਚ ਵਡਿਆਈ ਮਿਲੀ ਹੈ ਤੇ ਪ੍ਰਲੋਕ ਵਿਚ ਸੋਭਾ ਹੁੰਦੀ ਹੈ । ਉਨ੍ਹਾਂ ਭਗਤਾਂ ਦੀ ਨਾਮ ਕਰਕੇ ਗਤੀ ਤੇ ਇਜ਼ਤ ਹੈ ਕਿਉਂਕਿ ਉਹ ਪ੍ਰਭੂ ਦੇ ਹੁਕਮ ਨੂੰ ਖ਼ੁਸ਼ੀ ਨਾਲ ਮੰਨਦੇ ਹਨ । ਭਗਤਾਂ ਨੂੰ ਨਾਮ ਦਾ ਹੀ ਆਸਰਾ ਹੈ ਤੇ ਨਾਮ ਜਪ ਕੇ ਲਾਭ ਪ੍ਰਾਪਤ ਹੋਇਆ ਹੈ ॥੨॥੬॥੩੭॥

**ਧਨਾਸਰੀ ਮਹਲਾ ੫ ॥(ਪੰਨਾ ੬੮੦)**
**ਤੁਮ ਤਉ ਰਾਖਨ ਹਾਰ ਦਇਆਲ ॥**
**ਸੁੰਦਰ ਸੁਘਰ ਬੇਅੰਤ ਪਿਤਾ ਪ੍ਰਭ ਹੋਹੁ ਪ੍ਰਭੂ ਕਿਰਪਾਲ ॥੧॥ਰਹਾਉ॥**

ਹੇ ਪ੍ਰਮੇਸ਼ਰਾ ! ਤੂੰ ਤਾਂ ਦਿਆਲੂ ਹੋ ਕੇ ਆਪਣੇ ਦਾਸਾਂ ਦੀ ਰਾਖੀ ਕਰਦਾ ਹੈ । ਸੁੰਦਰ ਸਰੂਪ ਸਿਆਣਾ ਬੇਅੰਤ ਮਾਲਕ ਪਿਤਾ ਵਰਗਾ ਹੋ ਕੇ ਸਾਡੇ ਉਤੇ ਕਿਰਪਾ ਕਰਦਾ ਹੈ । ਹੇ ਪ੍ਰਭੂ ! ਮੈਂ ਤੇਰੇ ਗੁਣ ਪ੍ਰੇਮ ਨਾਲ ਗਾਵਾਂ ਤੇ ਤੂੰ ਮੇਰੇ ਹਿਰਦੇ ਵਿਚ ਵਸ । ਤੇਰੇ ਬਚਨ ਬੜੇ ਸੁੰਦਰ ਹਨ ਤੇ ਅਸਾਂ ਗੁਰਾਂ ਦਾ ਉਪਦੇਸ਼ ਮਨ ਵਿਚ ਦ੍ਰਿੜ ਕਰ ਲਿਆ ਹੈ ॥੨॥੭॥੩੮॥

**ਧਨਾਸਰੀ ਮਹਲਾ ੫ ॥ (ਪੰਨਾ ੬੮੦)**
**ਹਮਰੇ ਪਿਤਾ ਗੋਪਾਲ ਦਇਆਲ ॥**
**ਜਿਉ ਰਾਖੈ ਮਹਤਾਰੀ ਬਾਰਿਕ ਕਉ ਤੈਸੇ ਹੀ ਪ੍ਰਭ ਪਾਲ ॥੧॥ਰਹਾਉ॥**

ਹੇ ਪ੍ਰਮੇਸ਼ਰ ! ਤੂੰ ਸਾਡੇ ਪਿਤਾ ਵਰਗਾ ਦਿਆਲੂ ਹੈਂ । ਜਿਸ ਤਰ੍ਹਾਂ ਮਾਂ ਬਾਲਕ ਨੂੰ ਪ੍ਰੇਮ ਨਾਲ ਪਾਲਦੀ ਤੇ ਰਖਦੀ ਹੈ, ਇਸੇ ਤਰ੍ਹਾਂ ਪ੍ਰਮੇਸ਼ਰ ਵੀ ਸਾਡੀ ਪਾਲਣਾ ਕਰਦਾ ਹੈ । ਹੇ ਮੇਰੇ ਮਾਲਕ ! ਤੂੰ ਸਭ ਥਾਵਾਂ ਵਿਚ ਆਪ ਹੀ ਨਜ਼ਰ ਆਉਂਦਾ ਹੈ ਤੇ ਮੈਂ ਆਪ ਪਾਸੋਂ ਸੰਤਾਂ ਦੀ ਸੇਵਾ ਦਾ ਦਾਨ ਮੰਗਦਾ ਹਾਂ ॥੨॥੮॥੩੯॥

**ਧਨਾਸਰੀ ਮਹਲਾ ੫ ॥(ਪੰਨਾ ੬੮੧)**
**ਮਨਿ ਤਨਿ ਰਾਮ ਨਾਮ ਹਿਤ ਕਾਰੇ ॥**
**ਸੂਖ ਸਹਜ ਆਨੰਦ ਮੰਗਲ ਸਹਿਤ ਭਵ ਨਿਧਿ ਪਾਰਿ ਉਤਾਰੇ ॥ਰਹਾਉ॥**

ਜਿਹੜੇ ਮਨ ਤਨ ਨਾਲ ਪ੍ਰਮੇਸ਼ਰ ਦੇ ਨਾਮ ਵਿਚ ਪ੍ਰੇਮ (ਪਿਆਰ) ਕਰਦੇ ਹਨ । ਉਹ ਸੰਤ ਸਹਿਜੇ ਹੀ ਸੁਖ ਅਤੇ ਅਨੰਦ ਉਤਸ਼ਾਹ ਨਾਲ ਪ੍ਰਮੇਸ਼ਰ ਨੇ ਸੰਸਾਰ ਸਮੁੰਦ੍ਰ ਤੋਂ ਪਾਰ ਕਰ ਦਿਤੇ ਹਨ । ਪ੍ਰਭੂ ਨੇ ਦਇਆ ਕੀਤੀ ਤਾਂ ਰਾਜ, ਮਾਲ, ਜੋਬਨ ਸਰੀਰ ਆਦਿ ਜੀਅ ਦੇ ਸਮੇਤ ਹੀ ਸੰਤਾਂ ਤੋਂ ਕੁਰਬਾਨ ਕਰ ਦਿਤੇ ਹਨ । ਹੇ ਮਾਲਕ ! ਮੇਰੇ ਦਾਸ ਦੀ ਸ਼ਰਧਾ ਪੂਰੀ ਕਰੋ ਜੋ ਮੈਂ ਤੇਰੇ ਭਗਤਾਂ ਨੂੰ ਨਮਸਕਾਰ ਕਰ ਸਕਾਂ ॥੨॥੯॥੪੦॥

**ਧਨਾਸਰੀ ਮਹਲਾ ੫ ॥**
**ਸਤਿਗੁਰਿ ਪੂਰੈ ਕੀਨੀ ਦਾਤਿ ॥**
**ਹਰਿ ਹਰਿ ਨਾਮੁ ਦੀਓ ਕੀਰਤਨ ਕਉ ਭਈ ਹਮਾਰੀ ਮਾਤਿ ॥ਰਹਾਉ॥**

ਮੈਨੂੰ ਗੁਰਾਂ ਨੇ ਇਕ ਨਾਮ ਮੰਤ੍ਰ ਦਿਤਾ ਹੈ ਜੋ ਕਦੀ ਵਿਛੜਦਾ ਨਹੀਂ । ਪੂਰੇ ਸਤਗੁਰਾਂ ਨੇ ਮੈਨੂੰ ਆਪਣੀ ਦਾਤ ਬਖ਼ਸ਼ੀ ਹੈ । ਪ੍ਰਮੇਸ਼ਰ ਦਾ ਨਾਮ ਕੀਰਤਨ ਕਰਨ ਨੂੰ ਮੈਨੂੰ ਦਿੱਤਾ ਹੈ ਤੇ ਇਸ ਜਾਪ ਨਾਲ ਸਰੀਰ ਦੀ ਮੁਕਤੀ ਹੋ ਗਈ ਹੈ । ਅਸਾਂ ਆਪਣੇ ਮਾਲਕ ਦੇ ਚਰਨ ਫੜੇ ਹਨ ਸੋ ਦਿਨ ਰਾਤ ਸੁਖ ਪਾਇਆ ਹੈ ॥੨॥੧੦॥੪੧॥

**ਧਨਾਸਰੀ ਮਹਲਾ ੫ ॥ (ਪੰਨਾ ੬੮੧)**
**ਸਾਕਤ ਕੀ ਆਵਰਦਾ ਜਾਇ ਬ੍ਰਿਥਾਰੀ ॥**
**ਜੈਸੇ ਕਾਗਦ ਕੇ ਭਾਰ ਮੂਸਾ ਟੂਕਿ ਗਵਾਵਤ ਕਾਮਿ ਨਹੀ ਗਾਵਾਰੀ ॥ਰਹਾਉ॥**

ਹੇ ਭਾਈ ! ਮਾਇਆ ਧਾਰੀ ਦੀ ਉਮਰ ਭਜਨ ਤੋਂ ਬਿਨਾ ਇਸ ਤਰ੍ਹਾਂ ਬ੍ਰਿਥੀ ਜਾਂਦੀ ਹੈ ਜਿਵੇਂ ਕਾਗਦਾਂ ਦੇ ਢੇਰ ਨੂੰ ਚੂਹਾ ਟੁੱਕ ਟੁੱਕ ਕੇ ਐਵੇਂ ਗਵਾ ਦਿੰਦਾ ਹੈ, ਉਸ ਮੂਰਖ ਚੂਹੇ ਦੇ ਕੁਝ ਕੰਮ ਨਹੀਂ ਆਉਂਦੇ । ਇਸੇ ਤਰ੍ਹਾਂ

ਜੀਵਨ ਵਿਚ ਬੁਰੇ ਆਦਮੀਆਂ ਨੂੰ ਕੁਝ ਲਾਭ ਨਹੀਂ ਹੁੰਦਾ। ਹੇ ਪ੍ਰਭੂ ! ਕਿਰਪਾ ਕਰਕੇ ਸਾਡੇ ਮਾਇਆ ਦੇ ਬੰਧਨ ਕੱਟ ਦਿਉ ਤੇ ਸ਼ਾਧ ਸੰਗਤ ਦੀ ਦਾਤ ਬਖ਼ਸ਼ ਕੇ ਸੰਸਾਰ ਤੋਂ ਤਾਰ ਲਉ ॥੨॥੧॥੪੨॥

**ਧਨਾਸਰੀ ਮਹਲਾ ੫ ॥ (ਪੰਨਾ ੬੮੧)**

**ਰਸਨਾ ਰਾਮ ਰਸਾਇਨ ਮਾਤੀ ॥**

**ਰੰਗ ਰੰਗੀ ਰਾਮ ਅਪਨੇ ਕੈ ਚਰਨ ਕਮਲ ਨਿਧਿ ਥਾਤੀ ॥ਰਹਾਉ॥**

ਜਿਹੜਾ ਪ੍ਰਮੇਸ਼ਰ ਰਸਾਂ ਦਾ ਘਰ ਹੈ, ਸਾਡੀ ਜ਼ਬਾਨ ਉਸ ਦੇ ਰੰਗ (ਜਸ) ਵਿਚ ਰਤੀ ਹੈ। ਆਪਣੇ ਮਾਲਕ ਦੇ ਪ੍ਰੇਮ ਰੰਗ ਵਿਚ ਰੰਗੀ ਹੋਈ ਹੈ ਕਿਉਂਕਿ ਅਸਾਂ ਪ੍ਰਮੇਸ਼ਰ ਦੇ ਚਰਨ ਕਮਲ, ਜੋ ਨਿਧੀਆਂ ਦੀ ਥੈਲੀ ਹੈ, ਪਾ ਲਈ ਹੈ। ਪ੍ਰਭੂ ਦਾ ਨਾਮ ਸਿਮਰਨ ਕਰਕੇ ਮਨ ਤੇ ਤਨ ਨੂੰ ਠੰਢ ਪੈ ਗਈ ਹੈ। ਜਿਸ ਪ੍ਰਮੇਸ਼ਰ ਦਾ ਮੈਂ ਦਾਸ ਹਾਂ ਉਸ ਨੇ ਬਚਾ ਲਿਆ ਹੈ ਤੇ ਮੇਰੀ ਇਜ਼ਤ ਰਖ ਲਈ ਹੈ ॥੨॥੧੨॥੪੩॥

**ਧਨਾਸਰੀ ਮਹਲਾ ੫ ॥ (ਪੰਨਾ ੬੮੧)**

**ਨਿਰਖਉ ਤੁਮਰੀ ਓਰਿ ਹਰਿ ਨੀਤ ॥**

**ਮੁਰਾਰਿ ਸਹਾਇ ਹੋਹੁ ਦਾਸ ਕਉ ਕਰੁ ਗਹਿ ਉਧਰਹੁ ਮੀਤ ॥ਰਹਾਉ॥**

ਹੇ ਮਾਲਕ ! ਮੈਂ ਰੋਜ਼ ਹੀ ਤੇਰੇ ਵਲ ਵੇਖਦਾ ਹਾਂ ਜਾਂ ਤੇਰਾ ਭਰੋਸਾ ਰਖਦਾ ਹਾਂ। ਹੇ ਦੈਂਤ ਨੂੰ ਮਾਰਨ ਵਾਲੇ ਪ੍ਰਮੇਸ਼ਰ ! ਮੈਂ ਦਾਸ ਦੇ ਸਹਾਈ ਹੋ ਕੇ ਹਥ ਫੜ ਲਓ ਤੇ ਸੰਸਾਰ ਸਮੁੰਦ੍ਰ ਤੋਂ ਪਾਰ ਕਰ ਦਿਉ। ਹੇ ਮੇਰੇ ਮਾਲਕ ! ਜਦੋਂ ਤੋਂ ਤੁਸਾਂ ਮੇਰੀ ਬੇਨਤੀ ਸੁਣੀ ਹੈ ਤੇ ਮੇਰੀ ਸਹਾਇਤਾ ਕੀਤੀ ਹੈ। ਹਰੀ ਦਾ ਜਾਪ ਕਰ ਕੇ ਦੁੱਖ ਦੂਰ ਹੋ ਗਏ ਹਲ ॥੨॥੧੩॥੪੪॥

**ਧਨਾਸਰੀ ਮਹਲਾ ੫ ॥ (ਪੰਨਾ ੬੮੨)**

**ਹਰਿ ਜਨ ਰਾਖੇ ਗੁਰ ਗੋਵਿੰਦ ॥**

**ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ ॥ਰਹਾਉ॥**

ਜੋ ਪ੍ਰਮੇਸ਼ਰ ਦੇ ਦਾਸ ਹਨ ਉਹ ਗੁਰੂ ਪ੍ਰਮੇਸ਼ਰ ਨੇ ਆਪ ਹੀ ਦੁਖਾਂ ਤੇ ਵਿਕਾਰਾਂ ਤੋਂ ਬਚਾ ਰਖੇ ਹਨ। ਉਨ੍ਹਾਂ ਨੂੰ ਪ੍ਰਭੂ ਨੇ ਆਪਣੇ ਗਲ ਨਾਲ ਲਾ ਕੇ ਉਨ੍ਹਾਂ ਦੇ ਸਭ ਔਗੁਣ ਦੂਰ ਕਰ ਦਿਤੇ ਹਨ। ਜੋ ਦਾਸ ਮਾਲਕ ਕੋਲੋਂ ਮੰਗਦਾ ਹੈ ਉਹ ਮਿਲ ਜਾਂਦਾ ਹੈ ਤੇ ਦਾਸ ਜੋ ਕੁਝ ਬੋਲਦਾ ਹੈ, ਲੋਕ ਪ੍ਰਲੋਕ ਵਿਚ ਠੀਕ ਸਾਬਤ ਹੁੰਦਾ ਹੈ ॥੨॥੧੪॥੪੫॥

**ਧਨਾਸਰੀ ਮਹਲਾ ੫ ॥ (ਪੰਨਾ ੬੮੨)**

**ਪ੍ਰਭ ਸਿਉ ਲਾਗਿ ਰਹਿਓ ਮੇਰਾ ਚੀਤੁ ॥**

**ਆਦਿ ਅੰਤਿ ਪ੍ਰਭੁ ਸਦਾ ਸਹਾਈ ਧੰਨ ਹਮਾਰਾ ਮੀਤੁ ॥ਰਹਾਉ॥**

ਮਾਲਕ ਆਪਣੇ ਦਾਸਾਂ ਨੂੰ ਔਖਾ ਸਮਾਂ ਨਹੀਂ ਵੇਖਣ ਦਿੰਦਾ। ਇਸ ਲਈ ਮੇਰਾ ਮਨ ਐਸੇ ਮਾਲਕ ਨਾਲ ਲਗ ਰਿਹਾ ਹੈ। ਜਿਹੜਾ ਪ੍ਰਮੇਸ਼ਰ ਤਿੰਨਾਂ ਸਮਿਆਂ ਵਿਚ ਸਹਾਈ ਹੁੰਦਾ ਹੈ ਉਹ ਮਿਤ੍ਰ ਸਾਡਾ ਧੰਨਤਾ ਯੋਗ ਹੈ। ਜਿਸ ਮਾਲਕ ਨੇ ਦਾਸ ਦੀ ਇਜ਼ਤ ਰਖੀ ਹੈ ਉਸ ਪ੍ਰਮੇਸ਼ਰ ਨੂੰ ਸਦਾ ਹੀ ਯਾਦ ਕਰਕੇ ਅਨੰਦ ਪਾਂਦੇ ਹਾਂ ॥੨॥੧੫॥੪੬॥

**ਧਨਾਸਰੀ ਮਹਲਾ ੫ ॥ (ਪੰਨਾ ੬੮੨)**

**ਤੇਰਾ ਜਨੁ ਰਾਮ ਨਾਮ ਰੰਗਿ ਜਾਗਾ ॥**

**ਆਲਸੁ ਛੀਜਿ ਗਇਆ ਸਭੁ ਤਨ ਤੇ ਪ੍ਰੀਤਮ ਸਿਉ ਮਨੁ ਲਾਗਾ ॥ਰਹਾਉ॥**

ਹੇ ਪ੍ਰਭੂ ! ਜਿਹੜਾ ਤੇਰਾ ਦਾਸ ਹੈ, ਉਹ ਤੇਰੇ ਪ੍ਰੇਮ ਵਿਚ ਜਾਗਦਾ ਰਹਿੰਦਾ ਹੈ। ਉਸ ਦੇ ਸਰੀਰ ਦਾ ਸਾਰਾ ਆਲਸ ਦੂਰ ਹੋ ਗਿਆ ਹੈ। ਕਿਉਂਕਿ ਉਸ ਦਾ ਮਨ ਪਿਆਰੇ ਪ੍ਰਮੇਸ਼ਰ ਨਾਲ ਲਗ ਗਿਆ ਹੈ। ਉਹ ਪ੍ਰਭੂ ਸਭ ਸਰੀਰਾਂ ਵਿਚ ਨਜ਼ਰ ਆਉਂਦਾ ਹੈ। ਇਸ ਲਈ ਦਾਸ ਨਾਮ ਰੂਪ ਅੰਮ੍ਰਿਤ ਪੀ ਕੇ ਹੋਰ ਸਭ ਕੁਝ ਤਿਆਗ ਦਿੰਦੇ ਹਨ ॥੨॥੧੬॥੪੭॥

**ਧਨਾਸਰੀ ਮਹਲਾ ੫ ॥ (ਪੰਨਾ ੬੮੨)**

**ਜਨ ਕੇ ਪੂਰਨ ਹੋਏ ਕਾਮ ॥**

**ਕਲੀ ਕਾਲ ਮਹਾ ਬਿਖਿਆ ਮਹਿ ਲਜਾ ਰਾਖੀ ਰਾਮ ॥੧॥ਰਹਾਉ॥**

ਪ੍ਰਭੂ ਦੇ ਦਾਸ ਦੇ ਸਾਰੇ ਕੰਮ ਪੂਰੇ ਹੋ ਗਏ ਹਨ। ਇਸ ਕਲਜੁਗ ਦੇ ਸਮੇਂ ਵਿਚ ਵਡੇ ਵੇਹੁ ਵਰਗੇ ਵਿਸ਼ਿਆਂ ਤੋਂ ਭਗਤਾਂ ਦੀ ਲਜਿਆ ਪ੍ਰਮੇਸ਼ਰ ਨੇ ਰਖੀ ਹੈ। ਸਤ ਸੰਗਤ ਦੀ ਕਿਰਪਾ ਨਾਲ ਅਸਾਂ ਪ੍ਰਮੇਸ਼ਰ ਦਾ ਘਰ ਪਾ ਲਿਆ ਹੈ। ਜਿਹੜੇ ਪ੍ਰਮੇਸ਼ਰ ਦੇ ਪਿਆਰੇ ਨਾਮ ਨੂੰ ਯਾਦ ਕਰਦੇ ਹਨ, ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹੈ ॥੨॥੧੭॥੪੮॥

**ਧਨਾਸਰੀ ਮਹਲਾ ੫ ॥ (ਪੰਨਾ ੬੮੨)**

**ਮਾਂਗਉ ਰਾਮ ਤੇ ਇਕੁ ਦਾਨੁ ॥**

**ਸਗਲ ਮਨੋਰਥ ਪੂਰਨ ਹੋਵਹਿ ਸਿਮਰਉ ਤੁਮਰਾ ਨਾਮੁ ॥੧॥ਰਹਾਉ॥**

ਮੈਂ ਪ੍ਰਮੇਸ਼ਰ ਤੋਂ ਇਕ ਦਾਨ ਹੀ (ਨਾਮ ਦਾ) ਮੰਗਦਾ ਹਾਂ। ਜਿਸ ਨਾਮ ਤੋਂ ਸਾਡੇ ਮਨ ਦੇ ਸਭ ਮਨੋਰਥ ਪੂਰੇ ਹੋ ਗਏ ਹਨ। ਹੇ ਪ੍ਰਭੂ ! ਮੈਂ ਤੇਰਾ ਨਾਮ ਹੀ (ਯਾਦ) ਜਪਦਾ ਰਹਿੰਦਾ ਹਾਂ। ਅਠੇ ਪਹਰ ਤੇਰਾ ਜਸ ਗਾ ਕੇ ਹੁਣ ਮਨ ਸੋਗ ਤੇ ਤ੍ਰਿਸ਼ਨਾ ਦੀ ਅੱਗ ਵਿਚ ਨਹੀਂ ਸੜਦਾ। ਸੁਖ ਦੇ ਸਮੇਂ ਵਿਚ ਵੀ ਸੇਵਾ ਕਰਾਂ ਤਾਂ ਕਿ ਜਿਨ੍ਹਾਂ ਦਾ ਪ੍ਰੇਮ ਪ੍ਰਮੇਸ਼ਰ ਦੇ ਨਾਮ ਵਿਚ ਲਗਾ ਹੈ, ਉਹ ਜੰਮਣ ਮਰਨ ਤੋਂ ਮੁਕਤ ਹੋ ਜਾਣ ॥੨॥੧੮॥੪੯॥

**ਧਨਾਸਰੀ ਮਹਲਾ ੫ ॥ (ਪੰਨਾ ੬੮੨)**

**ਮਾਂਗਉ ਰਾਮ ਤੇ ਸਭਿ ਥੋਕ ॥**

**ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ ॥੧॥ਰਹਾਉ॥**

ਮੈਂ ਪ੍ਰਮੇਸ਼ਰ ਤੋਂ ਹੀ ਸਾਰੇ ਪਦਾਰਥ ਮੰਗਦਾ ਹਾਂ। ਹੋਰ ਮਨੁੱਖਾਂ ਪਾਸੋਂ ਮੰਗੀਏ ਤੇ ਤਾਂ ਦੁਖ ਪਾਈਦਾ ਹੈ, ਮਾਲਕ ਨੂੰ ਯਾਦ ਕਰੀਏ ਤੇ ਤਾਂ ਮੁਕਤੀ ਪਾਈਦੀ ਹੈ। ਰਿਸ਼ੀਆਂ ਮੁਨੀਆਂ ਨੇ ਵੇਦ ਸ਼ਾਸਤ੍ਰ ਖੋਜ ਕੇ ਦਸਿਆ ਹੈ ਪ੍ਰਭੂ ਦੀ ਸੇਵਾ ਵਿਚ ਹੀ ਸੁਖ ਮਿਲਦਾ ਹੈ। ਪ੍ਰਮੇਸ਼ਰ ਦੇ ਸਿਮਰਨ ਬਿਨਾਂ ਬਾਕੀ ਸਭ ਕੰਮ ਵਿਅਰਥ ਹਨ। ਸੰਤਾਂ ਨੂੰ ਮਿਲ ਕੇ ਜਨਮ ਮਰਨ ਦੇ ਡਰ ਕਟੇ ਜਾਂਦੇ ਹਨ ॥੨॥੧੯॥੫੦॥

### ਧਨਾਸਰੀ ਮਹਲਾ ੫ ॥ (ਪੰਨਾ ੬੮੨)

**ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥**

**ਮਹਾ ਸੰਤੋਖੁ ਹੋਵੈ ਗੁਰਬਚਨੀ ਪ੍ਰਭ ਸਿਉ ਲਾਗੈ ਪੂਰਨ ਧਿਆਨ ॥੧॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਦੇ ਨਾਮ ਸਿਮਰਨ ਕਰਕੇ ਆਦਮੀ ਦੀ ਤ੍ਰਿਸ਼ਨਾ (ਭੁਖ) ਬੁਝਦੀ ਹੈ । ਗੁਰਾਂ ਦੇ ਉਪਦੇਸ਼ ਰੂਪ ਬਚਨਾਂ ਕਰਕੇ ਬਹੁਤ ਸੰਤੋਖ ਹੁੰਦਾ ਹੈ ਤੇ ਮਾਲਕ ਵਿਚ ਸਹਜੇ ਹੀ ਧਿਆਨ ਲਗਦਾ ਹੈ । ਜਦੋਂ ਪ੍ਰਭੂ ਦੀ ਕਿਰਪਾ ਹੁੰਦੀ ਹੈ ਤਾਂ ਮਾਇਆ ਦਾ ਅਸਰ ਨਹੀਂ ਹੁੰਦਾ । ਜਿਨ੍ਹਾਂ ਦੇ ਚੰਗੇ ਭਾਗ ਹਨ ਉਹ ਨਾਮ ਦੇ ਜਾਪ ਕਰਕੇ ਮਨੋਰਥ ਪੂਰੇ ਕਰਦੇ ਹਨ ॥੨॥੨੦॥੫੧॥

### ਧਨਾਸਰੀ ਮਹਲਾ ੫ ॥ (ਪੰਨਾ ੬੮੩)

**ਜਨ ਕੀ ਕੀਨੀ ਪਾਰਬ੍ਰਹਮਿ ਸਾਰ ॥**

**ਨਿੰਦਕ ਟਿਕਨੁ ਨ ਪਾਵਨਿ ਮੂਲੇ ਊਡਿ ਗਏ ਬੇਕਾਰ ॥੧॥ਰਹਾਉ॥**

ਪ੍ਰਮੇਸ਼ਰ ਨੇ ਦਾਸ ਦੀ ਪਾਲਣਾ ਕੀਤੀ ਹੈ । ਇਸ ਲਈ ਨਿੰਦਕ ਮੁੱਢ ਤੋਂ ਹੀ ਨਹੀਂ ਟਿਕ ਸਕਦੇ । ਹੁਣ ਸਾਡੇ ਸਾਰੇ ਵਿਕਾਰ ਵੀ ਉਡ ਗਏ ਹਨ । ਜੋ ਪ੍ਰਮੇਸ਼ਰ ਦੇ ਦਾਸਾਂ ਦੀ ਬੇਅਦਬੀ ਕਰਦਾ ਹੈ ਉਹ ਨਾਸ ਹੋ ਜਾਂਦਾ ਹੈ । ਪ੍ਰਮੇਸ਼ਰ ਦਾਸਾਂ ਨੂੰ ਆਪ ਬਚਾ ਲੈਂਦਾ ਹੈ ॥੨॥੨੧॥੫੨॥

### ਧਨਾਸਰੀ ਮਹਲਾ ੫ ਘਰੁ ੯ ਪੜਤਾਲ ॥ (ਪੰਨਾ ੬੮੩)

**ਹਰਿ ਚਰਨ ਸਰਨ ਗੋਬਿੰਦ ਦੁਖ ਭੰਜਨਾ ਦਾਸ ਅਪੁਨੇ ਕਉ ਨਾਮੁ ਦੇਵਹੁ ॥**

**ਦ੍ਰਿਸਟਿ ਪ੍ਰਭ ਧਾਰਹੁ ਕ੍ਰਿਪਾ ਕਰਿ ਤਾਰਹੁ ਭੁਜਾ ਗਹਿ ਕੂਪ ਤੇ ਕਾਢਿ ਲੇਵਹੁ ॥ਰਹਾਉ॥**

ਹੇ ਦੁਖਾਂ ਦੇ ਨਾਸ ਕਰਨ ਵਾਲੇ ਮਾਲਕ ! ਮੈਂ ਤੇਰੇ ਚਰਨਾਂ ਦੀ ਸ਼ਰਨ ਲਈ ਹੈ ਸੋ ਮੈਨੂੰ ਆਪਣੇ ਦਾਸ ਨੂੰ ਨਾਮ ਦੀ ਬਖ਼ਸ਼ਸ਼ ਕਰੋ । ਹੇ ਮਾਲਕ ! ਮੇਰੇ ਉਤੇ ਕ੍ਰਿਪਾ ਦ੍ਰਿਸ਼ਟੀ ਕਰੋ ਅਤੇ ਸੰਸਾਰ ਸਮੁੰਦ੍ਰ ਤੋਂ ਤਾਰ ਲਵੋ । ਫਿਰ ਮੇਰੀ ਬਾਂਹ ਫੜ ਕੇ ਅਗਿਆਨ ਰੂਪ ਖੂਹ ਵਿਚੋਂ ਕਢ ਲਵੋ । ਨਾਮ ਤੋਂ ਬਿਨਾਂ ਹੋਰ ਕੋਈ ਰਾਖਾ ਨਹੀਂ । ਗੁਣਾਂ ਦੇ ਸਾਗਰ ਪ੍ਰਭੂ ! ਆਪ ਨੂੰ ਭਗਤਾਂ ਦਾ ਪਿਆਰਾ ਕਿਹਾ ਜਾਂਦਾ ਹੈ ॥੨॥੧॥੫੩॥

### ਧਨਾਸਰੀ ਮਹਲਾ ੫ ॥ (ਪੰਨਾ ੬੮੩)

**ਹਲਤਿ ਸੁਖੁ ਪਲਤਿ ਸੁਖੁ ਨਿਤ ਸੁਖੁ ਸਿਮਰਨੋ ਨਾਮ ਗੋਬਿੰਦ ਕਾ ਸਦਾ ਲੀਜੈ ॥**

**ਮਿਟਹਿ ਕਮਾਣੇ ਪਾਪ ਚਿਰਾਣੇ ਸਾਧ ਸੰਗਤਿ ਮਿਲਿ ਮੁਆ ਜੀਜੈ ॥੧॥ਰਹਾਉ॥**

ਪ੍ਰਭੂ ਦਾ ਨਾਮ ਇਸ ਲੋਕ ਵਿਚ ਤੇ ਪ੍ਰਲੋਕ ਵਿਚ ਵੀ ਸੁਖ ਦੇਣ ਵਾਲਾ ਹੈ । ਹੇ ਪ੍ਰਮੇਸ਼ਰ ! ਸਾਡੇ ਉਤੇ ਕਿਰਪਾ ਕਰੋ ਤਾਂ ਜੋ ਤੇਰਾ ਨਾਮ ਸਦਾ ਹੀ ਜਪੀਏ । ਇਸ ਨਾਮ ਦੇ ਯਾਦ ਕਰਨ ਨਾਲ ਕਈ ਜਨਮਾਂ ਦੇ ਪਾਪ ਦੂਰ ਹੋ ਜਾਂਦੇ ਹਨ ਅਤੇ ਪ੍ਰਮੇਸ਼ਰ ਦੇ ਸੰਤਾਂ ਦੀ ਸੰਗਤ ਵਿਚ ਮਿਲ ਕੇ ਮੋਇਆ ਹੋਇਆ ਮਨ ਵੀ ਜਿਊਂ ਪੈਂਦਾ ਹੈ ਤੇ ਜੀਵ ਈਸ਼ਵਰ ਰੂਪ ਹੋ ਜਾਂਦੇ ਹਨ । ਇਹ ਪਦਾਰਥ ਕੋਈ ਭਾਗਾਂ ਵਾਲਾ ਲੈਂਦਾ ਹੈ । ਹੇ ਮਾਲਕ ! ਤੂੰ ਸਾਰਿਆਂ ਜੀਆਂ ਤੇ ਥਾਵਾਂ ਵਿਚ ਮਿਲਿਆ ਹੋਇਆ ਹੈ ॥੨॥੨॥੫੪॥

**ਧਨਾਸਰੀ ਮਹਲਾ ੫ ਘਰੁ ੧੨ ॥ (ਪੰਨਾ ੬੮੪)**

**੧ਓ ਸਤਿਗੁਰ ਪ੍ਰਸਾਦਿ ॥**

**ਬੰਦਨਾ ਹਰਿ ਬੰਦਨਾ ਗੁਣ ਗਾਵਹੁ ਗੋਪਾਲ ਰਾਇ ॥ਰਹਾਉ॥**

ਹੇ ਭਾਈ ! ਨਮਸਕਾਰ ਕਰਨ ਵਾਲੇ ਪ੍ਰਮੇਸ਼ਰ ਨੂੰ ਨਮਸਕਾਰ ਕਰੋ ਅਤੇ ਪ੍ਰਕਾਸ਼ਕ ਪ੍ਰਭੂ ਦੇ ਗੁਣ ਗਾਇਨ ਕਰੋ । ਵਡੇ ਭਾਗਾਂ ਨਾਲ ਪ੍ਰਭੂ ਦੀ ਸੇਵਾ ਕਰਕੇ ਪਾਪ ਮਿਟ ਜਾਂਦੇ ਹਨ । ਸਤ ਸੰਗਤ ਵਿਚ ਨਾਮ ਜਪ ਕੇ ਅਸੀਂ ਸੰਸਾਰ ਸਮੁੰਦ੍ਰ ਤੋਂ ਤਰ ਜਾਂਦੇ ਹਾਂ । ਪ੍ਰਭੂ ਦੀ ਸ਼ਰਨ ਲੈਣ ਨਾਲ ਤ੍ਰਿਸ਼ਨਾ ਮਿਟ ਜਾਂਦੀ ਹੈ ਤੇ ਸੰਸਾਰ ਤੋਂ ਤਰ ਜਾਈਦਾ ਹੈ ॥੫॥੧॥੫੫॥

**ਧਨਾਸਰੀ ਮਹਲਾ ੫ ॥ (ਪੰਨਾ ੬੮੪)**

**ਜੀਵਨਾ ਹਰਿ ਜੀਵਨਾ ॥**

**ਜੀਵਨੁ ਹਰਿ ਜਪਿ ਸਾਧ ਸੰਗਿ ॥੧॥ਰਹਾਉ॥**

ਸਾਰੇ ਜੀਵਨਾਂ ਵਿਚੋਂ ਇਹੋ ਹੀ ਚੰਗਾ ਜੀਵਨ ਹੁੰਦਾ ਹੈ ਜਿਹੜਾ ਸਾਧ ਸੰਗ ਨਾਲ ਮਿਲ ਕੇ ਪ੍ਰਮੇਸ਼ਰ ਦਾ ਨਾਮ ਜਪ ਕੇ ਜੀਵਨ ਬਤੀਤ ਕੀਤਾ ਜਾਵੇ । ਦਿਨ ਰਾਤ ਪ੍ਰਭੂ ਦੇ ਗੁਣ ਗਾਣੇ ਚਾਹੀਦੇ ਹਨ । ਪ੍ਰਮੇਸ਼ਰ ਦੇ ਦਾਸਾਂ ਨੇ ਸੁਖਾਂ ਦਾ ਖ਼ਜ਼ਾਨਾ ਮਾਲਕ ਪਾਇਆ ਹੈ ॥੪॥੨॥੫੬॥

**ਧਨਾਸਰੀ ਮਹਲਾ ੫ ॥ (ਪੰਨਾ ੬੮੪)**

**ਗੁਰ ਕੇ ਚਰਨ ਜੀਅ ਕਾ ਨਿਸਤਾਰਾ ॥**

**ਸਮੁੰਦੁ ਸਾਗਰੁ ਜਿਨਿ ਖਿਨ ਮਹਿ ਤਾਰਾ ॥੧॥ਰਹਾਉ॥**

ਗੁਰਾਂ ਦੇ ਚਰਨਾਂ ਵਿਚ ਮਨ ਲਗਾਣ ਨਾਲ ਹੀ ਜੀਵ ਦਾ ਨਿਸਤਾਰਾ ਹੁੰਦਾ ਹੈ । ਸੋ ਉਹ ਗੁਰੂ ਇਸ ਸੰਸਾਰ ਸਮੁੰਦ੍ਰ ਤੋਂ ਜੀਵ ਨੂੰ ਇਕ ਛਿਨ ਵਿਚ ਤਾਰ ਦਿੰਦਾ ਹੈ । ਕਈ ਲੋਕ ਤੀਰਥਾਂ ਤੇ ਜਾਂਦੇ ਹਨ ਤੇ ਕਰਮ ਕਾਂਡ ਕਰਦੇ ਹਨ ਪਰ ਅਸਾਂ ਦਾਸਾਂ ਨੇ ਤਾਂ ਪ੍ਰਮੇਸ਼ਰ ਦਾ ਨਾਮ ਧਿਆਇਆ ਹੈ । ਪ੍ਰਮੇਸ਼ਰ ਦੇ ਪਿਆਰੇ ਉਸ ਮਾਲਕ ਨੂੰ ਯਾਦ ਕਰਦੇ ਹਨ ਜੋ ਸਾਰੇ ਬੰਧਨ ਕੱਟ ਦਿੰਦਾ ਹੈ ॥੨॥੩॥੫੭॥

**ਧਨਾਸਰੀ ਮਹਲਾ ੫ ॥ (ਪੰਨਾ ੬੮੪)**

**ਕਿਤੈ ਪ੍ਰਕਾਰਿ ਨ ਤੂਟਉ ਪ੍ਰੀਤਿ ॥**

**ਦਾਸ ਤੇਰੇ ਕੀ ਨਿਰਮਲ ਰੀਤਿ ॥੧॥ਰਹਾਉ॥**

ਹੇ ਪ੍ਰਭੂ ! ਕਿਸੇ ਤਰ੍ਹਾਂ ਵੀ ਸਾਡੀ ਪ੍ਰੀਤ ਤੇਰੇ ਨਾਲੋਂ ਨਾ ਟੁੱਟੇ । ਮੇਰੀ ਦਾਸ ਦੀ ਇਹ ਹੀ ਨਿਰਮਲ ਰੀਤੀ ਹੋਵੇ । ਤੂੰ ਆਪ ਹੀ ਸਾਨੂੰ ਵਿਕਾਰਾਂ ਤੋਂ ਰੋਕ ਕੇ ਮਨ, ਤਨ, ਜੀਅ ਪ੍ਰਾਣਾਂ ਤੋਂ ਪਿਆਰਾ ਹੈ । ਸਾਡੀ ਤਾਂ ਇਹ ਹੀ ਬੇਨਤੀ ਹੈ ਕਿ ਤੇਰੇ ਚਰਨ ਕਮਲਾਂ ਨਾਲ ਪ੍ਰੇਮ ਜੁੜਿਆ ਰਹੇ ॥੨॥੪॥੫੮॥

ੴ ਸਤਿਗੁਰ ਪ੍ਰਸਾਦਿ ॥

ਧਨਾਸਰੀ ਮਹਲਾ ੯ ॥ (ਪੰਨਾ ੬੮੫)

ਕਾਹੇ ਰੇ ਬਨ ਖੋਜਨ ਜਾਈ ॥

ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥੧॥ਰਹਾਉ॥

ਹੇ ਭਾਈ ! ਤੂੰ ਪ੍ਰਮੇਸ਼ਰ ਨੂੰ ਜੰਗਲਾਂ ਵਿਚ ਕਿਉਂ ਲੱਭਣ ਜਾਂਦਾ ਹੈਂ ? ਉਹ ਪ੍ਰਭੂ ਤਾਂ ਸਾਰਿਆਂ ਜੀਆਂ ਵਿਚ ਨਿਵਾਸ ਕਰਦਾ ਹੈ ਤੇ ਫਿਰ ਵਖਰਾ ਵੀ ਰਹਿੰਦਾ ਹੈ । ਤੇਰੇ ਨਾਲ ਵੀ ਮਿਲਿਆ ਹੋਇਆ ਹੈ । ਉਸ ਮਾਲਕ ਨੂੰ ਆਪਣੇ ਅੰਦਰ ਹੀ ਖੋਜੋ । ਗੁਰਾਂ ਨੇ ਇਹ ਗਿਆਨ ਦਿੱਤਾ ਹੈ ਕਿ ਉਹ ਮਾਲਕ ਅੰਦਰ ਬਾਹਰ ਇਕੋ ਜਿਹਾ ਵਰਤ ਰਿਹਾ ਹੈ ਤੇ ਬਿਨਾਂ ਆਪਣਾ ਆਪਾ ਜਾਣਿਆਂ (Self Realisation) ਭਰਮ ਨਹੀਂ ਮਿਟਦਾ ॥੨॥੧॥

ਧਨਾਸਰੀ ਮਹਲਾ ੯ ॥ (ਪੰਨਾ ੬੮੫)

ਸਾਧੋ ਇਹੁ ਜਗੁ ਭਰਮ ਭੁਲਾਨਾ ॥

ਰਾਮ ਨਾਮ ਕਾ ਸਿਮਰਨੁ ਛੋਡਿਆ ਮਾਇਆ ਹਾਥਿ ਬਿਕਾਨਾ ॥੧॥ਰਹਾਉ॥

ਹੇ ਸੰਤ ਜਨੋ ! ਇਹ ਸਾਰਾ ਜਗਤ ਭਰਮਾਂ ਭੁਲੇਖਿਆਂ ਵਿਚ ਭੁਲਾ ਹੋਇਆ ਹੈ । ਪ੍ਰਮੇਸ਼ਰ ਦਾ ਨਾਮ ਸਿਮਰਨ ਕਰਨਾ ਇਸ ਨੇ ਛੱਡ ਦਿੱਤਾ ਹੈ ਅਤੇ ਮਾਇਆ ਦੇ ਹੱਥ ਵਿਕ ਗਿਆ ਹੈ (ਕਾਬੂ ਆ ਗਿਆ ਹੈ) । ਇਹ ਦਿਨ ਰਾਤ ਮਾਤਾ ਪਿਤਾ, ਪੁਤ੍ਰ, ਇਸਤ੍ਰੀ ਦੇ ਪ੍ਰੇਮ ਵਿਚ ਚੰਬੜਿਆ ਰਹਿੰਦਾ ਹੈ ਤੇ ਜੁਆਨੀ, ਧਨ ਤੇ ਵਡਿਆਈ ਕਰਕੇ ਦਿਨ ਰਾਤ ਕਮਲਾ ਹੋਇਆ ਰਹਿੰਦਾ ਹੈ । ਕੋਈ ਵਿਰਲਾ ਗੁਰਾਂ ਦੀ ਸਿਖਿਆ ਧਾਰਨ ਕਰਕੇ ਆਪਣੇ ਅਸਲੇ (ਰੂਪ) ਨੂੰ ਪਛਾਣਦਾ ਹੈ ਤੇ ਪ੍ਰਭੂ ਨਾਲ ਪਿਆਰ ਪਾਂਦਾ ਹੈ ॥੨॥੨॥

ਧਨਾਸਰੀ ਮਹਲਾ ੯ ॥ (ਪੰਨਾ ੬੮੫)

ਤਿਹ ਜੋਗੀ ਕਉ ਜੁਗਤਿ ਨ ਜਾਨਉ ॥

ਲੋਭ ਮੋਹ ਮਾਇਆ ਮਮਤਾ ਫੁਨਿ ਜਿਹ ਘਟਿ ਮਾਹਿ ਪਛਾਨਉ ॥੧॥ਰਹਾਉ॥

ਹੇ ਭਾਈ ! ਉਸ ਜੋਗੀ ਨੂੰ ਪ੍ਰਮੇਸ਼ਰ ਦੇ ਨਾਲ ਜੁੜਿਆ ਹੋਇਆ ਨ ਸਮਝੋ । ਜਿਸ ਦੇ ਹਿਰਦੇ ਵਿਚ ਮਾਇਆ ਦਾ ਮੋਹ, ਲੋਭ, ਮੋਹ (ਟਬਰ ਦਾ) ਆਦਿ ਵਿਕਾਰਾਂ ਦਾ ਇਕੱਠ ਸਮਾਇਆ ਹੋਇਆ ਹੈ । ਅਸਲੀ ਜੋਗੀ ਤਾਂ ਸੁਖ ਦੁਖ, ਗ਼ਮੀ ਖ਼ੁਸ਼ੀ ਜਾਂ ਨਿੰਦਾ ਉਸਤਤ ਤੋਂ ਨਿਰਲੇਪ ਹੈ ਅਤੇ ਲੋਹੇ ਤੇ ਸੋਨੇ ਵਿਚ ਕੋਈ ਭਿੰਨ ਭੇਦ ਨਹੀਂ ਜਾਣਦਾ । ਉਹ ਹੀ ਮਨ ਨੂੰ ਟਿਕਾ ਕੇ ਮੁਕਤੀ ਪਾਂਦਾ ਹੈ ॥੨॥੩॥

ਧਨਾਸਰੀ ਮਹਲਾ ੯ ॥ (ਪੰਨਾ ੬੮੫)

ਅਬ ਮੈ ਕਉਨੁ ਉਪਾਉ ਕਰਉ ॥

ਜਿਹ ਬਿਧਿ ਮਨ ਕੋ ਸੰਸਾ ਚੂਕੈ ਭਉਨਿਧਿ ਪਾਰ ਪਰਉ ॥੧॥ਰਹਾਉ॥

ਹੇ ਪ੍ਰਭੂ ! ਮੈਂ ਹੁਣ ਕੀ ਉਪਾਅ ਕਰਾਂ । ਜਿਸ ਰੀਤੀ ਨਾਲ ਮੇਰੇ ਮਨ ਦਾ ਸੰਸਾ ਦੂਰ ਹੋ ਜਾਵੇ ਅਤੇ ਸੰਸਾਰ ਸਮੁੰਦ੍ਰ ਤੋਂ ਪਾਰ ਹੋ ਜਾਵਾਂ । ਮਨ ਬਾਣੀ ਕਰਕੇ ਕਦੀ ਵੀ ਪ੍ਰਭੂ ਦੇ ਗੁਣ ਨਹੀਂ ਗਾਏ ਤੇ ਪਸ਼ੂ ਦੀ ਤਰ੍ਹਾਂ ਪੇਟ ਭਰਦਾ ਹਾਂ । ਜੇ ਪ੍ਰਭੂ ਦੀ ਕਿਰਪਾ ਹੋਵੇ ਤਾਂ ਮੈਂ ਇਸ ਸੰਸਾਰ ਸਮੁਦ੍ਰ ਤੋਂ ਤਰ ਸਕਦਾ ਹਾਂ॥੨॥੪॥੯॥੯॥੧੩॥੫੮॥੪॥੯੩॥

**ਧਨਾਸਰੀ ਮਹਲਾ ੧ ਘਰੁ ੨ ਅਸਟਪਦੀਆ ॥ (ਪੰਨਾ ੬੮੫)**

**੧ੴ ਸਤਿਗੁਰ ਪ੍ਰਸਾਦਿ ॥**

**ਕਿਆ ਬਗੁ ਬਪੁੜਾ ਛਪੜੀ ਨਾਇ ॥**

**ਕੀਚੜਿ ਡੂਬੈ ਮੈਲੁ ਨ ਜਾਇ ॥੧॥ਰਹਾਉ॥**

ਗੁਰੂ ਸਮੁੰਦ੍ਰ ਤਾਂ ਗੁਣਾਂ ਨਾਲ ਭਰਿਆ ਹੈ ਤੇ ਸੰਤ ਜਨ ਉਥੋਂ ਸਿਖਿਆ ਧਾਰਨ ਕਰਦੇ ਹਨ। ਮਨਮੁਖ ਪਖੰਡੀ ਤਾਂ ਵਿਚਾਰਾਂ ਬਗਲਾ ਹੈ ਜਿਹੜਾ ਕੁਸੰਗਤ ਰੂਪ ਛਪੜੀ ਵਿਚ ਨ੍ਹਾਂਦਾ ਹੈ। ਉਹ ਕਰਮਾਂ ਰੂਪ ਚਿਕੜ ਵਿਚ ਡੁਬਦਾ ਹੈ ਇਸ ਲਈ ਉਸ ਦੀ ਦ੍ਵੈਤ ਰੂਪ ਮੈਲ ਨਹੀਂ ਜਾਂਦੀ। ਸੰਤ ਹੰਸ ਸਤਸੰਗ ਨੂੰ ਨਹੀਂ ਛੱਡਦੇ ਤੇ ਪ੍ਰਮੇਸ਼ਰ ਦੀ ਅਕਥ ਕਥਾ ਕਰਦੇ ਹਨ। ਗੁਰਮੁਖ ਹਉਮੈ ਨੂੰ ਤਿਆਗ ਕੇ ਪ੍ਰਮੇਸ਼ਰ ਨੂੰ ਮਿਲ ਜਾਂਦੇ ਹਨ। ਗੁਰਾਂ ਦਾ ਉਪਦੇਸ਼ ਧਾਰਨ ਕਰਕੇ ਉਹ ਸਾਰੇ ਵਿਕਾਰਾਂ ਤੋਂ ਮੁਕਤ ਹੋ ਜਾਂਦੇ ਹਨ। ਮੈਂ ਵੀ ਨਾਮ ਦੀ ਹੀ ਜਾਚਨਾ ਕਰਦਾ ਹਾਂ ॥੮॥੧॥

**ਧਨਾਸਰੀ ਮਹਲਾ ੧ ॥ (ਪੰਨਾ ੬੮੬)**

**ਗੁਰਮੁਖਿ ਭਗਤਿ ਸਹਜ ਘਰੁ ਪਾਈਐ ॥**

**ਬਿਨੁ ਗੁਰ ਭੇਟੇ ਮਰਿ ਆਈਐ ਜਾਈਐ ॥੧॥ਰਹਾਉ॥**

ਹੇ ਭਾਈ ! ਗੁਰਾਂ ਨਾਲ ਮਿਲ ਕੇ ਭਗਤੀ ਕਰਨ ਨਾਲ ਗਿਆਨ ਤੇ ਸਹਜ ਅਵਸਥਾ ਜਾਂ ਸਚੇ ਨੂੰ ਰਿਦੇ ਵਿਚ ਪਾਈਦਾ ਹੈ। ਗੁਰੂ ਦੇ ਮਿਲਿਆਂ ਬਿਨਾਂ ਜਨਮ ਮਰਨ ਦੇ ਗੇੜ ਵਿਚ ਪੈ ਕੇ ਜੰਮਦੇ ਮਰਦੇ ਰਹੀਦਾ ਹੈ। ਪ੍ਰਮੇਸ਼ਰ ਦੇ ਭਗਤ ਜਨਾਂ ਨੂੰ ਪ੍ਰਭੂ ਤੋਂ ਬਿਨਾਂ ਹੋਰ ਕੋਈ ਕੰਮ ਨਹੀਂ ਤੇ ਉਹ ਪ੍ਰਮੇਸ਼ਰ ਦੇ ਚਰਨਾਂ ਵਿਚ ਲਗਦੇ ਹਨ। ਉਸ ਮਾਲਕ (ਦਾ ਮਨ) ਪ੍ਰੇਮਾ ਭਗਤੀ ਕਰਕੇ ਪਤੀਜਦਾ ਹੈ ਪ੍ਰੰਤੂ ਨਾਮ ਜਪ ਕੇ ਪ੍ਰਮੇਸ਼ਰ ਵਿਚ ਸਮਾ ਜਾਈਦਾ ਹੈ। ਜਦੋਂ ਮਾਲਕ ਦੀ ਕਿਰਪਾ ਹੋਵੇ ਤਾਂ ਗੁਰਾਂ ਦਾ ਮੇਲ ਪਾਈਦਾ ਹੈ। ਮੈਂ ਤਾਂ ਸਹਜੇ ਹੀ ਪ੍ਰਭੂ ਦੇ ਗੁਣ ਗਾਂਵਦਾ ਰਹਾਂ, ਇਹ ਹੀ ਉਮੰਗ ਹੈ ॥੮॥੨॥

**ਧਨਾਸਰੀ ਮਹਲਾ ੫ ਘਰੁ ੬ ਅਸਟਪਦੀਆ ॥**

**੧ੴ ਸਤਿਗੁਰ ਪ੍ਰਸਾਦਿ ॥**

**ਅਨਿਕ ਜਨਮ ਭ੍ਰਮਿ ਥਿਤਿ ਨਹੀ ਪਾਈ ॥**

**ਕਰਉ ਸੇਵਾ ਗੁਰ ਲਾਗਉ ਚਰਨ ਗੋਵਿੰਦ ਜੀ ਕਾ ਮਾਰਗੁ ਦੇਹੁ ਜੀ ਬਤਾਈ ॥੧॥ਰਹਾਉ॥**

ਹੇ ਪ੍ਰਭੂ ! ਮੈਂ ਅਨੇਕਾਂ ਜਨਮਾਂ ਵਿਚ ਭੌਂਦਾ ਤੇ ਭਰਮਿਆ ਹੋਇਆਹਾ ਪਰ ਮਨ ਟਿਕਾਉ ਵਿਚ ਨਹੀਂ ਆਇਆ। ਇਸ ਲਈ ਹੁਣ ਸਤਗੁਰਾਂ ਦੀ ਚਰਨੀ ਲਗਦਾ ਹਾਂ ਤੇ ਸੇਵਾ ਕਰਦਾ ਹਾਂ ਤੇ ਬੇਨਤੀ ਕਰਦਾ ਹਾਂ ਕਿ ਮੈਨੂੰ ਪ੍ਰਮੇਸ਼ਰ ਦੇ ਮਿਲਣ ਦਾ ਰਸਤਾ ਦਿਖਾ ਦਿਉ। ਹੁਣ ਕੋਈ ਸੰਤ ਮਿਲੇ ਜਿਹੜਾ ਮੇਰੀ ਚਿੰਤਾ ਦੂਰ ਕਰੇ ਤੇ ਪ੍ਰਮੇਸ਼ਰ ਨਾਲ ਪ੍ਰੇਮ ਲਗਾ ਦੇਵੇ। ਮਾਇਆ ਧਾਰੀ ਬਗਲੇ ਵਾਂਗ ਧਿਆਨ ਲਗਾਂਦਾ ਹੈ ਪਰ ਪ੍ਰਮੇਸ਼ਰ ਕੁਝ ਵੀ ਲੇਖੇ ਨਹੀਂ ਲਾਂਦਾ। ਇਸ ਤਰ੍ਹਾਂ ਗੁਰਾਂ ਦੀ ਸ਼ਰਨ ਵਿਚ ਜੀਵਨ ਯਾਤਰਾ ਸਫਲ ਹੋ ਜਾਂਦੀ ਹੈ ॥੧॥ਰਹਾਉ ਦੂਜਾ॥੧॥੩॥

**ਰਾਗੁ ਧਨਾਸਰੀ ਬਾਣੀ ਭਗਤ ਕਬੀਰ ਜੀ ਕੀ ॥ (ਪੰਨਾ ੬੯੨)**

**ੴ ਸਤਿਗੁਰ ਪ੍ਰਸਾਦਿ ॥**

**ਸੰਤ ਸੰਗਤਿ ਰਾਮੁ ਰਿਦੈ ਬਸਾਈ ॥੧॥ਰਹਾਉ॥**

ਮੈਂ ਸੰਤਾਂ ਦੀ ਸੰਗਤ ਕਰਕੇ ਵਾਹਿਗੁਰੂ ਦੀ ਭਗਤੀ (ਨਾਮ ਸਿਮਰਨ) ਆਪਣੇ ਹਿਰਦੇ ਵਿਚ ਵਸਾ ਲਈ ਹੈ। ਬ੍ਰਹਮਾ ਦੇ ਪੁਤ੍ਰਾਂ ਨੇ ਜਾਂ ਸ਼ੇਸ਼ ਨਾਗ ਨੇ ਵੀ ਪ੍ਰਭੂ ਦਾ ਭੇਦ ਨਹੀਂ ਜਾਣਿਆ। ਚੋਹਾਂ ਵੇਦਾਂ ਤੇ ਪੁਰਾਨਾਂ ਦੇ ਕਰਤਾ ਨੇ ਵੀ ਤੇਰਾ ਪ੍ਰਤਾਪ ਨਹੀਂ ਜਾਣਿਆ। ਜੋ ਪ੍ਰਭੂ ਦੀ ਸ਼ਰਨ ਲੈਂਦਾ ਹੈ, ਉਹ ਭਰਮਦਾ ਨਹੀਂ ॥੪॥੧॥

**ਸੋ ਦਿਨ ਆਵਨ ਲਾਗਾ ॥ (ਪੰਨਾ ੬੯੨)**

**ਮਾਤ ਪਿਤਾ ਭਾਈ ਸੁਤ ਬਨਿਤਾ ਕਹਹੁ ਕੋਊ ਹੈ ਕਾ ਕਾ ॥੧॥ਰਹਾਉ॥**

ਉਹ ਮੌਤ ਦਾ ਦਿਨ ਹੁਣ ਆਉਣ ਲੱਗਾ ਹੈ। ਸੋ ਹੁਣ ਮਾਂ, ਪਿਉ, ਭਾਈ, ਪੁਤ੍ਰ, ਇਸਤ੍ਰੀ ਕਹੋ ਖਾਂ, ਕੌਣ ਕਿਸੇ ਦਾ ਹੈ ? ਹੇ ਪ੍ਰਾਣੀ ! ਮਨ ਦੇ ਭਰਮ ਛੱਡ ਦਿਉ। ਕੇਵਲ ਇਕ ਦੀ ਸ਼ਰਨ ਪਵੋ ਤੇ ਨਾਮ ਜਪੋ ॥੩॥੨॥

**ਹਰਿ ਕੇ ਲੋਗਾ ਮੈ ਤਉ ਮਤਿ ਕਾ ਭੋਰਾ ॥ (ਪੰਨਾ ੬੯੨)**

**ਜਿਉ ਤਨ ਕਾਸੀ ਤਜਹਿ ਕਬੀਰਾ ਰਮਈਐ ਕਹਾ ਨਿਹੋਰਾ ॥੧॥ਰਹਾਉ॥**

ਹੇ ਹਰੀ ਦੇ ਲੋਕੋ ! ਮੈਂ ਤਾਂ ਮਤਿ ਦਾ ਭੋਰਾ ਹਾਂ। ਜੇ ਕਾਂਸ਼ੀ ਵਿਚ ਕਬੀਰ ਸਰੀਰ ਛਡੇ ਤਾਂ ਫਿਰ ਪ੍ਰਭੂ ਦਾ ਕੀ ਤਰਲਾ ? ਕਾਂਸ਼ੀ ਤੇ ਕਲਰ ਧਰਤੀ ਵਿਚ ਕੀ ਫਰਕ ਹੈ ਜੇ ਪ੍ਰਭੂ ਹਿਰਦੇ ਵਿਚ ਵਸਦਾ ਹੋਵੇ। ਇਸ ਲਈ ਭਰਮਾਂ ਭੁਲੇਖਿਆਂ ਵਿਚ ਨਾ ਭੁਲੋ ॥੨॥੩॥

**ਕਿਆ ਮਾਂਗਉ ਕਿਛੁ ਥਿਰੁ ਨਾਹੀ ॥ (ਪੰਨਾ ੬੯੨)**

**ਰਾਮ ਨਾਮ ਰਖੁ ਮਨ ਮਾਹੀ ॥੧॥ਰਹਾਉ॥**

ਹੇ ਪ੍ਰਭੂ ! ਮੈਂ ਕੀ ਮੰਗਾਂ ? ਕੋਈ ਚੀਜ਼ ਵੀ ਤਾਂ ਇਸਥਿਤ ਰਹਿਣ ਵਾਲੀ ਨਹੀਂ ਹੈ। ਇਸ ਲਈ ਮੈਂ ਪ੍ਰਭੂ ਦਾ ਨਾਮ ਹੀ ਮਨ ਵਿਚ ਪਰੋਇ ਰਖਿਆ ਹੈ। ਲੋਕਾਂ ਵਿਚ ਸੋਭਾ, ਵਡਿਆਈ, ਕਿਸੇ ਨੇ ਵੀ ਅੰਤ ਵਿਚ ਸਹਾਈ ਨਹੀਂ ਹੋਣਾ। ਸੋ ਕੋਈ ਪਦਾਰਥ ਵੀ ਸਿਵਾਏ ਰਾਮ ਨਾਮ ਦੇ, ਸਾਡੇ ਕੰਮ ਦਾ ਨਹੀਂ ਹੈ ॥੪॥੪॥

**ਰਾਮ ਸਿਮਰਿ ਰਾਮ ਸਿਮਰਿ ਰਾਮ ਸਿਮਰਿ ਭਾਈ ॥**

**ਰਾਮ ਨਾਮ ਸਿਮਰਨ ਬਿਨੁ ਬੂਡਤੇ ਅਧਿਕਾਈ ॥੧॥ਰਹਾਉ॥**

ਹੇ ਭਾਈ ! ਮਨ, ਬਾਣੀ, ਸਰੀਰ ਕਰਕੇ ਵਾਹਿਗੁਰੂ ਦਾ ਨਾਮ ਸਿਮਰਨ ਕਰਿਆ ਕਰੋ। ਵਾਹਿਗੁਰੂ ਦੇ ਨਾਮ ਸਿਮਰਨ ਤੋਂ ਬਿਨਾਂ ਤਾਂ ਬਹੁਤੇ ਲੋਕ ਸੰਸਾਰ ਸਮੁੰਦ੍ਰ ਵਿਚ ਡੁਬ ਜਾਂਦੇ ਹਨ। ਜਦ ਮੌਤ ਆ ਗਈ ਤਾਂ ਤੇਰਾ ਕੋਈ ਸਾਥ ਨਹੀਂ ਦੇਵੇਗਾ। ਅਜਾਮਲ, ਗਨਕਾ ਆਦਿ ਪ੍ਰਭੂ ਦਾ ਨਾਮ ਲੈ ਕੇ ਤਰ ਗਏ ਸਨ। ਪਰ ਇਨਸਾਨ ਨਾਮ ਨੂੰ ਛੋੜ ਕੇ ਕਿਉਂ ਬਿਖ ਮੰਗਦਾ ਹੈ? ਗੁਰਾਂ ਦੀ ਕਿਰਪਾ ਦੁਆਰਾ ਇਕ ਨਾਮ ਹੀ ਲੈਣਾ ਚਾਹੀਦਾ ਹੈ ॥੪॥੫॥

**ਧਨਾਸਰੀ ਬਾਣੀ ਭਗਤ ਨਾਮਦੇਵ ਜੀ ਕੀ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੬੯੨)**

**ਹਮਰੋ ਕਰਤਾ ਰਾਮੁ ਸਨੇਹੀ ॥**

**ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ ॥੧॥ਰਹਾਉ॥**

ਹੇ ਭਾਈ ! ਸਾਡਾ (ਕਰਤਾ) ਪੈਦਾ ਕਰਣ ਵਾਲਾ ਤਾਂ ਵਾਹਿਗੁਰੂ ਪਿਆਰਾ ਹੈ । ਇਹ ਝੂਠੀ ਦੇਹੀ (ਸਰੀਰ) ਤਾਂ ਨਾਸ ਹੋ ਜਾਵੇਗੀ, ਸੋ ਤੂੰ ਕਿਸ ਵਾਸਤੇ ਹੰਕਾਰ ਕਰਦਾ ਹੈਂ ? ਦਰਯੋਧਨ ਵਰਗੇ, ਜਿਨ੍ਹਾਂ ਦਾ ਛਤ੍ਰ ੪੮ ਕੋਹ ਤਕ ਝੁਲਦਾ ਸੀ, ਵੀ ਨਾਸ ਹੋ ਗਏ ਤੇ ਗਿਦਾਂ ਨੇ ਦੇਹੀ ਖਾਧੀ । ਫਿਰ ਰਾਵਨ ਵਰਗੇ, ਸੋਨੇ ਦੀ ਲੰਕਾ ਦੇ ਮਾਲਕ, ਛਿਨ ਵਿਚ ਨਾਸ ਹੋ ਗਏ । ਪਰ ਨਾਮਦੇਵ ਤੇ ਪ੍ਰਭੂ ਨੇ ਕ੍ਰਿਪਾ ਕੀਤੀ ਤੇ ਉਹ ਹਰੀ ਦੇ ਗੁਣ ਗਾ ਕੇ ਤਰ ਗਿਆ ਸੀ ॥੪॥੧॥

**ਪਾਛੈ ਬਹੁਰਿ ਨ ਆਵਨੁ ਪਾਵਉ ॥ (ਪੰਨਾ ੬੯੩)**

**ਅੰਮ੍ਰਿਤ ਬਾਣੀ ਘਟ ਤੇ ਉਚਰਉ ਆਤਮ ਕਉ ਸਮਝਾਵਉ ॥੧॥ਰਹਾਉ॥**

ਹੁਣ ਮੈਂ ਦਸ ਇੰਦ੍ਰੀਆਂ ਨੂੰ ਵਸ ਕਰ ਲਿਆ ਹੈ ਤੇ ਪੰਜਾਂ ਕਾਮਾਦਿਕ ਦਾ ਨਾਮ ਮਿਟਾ ਦਿਤਾ ਹੈ । ਵਾਹਿਗੁਰੂ ਵਲ ਜਾਂਦਾ ਹਾਂ ਤੇ ਪਿਛੋਂ ਸੰਸਾਰ ਵਿਚ ਫਿਰ ਨਹੀਂ ਆਵਾਂਗਾ । ਅੰਮ੍ਰਿਤ ਰੂਪ ਬਾਣੀ ਰਿਦੇ ਤੋਂ ਉਚਾਰਦਾ ਹਾਂ ਤੇ ਆਤਮਾ ਨੂੰ ਸਮਝਾਂਵਦਾ ਹਾਂ । ਸੰਸਾਰ ਵਲੋਂ ਮੂੰਹ ਮੋੜ ਕੇ ਮੈਂ ਸੰਤਾਂ ਦਾ ਸੇਵਕ ਬਣ ਗਿਆ ਹਾਂ ਪਰ ਸੰਸਾਰ ਤੋਂ ਛੁਟਕਾਰਾ ਤਾਂ ਹੀ ਹੁੰਦਾਹੈ ਜਦ ਮਾਇਆ ਨਾਲ ਮੋਹ ਨਹੀਂ ਰਹੇਗਾ । ਹੇ ਭਾਈ ! ਬਾਹਰ ਕੀ ਭਟਕਦੇ ਫਿਰਦੇ ਹੋ, ਵਾਹਿਗੁਰੂ ਦੀ ਭਗਤੀ ਕਰਕੇ ਸੰਜਮ ਨਾਲ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ ॥੪॥੨॥

**ਤੇਰਾ ਨਾਮੁ ਰੂੜੋ ਰੂਪੁ ਰੂੜੋ ਅਤਿ ਰੰਗ ਰੂੜੋ ਮੇਰੋ ਰਾਮਈਆ ॥੧॥ਰਹਾਉ ॥ (ਪੰਨਾ ੬੯੩)**

ਜਿਵੇਂ ਰੇਤਲੇ ਦੇਸ਼ ਵਚ ਪਾਣੀ ਪਿਆਰਾ ਹੈ ਤੇ ਹਰਨ ਨੂੰ ਘੰਡੇਹੇੜੇ ਦਾ ਸ਼ਬਦ ਪਿਆਰਾ ਹੈ, ਮੈਨੂੰ ਵੀ ਵਾਹਿਗੁਰੂ ਪਿਆਰਾ ਹੈ । ਹੇ ਮੇਰੇ ਪ੍ਰਭੂ ! ਤੇਰਾ ਨਾਮ ਵੀ ਸੁੰਦਰ ਹੈ, ਰੂਪ ਵੀ ਸੁੰਦਰ ਅਤੇ ਤੇਰਾ ਰੰਗ ਵੀ ਬਹੁਤ ਸੁੰਦਰ ਹੈ । ਜਿਵੇਂ ਫੁਲ ਦੀ ਸੁਗੰਧੀ ਨਾਲ ਭੌਰੇ ਦਾ ਪਿਆਰ ਹੈ, ਮੇਰੇ ਮਨ ਨੂੰ ਵਾਹਿਗੁਰੂ ਪਿਆਰਾ ਹੈ । ਮੱਛੀ ਨੂੰ ਪਾਣੀ ਤੇ ਬਾਲਕ ਨੂੰ ਦੁੱਧ ਨਾਲ ਪਿਆਰ ਹੈ, ਇਸੇ ਤਰ੍ਹਾਂ ਨਾਮ ਦੇਵ ਨੂੰ ਵਾਹਿਗੁਰੂ ਦਾ ਨਾਮ ਪਿਆਰਾ ਹੈ ॥੫॥੩॥

**ਪਹਿਲ ਪੁਰਸਾ ਬਿਰਾ ॥ ਅਥੋਨ ਪੁਰਸਾ ਦਮਰਾ ॥(ਪੰਨਾ ੬੯੩)**

**ਅਸਗਾ ਅਸ ਉਸਗਾ ॥ ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ ॥੧॥ਰਹਾਉ॥**

ਪਹਿਲੇ ਅਕਾਲ ਪੁਰਖ ਨੇ ਬਾਣੀ ਉਚਾਰੀ, ਇਛਾ ਕੀਤੀ ਕਿ ਮੈਂ ਇਕ ਤੋਂ ਬਹੁਤ ਹੋਵਾਂ । ਫਿਰ ਉਸ ਪ੍ਰਭੂ ਤੋਂ ਮਾਇਆ ਹੋਈ, ਤੇ ਉਸ ਮਾਇਆ ਤੋਂ ਸ੍ਰਿਸ਼ਟੀ ਹੋਈ । ਇਸ ਮਾਇਆ ਦਾ ਸੁਭਾਵ ਵਾਹਿਗੁਰੂ ਵਿਚ ਆਇਆ ਅਤੇ ਅਕਾਲ ਪੁਰਖ ਦਾ ਸੁਭਾਵ ਸ਼ਕਤੀ ਵਿਚ ਗਿਆ, (ਇਹ ਦੋਵੇਂ ਇਕ ਰੂਪ ਹਨ) । ਇਹ ਸਾਰਾ ਸੰਸਾਰ ਪ੍ਰਭੂ ਦਾ ਬਾਗ਼ ਹੈ (ਵਾਹਿਗੁਰੂ ਆਪ ਹੀ ਜੀਵਾਂ ਵਿਚ ਨਾਚ ਕਰ ਰਿਹਾ ਹੈ) ਜਿਵੇਂ ਖੂਹ ਦੀਆਂ ਟਿੰਡਾਂ ਵਿਚ ਪਾਣੀ ਨਚਦਾ ਹੈ । ਇਸੇ ਤਰ੍ਹਾਂ ਪ੍ਰਭੂ ਸਭ ਵਿਚ ਹੈ । ਵਾਹਿਗੁਰੂ ਦਾ ਬਚਨ ਹੈ ਕਿ ਸੰਸਾਰ ਉਸ ਦਾ ਰੂਪ ਹੈ, ਇਸ ਗੱਲ ਨੂੰ ਸਚਾ

ਜਾਣੋ । ਹੁਣ ਅਸੀਂ ਕੀ ਚਾਹੁੰਦੇ ਹਾਂ ? ਇਸ ਸੰਸਾਰ ਰੂਪ ਅੰਨ੍ਹੇ ਘਰ (ਖੂਹ) ਤੋਂ ਮਾਲਕ ਕਢ ਲਵੇ ਤੇ ਜਨਮ ਮਰਨ ਦੇ ਗੇੜ ਤੋਂ ਬਚਾ ਲਵੇ ॥੩॥੪॥

**ਮੇਰੈ ਮਾਥੈ ਲਾਗੀ ਲੇ ਧੂਰਿ ਗੋਬਿੰਦ ਚਰਨਨ ਕੀ ॥**

**ਸੁਰਿ ਨਰ ਮੁਨਿ ਜਨ ਤਿਨਹੂ ਤੇ ਦੂਰਿ ॥੧॥ਰਹਾਉ ॥ (ਪੰਨਾ ੬੯੪)**

ਹੇ ਪ੍ਰਭੂ ! ਤੇਰਾ ਬਿਰਦ ਹੈ ਕਿ ਪਾਪੀਆਂ ਨੂੰ ਪਵਿਤ੍ਰ ਕਰਦਾ ਹੈਂ ਤੇ ਉਹ ਧਨ ਹਨ ਜਿਨ੍ਹਾਂ ਤੇਰਾ ਨਾਮ ਜਪਿਆ ਹੈ । ਮੇਰੇ ਮੱਥੇ ਤੇ ਗੋਬਿੰਦ (ਪ੍ਰਭੂ) ਦੇ ਚਰਨਾਂ ਦੀ ਧੂੜ ਲੱਗੀ ਹੈ, ਪ੍ਰੰਤੂ ਉਹ ਧੂੜੀ ਦੇਵਤੇ ਆਦਮੀ, ਮੁਨੀ ਤੇ ਦਾਸਾਂ ਤੋਂ ਦੂਰ ਹੈ । ਹੇ ਪ੍ਰਭੂ ! ਤੂੰ ਗ਼ਰੀਬਾਂ ਤੇ ਦਇਆ ਕਰਦਾ ਹੈ ਤੇ ਹੰਕਾਰੀਆਂ ਦਾ ਹੰਕਾਰ ਦੂਰ ਕਰਦਾ ਹੈ । ਇਸੇ ਲਈ ਨਾਮਦੇਵ ਤੇਰੀ ਸ਼ਰਨ ਵਿਚ ਆ ਕੇ ਕੁਰਬਾਨ ਹੈ ॥੨॥੫॥

**ਧਨਾਸਰੀ ਭਗਤ ਰਵਿਦਾਸ ਜੀ ਕੀ**

**ੴ ਸਤਿਗੁਰ ਪ੍ਰਸਾਦਿ ॥ (ਪੰਨਾ੬੯੪)**

**ਹਉ ਬਲਿ ਬਲਿ ਜਾਉ ਰਮਈਆ ਕਾਰਨੇ ॥**

**ਕਾਰਨ ਕਵਨ ਅਬੋਲ ॥ਰਹਾਉ॥**

ਹੇ ਪ੍ਰਭੂ ! ਮੇਰੇ ਵਰਗਾ ਗ਼ਰੀਬ ਤੇ ਤੇਰੇ ਵਰਗਾ ਦਇਆਲੂ ਹੋਰ ਕੋਈ ਨਹੀਂ ਹੈ । ਤੇਰੇ ਬਚਨਾਂ ਵਿਚ ਦਾਸ ਨੂੰ ਭਰੋਸਾ ਹੈ । ਹੇ ਵਾਹਿਗੁਰੂ ! ਮੈਂ ਤਾ ਆਪ ਤੋਂ ਕੁਰਬਾਨ ਜਾਂਦਾ ਹਾਂ । ਕੀ ਕਾਰਨ ਕਿ ਆਪ ਬੋਲਦੇ ਹੀ ਨਹੀਂ ਮੇਰੇ ਨਾਲ ? ਬਹੁਤ ਜਨਮਾਂ ਤੋਂ ਅਸੀਂ ਤੇਰੇ ਤੋਂ ਵਿਛੜੇ ਸਾਂ ਸੋ ਇਹ ਜਨਮ ਤੇਰੇ ਲੇਖੇ ਲਾ ਦਿੱਤਾ ਹੈ । ਮੈਂ ਹੁਣ ਤੁਹਾਡੀ ਆਸ ਵਿਚ ਜੀਉਂਦਾ ਹਾਂ, ਕਿਉਂਕਿ ਚਿਰਾਂ ਤੋਂ ਦਰਸ਼ਨ ਨਹੀਂ ਹੋਏ ॥੨॥੧॥

**ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥ (ਪੰਨਾ ੬੯੪)**

**ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥੧॥ਰਹਾਉ॥**

ਹੇ ਪ੍ਰਭੂ ! ਚਿਤ ਕਰਕੇ ਤੈਨੂੰ ਯਾਦ ਕਰਾਂ ਤੇ ਰਸਨਾ ਨਾਲ ਤੇਰਾ ਨਾਮ ਜਪਦਾ ਰਵ੍ਹਾਂ । ਮੇਰੀ ਪ੍ਰੀਤ ਵਾਹਿਗੁਰੂ ਨਾਲੋਂ ਕਦੇ ਵੀ ਨਾ ਘਟੇ । ਕਿਉਂਕਿ ਮੈਂ ਤਾਂ ਪ੍ਰੀਤ ਜੀਅ ਦੇ ਵਟੇ ਸਟੇ (ਦੇ ਬਦਲੇ) ਮਹਿੰਗੀ ਮੁਲ ਲਈ ਹੈ । ਪਰ ਸਾਧ ਸੰਗਤ ਤੋਂ ਬਿਨਾਂ ਇਹ ਪ੍ਰੇਮ ਨਹੀਂ ਉਪਜਦਾ ਤੇ ਪ੍ਰੇਮ ਤੋਂ ਬਿਨਾਂ ਤੇਰੀ ਭਗਤੀ ਨਹੀਂ ਹੁੰਦੀ । ਸੋ ਮੇਰੀ ਲਾਜ ਰਖੋ ॥੨॥੨॥

**ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥ (ਪੰਨਾ ੬੯੪)**

**ਹਰਿ ਕੇ ਨਾਮ ਬਿਨੁ ਝੂਠੇ ਸਗਲ ਪਸਾਰੇ ॥੧॥ਰਹਾਉ॥**

ਹੇ ਪ੍ਰਭੂ ! ਤੇਰਾ ਨਾਮ ਹੀ ਆਰਤੀ ਹੈ ਅਤੇ ਤੇਰਾ ਨਾਮ ਹੀ ਅਸਲੀ ਇਸ਼ਨਾਨ ਹੈ । ਵਾਹਿਗੁਰੂ ਦੇ ਨਾਮ ਬਿਨਾਂ ਤਾਂ ਹੋਰ ਸਾਰੇ (ਆਰਤੀ ਆਦਿ) ਝੂਠੇ ਹੀ ਕਰਮ ਕਾਂਡ ਹਨ । ਨਾਮ ਹੀ ਆਸਣ, ਉਰਸਾ ਜਾਂ ਕੇਸਰ ਦਾ ਛਿਟਾ ਹੈ ਤੇ ਨਾਮ ਦਾ ਹੀ ਚੰਦਨ ਚਾੜ੍ਹਨਾ ਹੈ, ਨਾਮ ਹੀ ਦੀਵਾ, ਬੱਤੀ, ਤੇਲ ਹੈ ਤੇ ਨਾਮ ਦਾ ਹੀ ਪ੍ਰਕਾਸ਼ ਸਾਰੇ ਸੰਸਾਰ ਵਿਚ ਹੈ । ਤੈਨੂੰ ਅਸੀਂ ਕੀ ਅਰਪਨ ਕਰੀਏ ? ਸੋ ਅਸਲੀ ਆਰਤੀ ਤਾਂ ਤੇਰੇ ਨਾਮ ਦੀ ਹੀ ਹੈ ਤੇ ਸਤਨਾਮ ਦਾ ਭੋਗ ਲਗਾਵਣ ਵਰਗਾ ਹੈ ॥੪॥੩॥

## ਅੰਮ੍ਰਿਤ ਬੂੰਦ ਸੁਹਾਵਣੀ

**ਧਨਾਸਰੀ ਬਾਣੀ ਭਗਤਾਂ ਕੀ ਤ੍ਰਿਲੋਚਨ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੬੯੪)**

**ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ ॥**

**ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮ ਰੀ ॥੧॥ਰਹਾਉ॥**

ਹੇ ਭੂਲੀ ਤੇ ਗਵਾਰ ਜੀਵ-ਰੂਪ ਇਸਤ੍ਰੀ ! ਤੂੰ ਪ੍ਰਭੂ ਦੀ ਨਿੰਦਿਆ ਕਿਉਂ ਕਰਦੀ ਹੈਂ ?(ਸਿਫ਼ਤ ਕਰਨ ਦੀ ਬਜਾਏ) । ਜਿਹੜੇ ਤੂੰ ਪਿਛਲੇ ਜਨਮ ਵਿਚ ਪਾਪ ਪੁੰਨ ਕੀਤੇ ਹਨ ਉਨ੍ਹਾਂ ਦੇ ਫਲ ਸਰੂਪ ਤੈਨੂੰ ਮਾੜਾ ਚੰਗਾ ਫਲ ਮਿਲਿਆ ਹੈ ਜੋ ਤੇਰੇ ਕਰਮਾਂ ਅਨੁਸਾਰ ਹੇ । ਹੇ ਪ੍ਰਭੂ ! ਚੰਦ੍ਰਮਾਂ ਦਾ ਕਲੰਕ ਅਮਿਟ ਹੈ ਜੋ ਕ੍ਰਿਸ਼ਨ ਵੀ ਨਾ ਹਟਾ ਸਕਿਆ । ਆਪ ਸ਼ਿਵ ਵੀ ਤੀਰਥਾਂ ਤੇ ਭਟਕਦਾ ਹੋਇਆ ਤੇਰਾ ਅੰਤ ਨਹੀਂ ਪਾ ਸਕਿਆ । ਸਮੁੰਦ੍ਰ ਵਿਚੋਂ ਰਤਨ ਤਾਂ ਨਿਕਲੇ ਪਰ ਆਪਣਾ ਖਾਰਾਪਨ ਨ ਦੂਰ ਹੋਇਆ । ਸੋ ਸਾਨੂੰ ਨਾਮ ਹੀ ਜਪਣਾ ਚਾਹੀਦਾ ਹੈ ॥੬॥੧॥

**ਸ੍ਰੀ ਸੈਣੁ ॥ (ਪੰਨਾ ੬੯੫)**

**ਮੰਗਲਾ ਹਰਿ ਮੰਗਲਾ ॥**

**ਨਿਤ ਮੰਗਲੁ ਰਾਜਾ ਰਾਮ ਰਾਇ ਕੋ ॥੧॥ਰਹਾਉ॥**

ਹੇ ਵਾਹਿਗੁਰੂ ! ਮੈਂ ਤਾਂ ਨਾਮ ਦਾ ਹੀ ਦੀਵਾ ਧੂਪ ਲੈ ਕੇ ਆਰਤੀ ਕਰਦਾ ਹਾਂ । ਮੈਂ ਤਾਂ ਤੇਰੇ ਉਤੋਂ ਕੁਰਬਾਨ ਜਾਂਦਾ ਹਾਂ । ਇਸ ਨਾਮ ਦਾ ਹੀ ਸਭ ਪਾਸੇ ਮੰਗਲ ਰੂਪ ਪ੍ਰਕਾਸ਼ ਹੋ ਰਿਹਾ ਹੈ । ਸਾਨੂੰ ਵਾਹਿਗੁਰੂ ਪ੍ਰਕਾਸ਼ਕ ਦਾ ਨਾਮ ਹੀ ਮੰਗਲ ਜਾਂ ਅਨੰਦ ਹੈ । ਹੇ ਪ੍ਰਭੂ ! ਤੂੰ ਹੀ ਸਭ ਪਾਸੇ ਪਸਰ ਰਿਹਾ ਹੈਂ । ਤੇਰੀ ਭਗਤੀ ਹੀ ਆਰਤੀ ਹੈ । ਹੇ ਪ੍ਰਭੂ ! ਮੈਨੂੰ ਇਸ ਡਰਾਵਣੇ ਸੰਸਾਰ ਸਮੁੰਦ੍ਰ ਤੋ ਪਾਰ (ਤਾਰ) ਕਰ ਲਵੋ । ਕਿਉਂਕਿ ਮੈਂ ਤਾਂ ਆਪ ਨੂੰ ਹੀ ਯਾਦ ਕਰਦਾ ਹਾਂ ॥੪॥੧॥

**ਪੀਪਾ ॥ (ਪੰਨਾ ੬੯੫)**

**ਕਾਇਆ ਬਹੁਤ ਖੰਡ ਖੋਜਤੇ ਨਵਨਿਧਿ ਪਾਈ ॥**

**ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ ॥੧॥ਰਹਾਉ॥**

ਹੇ ਭਾਈ ! ਕਾਇਆ ਹੀ ਦੇਵਤਾ, ਠਾਕੁਰ ਦੁਆਰਾ, ਜਾਂ ਯਾਤਰੀ ਹੈ ਤੇ ਕਾਇਆ ਹੀ ਪੂਜਣ ਯੋਗ ਹੈ । ਬਹੁਤ ਜੋੜਾਂ ਵਾਲੀ ਦੇਹੀ ਵਿਚੋਂ ਅਸਾਂ ਲਭਦਿਆਂ ਨਿਧੀ ਰੁਪ ਆਤਮ ਨਿਧੀ ਪਾਈ ਹੈ । ਇਸ ਲਈ ਅਸਾਂ ਜਾਣ ਲਿਆ ਹੈ ਕਿ ਨਾ ਕੁਝ ਆਂਵਦਾ ਜਾਂ ਜਾਂਦਾ ਹੈ (ਜੰਮਦਾ ਮਰਦਾ ਹੈ) । ਇਹ ਵਾਹਿਗੁਰੂ ਦੀ ਦੁਹਾਈ ਦੇ ਕੇ ਕਹਿ ਰਿਹਾ ਹਾਂ । ਕਿ ਜੋ ਪ੍ਰਭੂ ਸਾਰੇ ਬ੍ਰਹਮੰਡ ਵਿਚ ਵਿਆਪਕ ਹੈ ਉਹ ਹੀ ਸਰੀਰ ਵਿਚ ਹੈ ਤੇ ਜੋ ਖੋਜੇਗਾ ਉਹ ਉਸ ਨੂੰ ਲੱਭ ਲਵੇਗਾ । ਇਹ ਪਰਮ ਤੱਤ ਵਾਹਿਗੁਰੂ ਸਾਡੇ ਅੰਦਰ ਹੀ ਹੈ । ਗੁਰਾਂ ਨਾਲ ਮਿਲ ਕੇ ਇਹ ਪਤਾ ਲਗਦਾ ਹੈ ॥੨॥੧॥

**ਧੰਨਾ ॥ (ਪੰਨਾ ੬੯੬)**

**ਗੋਪਾਲ ਤੇਰਾ ਆਰਤਾ॥**

**ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥੧॥ਰਹਾਉ॥**

ਹੇ ਵਾਹਿਗੁਰੂ ! ਲੋਕੀ ਤੇਰੀ ਆਰਤੀ (ਧੂਪ ਦੀਵੇ ਨਾਲ) ਕਰਦੇ ਹਨ ਪਰ ਮੈਂ ਤਾਂ ਤੇਰਾ ਆਰਤਾ ਕਰਦਾ ਹਾਂ । (ਬੇਨਤੀ ਕਰਦਾ ਹਾਂ) । ਹੇ ਪ੍ਰਭੂ ! ਜਿਹੜੇ ਸੇਵਕ ਤੇਰੀ ਭਗਤੀ ਕਰਦੇ ਹਨ ਉਨ੍ਹਾਂ ਦੇ ਕੰਮ ਤੂੰ ਆਪ ਸਵਾਰ

ਦਿੰਦਾ ਹੈ । ਮੈਂ ਤਾਂ ਦੁਨੀਆਂ ਦੇ ਆਰਾਮ ਵੀ ਚਾਹੁੰਦਾ ਹਾਂ, ਚੰਗਾ ਖਾਣਾ, ਅਨਾਜ, ਘੋੜੀ ਤੇ ਇਸਤ੍ਰੀ ਮੰਗਦਾ ਹਾਂ ਤਾਂ ਜੋ ਖ਼ੁਸ਼ੀ ਨਾਲ ਤੇਰੀ ਭਜਨ ਬੰਦਗੀ ਕਰਾਂ ॥੨॥੧॥

**ਜੈਤਸਰੀ ਮਹਲਾ ੪ ਘਰੁ ੧ ਚਉਪਦੇ ॥ (ਪੰਨਾ ੬੯੬)**

**ੴ ਸਤਿਗੁਰ ਪ੍ਰਸਾਦਿ ॥**

**ਮੇਰੇ ਮਨ ਭਜੁ ਰਾਮ ਨਾਮੁ ਸਭਿ ਅਰਥਾ ॥**

**ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ਬਿਨੁ ਨਾਵੈ ਜੀਵਨੁ ਬਿਰਥਾ ॥ਰਹਾਉ॥**

ਜਦੋਂ ਗੁਰੂ ਨੇ ਨਾਮ ਰਤਨ ਦੀ ਬਖ਼ਸ਼ਸ਼ ਕੀਤੀ ਤਾਂ ਮੇਰੇ ਜਨਮਾਂ ਦੇ ਦੁਖ ਤੇ ਕਲੇਸ਼ ਦੂਰ ਹੋ ਗਏ । ਹੇ ਮੇਰੇ ਮਨ ! ਪ੍ਰਮੇਸ਼ਰ ਦੇ ਨਾਮ ਦਾ ਜਾਪ ਕਰਿਆ ਕਰ ਜਿਸ ਨਾਲ ਤੇਰੇ ਸਾਰੇ ਕੰਮ ਸਵਰ ਜਾਣਗੇ । (ਮਤਲਬ ਪੂਰੇ ਹੋ ਜਾਣਗੇ) ਪੂਰੇ ਸਤਗੁਰਾਂ ਨੇ ਮੈਨੂੰ ਪ੍ਰਮੇਸ਼ਰ ਦੇ ਨਾਮ ਦਾ ਉਪਦੇਸ਼ ਦ੍ਰਿੜ ਕਰਾਇਆ ਹੈ ਕਿਉਂਕਿ ਨਾਮ ਜਪੇ ਬਿਨਾਂ ਜੀਵਨ ਵਿਅਰਥ ਹੈ । ਅਸੀਂ ਅਗਿਆਨੀ ਅੰਧੇ ਕਿਵੇਂ ਗੁਰਾਂ ਦੇ ਦਸੇ ਮਾਰਗ ਤੇ ਚਲ ਸਕਦੇ ਹਾਂ ? ਜੇ ਪ੍ਰਭੂ ਗੁਰੂ ਦਾ ਪਲਾ ਫੜਾਵੇ ਤਾਂ ਫਿਰ ਉਨ੍ਹਾਂ ਦੇ ਆਸਰੇਚਲਾਂਗੇ ॥੪॥੧॥

**ਜੈਤਸਰੀ ਮਹਲਾ ੪ ॥ (ਪੰਨਾ ੬੯੬)**

**ਮੇਰੈ ਮਨਿ ਗੁਪਤ ਹੀਰੁ ਹਰਿ ਰਾਖਾ ॥**

**ਦੀਨ ਦਇਆਲ ਮਿਲਾਇਓ ਗੁਰੁ ਸਾਧੂ ਗੁਰਿ ਮਿਲਿਐ ਹੀਰੁ ਪਰਾਖਾ ॥ਰਹਾਉ॥**

ਮੇਰੇ ਮਨ ਅੰਦਿਰ ਗੁਰਾਂ ਨੇ ਨਾਮ ਹੀਰਾ ਛਪਾ ਕੇ ਰਖਿਆ ਹੈ । ਜਦੋਂ ਦੀਨ ਦਿਆਲੂ ਪ੍ਰਮੇਸ਼ਰ ਨੇ ਸੰਤ ਰੂਪ ਗੁਰੂ ਮਿਲਾਇਆ ਤਾਂ ਗੁਰੂ ਦੇ ਮੇਲ ਨਾਲ ਉਹ ਹੀਰਾ ਪਰਖ ਲਿਆ । ਇਸ ਨਾਮ ਹੀਰੇ ਦੀ ਕੀਮਤ ਕੋਈ ਵਿਰਲਾ ਗੁਰਮੁਖ ਹੀ ਪਾ ਸਕਦਾ ਹੈ । ਹੇ ਮਾਲਕ ! ਆਪਣੇ ਨਾਮ ਜਪਣ ਵਾਲੇ ਤੇ ਕਿਰਪਾ ਕਰਕੇ ਉਸ ਦਾ ਅੰਗੀਕਾਰ ਪੱਖ ਕਰੋ ਤੇ ਉਸ ਪੱਥਰ ਵਰਗੇ ਨੂੰ ਸੰਸਾਰ ਸਮੁੰਦ੍ਰ ਵਿਚ ਡੁੱਬਣ ਤੋਂ ਬਚਾ ਲਵੋ ॥੪॥੨॥

**ਜੈਤਸਰੀ ਮ: ੪ ॥ (ਪੰਨਾ ੬੯੭)**

**ਮੇਰਾ ਮਨ ਆਲਸੀਆ ਉਘਲਾਨਾ ॥**

**ਹਰਿ ਹਰਿ ਆਨਿ ਮਿਲਾਇਓ ਗੁਰੁ ਸਾਧੂ ਮਿਲਿ ਸਾਧੂ ਕਪਟ ਖੁਲਾਨਾ ॥ਰਹਾਉ॥**

ਮੇਰਾ ਮਨ ਨੀਂਦ ਨਾਲ ਆਲਸੀ ਹੋ ਕੇ ਬੇਸਮਝ ਹੋਇਆ ਹੋਇਆ ਹੈ । ਹੇ ਪ੍ਰਭੂ ! ਜਦੋਂ ਤੂੰ ਸੰਤਾਂ ਸਤਗੁਰਾਂ ਨੂੰ ਮਿਲਾ ਦਿਤਾ ਤਾਂ ਉਸੇ ਵੇਲੇ ਮਿਲਦਿਆਂ ਹੀ ਕਪਟ ਦਾ ਦਰਵਾਜਾ ਖੁਲ੍ਹ ਗਿਆ । ਕਿਰਪਾ ਕਰਕੇ ਮੈਨੂੰ ਐਸੀ ਮਤ ਬਖ਼ਸ਼ੋ ਕਿ ਮੂਰਖ ਤੋਂ ਸਿਆਣਾ ਹੋ ਜਾਂਵਾ । ਹੇ ਮਾਲਕ ! ਨਾਮ ਤੋਂ ਬਿਨਾਂ ਮਰ ਜਾਈਦਾ ਹੈ ਜਿਵੇਂ ਕੋਈ ਅਮਲੀ ਆਪਣੇ ਅਮਲ ਤੋਂ ਟੁੱਟ ਕੇ । ਐਸੇ ਗੁਰੂ ਤੋਂ ਮੈਂ ਕੁਰਬਾਨ ਹਾਂ ਜਿਸ ਨੇ ਪ੍ਰਮੇਸ਼ਰ ਦਾ ਨਾਮ ਦ੍ਰਿੜ ਕਰਾਇਆ ਹੈ ॥੪॥੩॥

**ਜੈਤਸਰੀ ਮਹਲਾ ੪ ॥ (ਪੰਨਾ ੬੯੭)**

**ਮੇਰਾ ਮਨੁ ਰਾਮ ਨਾਮ ਰਸਿ ਲਾਗਿਬਾ ॥**

**ਹਰਿ ਕੀਏ ਪਤਿਤ ਪਵਿਤ੍ਰ ਮਿਲਿ ਸਾਧ ਗੁਰ ਹਰਿ ਨਾਮੈ ਹਰਿ ਰਸੁ ਚਾਖਿਬਾ ॥ਰਹਾਉ॥**

ਇਹ ਮਨੁੱਖ ਮਾਇਆ ਸਰਪਨੀ ਦੇ ਜਾਲ ਵਿਚ ਫਸਿਆ ਹੋਇਆ ਹੈ ਪਰ ਗੁਰੂ ਦੇ ਬਚਨ ਰਾਹੀਂ ਨਾਮ ਜਪ ਕੇ ਵਿਸ਼ਿਆਂ ਦਾ ਜ਼ਹਿਰ ਕਢ ਦਿੱਤਾ ਹੈ । ਹੁਣ ਮੇਰਾ ਮਨ ਰਾਮ ਨਾਮ ਦੇ ਜਾਪ ਤੇ ਰਸ ਵਿਚ ਲਗਾ ਹੋਇਆ ਹੈ । ਪ੍ਰਮੇਸ਼ਰ ਨੇ ਸਤਗੁਰਾਂ ਸੰਤਾਂ ਦੇ ਨਾਲ ਮਿਲਾ ਕੇ ਇਸ ਪਾਪੀ ਨੂੰ ਪਵਿਤ੍ਰ ਕਰ ਲਿਆ ਹੈ । ਗੁਰੂ ਦੀ ਕਿਰਪਾ

ਦੁਆਰਾ ਮੈਂ ਰਾਮ ਰਸ ਨੂੰ ਚਖਿਆ ਹੈ। ਹੁਣ ਤ੍ਰਿਸ਼ਨਾ ਦੀ ਅੱਗ ਬੁਝ ਗਈ ਹੈ ਤੇ ਪ੍ਰਭੂ ਨੂੰ ਜਾਣ ਲਿਆ ਹੈ। ਅਸੀਂ ਸਦਾ ਸੰਤਾਂ ਦੇ ਚਰਨਾਂ ਦੀ ਧੂੜੀ ਮੰਗਦੇ ਹਾਂ, ਪ੍ਰਭੂ ਦਿਆਲੂ ਉਹ ਧੂੜੀ ਗੁਰਾਂ ਤੋਂ ਦਿਵਾਵੇਗਾ ॥੪॥੪॥

**ਜੈਤਸਰੀ ਮਹਲਾ ੪ ॥ (ਪੰਨਾ ੬੯੭)**

**ਮੇਰੇ ਮਨ ਜਪਿ ਰਾਮ ਨਾਮੁ ਹਰਿ ਮਾਝਾ ॥**

**ਹਰਿ ਹਰਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ ਗੁਰਿ ਗਿਆਨੁ ਦੀਓ ਮਨੁ ਸਮਝਾ ॥ਰਹਾਉ॥**

ਹੇ ਪ੍ਰਮੇਸ਼ਰ ! ਮੇਰੇ ਮਨ ਨੇ ਤੇਰੇ ਨਾਮ ਨੂੰ ਰਿਦੇ ਵਿਚ ਜਪਿਆ ਹੈ। ਹੇ ਮਾਲਕ ! ਜਦੋਂ ਆਪ ਦੀ ਕਿਰਪਾ ਹੋਈ, ਤਾਂ ਗੁਰਾਂ ਨੇ ਗਿਆਨ ਦਿੱਤਾ ਤੇ ਮੇਰਾ ਮਨ ਸਮਝ ਗਿਆ। ਮੈਂ ਆਪਣੇ ਸਤਗੁਰ ਤੋਂ ਕੁਰਬਾਨ ਹਾਂ ਜਿਸ ਨੇ ਛਪਿਆ ਹੋਇਆ ਨਾਮ ਮੇਰੇ ਹਿਰਦੇ ਵਿਚ ਪ੍ਰਗਟ ਕਰ ਦਿੱਤਾ। ਜਿਸ ਉਤੇ ਪ੍ਰਮੇਸ਼ਰ ਨੇ ਕਿਰਪਾ ਕੀਤੀ, ਉਸ ਨੇ ਮਨ ਵਿਚ ਪ੍ਰਮੇਸ਼ਰ ਦਾ ਨਾਮ ਧਾਰਿਆ ਹੈ ਜਿਸ ਨਾਲ ਉਸ ਦਾ ਲੇਖਾ ਮੁੱਕ ਗਿਆ ॥੪॥੫॥

**ਜੈਤਸਰੀ ਮਹਲਾ ੪ ॥ (ਪੰਨਾ ੬੯੮)**

**ਮੇਰੇ ਮਨ ਜਪਿ ਰਾਮ ਨਾਮ ਹਰਿ ਰੂੜਾ ॥**

**ਮੇਰੈ ਮਨਿ ਤਨਿ ਪ੍ਰੀਤਿ ਲਗਾਈ ਸਤਿਗੁਰਿ ਹਰਿ ਮਿਲਿਓ ਲਾਇ ਝਪੀੜਾ ॥ਰਹਾਉ॥**

ਹੇ ਮੇਰੇ ਮਨ ! ਪ੍ਰਭੂ ਦਾ ਸੁੰਦਰ ਨਾਮ ਜਪਿਆ ਕਰ। ਸਤਿਗੁਰਾਂ ਨੇ ਮੇਰੇ ਮਨ ਤਨ ਵਿਚ ਪ੍ਰੀਤੀ ਲਗਾਈ ਹੈ ਇਸੇ ਲਈ ਪ੍ਰਭੂ ਮੈਨੂੰ ਜਫੀ ਪਾ ਕੇ ਮਿਲਿਆ ਹੈ। ਹੇ ਪ੍ਰਭੂ ! ਜਿਨ੍ਹਾਂ ਵਡਭਾਗੀਆਂ ਨੇ ਤੇਰੇ ਸੰਤਾਂ ਦੀ ਸਤਸੰਗਤ ਪਾਈ ਹੈ ਉਨ੍ਹਾਂ ਦਾ ਭਟਕਦਾ ਮਨ ਟਿਕ ਗਿਆ ਹੈ। ਜਿਨ੍ਹਾਂ ਨੇ ਗੁਰੂ ਦੇ ਚਰਨਾਂ ਦੀ ਧੂੜ ਮਸਤਕਿ ਤੇ ਲਗਾਈ ਹੈ ਉਹ ਪ੍ਰੇਮ ਵਿਚ ਰੰਗੇ ਗਏ ਹਨ। ਹੁਣ ਦਾਸਾਂ ਦੀ ਪ੍ਰੀਤੀ ਗੁਰਾਂ ਦੇ ਚਰਨਾਂ ਵਿਚ ਲਗੀ ਹੈ ਜਿਸ ਨਾਲ ਮੇਰਾ ਮੂਰਖ ਮਨ ਸ਼ਾਂਤ ਹੋ ਗਿਆ ਹੈ ॥੪॥੬॥

**ਜੈਤਸਰੀ ਮਹਲਾ ੪ ਘਰੁ ੩ ॥ (ਪੰਨਾ ੬੯੯)**

**ੴ ਸਤਿਗੁਰ ਪ੍ਰਸਾਦਿ ॥**

**ਕੋਈ ਜਾਨੈ ਕਵਨੁ ਈਹਾ ਜਗਿ ਮੀਤੁ ॥**

**ਜਿਸੁ ਹੋਇ ਕ੍ਰਿਪਾਲੁ ਸੋਈ ਬਿਧਿ ਬੂਝੈ ਤਾ ਕੀ ਨਿਰਮਲ ਰੀਤਿ ॥੧॥ਰਹਾਉ॥**

ਹੇ ਭਾਈ ! ਕੋਈ ਨਹੀਂ ਜਾਣਦਾ ਕਿ ਇਸ ਜਗਤ ਵਿਚ ਇਸ ਇਨਸਾਨ ਦਾ ਕੋਈ ਮਿਤ੍ਰ ਨਹੀਂ ਹੈ। ਜਿਸ ਉਤੇ ਪ੍ਰਭੂ ਦੀ ਦਇਆ ਤੇ ਕ੍ਰਿਪਾ ਹੁੰਦੀ ਹੈ, ਉਹ ਇਸ ਰੀਤੀ ਨੂੰ ਸਮਝਦਾ ਹੈ, ਅਤੇ ਉਸੇ ਦੀ ਹੀ ਨਿਰਮਲ ਰੀਤੀ ਹੈ। ਜੋ ਸਾਕ ਸਨਬੰਧੀ, ਮਾਤਾ, ਪਿਤਾ, ਇਸਤ੍ਰੀ, ਪੁਤ੍ਰ ਆਦਿ (ਜਿਤਨੇ) ਵੀ ਹਨ ਉਹ ਪੂਰਬਲੇ ਜਨਮਾਂ ਦੇ ਸੰਜੋਗ ਕਰਕੇ ਮਿਲੇ ਹਨ ਪਰ ਅੰਤ ਨੂੰ ਕੋਈ ਸਹਾਈ ਨਹੀਂ ਹੁੰਦਾ। ਹੇ ਭਾਈ ! ਸੰਤਾਂ ਨਾਲ ਮਿਲ ਕੇ ਜਦੋਂ ਪ੍ਰਭੂ ਦੇ ਗੁਣ ਗਾਈਏ ਤਦੋਂ ਲੋਕ ਪ੍ਰਲੋਕ ਵਿਚ ਸੁਖ ਤੇ ਸੋਭਾ ਮਿਲਦੀ ਹੈ ॥੪॥੭॥

**ਜੈਤਸਰੀ ਮਹਲਾ ੫ ਘਰੁ ੩ ਦੁਪਦੇ ॥ (ਪੰਨਾ ੭੦੦)**

**ੴ ਸਤਿਗੁਰ ਪ੍ਰਸਾਦਿ ॥**

**ਦੇਹੁ ਸੰਦੇਸਰੋ ਕਹੀਅਉ ਪ੍ਰਿਅ ਕਹੀਅਉ ॥**

**ਬਿਸਮ ਭਈ ਮੈ ਬਹੁ ਬਿਧਿ ਸੁਨਤੇ ਕਹਹੁ ਸੁਹਾਗਨਿ ਸਹੀਅਉ ॥੧॥ਰਹਾਉ॥**

ਹੇ ਮਿਤ੍ਰ ! ਮੈਨੂੰ ਮੇਰੇ ਪਿਆਰੇ ਮਾਲਕ ਦਾ ਸੁਨੇਹਾ ਆ ਕੇ ਦੱਸੋ। ਹੇ ਗਿਆਨਵਾਨ ਮਿਤ੍ਰ ! ਮੈ ਬਹੁਤ ਤਰ੍ਹਾਂ ਸੁਣਦਿਆਂ ਸੁਣਦਿਆਂ ਹੈਰਾਨ ਹੋ ਗਿਆ ਹਾਂ ਮੈਨੂੰ ਸਹੀ ਸੰਦੇਸ ਆਖ ਕੇ ਦੱਸੋ। ਕੋਈ ਪ੍ਰਭੂ ਨੂੰ ਬਾਹਰ ਦਸਦਾ ਹੈ

ਤੇ ਕੋਈ ਆਪਣੇ ਅੰਦਰ, ਮੈਨੂੰ ਸਾਰੀ ਗਲ ਸ਼ਾਂਤੀ ਨਾਲ ਸਮਝਾਉ । ਹੇ ਲੋਕੋ ! ਉਹ ਪ੍ਰਮੇਸ਼ਰ ਤਾਂ ਸੰਤਾਂ ਦੀ ਰਸਨਾ ਉਤੇ ਵਸਦਾ ਹੈ । (ਸੰਤ ਜੋ ਆਖਦੇ ਹਨ ਉਹ ਸਚ ਹੁੰਦਾ ਹੈ) ॥੨॥੧॥੨॥

**ਜੈਤਸਰੀ ਮਹਲਾ ੫ (ਪੰਨਾ ੭੦੦)**

**ਧੀਰਉ ਸੁਨਿ ਧੀਰਉ ਪ੍ਰਭ ਕਉ ॥੧॥ਰਹਾਉ॥**

ਹੇ ਧੀਰਜ ਆਦਿ ਗੁਣਾਂ ਵਾਲਿਓ ! ਸੰਤਾਂ ਜਾਂ ਗੁਰਾਂ ਪਾਸੋਂ ਮਾਲਕ ਦਾ ਉਪਦੇਸ਼ ਸੁਣ ਕੇ ਮੈਂ ਧੀਰਜ ਵਾਲਾ ਹੋ ਗਿਆ ਹਾਂ । ਜੋ ਪ੍ਰਮੇਸ਼ਰ ਸਭ ਦੇ ਨੇੜੇ ਹੈ, ਉਸ ਨੂੰ ਮੈਂ ਮਨ ਤਨ ਅਰਪਨ ਕਰਦਾ ਹਾਂ । ਉਸ ਮਾਲਕ ਨੂੰ ਜਪ ਕੇ ਸਭ ਆਸਾਂ ਪੂਰੀਆਂ ਹੁੰਦੀਆਂ ਹਨ । ਗੁਰਾਂ ਦੀ ਕਿਰਪਾ ਨਾਲ ਉਹ ਪ੍ਰਭੂ ਮਨ ਵਿਚ ਵਸਦਾ ਹੈ, ਫਿਰ ਦੁਖ ਨਹੀਂ ਲਗਦੇ ॥੪॥੨॥੩॥

**ਜੈਤਸਰੀ ਮਹਲਾ ੫ ॥ (ਪੰਨਾ ੭੦੦)**

**ਲੋੜੀਦੜਾ ਸਾਜਨੁ ਮੇਰਾ ॥**

**ਘਰਿ ਘਰਿ ਮੰਗਲ ਗਾਵਹੁ ਨੀਕੇ ਘਟਿ ਘਟਿ ਤਿਸਹਿ ਬਸੇਰਾ ॥੧॥ਰਹਾਉ॥**

ਉਹ ਪ੍ਰਮੇਸ਼ਰ ਮੇਰਾ ਮਿਤ੍ਰ ਹੈ ਜਿਸਨੂੰ ਸਾਰੇ ਹੀ ਚਾਹੁੰਦੇ ਹਨ । ਜਿਸ ਦਾ ਜਸ ਸਾਰਿਆਂ ਦਿਲਾਂ ਦੇ ਅੰਦਰ ਗਾਇਆ ਜਾਂਦਾ ਹੈ ਸੋਹਣੀ ਤਰ੍ਹਾਂ, ਉਹ ਪ੍ਰਮੇਸ਼ਰ ਸਭ ਦੇ ਅੰਦਰ ਵਸਦਾ ਹੈ । ਪ੍ਰਮੇਸ਼ਰ ਦੇ ਨਾਮ ਜਪਣ ਨਾਲ ਅੰਦਰ ਚਾਨਣਾ ਹੋ ਜਾਂਦਾ ਹੈ । ਹੇ ਪ੍ਰਭੂ ! ਜੋ ਸੰਤਾਂ ਦੀ ਸੰਗਤ ਵਿਚ ਤੈਨੂੰ ਪਾਂਦਾ ਹੈ, ਉਹ ਫਿਰ ਸੰਸਾਰ ਦੇ ਗੇੜ ਵਿਚ ਨਹੀਂ ਆਉਂਦਾ॥੨॥੩॥੪॥

**ਜੈਤਸਰੀ ਮਹਲਾ ੫ ਘਰੁ ੪ ਦੁਪਦੇ ॥ (ਪੰਨਾ ੭੦੧)**

**ੴ ਸਤਿਗੁਰ ਪ੍ਰਸਾਦਿ ॥**

**ਅਬ ਮੈ ਸੁਖੁ ਪਾਇਓ ਗੁਰ ਆਗਿ ॥**

**ਤਜੀ ਸਿਆਨਪ ਚਿੰਤ ਵਿਸਾਰੀ ਅਹੰ ਛੋਡਿਓ ਹੈ ਤਿਆਗਿ ॥੧॥ਰਹਾਉ॥**

ਹੁਣ ਮੈਂ ਗੁਰਾਂ ਦੀ ਆਗਿਆ ਮੰਨ ਕੇ ਸੁਖ ਪਾਇਆ ਹੈ । ਹਰ ਤਰ੍ਹਾਂ ਦੀ ਸਿਆਣਪ ਤੇ ਚਿੰਤਾ ਵਿਸਾਰ ਦਿਤੀ ਹੈ ਅਤੇ ਹੰਕਾਰ ਨੂੰ ਵੀ ਛੱਡ ਦਿੱਤਾ ਹੈ । ਜਦੋਂ ਗੁਰਾਂ ਦੀ ਕਿਰਪਾ ਨਾਲ ਮੈਨੂੰ ਆਪਣੀ ਸੇਵਾ ਵਿਚ ਲਾਇਆ ਹੈ ਤਾਂ ਜਮਾਂ ਨੇ ਮੇਰਾ ਪਿਛਾ ਛੱਡ ਦਿਤਾ ਹੈ । ਹੁਣ ਵਡੇ ਭਾਗਾਂ ਕਰਕੇ ਗੁਰਾਂ ਦੇ ਚਰਨੀ ਲਗ ਕੇ ਸਭ ਸੁਖ ਪਾ ਲਏ ਹਨ ॥੨॥੧॥੫॥

**ਜੈਤਸਰੀ ਮਹਲਾ ੫ ॥ (ਪੰਨਾ ੭੦੧)**

**ਮਨ ਮਹਿ ਸਤਿਗੁਰ ਧਿਆਨੁ ਧਰਾ ॥**

**ਦ੍ਰਿੜਿਓ ਗਿਆਨੁ ਮੰਤ੍ਰੁ ਹਰਿ ਨਾਮਾ ਪ੍ਰਭ ਜੀਉ ਮਇਆ ਕਰਾ ॥੧॥ਰਹਾਉ॥**

ਜਦੋਂ ਮੈਂ ਮਨ ਵਿਚ ਸਤਿਗੁਰਾਂ ਦੀ ਓਟ ਲੈ ਕੇ ਗੁਰਾਂ ਦਾ ਧਿਆਨ ਧਰਿਆ ਤਾਂ ਮਾਲਕ ਨੇ ਕਿਰਪਾ ਕੀਤੀ ਤਾਂ ਨਾਮ ਮੰਤ੍ਰ ਕਰਕੇ ਮੈਂ ਪ੍ਰਮੇਸ਼ਰ ਦੇ ਗਿਆਨ ਨੂੰ ਹਿਰਦੇ ਵਿਚ ਪੱਕਾ ਕੀਤਾ । ਗੁਰਾਂ ਦੀ ਸ਼ਰਨ ਵਿਚ ਪ੍ਰਮੇਸ਼ਰ ਦੇ ਚਰਨਾਂ ਦਾ ਆਸਰਾ ਫੜਿਆ ਹੈ ਤੇ ਸੰਤਾਂ ਦੀ ਸੰਗਤ ਕਰਕੇ ਸੰਸਾਰ ਸੁਮੰਦ੍ਰ ਤੋਂ ਪਾਰ ਹੋ ਗਿਆ ਹਾਂ ॥

## ਜੈਤਸਰੀ ਮਹਲਾ ੫ ॥ (ਪੰਨਾ ੭੦੧)

**ਜਾ ਕਉ ਭਏ ਗੋਵਿੰਦ ਸਹਾਈ ॥**

**ਸੂਖ ਸਹਜ ਆਨੰਦ ਸਗਲ ਸਿਉ ਵਾਕਉ ਬਿਆਧਿ ਨ ਕਾਈ ॥੧॥ਰਹਾਉ॥**

ਹੇ ਭਾਈ ! ਜਿਸਦਾ ਪ੍ਰਮੇਸ਼ਰ ਸਹਾਈ ਹੋਇਆ ਹੈ । ਉਸ ਮਨੁੱਖ ਨੂੰ ਸੁਖ, ਸ਼ਾਂਤੀ ਅਤੇ ਆਤਮਕ ਅਨੰਦ ਪ੍ਰਾਪਤ ਹੋ ਜਾਂਦਾ ਹੈ ਅਤੇ ਉਸ ਨੂੰ ਕੋਈ ਦੁੱਖ ਨਹੀਂ ਹੁੰਦਾ । ਸਤਗੁਰਾਂ ਦੀ ਸਿਖਿਆ ਨਾਲ ਮਾਇਆ ਅਸਰ ਨਹੀਂ ਕਰਦੀ ਤੇ ਐਸੇ ਮਨੁੱਖ ਪ੍ਰਭੂ ਦੇ ਪ੍ਰੇਮ ਰੰਗ ਵਿਚ ਰਤੇ ਰਹਿੰਦੇ ਹਨ । ਜੋ ਪ੍ਰਭੂ ਦੇ ਗੁਣ ਗਾਉਂਦੇ ਹਨ ਉਨ੍ਹਾਂ ਦੀ ਸੰਗਤ ਵਿਚ ਅਸੀਂ ਵੀ ਤਰ ਸਕਦੇ ਹਾਂ ॥੨॥੩॥੧॥

## ਜੈਤਸਰੀ ਮਹਲਾ ੫ ॥ (ਪੰਨਾ ੭੦੧)

**ਗੋਵਿੰਦ ਜੀਵਨ ਪ੍ਰਾਨ ਧਨ ਰੂਪ ॥**

**ਅਗਿਆਨ ਮੋਹ ਮਗਨ ਮਹਾ ਪ੍ਰਾਨੀ ਅੰਧਿਆਰੇ ਮਹਿ ਦੀਪ ॥੧॥ਰਹਾਉ॥**

ਪ੍ਰਮੇਸ਼ਰ ਸਾਰਿਆਂ ਜੀਆਂ ਦਾ ਪ੍ਰਾਣ ਤੇ ਧਨ ਰੂਪ ਹੈ । ਜਿਹੜਾ ਮਨੁੱਖ ਅਗਿਆਨ ਕਰਕੇ ਮਾਇਆ ਮੋਹ ਵਿਚ ਮੋਹਿਆ ਹੋਇਆ ਹੈ ਉਸ ਦੇ ਅਗਿਆਨ ਰੂਪ ਹਨੇਰੇ ਵਿਚ ਪ੍ਰਮੇਸ਼ਰ (ਦਾ ਨਾਮ) ਗਿਆਨ ਦਾ ਦੀਵਾ ਬਣ ਕੇ ਚਾਨਣਾ ਕਰਦਾ ਹੈ । ਹੇ ਪ੍ਰਭੂ ! ਤੇਰਾ ਦਰਸ਼ਨ ਜੀਵਨ ਨੂੰ ਸਫ਼ਲ ਕਰਦਾ ਹੈ । ਹੁਣ ਅਸੀਂ ਹਾਰ ਕੇ ਤੇਰਾ ਲੜ ਫੜਿਆ ਹੈ ਸੋ ਸੰਸਾਰ ਰੂਪ ਅੱਗ ਦੇ ਖੂਹ ਵਿਚੋਂ ਕੱਢ ਲਵੋ ॥੨॥੪॥੮॥

## ਜੈਤਸਰੀ ਮਹਲਾ ੫ ॥ (ਪੰਨਾ ੭੦੧)

**ਕੋਈ ਜਨੁ ਹਰਿ ਸਿਉ ਦੇਵੈ ਜੋਰਿ ॥**

**ਚਰਨ ਗਹਉ ਬਕਉ ਸੁਭ ਰਸਨਾ ਦੀਜੈ ਪ੍ਰਾਨ ਅਕੋਰਿ ॥੧॥ਰਹਾਉ॥**

ਹੇ ਭਾਈ ! ਕੋਈ ਗੁਰੂ ਦਾ ਪਿਆਰਾ ਮੇਰੀ ਪ੍ਰੀਤੀ ਪ੍ਰਮੇਸ਼ਰ ਦੇ ਨਾਲ ਜੋੜ ਦੇਵੇ । ਮੈਂ ਉਸਦੇ ਚਰਨਾਂ ਨੂੰ ਫੜ ਕੇ ਚੰਗੇ ਬਚਨਾਂ ਨੂੰ ਰਸਨਾ ਨਾਲ ਬੋਲਾਂਗਾ ਅਤੇ ਆਪਣੇ ਪ੍ਰਾਣਾਂ ਨੂੰ ਵੀ ਉਸ ਦੀ ਭੇਟਾ ਚੜ੍ਹਾ ਦਿਆਂਗਾ । ਪ੍ਰਮੇਸ਼ਰ ਦੀ ਕਿਰਪਾ ਹੋਵੇ ਤਾਂ ਵਿਸ਼ੇ ਵਿਕਾਰਾਂ ਤੋਂ ਪ੍ਰੀਤੀ ਤੋੜ ਕੇ ਪ੍ਰਭੂ ਦੇ ਅਨੰਦ ਵਿਚ ਮਸਤ ਹੁੰਦਾ ਹਾਂ । ਉਸ ਮਾਲਕ ਦਾ ਸਿਮਰਨ ਕੀਤਿਆਂ ਬੰਧਨਾਂ ਤੋਂ ਮੁਕਤੀ ਹੁੰਦੀ ਹੈ ॥੨॥੫॥੯॥

## ਜੈਤਸਰੀ ਮਹਲਾ ੫ ॥ (ਪੰਨਾ ੭੦੨)

**ਚਾਤ੍ਰਿਕ ਚਿਤਵਤ ਬਰਸਤ ਮੇਂਹ ॥**

**ਕ੍ਰਿਪਾ ਸਿੰਧੁ ਕਰੁਣਾ ਪ੍ਰਭ ਧਾਰਹੁ ਹਰਿ ਪ੍ਰੇਮ ਭਗਤ ਕੋ ਨੇਹ ॥੧॥ਰਹਾਉ॥**

ਹੇ ਪ੍ਰਮੇਸ਼ਰ ! ਜਿਸ ਤਰ੍ਹਾਂ ਪਪੀਹਾ ਬੱਦਲਾਂ ਦਾ ਵਸਣਾ ਚਿਤਵਦਾ ਹੈ ਕਿ ਕਦੋਂ ਮੀਂਹ ਵਰਸੇਗਾ । ਹੇ ਮਾਲਕ ਕ੍ਰਿਪਾ ਦੇ ਸੁਮੰਦ੍ਰ ! ਇਸੇ ਤਰ੍ਹਾਂ ਮੇਰੇ ਉਤੇ ਵੀ ਕਿਰਪਾ ਕਰਕੇ ਆਪਣੀ ਪ੍ਰੇਮਾ ਭਗਤੀ ਦਾ ਪਿਆਰ ਮੈਨੂੰ ਬਖ਼ਸ਼ਸ਼ ਕਰੋ । ਹੇ ਮਾਲਕ ! ਜਿਵੇਂ ਮੱਛੀ ਪਾਣੀ ਤੋਂ ਬਿਨਾਂ ਮਰ ਜਾਂਦੀ ਹੈ, ਅਸੀਂ ਵੀ ਤੇਰੀ ਸ਼ਰਨ ਆਏ ਹਾਂ, ਤੇ ਤੇਰੇ ਚਰਨ ਕਮਲਾਂ ਤੋਂ ਬਿਨਾਂ ਹੋਰ ਕੁਝ ਨਹੀਂ ਚਾਹੀਦਾ ॥੨॥੬॥੧੦॥

**ਜੈਤਸਰੀ ਮਹਲਾ ੫ ॥ (ਪੰਨਾ ੭੦੨)**

**ਮਨਿ ਤਨਿ ਬਸਿ ਰਹੇ ਮੇਰੇ ਪ੍ਰਾਨ ॥**

**ਕਰਿ ਕਿਰਪਾ ਸਾਧੂ ਸੰਗਿ ਭੇਟੇ ਪੂਰਨ ਪੁਰਖੁ ਸੁਜਾਨ ॥੧॥ਰਹਾਉ॥**

ਹੇ ਮੇਰੇ ਪ੍ਰਾਣਾਂ ਵਰਗੇ ਪ੍ਰਮੇਸ਼ਰ ! ਤੁਸੀਂ ਮੇਰੇ ਮਨ ਤਨ ਵਿਚ ਹੀ ਸਦਾ ਵਸਦੇ ਹੋ । ਹੁਣ ਕਿਰਪਾ ਕਰਕੇ ਸੰਤਾਂ ਦੀ ਸਤਸੰਗਤ ਵਿਚ ਪੂਰਨ ਪੁਰਖ ਪ੍ਰਭੂ ਦਾ ਰੂਪ ਤੇ ਸੁਜਾਨ ਸਤਗੁਰੂ ਮੈਨੂੰ ਮਿਲੇ ਹਨ । ਅਸੀਂ ਉਸ ਮਾਲਕ ਦੀ ਕੀਮਤ ਨਹੀਂ ਪਾ ਸਕਦੇ । ਜੋ ਦਾਸ ਪ੍ਰਮੇਸ਼ਰ ਨੂੰ ਯਾਦ ਕਰਦੇ ਹਨ, ਉਹ ਸੁਖ ਮਾਣਦੇ ਹਨ ॥੨॥੭॥੧੧।

**ਜੈਤਸਰੀ ਮਹਲਾ ੫ ॥ (ਪੰਨਾ ੭੦੨)**

**ਆਏ ਅਨਿਕ ਜਨਮ ਭ੍ਰਮਿ ਸਰਣੀ ॥**

**ਉਧਰੁ ਦੇਹ ਅੰਧਕੂਪ ਤੇ ਲਾਵਹੁ ਅਪੁਨੀ ਚਰਣੀ ॥੧॥ਰਹਾਉ॥**

ਹੇ ਪ੍ਰਭੂ ! ਅਸੀਂ ਅਨੇਕਾਂ ਜਨਮਾਂ ਤੋਂ ਭੌਂਦੇ ਹੋਏ ਹੁਣ ਤੇਰੀ ਸ਼ਰਨ ਆਏ ਹਾਂ । ਇਸ ਲਈ ਇਸ ਸੰਸਾਰ ਰੂਪ ਅੰਨ੍ਹੇ ਖੂਹ ਵਿਚੋਂ ਮੈਨੂੰ ਉਧਾਰ (ਕਢ) ਲਉ ਤੇ ਆਪਣੀ ਚਰਨੀ ਲਗਾ ਲਵੋ । ਹੁਣ ਮੈਨੂੰ ਸਤ ਸੰਗਤ ਰਾਹੀਂ ਇਸ ਮਾਇਆ ਰੂਪੀ ਔਖੀ ਨਦੀ ਤੋਂ ਤਾਰ ਲਉ । ਹੇ ਪ੍ਰਮੇਸ਼ਰ ! ਹੁਣ ਤੇਰੇ ਦਰਸ਼ਨ ਪਾ ਕੇ ਮੈਂ ਤ੍ਰਿਪਤ ਹੋ ਗਿਆ ਹਾਂ ॥੨॥੮॥੧੨॥

**ਜੈਤਸਰੀ ਮਹਲਾ ੫ ॥ (ਪੰਨਾ ੭੦੨)**

**ਹਰਿ ਜਨ ਸਿਮਰਹੁ ਹਿਰਦੈ ਰਾਮ ॥**

**ਹਰਿ ਜਨ ਕਉ ਅਪਦਾ ਨਿਕਟਿ ਨ ਆਵੈ ਪੂਰਨ ਦਾਸ ਕੇ ਕਾਮ ॥੧॥ਰਹਾਉ॥**

ਹੇ ਪ੍ਰਮੇਸ਼ਰ ਦੇ ਪਿਆਰੇ ਦਾਸ ! ਹਿਰਦੇ ਵਿਚ ਪ੍ਰਮੇਸ਼ਰ ਦਾ ਨਾਮ ਸਿਮਰਨ ਕਰੋ । ਫਿਰ ਐਸੇ ਦਾਸਾਂ ਦੇ ਨੇੜੇ ਬਿਪਤਾ ਨਹੀਂ ਆਉਂਦੀ ਅਤੇ ਉਨ੍ਹਾਂ ਪ੍ਰਭੂ ਪਿਆਰਿਆਂ ਦੇ ਸਾਰੇ ਕੰਮ ਪੂਰੇ ਹੋ ਜਾਂਦੇ ਹਨ । ਪ੍ਰਮੇਸ਼ਰ ਦੇ ਭਗਤ ਦਾ ਡਰ (ਮੌਤ ਦਾ) ਨਾਸ ਹੋ ਜਾਂਦਾ ਹੈ । ਹੇ ਭਾਈ ! ਜੇ ਪ੍ਰਭੂ ਦੇ ਚਰਨ ਹਿਰਦੇ ਵਿਚ ਧਾਰਨ ਕਰੀਏ ਤਾਂ ਸਾਰੇ ਸੁੱਖ ਮਿਲ ਜਾਂਦੇ ਹਨ ॥੨॥੯॥੧੩॥

**ਜੈਸਤਰੀ ਮਹਲਾ ੯ ॥ (ਪੰਨਾ ੭੦੨)**

**ੴ ਸਤਿਗੁਰ ਪ੍ਰਸਾਦਿ ॥**

**ਭੂਲਿਓ ਮਨੁ ਮਾਇਆ ਉਰਝਾਇਓ ॥**

**ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ ॥੧॥ਰਹਾਉ॥**

ਹੇ ਭਾਈ ! ਭੁਲਾ ਹੋਇਆ ਮਨ ਮਾਇਆ ਦੇ ਮੋਹ ਵਿਚ ਫਸਿਆ ਹੋਇਆ ਹੈ । ਜੋ ਜੋ ਕਰਮ ਤੂੰ ਲਾਲਚ ਵਿਚ ਲਗ ਕੇ ਕੀਤੇ ਹਨ, ਉਨ੍ਹਾਂ ਕਰਮਾਂ ਅਨੁਸਾਰ ਤੂੰ ਆਪ ਹੀ ਬੰਧਨਾਂ ਵਿਚ ਬਧਾ ਗਿਆ ਹੈ । ਜੋ ਮਾਲਕ ਤੇਰੇ ਨਾਲ ਹੈ ਉਸਨੂੰ ਤੂੰ ਜਾਣਿਆ ਨਹੀਂ ਤੇ ਜਿਹੜਾ ਨਾਮ ਰੂਪੀ ਰਤਨ ਤੇਰੇ ਰਿਦੇ ਵਿਚ ਸੀ, ਉਸ ਦਾ ਗਿਆਨ ਨਹੀਂ ਪਾਇਆ । ਸੋ ਪ੍ਰਮੇਸ਼ਰ ਦੇ ਭਜਨ ਬਿਨਾਂ ਜਨਮ ਬਿਅਰਥ ਗੁਆ ਦਿੱਤਾ ॥੨॥੧॥

**ਜੈਤਸਰੀ ਮਹਲਾ ੯ ॥ (ਪੰਨਾ ੭੦੨)**

**ਹਰਿ ਜੂ ਰਾਖਿ ਲੇਹੁ ਪਤਿ ਮੇਰੀ ॥**

**ਜਮ ਕੋ ਤ੍ਰਾਸ ਭਇਓ ਉਰ ਅੰਤਰਿ ਸਰਨ ਗਹੀ ਕਿਰਪਾ ਨਿਧਿ ਤੇਰੀ ॥੧॥ਰਹਾਉ॥**

ਹੇ ਮੇਰੇ ਹਰੀ ਮਾਲਕ ! ਮੇਰੀ ਇੱਜ਼ਤ ਰਖ ਲਵੋ । ਹੇ ਕਿਰਪਾ ਦੇ ਸਮੁੰਦ੍ਰ ! ਮੇਰੇ ਦਿਲ ਵਿਚ ਜਮਾਂ ਦਾ ਡਰ (ਮੌਤ ਦਾ ਡਰ) ਪਿਆ ਹੋਇਆ ਹੈ, ਇਸ ਕਰਕੇ ਮੈਂ ਤੇਰੀ ਸ਼ਰਨ ਫੜੀ ਹੈ । ਇਸੇ ਚਿੰਤਾ ਨੇ ਮੇਰੇ ਸਰੀਰ ਨੂੰ ਸਾੜ ਦਿੱਤਾ ਹੈ । ਜੋ ਪ੍ਰਮਾਤਮਾ ਮੇਰੇ ਅੰਦਰ ਸੀ, ਉਸਦਾ ਭੇਦ ਨਹੀਂ ਪਾਇਆ । ਮੈਂ ਹੁਣ ਤੇਰੀ ਸ਼ਰਨ ਵਿਚ ਆਇਆ ਹਾਂ ਸੋ ਮੇਰਾ ਡਰ ਦੂਰ ਕਰੋ ॥੩॥੧॥

**ਜੈਤਸਰੀ ਮਹਲਾ ੯ ॥ (ਪੰਨਾ ੭੦੩)**

**ਮਨ ਰੇ ਸਾਚਾ ਗਹੋ ਬਿਚਾਰਾ ॥**

**ਰਾਮ ਨਾਮ ਬਿਨੁ ਮਿਥਿਆ ਮਾਨੋ ਸਗਰੋ ਇਹੁ ਸੰਸਾਰਾ ॥੧॥ਰਹਾਉ॥**

ਹੇ ਮੇਰੇ ਮਨ ! ਸਚਾ ਵਿਚਾਰ ਹਿਰਦੇ ਵਿਚ ਫੜੋ ਅਤੇ ਉਸ ਪ੍ਰਮੇਸ਼ਰ ਤੋਂ ਬਿਨਾਂ ਬਾਕੀ ਸਾਰਾ ਸੰਸਾਰ ਝੂਠਾ ਮੰਨ ਲਵੋ (ਨਾਸਵੰਤ) । ਉਸ ਮਾਲਕ ਨੂੰ ਆਪਣੇ ਨੇੜੇ ਹੀ ਪਛਾਣ ਲਵੋ । ਹੇ ਮਾਲਕ ! ਮੈਂ ਤੇਰੀ ਸ਼ਰਨ ਆਇਆ ਹਾਂ ਸੋ ਮੈਨੂੰ ਦੁੱਖਾਂ ਤੋਂ ਬਚਾ ਲਉ ॥੨॥੩॥

**ਜੈਤਸਰੀ ਬਾਣੀ ਭਗਤਾਂ ਕੀ ॥**

**ੴ ਸਤਿਗੁਰ ਪ੍ਰਸਾਦਿ ॥ (ਪੰਨਾ ੭੧੦)**

**ਨਾਥ ਕਛੂਅ ਨ ਜਾਨਉ ॥**

**ਮਨੁ ਮਾਇਆ ਕੈ ਹਾਥਿ ਬਿਕਾਨਉ ॥੧॥ਰਹਾਉ॥**

ਹੇ ਵਾਹਿਗੁਰੂ ! ਮੈਂ ਕੁਝ ਵੀ ਨਹੀਂ ਜਾਣਦਾ । ਕਿਉਂਕਿ ਮੇਰਾ ਮਨ ਇਸ ਮਾਇਆ (ਮੋਹ) ਦੇ ਹਥ ਵਿਕ ਚੁਕਾ ਹੈ (ਮਾਇਆ ਦੇ ਵਸ ਹੈ) । ਤੂੰ ਤਾਂ ਜਗਤ ਦਾ ਗੁਰੂ ਸੁਆਮੀ ਹੈਂ ਤੇ ਅਸੀਂ ਕਲਜੁਗ ਦੇ ਕਾਮੀ ਜੀਵ ਹਾਂ । ਇਨ੍ਹਾਂ ਪੰਜਾਂ ਨੇ (ਕਾਮਾਦਿਕ) ਮੈਨੂੰ ਤੇਰੇ ਨਾਲ ਮਿਲਣ ਨਹੀਂ ਦਿੱਤਾ । ਇਨ੍ਹਾਂ ਦੂਤਾਂ ਨੇ ਮਨ ਨੂੰ ਬੰਨ੍ਹ ਕੇ ਮਾਰਿਆ ਹੈ, ਸੋ ਹੇ ਵਾਹਿਗੁਰੂ ! ਤੇਰੇ ਬਿਨਾਂ ਕਿਸ ਦੀ ਸ਼ਰਨ ਲਈਏ ? ॥੬॥੧॥

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**

**ਅਕਾਲੁ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ (ਪੰਨਾ ੭੧੧)**

**ਰਾਗੁ ਟੋਡੀ ਮਹਲਾ ੪ ਘਰੁ ੧ ॥**

**ਹਰਿ ਬਿਨੁ ਰਹਿ ਨ ਸਕੈ ਮਨੁ ਮੇਰਾ ॥**

**ਮੇਰੇ ਪ੍ਰੀਤਮ ਪ੍ਰਾਨ ਹਰਿ ਪ੍ਰਭੁ ਗੁਰੁ ਮੇਲੇ ਬਹੁਰਿ ਨ ਭਵਜਲਿ ਫੇਰਾ ॥੧॥ਰਹਾਉ॥**

ਹੇ ਭਾਈ ! ਮੇਰਾ ਮਨ ਪ੍ਰਮੇਸ਼ਰ (ਦੇ ਪਿਆਰ) ਤੋਂ ਬਿਨਾਂ ਨਹੀਂ ਰਹਿ ਸਕਦਾ । ਜਦੋਂ ਗੁਰਾਂ ਨੇ ਮੇਰੇ ਪ੍ਰਾਣਾਂ ਵਰਗੇ ਪਿਆਰੇ ਪ੍ਰਮੇਸ਼ਰ (ਮਾਲਕ) ਨੂੰ ਮੇਰੇ ਨਾਲ ਮਿਲਾ ਦਿਤਾ ਤਾਂ ਫਿਰ ਮੇਰਾ ਇਸ ਸੰਸਾਰ ਸਮੁੰਦ੍ਰ ਵਿਚ ਮੁੜ

ਫੇਰਾ ਨਹੀਂ ਹੋਵੇਗਾ। ਗੁਰਾਂ ਨੇ ਨਾਮ ਦ੍ਰਿੜ ਕਰਾ ਦਿਤਾ ਹੈ ਕਿਉਂਕਿ ਮੇਰੇ ਚੰਗੇ ਭਾਗ ਸਨ। ਜਿਨ੍ਹਾਂ ਮਨਮੁਖਾਂ ਦੇ ਮੰਦੇ ਭਾਗ ਹਨ ਉਹ ਮੂਰਖ ਸਮਝੇ ਜਾਂਦੇ ਹਨ। ਇਸ ਨੇ ਗੁਰਾਂ ਤੋਂ ਨਾਮ ਦਾ ਗਿਆਨ ਪਾ ਲਿਆ ਹੈ ਕਿਉਂਕਿ ਇਹ ਧੁਰ ਤੋਂ ਹੀ ਭਾਗਾਂ ਵਿਚ ਲਿਖਿਆ ਸੀ ॥੪॥੧॥

**ਟੋਡੀ ਮਹਲਾ ੫ ਘਰੁ ੧ ਦੁਪਦੇ ॥ (ਪੰਨਾ ੭੧੧)**

**ੴ ਸਤਿਗੁਰ ਪ੍ਰਸਾਦਿ ॥**

**ਸੰਤਨ ਅਵਰ ਨ ਕਾਹੂ ਜਾਨੀ ॥**

**ਬੇ ਪਰਵਾਹ ਸਦਾ ਰੰਗਿ ਹਰਿ ਕੈ ਜਾ ਕੋ ਪਾਖ ਸੁਆਮੀ ॥ਰਹਾਉ॥**

ਪ੍ਰਮੇਸ਼ਰ ਦੇ ਸੰਤਾਂ ਨੇ ਦੁਨੀਆਂ ਵਿਚ ਪ੍ਰਭੂ ਦੀ ਪ੍ਰੀਤੀ ਤੋਂ ਬਿਨਾਂ ਹੋਰ ਕੋਈ ਗਲ ਚੰਗੀ ਨਹੀਂ ਸਮਝੀ (ਹੋਰ ਕਿਸੇ ਨਾਲ ਪਿਆਰ ਨਹੀਂ ਕੀਤਾ)। ਉਹ ਪ੍ਰਮੇਸ਼ਰ ਦੇ ਪ੍ਰੇਮ ਵਿਚ ਮਸਤ ਹੋਏ ਰਹਿੰਦੇ ਹਨ ਤੇ ਬਾਕੀ ਦੁਨੀਆਂ ਤੋਂ ਬੇਪਰਵਾਹ ਹਨ ਕਿਉਂਕਿ ਉਨ੍ਹਾ ਨੂੰ ਮਾਲਕ ਦਾ ਹੀ ਆਸਰਾ ਹੈ। ਉਹ ਗਿਆਨਵਾਨ ਤੇਰੇ ਪ੍ਰੇਮ ਵਿਚ ਰੰਗੇ ਹੋਏ ਹਨ। ਉਨ੍ਹਾਂ ਸੰਤਾਂ ਦੀ ਪ੍ਰੀਤੀ ਸਿਰਫ਼ ਤੇਰੇ ਹੀ ਨਾਲ ਹੈ ॥੨॥੧॥

**ਟੋਡੀ ਮਹਲਾ ੫ ॥ (ਪੰਨਾ ੭੧੧)**

**ਹਰਿ ਬਿਸਰਤ ਸਦਾ ਖੁਆਰੀ ॥**

**ਤਾ ਕਉ ਧੋਖਾ ਕਹਾ ਬਿਆਪੈ ਜਾ ਕਉ ਓਟ ਤੁਹਾਰੀ ॥ਰਹਾਉ॥**

ਪ੍ਰਮੇਸ਼ਰ ਤੋਂ ਭੁਲੇ ਹੋਏ ਆਦਮੀ ਨੂੰ ਹਮੇਸ਼ਾ ਖੁਆਰ ਹੋਣਾ ਪੈਂਦਾ ਹੈ। ਹੇ ਪ੍ਰਮੇਸ਼ਰ! ਜਿਸ ਨੂੰ ਤੇਰੀ ਓਟ ਹੈ, ਉਸ ਮਨੁੱਖ ਨੂੰ ਕਿਸੇ ਗੱਲ ਦਾ ਧੋਖਾ ਨਹੀਂ ਲਗਦਾ। ਜੋ ਜੀਵਨ ਨਾਮ ਸਿਮਰਨ ਤੋਂ ਬਿਨਾਂ ਹੈ ਉਹ ਤਾਂ ਸੱਪ ਵਰਗੀ ਉਮਰ ਗੁਜ਼ਾਰਦਾ ਹੈ ਜੋ ਜ਼ਹਿਰ ਉਗਲਦਾ ਹੈ। ਪਰ ਜਿਨ੍ਹਾ ਉਤੇ ਤੇਰੀ ਕਿਰਪਾ ਹੈ ਉਹ ਸੁਖੀ ਹਨ ਤੇ ਜਨਮ ਵੀ ਧੰਨ ਹੈ। ਅਸੀਂ ਉਨ੍ਹਾਂ ਤੋਂ ਕੁਰਬਾਨ ਜਾਂਦੇ ਹਾਂ ॥੨॥੨॥

**ਟੋਡੀ ਮਹਲਾ ੫ ਘਰੁ ੨ ਚਉਪਦੇ ॥ (ਪੰਨਾ ੭੧੨)**

**ੴ ਸਤਿਗੁਰ ਪ੍ਰਸਾਦਿ ॥**

**ਧਾਇਓ ਰੇ ਮਨ ਦਹ ਦਿਸ ਧਾਇਓ ॥**

**ਮਾਇਆ ਮਗਨ ਸੁਆਦਿ ਲੋਭ ਮੋਹਿਓ ਤਿਨਿ ਪ੍ਰਭਿ ਆਪਿ ਭੁਲਾਇਓ ॥ਰਹਾਉ॥**

ਹੇ ਭਾਈ! ਇਹ ਮਨ ਦੌੜਨ ਵਾਲਾ ਹੈ ਇਸ ਲਈ ਦਸਾਂ ਦਿਸ਼ਾ ਵਲ ਦੌੜਦਾ ਫਿਰਦਾ ਹੈ। ਮਾਇਆ ਦੇ ਮੋਹ ਵਿਚ ਮਸਤੁ ਹੋਇਆ ਇਹ ਮਨ ਸਵਾਦਾਂ ਵਿਚ ਲਗਾ ਹੋਇਆ ਹੈ, ਉਨ੍ਹਾਂ ਵਿਕਾਰਾਂ ਨੇ ਆਪ ਇਸ ਮਨੁੱਖ ਨੂੰ ਪ੍ਰਮੇਸ਼ਰ ਵਲੋਂ ਭੁਲਾਇਆ ਹੋਇਆ ਹੈ। ਪ੍ਰਮੇਸ਼ਰ ਦੇ ਜਸ ਵਿਚ ਸਤ ਸੰਗਤ ਨਾਲ ਮਿਲ ਕੇ ਇਹ ਮਨ ਨਹੀਂ ਲਾਇਆ। ਸੋ ਨਾਸਵੰਤ ਪਦਾਰਥਾਂ ਵਲ ਦੌੜਦਾ ਹੈ ਅਤੇ ਪ੍ਰਭੂ ਦੇ ਨਾਮ ਵਿਚ ਲਗ ਕੇ ਮਾਲਕ ਦਾ ਜਸ ਨਹੀਂ ਕਰਦਾ। ਹੇ ਪ੍ਰਮੇਸ਼ਰ! ਮੈਂ ਹੁਣ ਤੇਰੀ ਸ਼ਰਨ ਵਿਚ ਆਇਆ ਹਾਂ ਸੋ ਰਖਿਆ ਕਰੋ ॥੫॥੧॥੩॥

**ਟੋਡੀ ਮਹਲਾ ੫ ॥ (ਪੰਨਾ ੭੧੨)**

**ਮਾਨੁਖੁ ਬਿਨੁ ਬੂਝੇ ਬਿਰਥਾ ਆਇਆ ॥**

**ਅਨਿਕ ਸਾਜ ਸੀਗਾਰ ਬਹੁ ਕਰਤਾ ਜਿਉ ਮਿਰਤਕੁ ਓਢਾਇਆ ॥ਰਹਾਉ॥**

ਇਹ ਮਨੁੱਖ ਪ੍ਰਮੇਸ਼ਰ ਨੂੰ ਸਮਝੇ ਬਿਨਾਂ ਇਸ ਮਨੁੱਖਾ ਦੇਹ ਵਿਚ ਵਿਅਰਥ ਹੀ ਆਇਆ ਹੈ। ਇਹ ਅਨੇਕ ਤਰ੍ਹਾਂ ਦੇ ਕੱਪੜੇ ਤੇ ਗਹਿਣਿਆਂ ਦਾ ਸ਼ਿੰਗਾਰ ਕਰਦਾ ਹੈ ਪ੍ਰੰਤੂ ਉਹ ਇਸ ਤਰ੍ਹਾਂ ਲਗਦਾ ਹੈ ਜਿਵੇਂ ਕਿਸੇ ਮੁਰਦੇ ਉਤੇ ਕਪੜਾ ਪਾਇਆ ਹੋਵੇ। ਇਹ ਮਾਇਆ ਇਕਠੀ ਕਰਦਾ ਹੈ, ਪ੍ਰਭੂ-ਪਤੀ ਵਾਸਤੇ ਸੇਜਾਂ ਸੰਵਾਰਦਾ ਹੈ ਪਰ ਪਤੀ ਦਾ ਮੇਲ ਨਹੀਂ ਹੁੰਦਾ ਤੇ ਦੁਖੀ ਹੁੰਦਾ ਹੈ। ਜਦੋਂ ਪ੍ਰਭੂ ਦੀ ਕਿਰਪਾ ਹੋਈ ਤਾਂ ਰਿਦੇ ਵਿਚ ਨਾਮ ਵਸਾਇਆ ਤੇ ਸਤਸੰਗਤ ਕਰਕੇ ਪ੍ਰਮੇਸ਼ਰ ਦਾ ਅਨੰਦ ਪਾਂਦਾ ਹੈ ॥੪॥੨॥੪॥

**ਟੋਡੀ ਮਹਲਾ ੫ ॥ (ਪੰਨਾ ੭੧੩)**

**ਕ੍ਰਿਪਾ ਨਿਧਿ ਬਸਹੁ ਰਿਦੈ ਹਰਿ ਨੀਤ ॥**

**ਤੈਸੀ ਬੁਧਿ ਕਰਹੁ ਪਰਗਾਸਾ ਲਾਗੈ ਪ੍ਰਭ ਸੰਗਿ ਪ੍ਰੀਤਿ ॥ਰਹਾਉ॥**

ਹੇ ਕਿਰਪਾ ਦੇ ਸਾਗਰ ਪ੍ਰਭੂ! ਮੇਰੇ ਹਿਰਦੇ ਵਿਚ ਰੋਜ਼ ਹੀ ਵਸੋ। ਹੇ ਮਾਲਕ! ਐਸੀ ਅਕਲ ਦਾ ਚਾਨਣਾ ਮੇਰੇ ਰਿਦੇ ਵਿਚ ਕਰੋ ਜਿਸ ਕਰਕੇ ਤੇਰੇ ਨਾਲ ਮੇਰੀ ਪ੍ਰੀਤੀ ਲਗ ਜਾਵੇ। ਤੇਰਾ ਜਸ ਗਾ ਕੇ ਅਸੀਂ ਪਾਪੀ ਪਵਿਤ੍ਰ ਹੋ ਜਾਈਏ। ਹੇ ਮਾਲਕ! ਤੈਨੂੰ ਹਮੇਸ਼ਾਂ ਆਪਣੇ ਨੇੜੇ ਜਾਣੀਏ ਤੇ ਸਤ ਸੰਗਤ ਦੁਆਰਾ ਪ੍ਰਭੂ ਦਾ ਮੇਲ ਪਾਈਏ। ਅਸੀਂ ਤਾਂ ਤੇਰੇ ਬਾਲਕ ਹਾਂ ਤੇ ਹਮੇਸ਼ਾਂ ਤੇਰਾ ਨਾਮ ਜਪਦੇ ਹਾਂ ॥੪॥੩॥੫॥

**ਟੋਡੀ ਮਹਲਾ ੫ ਘਰੁ ੨ ਦੁਪਦੇ ॥ (ਪੰਨਾ ੭੧੩)**

**ੴ ਸਤਿਗੁਰ ਪ੍ਰਸਾਦਿ ॥**

**ਮਾਗਉ ਦਾਨੁ ਠਾਕੁਰ ਨਾਮ ॥**

**ਅਵਰੁ ਕਛੂ ਮੇਰੈ ਸੰਗਿ ਨ ਚਾਲੈ ਮਿਲੈ ਕ੍ਰਿਪਾ ਗੁਣ ਗਾਮ ॥੧॥ਰਹਾਉ॥**

ਹੇ ਮਾਲਕ! ਮੈਂ ਤੇਰੇ ਪਾਸੋਂ ਤੇਰੇ ਨਾਮ ਦਾ ਹੀ ਦਾਨ ਮੰਗਦਾ ਹਾਂ। ਕਿਉਂਕਿ ਹੋਰ ਕੋਈ ਪਦਾਰਥ ਮੇਰੇ ਨਾਲ ਨਹੀਂ ਜਾਵੇਗੀ। ਇਸ ਲਈ ਤੇਰੀ ਕਿਰਪਾ ਨਾਲ ਮੈਨੂੰ ਨਾਮ ਹੀ ਮਿਲ ਜਾਵੇ ਤਾਂ ਤੇਰੇ ਗੁਣਾਂ ਨੂੰ ਗਾਵਾਂਗਾ। ਇਹ ਮਨ ਨਾਸ ਹੋਣ ਵਾਲੇ ਪਦਾਰਥਾਂ ਵਲ ਦੌੜਦਾ ਹੈ ਜੋ ਵਿਅਰਥ ਹਨ। ਮੈਂ ਤਾਂ ਸੰਤਾਂ ਦੀ ਚਰਨ ਧੂੜ ਮੰਗਦਾ ਹਾਂ, ਤਾਂ ਜੋ ਨਾਮ ਮਿਲਣ ਨਾਲ ਸੁਖੀ ਹੋ ਜਾਵਾਂ ॥੨॥੧॥੬॥

**ਟੋਡੀ ਮਹਲਾ ੫ ॥ (ਪੰਨਾ ੭੧੩)**

**ਪ੍ਰਭ ਜੀ ਕੋ ਨਾਮੁ ਮਨਹਿ ਸਾਧਾਰੈ ॥**

**ਜੀਅ ਪ੍ਰਾਨ ਸੂਖ ਇਸੁ ਮਨ ਕਉ ਬਰਤਨਿ ਏਹ ਹਮਾਰੈ ॥੧॥ਰਹਾਉ॥**

ਹੇ ਭਾਈ! ਮਾਲਕ ਦਾ ਨਾਮ ਹੀ ਮਨ ਨੂੰ ਸੁਧਾਰਦਾ ਹੈ। ਸਾਡੇ ਜੀਅ, ਪ੍ਰਾਨ ਤੇ ਮਨ ਨੂੰ ਇਸ ਨਾਮ ਦਾ

ਹੀ ਸੁਖ ਹੈ ਤੇ ਇਹ ਹੀ ਸਾਡੇ ਵਰਤਣ ਵਿਚ ਆਉਂਦਾ ਹੈ । ਇਹ ਨਾਮ ਹੀ ਮੇਰੀ ਸਹਾਇਤਾ ਕਰਦਾ ਹੈ, ਤੇ ਮੈਨੂੰ ਤਾਰਦਾ ਹੈ । ਪ੍ਰਮੇਸ਼ਰ ਦਾ ਨਾਮ ਹੀ ਪਿਆਰਾ ਮਿਤ੍ਰ ਹੈ ਤੇ ਨਾਮ ਹੀ ਮੇਰਾ ਖ਼ਜ਼ਾਨਾ ਹੈ ॥੨॥੨॥੭॥

**ਟੋਡੀ ਮਹਲਾ ੫ ॥ (ਪੰਨਾ ੭੧੩)**

**ਨੀਕੇ ਗੁਣ ਗਾਉ ਮਿਟਈ ਰੋਗ ॥**

**ਮੁਖ ਊਜਲ ਮਨੁ ਨਿਰਮਲ ਹੋਈ ਹੈ ਤੇਰੋ ਰਹੈ ਈਹਾ ਊਹਾ ਲੋਗੁ ॥੧॥ਰਹਾਉ॥**

ਹੇ ਭਾਈ ! ਚੰਗੀ ਤਰ੍ਹਾਂ ਪ੍ਰਭੂ ਦੇ ਗੁਣ ਗਾਉ, ਇਸ ਤਰ੍ਹਾਂ ਜਨਮ ਮਰਨ ਦਾ ਰੋਗ ਦੂਰ ਹੋ ਜਾਂਦਾ ਹੈ । ਗੁਣ ਗਾਉਣ ਨਾਲ ਮੂੰਹ ਉਜਲਾ ਤੇ ਮਨ ਨਿਰਮਲ ਹੁੰਦਾ ਹੈ, ਫਿਰ ਤੇਰਾ ਲੋਕ ਪ੍ਰਲੋਕ ਵਿਚ ਜਸ ਰਹਿ ਆਵੇਗਾ । ਹੰਕਾਰ ਨੂੰ ਛੱਡ ਕੇ ਪ੍ਰਭੂ ਦਾ ਹੁਕਮ ਮੰਨਣਾ ਚਾਹੀਦਾ ਹੈ । ਇਕ ਪ੍ਰਮੇਸ਼ਰ ਤੋਂ ਬਿਨਾ ਹੋਰ ਕੋਈ ਦੂਜਾ ਕਰਨ ਜੋਗ ਨਹੀਂ ਹੈ ॥੨॥੩॥੮॥

**ਟੋਡੀ ਮਹਲਾ ੫ ॥ (ਪੰਨਾ ੭੧੩)**

**ਸਤਿਗੁਰ ਆਇਓ ਸਰਣਿ ਤੁਹਾਰੀ ॥**

**ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ ॥੧॥ਰਹਾਉ॥**

ਹੇ ਸਤਗੁਰੂ ! ਅਸੀਂ ਆਪ ਦੀ ਸ਼ਰਨ ਆਏ ਹਾਂ । ਜੇ ਨਾਮ ਮਿਲ ਜਾਵੇ, ਜੋ ਸਾਰੇ ਸੁਖਾਂ ਦਾ ਦਾਤਾ ਹੈ, ਤਾਂ ਫਿਰ ਸਾਡੀ ਚਿੰਤਾ ਦੂਰ ਹੋ ਸਕਦੀ ਹੈ ਤੇ ਨਾਲੇ ਸੋਭਾ ਵੀ ਹੋਵੇਗੀ । ਹੇ ਪ੍ਰਭੂ ! ਤੇਰੇ ਤੋਂ ਬਿਨਾਂ ਹੋਰ ਕੋਈ ਥਾਂ ਨਹੀਂ, ਇਸ ਲਈ ਮੈਂ ਨਿਰਗੁਣਆਰੇ ਨੂੰ ਆਪ ਹੀ ਬਚਾ ਲਉ । ਹੁਣ ਸੰਤਾਂ ਦੀ ਸ਼ਰਨ ਲਈ ਹੈ ਸੋ ਇਸ ਜਨਮ ਵਿਚ ਹੀ ਰਖ ਲਉ ॥੨॥੪॥੯॥

**ਟੋਡੀ ਮਹਲਾ ੫ ॥ (ਪੰਨਾ ੭੧੩)**

**ਰਸਨਾ ਗੁਣ ਗੋਪਾਲ ਨਿਧਿ ਗਾਇਣ ॥**

**ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ ॥੧॥ਰਹਾਉ॥**

ਹੇ ਭਾਈ ! ਜਿਨ੍ਹਾਂ ਨੇ ਉਸ ਪ੍ਰਭੂ ਦੇ ਗੁਣਾਂ ਨੂੰ, ਜੋ ਗੁਣਾਂ ਦਾ ਸਮੁੰਦ੍ਰ ਹੈ, ਰਸਨਾ ਨਾਲ ਗਾਇਆ ਹੈ । ਉਨ੍ਹਾਂ ਦੇ ਮਨ ਵਿਚ ਸ਼ਾਂਤੀ, ਗਿਆਨ ਤੇ ਅਨੰਦ ਪ੍ਰਗਟ ਹੋਇਆ ਹੈ । ਜਿਸ ਕਰਕੇ ਉਨ੍ਹਾਂ ਦੇ ਸਾਰੇ ਦੁਖ ਦੌੜ ਗਏ ਹਨ । ਫਿਰ ਉਨ੍ਹਾਂ ਇਹ ਤੱਤ (ਸਿੱਟਾ) ਕੱਢਿਆ ਹੈ ਕਿ ਪ੍ਰਮੇਸ਼ਰ ਦੇ ਭਜਨ ਆਸਰੇ ਰਹਿਣਾ ਚੰਗਾ ਹੈ । ਸੋ ਸਾਨੂੰ ਨਾਮ ਜਪਣਾ ਚਾਹੀਦਾ ਹੈ ॥੨॥੫॥੧੦॥

**ਟੋਡੀ ਮਹਲਾ ੫ ॥ (ਪੰਨਾ ੭੧੪)**

**ਨਿੰਦਕੁ ਗੁਰ ਕਿਰਪਾ ਤੇ ਹਾਟਿਓ ॥**

**ਪਾਰਬ੍ਰਹਮ ਪ੍ਰਭ ਭਏ ਦਇਆਲਾ ਸਿਵ ਕੈ ਬਾਣਿ ਸਿਰੁ ਕਾਟਿਓ ॥੧॥ਰਹਾਉ॥**

ਹੇ ਭਾਈ ! ਗੁਰਾਂ ਦੀ ਕਿਰਪਾ ਨਾਲ ਨਿੰਦਕ ਨਾਸ ਹੋ ਗਿਆ ਹੈ । (ਸੁਲਹੀ ਖਾਨ ਬਾਰੇ ਕਿਹਾ ਹੈ) । ਸਾਡੇ ਉਤੇ ਪ੍ਰਮੇਸ਼ਰ ਦਿਆਲੂ ਹੋਇਆ ਹੈ ਤੇ ਸਾਡੀ ਸ਼ਾਂਤੀ ਦੇ ਬਾਣ (ਤੀਰ) ਨੇ ਉਸ ਦਾ ਸਿਰ ਕੱਟ ਦਿਤਾ ਹੈ । ਉਹ

ਸੁਲਹੀ ਖਾਨ ਇਕ ਪਲ ਵਿਚ ਸੁਆਹ ਹੋ ਗਿਆ ਹੈ ਤੇ ਉਸਨੇ ਆਪਣੇ ਕਰਮਾਂ ਦਾ ਫਲ ਪਾਇਆ ਹੈ (ਪ੍ਰਮੇਸ਼ਰ ਨੇ ਕਿਰਪਾ ਕੀਤੀ ਤੇ ਉਸਦਾ ਹੰਕਾਰ ਤੋੜ ਦਿੱਤਾ)॥੨॥੬॥੧॥

**ਟੋਡੀ ਮਹਲਾ ੫ ॥ (ਪੰਨਾ ੭੧੪)**

**ਕਿਰਪਨ ਤਨ ਮਨ ਕਿਲ ਵਿਖ ਭਰੇ ॥**

**ਸਾਧ ਸੰਗਿ ਭਜਨੁ ਕਰਿ ਸੁਆਮੀ ਢਾਕਨ ਕਉ ਇਕੁ ਹਰੇ ॥੧॥ਰਹਾਉ॥**

ਕੰਜੂਸ ਆਦਮੀ ਤਨ ਮਨ ਕਰਕੇ ਪਾਪਾਂ ਨਾਲ ਭਰੇ ਹੋਏ ਹਨ । ਹੇ ਭਾਈ ! ਸਤ ਸੰਗਤ ਵਿਚ ਮਿਲਕੇ ਮਾਲਕ ਦਾ ਭਜਨ ਕਰੋ ਕਿਉਂਕਿ ਉਨ੍ਹਾਂ ਪਾਪਾਂ ਦੇ ਕਢਣ ਨੂੰ ਇਕ ਪ੍ਰਮੇਸ਼ਰ ਹੀ ਹੈ । ਸਿਰਫ਼ ਗੱਲਾਂ ਨਾਲ ਅਗਿਆਨ ਨਹੀਂ ਜਾਂਦਾ । ਹੇ ਪ੍ਰਮੇਸ਼ਰ ! ਅਸੀਂ ਤੇਰੀ ਸ਼ਰਨ ਆਏ ਹਾਂ ਸੋ ਜਿਸ ਤਰ੍ਹਾਂ ਵੀ ਜਾਣਦੇ ਹੋ, ਰਖ ਲਉ ॥੨॥੧॥੧੨॥

**ਟੋਡੀ ਮਹਲਾ ੫ ॥ (ਪੰਨਾ ੭੧੪)**

**ਹਰਿ ਕੇ ਚਰਨ ਕਮਲ ਮਨਿ ਧਿਆਉ॥**

**ਕਾਢਿ ਕੁਠਾਰੁ ਪਿਤ ਬਾਤ ਹੰਤਾ ਅਉਖਧੁ ਹਰਿ ਕੋ ਨਾਉ ॥੧॥ਰਹਾਉ॥**

ਹੇ ਭਾਈ ! ਪ੍ਰਮੇਸ਼ਰ ਦੇ ਚਰਨਾਂ ਕਮਲਾਂ ਨੂੰ ਮਨ ਵਿਚ ਧਿਆਉ । ਹੰਕਾਰ ਰੂਪ ਬ੍ਰਿਛ ਦੇ ਕੱਟਣ ਨੂੰ ਪ੍ਰਮੇਸ਼ਰ ਦੇ ਨਾਮ ਦਾ ਕੁਹਾੜਾ ਚਾਹੀਦਾ ਹੈ । ਲੋਭ, ਕਰੋਧ, ਰੂਪ ਰੋਗ ਤੇ ਕਾਮ ਰੂਪ ਰੋਗ, ਇਨ੍ਹਾਂ ਤਿੰਨਾਂ ਰੋਗਾਂ ਨੂੰ ਕੱਟਣ ਲਈ ਪ੍ਰਮੇਸ਼ਰ ਦਾ ਨਾਮ ਹੀ ਦਾਰੂ ਹੈ । ਇਕ ਮਾਲਕ ਹੀ, ਗੁਰਾਂ ਦੀ ਕਿਰਪਾ ਨਾਲ, ਦੁਖਾਂ ਦਾ ਨਾਸ ਕਰਨ ਵਾਲਾ ਹੈ । ਸੋ ਪ੍ਰਭੂ ਦੀ ਟੇਕ ਲਵੋ ॥੨॥੮॥੧੩॥

**ਟੋਡੀ ਮਹਲਾ ੫ ॥ (ਪੰਨਾ ੭੧੪)**

**ਹਰਿ ਹਰਿ ਨਾਮੁ ਸਦਾ ਸਦ ਜਾਪਿ ॥**

**ਧਾਰਿ ਅਨੁਗ੍ਰਹੁ ਪਾਰਬ੍ਰਹਮ ਸੁਆਮੀ ਵਸਦੀ ਕੀਨੀ ਆਪਿ ॥੧॥ਰਹਾਉ॥**

ਹੇ ਭਾਈ ! ਅਸਾਂ ਸਦਾ ਪ੍ਰਮੇਸ਼ਰ ਦੇ ਨਾਮ ਨੂੰ ਹੀ ਜਪਿਆ ਹੈ । ਸਾਡੇ ਮਾਲਕ ਨੇ ਸਾਡੇ ਉਤੇ ਕਿਰਪਾ ਕਰਕੇ ਸਾਡੇ ਹਿਰਦੇ ਵਿਚ ਆਪ ਹੀ ਚੰਗਿਆਂ ਗੁਣਾਂ ਦੀ ਨਗਰੀ ਵਸਾ ਦਿੱਤੀ ਹੈ । ਇਸ ਲਈ ਸਾਡੇ ਸੋਗ ਸੰਤਾਪ ਦੂਰ ਹੋ ਗਏ ਹਨ । ਪ੍ਰਮੇਸ਼ਰ ਨੇ ਹੱਥ ਦੇ ਕੇ ਸੰਸਾਰ ਤੋਂ ਸਾਨੂੰ ਰਖ ਲਿਆ ਹੈ । ਅਸੀਂ ਹੁਣ ਉਸ ਦੁਖਾਂ ਦੇ ਨਾਸ ਕਰਨ ਵਾਲੇ ਪ੍ਰਮੇਸ਼ਰ ਦੀ ਸ਼ਰਨ ਆਏ ਹਾਂ ਸੋ ਮਾਲਕ ਨੇ ਕਿਰਪਾ ਕੀਤੀ ਹੈ ॥੨॥੯॥੧੪॥

**ਟੋਡੀ ਮਹਲਾ ੫ ॥ (ਪੰਨਾ ੭੧੫)**

**ਸ੍ਵਾਮੀ ਸਰਨਿ ਪਰਿਓ ਦਰਬਾਰੇ ॥**

**ਕੋਟਿ ਅਪਰਾਧ ਖੰਡਨ ਕੇ ਦਾਤੇ ਤੁਝ ਬਿਨੁ ਕਉਨੁ ਉਧਾਰੇ ॥੧॥ਰਹਾਉ॥**

ਹੇ ਮਾਲਕ ! ਮੈਂ ਤੇਰੇ ਦਰਬਾਰ (ਸਾਧ ਸੰਗਤ) ਦੀ ਸ਼ਰਨ ਵਿਚ ਆਇਆ ਹਾਂ । ਹੇ ਕ੍ਰੋੜਾਂ ਅਪਰਾਧਾਂ ਦੇ ਨਾਸ ਕਰਨ ਵਾਲੇ ਦਾਤਿਆ ! ਮੈਨੂੰ ਤੇਰੇ ਤੋਂ ਬਿਨਾਂ ਹੋਰ ਕੋਈ ਵੀ ਇਸ ਸੰਸਾਰ ਸਮੁੰਦ੍ਰ ਤੋਂ ਨਹੀਂ ਉਧਾਰ ਸਕਦਾ । ਸਤ ਸੰਗਤ ਵਿਚ ਮਿਲ ਕੇ ਮਾਇਆ ਦੇ ਸਭ ਬੰਧਨ ਛੱਡ ਦਿੱਤੇ ਹਨ । ਹੇ ਪ੍ਰਮੇਸ਼ਰ ! ਨਾਮ ਜਪ ਕੇ ਸਾਡੇ ਸਾਰੇ ਰੋਗ ਦੂਰ ਹੋ ਗਏ ਹਨ ॥੨॥੧੦॥੧੫॥

**ਟੋਡੀ ਮਹਲਾ ੫ ਘਰੁ ੩ ਚਉਪਦੇ ॥ (ਪੰਨਾ ੭੧੫)**

**੧ੴ ਸਤਿਗੁਰ ਪ੍ਰਸਾਦਿ ॥**

**ਹਾਂ ਹਾਂ ਲਪਟਿਓ ਰੇ ਮੂੜੇ ਕਛੂ ਨ ਥੋਰੀ ॥**

**ਤੇਰੋ ਨਹੀ ਸੁ ਜਾਨੀ ਮੋਰੀ ॥ਰਹਾਉ॥**

ਹੇ ਮੂਰਖ ਆਦਮੀ ! ਤੂੰ ਵਿਸ਼ਿਆਂ ਵਿਚ ਲਿਬੜਿਆ ਹੋਇਆ ਹੈਂ । ਤੂੰ ਵਿਸ਼ਿਆਂ ਨਾਲ ਥੋੜੀ ਪ੍ਰੀਤੀ ਨਹੀਂ ਕੀਤੀ (ਬਹੁਤ ਕੀਤੀ ਹੈ) ਜਿਸ ਦਾ ਬਹੁਤ ਹੀ ਦੁਖ ਹੈ । ਜਿਸ ਮਾਇਆ ਵਿਚ ਤੇਰਾ ਕੁਝ ਨਹੀਂ ਹੈ ਸੋ ਮਾਇਆ ਤੂੰ ਆਪਣੀ ਜਾਣ ਲਈ ਹੈ । ਜੋ ਨਾਮ ਤੇਰਾ ਸਾਥੀ ਹੈ, ਉਸ ਨੂੰ ਮਨ ਵਿਚ ਨਹੀਂ ਵਸਾਇਆ । ਗੁਰਾਂ ਦੀ ਕਿਰਪਾ ਨਾਲ ਕੋਈ ਵਿਰਲਾ ਹੀ ਤਰਦਾ ਹੈ ॥੪॥੧॥੧੬॥

**ਟੋਡੀ ਮਹਲਾ ੫ ॥ (ਪੰਨਾ ੭੧੫)**

**ਹਮਾਰੈ ਏਕੈ ਹਰੀ ਹਰੀ ॥**

**ਆਨ ਅਵਰ ਸਿਞਾਣਿ ਨ ਕਰੀ ॥ਰਹਾਉ॥**

ਸਾਡਾ ਤਾਂ ਇਕ ਪ੍ਰਮੇਸ਼ਰ ਦਾ ਹੀ ਆਸਰਾ ਹੈ (ਅਸੀਂ ਮਾਇਆ ਵਿਚ ਨਹੀਂ ਲਗਦੇ) । ਉਸ ਪ੍ਰਮੇਸ਼ਰ ਨੂੰ ਛੱਡ ਕੇ ਅਸਾਂ ਹੋਰ ਕਿਸੇ ਨਾਲ ਜਾਣ ਪਛਾਣ ਨਹੀਂ ਕੀਤੀ । ਵਡੇ ਭਾਗਾਂ ਕਰਕੇ ਗੁਰੂ ਮਿਲਿਆ ਜਿਸ ਨੇ ਸਾਨੂੰ ਨਾਮ ਦ੍ਰਿੜ ਕਰਾਇਆ । ਜਿਨ੍ਹਾਂ ਨੇ ਮਾਲਕ ਨੂੰ ਪਾ ਲਿਆ ਹੈ ਸਮਝੋ ਸਭ ਕੁਝ ਪਾ ਲਿਆ ਹੈ ॥੪॥੨॥੧੭॥

**ਟੋਡੀ ਮਹਲਾ ੫ ਘਰੁ ੪ ਦੁਪਦੇ (ਪੰਨਾ ੭੧੫)**

**੧ੴ ਸਤਿਗੁਰ ਪ੍ਰਸਾਦਿ ॥**

**ਰੂੜੋ ਮਨੁ ਹਰਿ ਰੰਗੋ ਲੋੜੈ ॥**

**ਗਾਲੀ ਹਰਿ ਨੀਹੁ ਨ ਹੋਇ ॥**

ਹੇ ਭਾਈ ! ਹੁਣ ਮੇਰਾ ਸੁੰਦਰ ਮਨ ਪ੍ਰਮੇਸ਼ਰ ਦੇ ਪ੍ਰੇਮ ਨੂੰ ਚਾਹੁੰਦਾ ਹੈ । ਪਰ ਗੱਲਾਂ ਕਰਕੇ ਪ੍ਰਭੂ ਦਾ ਪ੍ਰੇਮ ਨਹੀਂ ਹੁੰਦਾ । ਗੁਰਾਂ ਨੂੰ ਮਿਲ ਕੇ ਮੇਰਾ ਪ੍ਰਭੂ ਬਾਰੇ ਭਰਮ ਦੂਰ ਹੋ ਗਿਆ ਹੈ । ਸੰਤਾਂ ਪਾਸੋਂ ਸਹੀ ਮਤ (ਅਕਲ) ਪਾਈ ਹੈ ਤੇ ਪ੍ਰਮੇਸ਼ਰ ਨੂੰ ਅਖਾਂ ਨਾਲੋਂ ਦੇਖਿਆ ਹੈ ॥੨॥੧॥੧੮॥

**ਟੋਡੀ ਮਹਲਾ ੫ ॥ (ਪੰਨਾ ੭੧੫)**

**ਗਰਬਿ ਗਹਿਲੜੋ ਮੂੜੜੋ ਹੀਓ ਰੇ ਹੀਓ ਮਹਰਾਜ ਰੀ ਮਾਇਓ ॥**

**ਡੀਹਰ ਨਿਆਈ ਮੁਹਿ ਫਾਕਿਓ ਰੇ ॥ਰਹਾਉ॥**

ਇਸ ਮੂਰਖ ਆਦਮੀ ਦਾ ਦਿਲ ਹੰਕਾਰ ਨੇ ਫੜਿਆ ਹੋਇਆ ਹੈ । ਹੇ ਭਾਈ ! ਇਸ ਇਨਸਾਨ ਦਾ ਦਿਲ ਪ੍ਰਭੂ ਦੀ ਮਾਇਆ ਨੇ ਇਸ ਤਰ੍ਹਾਂ ਫੜਿਆ ਹੈ ਜਿਵੇਂ ਮੱਛੀ ਨੂੰ ਕੁੰਡੀ ਨੇ ਫਸਾ ਲਿਆ ਹੈ । ਇਹ ਹਮੇਸ਼ਾਂ ਹੋਰ ਹੋਰ ਦੀ ਮੰਗ ਕਰਦਾ ਹੈ । ਸੰਤਾਂ ਦੀ ਸਿਖਿਆ ਨਾਲ ਸਾਡੇ ਸਾਰੇ ਪਾਪ ਮਿਟ ਜਾਣਗੇ । ਜਿਸ ਨੂੰ ਪ੍ਰਭੂ ਦੀ ਕਿਰਪਾ ਹੋਵੇ ਉਹ ਤਰ ਜਾਂਦਾ ਹੈ॥੨॥੨॥੧੯॥

### ਟੋਡੀ ਮਹਲਾ ੫ ਘਰੁ ੫ ਦੁਪਦੇ ॥ (ਪੰਨਾ ੭੧੯)

**ੴ ਸਤਿਗੁਰ ਪ੍ਰਸਾਦਿ ॥**

**ਐਸੋ ਗੁਨੁ ਮੇਰੋ ਪ੍ਰਭ ਜੀ ਕੀਨ ॥**

**ਪੰਚ ਦੋਖ ਅਰੁ ਅਹੰ ਰੋਗ ਇਹ ਤਨ ਤੇ ਸਗਲ ਦੂਰਿ ਕੀਨ ॥ਰਹਾਉ॥**

ਮੇਰੇ ਮਾਲਕ ਨੇ ਮੇਰੇ ਉਤੇ ਐਸਾ ਉਪਕਾਰ ਕੀਤਾ ਹੈ । (ਗੁਨ ਬਖਸ਼ੇ ਹਨ) । ਕਿ ਕਾਮ ਆਦਿਕ ਪੰਜ ਦੋਖ ਅਤੇ ਹੰਕਾਰ ਆਦਿ ਰੋਗ ਇਸ ਤਨ ਮਨ ਤੋਂ ਦੂਰ ਕਰ ਦਿੱਤੇ ਹਨ । ਮੇਰਾ ਗੁਣ ਔਗੁਣ ਦੇਖੇ ਬਿਨਾਂ ਮੈਨੂੰ ਗੁਰਾਂ ਦਾ ਉਪਦੇਸ਼ ਦਿਤਾ ਹੈ ਤੇ ਪਿਆਰੇ ਪ੍ਰਮੇਸ਼ਰ ਨੂੰ ਦੇਖ ਕੇ ਅਨੰਦ ਹੋਇਆ ਹੈ । ਅਸੀਂ ਹੁਣ ਉਸ ਮਾਲਕ ਦਾ ਹੀ ਆਸਰਾ ਲੈਂਦੇ ਹਾਂ ॥੨॥੧॥੨੦॥

### ਟੋਡੀ ਮਹਲਾ ੫ ॥ (ਪੰਨਾ ੭੧੯)

**ਮਾਈ ਮੇਰੇ ਮਨ ਕੀ ਪ੍ਰੀਤਿ ॥**

**ਏਹੀ ਕਰਮ ਧਰਮ ਜਪ ਏਹੀ ਰਾਮ ਨਾਮ ਨਿਰਮਲ ਹੈ ਰੀਤਿ ॥ਰਹਾਉ॥**

ਹੇ ਸੰਤੋ ! ਮੇਰੇ ਮਨ ਦੀ ਪ੍ਰੀਤ ਤਾਂ ਨਾਮ ਵਿਚ ਲਗੀ ਹੈ । ਏਹੋ ਹੀ ਚੰਗੇ ਕਰਮ ਤੇ ਧਰਮ ਹਨ ਤੇ ਏਹੀ ਮੇਰਾ ਜਪ ਆਦਿ ਸਭ ਕੁਝ ਏਹੋ ਹੀ ਹੈ । ਜਿਹੜਾ ਪ੍ਰਮੇਸ਼ਰ ਦਾ ਨਾਮ ਜਪਿਆ ਹੈ ਏਹੋ ਹੀ ਨਿਰਮਲ ਰੀਤੀ ਹੈ । ਮੈਂ ਆਪਣੇ ਮਨ ਨੂੰ ਪ੍ਰਮੇਸ਼ਰ ਦਾ ਮਿਤ੍ਰ ਬਣਾ ਲਿਆ ਹੈ । ਸੰਤਾਂ ਦੀ ਕਿਰਪਾ ਨਾਲ ਮਨ ਨਿਰਮਲ ਹੋ ਗਿਆ ਹੈ, ਤੇ ਅਸਾਂ ਸੁਖ ਪਾ ਲਿਆ ਹੈ ॥੨॥੨॥੨੧॥

### ਟੋਡੀ ਮਹਲਾ ੫ ॥ (ਪੰਨਾ ੭੧੯)

**ਪ੍ਰਭ ਜੀ ਮਿਲੁ ਮੇਰੇ ਪ੍ਰਾਨ ॥**

**ਬਿਸਰੁ ਨਹੀ ਨਿਮਖ ਹੀਅਰੇ ਤੇ ਅਪਨੇ ਭਗਤ ਕਉ ਪੂਰਨ ਦਾਨ ॥ਰਹਾਉ॥**

ਹੇ ਮੇਰੇ ਪ੍ਰਾਣ ਰੂਪ ਮਾਲਕ ! ਮੈਨੂੰ ਆ ਕੇ ਮਿਲੋ । ਹੇ ਆਪਣੇ ਭਗਤਾਂ ਨੂੰ ਪੂਰਨ ਦਾਨ ਦੇਣ ਵਾਲੇ ਪ੍ਰਭੂ ! ਇਕ ਨਿਮਖ ਵਾਸਤੇ ਵੀ ਤੂੰ ਮੇਰੇ ਰਿਦੇ ਤੋਂ ਨਾ ਵਿਸਰ, ਐਸਾ ਦਾਨ ਮੈਨੂੰ ਦੇਹ । ਅਠੇ ਪਹਰ ਤੇਰਾ ਜਸ ਗਾਵੀਏ ਤੇ ਤੇਰੀ ਸ਼ਰਨ ਵਿਚ ਸਦਾ ਤੇਰੇ ਤੋਂ ਕੁਰਬਾਨ ਜਾਂਦੇ ਰਹੀਏ ॥੨॥੩॥੨॥

### ਟੋਡੀ ਮਹਲਾ ੫ ॥ (ਪੰਨਾ ੭੧੯)

**ਪ੍ਰਭ ਤੇਰੇ ਪਗ ਕੀ ਧੂਰਿ ॥**

**ਦੀਨ ਦਇਆਲ ਪ੍ਰੀਤਮ ਮਨ ਮੋਹਨ ਕਰਿ ਕਿਰਪਾ ਮੇਰੀ ਲੋਚਾ ਪੂਰਿ ॥ਰਹਾਉ॥**

ਹੇ ਪ੍ਰਮੇਸ਼ਰ ! ਅਸੀਂ ਤੇਰੇ ਚਰਨ ਕਮਲਾਂ ਦੀ ਧੂੜੀ ਹਾਂ । ਹੇ ਦੀਨ ਦਇਆਲੂ ਤੇ ਪਿਆਰੇ ਮਨ ਮੋਹਨ ! ਤੂੰ ਆਪਣੀ ਕਿਰਪਾ ਦੁਆਰਾ ਮੇਰੀ ਇਛਿਆ ਨੂੰ ਪੂਰੀ ਕਰ ਦੇਹ । ਜੋ ਮਨੁੱਖ ਤੇਰਾ ਜਸ ਗਾਂਵਦੇ ਹਨ ਉਹ ਕਦੀ ਚਿੰਤਾ ਵਿਚ ਝੁਰਦੇ ਨਹੀਂ । ਉਹ ਸਤਸੰਗਤ ਕਰਕੇ ਮਾਇਆ ਦੇ ਬੰਧਨਾਂ ਤੋਂ ਮੁਕਤ ਹੋ ਜਾਂਦੇ ਹਨ ਤੇ ਤੇਰਾ ਨਾਮ ਹੀ ਜਪਦੇ ਹਨ ॥੨॥੪॥੨੩॥

### ਟੋਡੀ ਮਹਲਾ ੫ ॥ (ਪੰਨਾ ੭੧੬)

### ਮਾਈ ਮੇਰੇ ਮਨ ਕੀ ਪਿਆਸ ॥

### ਇਕੁ ਖਿਨੁ ਰਹਿ ਨ ਸਕਉ ਬਿਨੁ ਪ੍ਰੀਤਮ ਦਰਸਨ ਦੇਖਨ ਕਉ ਧਾਰੀ ਮਨਿ ਆਸ ॥ਰਹਾਉ॥

ਹੇ ਮਾਂ (ਹੇ ਸੰਤੋ!) ਮੇਰੇ ਮਨ ਦੀ ਪਿਆਸ ਤਾਂ ਪ੍ਰਭੂ ਦੇ ਦਰਸ਼ਨ ਲਈ ਹੀ ਹੈ। ਮੈਂ ਪ੍ਰਮੇਸ਼ਰ ਦੇ ਦਰਸ਼ਨ ਬਿਨਾਂ ਇਕ ਛਿਨ ਵੀ ਨਹੀਂ ਰਹਿ ਸਕਦਾ ਕਿਉਂਕਿ ਦਰਸਨ ਦੀ ਆਸਾ ਮਨ ਵਿਚ ਧਾਰੀ ਹੋਈ ਹੈ। ਸੰਤਾਂ ਦੀ ਕਿਰਪਾ ਨਾਲ ਮੇਰੇ ਮਨੋਰਥ ਪੂਰੇ ਹੋ ਗਏ ਹਨ ਜਿਸ ਕਰ ਕੇ ਪ੍ਰਮੇਸ਼ਰ, ਗੁਣਾਂ ਦਾ ਖ਼ਜ਼ਾਨਾ ਮਿਲ ਗਿਆ ਹੈ। ਹੁਣ ਉਹ ਚਾਨਣਾ ਪ੍ਰਗਟ ਹੋ ਗਿਆ ਹੈ ਜੋ ਪ੍ਰਮੇਸ਼ਰ ਦਾ ਸ਼ਾਂਤੀ ਤੇ ਸੁਖ ਵਾਲਾ ਹੈ ॥੨॥੫॥੨॥

### ਟੋਡੀ ਮਹਲਾ ੫ ॥ (ਪੰਨਾ ੭੧੬)

### ਹਰਿ ਹਰਿ ਪਤਿਤ ਪਾਵਨ ॥

### ਜੀਅ ਪ੍ਰਾਨ ਮਾਨ ਸੁਖ ਦਾਤਾ ਅੰਤਰਜਾਮੀ ਮਨ ਕੋ ਭਾਵਨ ॥ਰਹਾਉ॥

ਪ੍ਰਮੇਸ਼ਰ ਪਾਪੀਆਂ ਨੂੰ ਪਵਿਤ੍ਰ ਕਰਨ ਵਾਲਾ ਹੈ। ਜੀਆਂ ਨੂੰ ਪ੍ਰਾਣ ਤੇ ਆਦਰ, ਸੁਖ ਦੇਣ ਵਾਲਾ ਹੈ, ਉਹ ਅੰਤਰਜਾਮੀ ਮੇਰੇ ਮਨ ਨੂੰ ਭਾਂਦਾ ਹੈ। ਮਾਲਕ ਦਾ ਸੁੰਦਰ ਰੂਪ ਬੜਾ ਨਿਰਮਲ ਹੈ ਤੇ ਉਸ ਦੇ ਬਰਾਬਰ ਦੂਜਾ ਕੋਈ ਨਹੀਂ ਹੈ, ਅਸੀਂ ਉਸ ਦਾ ਜਸ ਕਰਕੇ ਜੀਂਵਦੇ ਹਾਂ ॥੨॥੬॥੨੫॥

### ਟੋਡੀ ਮਹਲਾ ੫ ॥ (ਪੰਨਾ ੭੧੭)

### ਮਾਈ ਮਾਇਆ ਛਲੁ ॥

### ਤ੍ਰਿਣ ਕੀ ਅਗਨਿ ਮੇਘ ਕੀ ਛਾਇਆ ਗੋਬਿਦ ਭਜਨੁ ਬਿਨੁ ਹੜ ਕਾ ਜਲੁ ॥ਰਹਾਉ॥

ਹੇ ਮਾਈ ! (ਹੇ ਸੰਤੋ!) ਇਹ ਮਾਇਆ ਬੜੀ ਛਲ ਵਾਲੀ ਹੈ। (ਜਿਸ ਨੇ ਸਾਰਾ ਸੰਸਾਰ ਮੋਹਿਆ ਹੈ) ਜਿਵੇ ਘਾਹ ਦੀਆਂ ਸੁੱਕੀਆਂ ਤ੍ਰਿੜਾਂ ਦੀ ਅਗ, ਬੱਦਲਾਂ ਦੀ ਛਾਂ, ਹੜ੍ਹ ਦਾ ਪਾਣੀ, ਸਭ ਫੌਰਨ ਨਾਸ ਹੋ ਜਾਂਦੇ ਹਨ, ਇਸੇ ਤਰ੍ਹਾਂ ਹਰੀ ਭਜਨ ਬਿਨਾਂ ਸਭ ਪਦਾਰਥ ਨਾਸ ਹੋ ਜਾਣ ਵਾਲੇ ਹਨ। ਮਨੁੱਖਾ ਜਨਮ ਦਾ ਇਕੋ ਫਲ ਹੈ ਕਿ ਮਾਲਕ ਦਾ ਸਿਮਰਨ ਕਰੀਏ ਤਾਂ ਜੋ ਪਾਪਾਂ ਦੀ ਮੈਲ ਸੜ ਜਾਏ ਤੇ ਪ੍ਰਭੂ ਦੀ ਪ੍ਰੇਮਾ ਭਗਤੀ ਵਿਚ ਰਤੇ ਰਹੀਏ ॥੨॥੭॥੨੬॥

### ਟੋਡੀ ਮਹਲਾ ੫ ॥ (ਪੰਨਾ ੭੧੭)

### ਮਾਈ ਚਰਨ ਗੁਰ ਮੀਠੇ ॥

### ਵਡੈ ਭਾਗਿ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ ॥ਰਹਾਉ॥

ਹੇ ਮਾਈ ! ਸਤਗੁਰਾਂ ਦੇ ਚਰਨ (ਉਨ੍ਹਾਂ ਚਰਨਾਂ ਦੀ ਸੇਵਾ) ਬੜੇ ਮਿਠੇ ਹਨ। ਜਿਨ੍ਹਾਂ ਨੂੰ ਵਡੇ ਭਾਗਾਂ ਕਰਕੇ ਪ੍ਰਮੇਸ਼ਰ ਨੇ ਉਹ ਚਰਨ ਦਿੱਤੇ ਹਨ, ਉਨ੍ਹਾਂ ਨੂੰ ਗੁਰਾਂ ਦੇ ਦਰਸ਼ਨ ਕਰਨ ਨਾਲ ਕ੍ਰੋੜਾਂ ਪੁੰਨਾਂ ਦਾ ਫਲ ਮਿਲ ਜਾਂਦਾ ਹੈ। ਪ੍ਰਮੇਸ਼ਰ ਦੇ ਭਜਨ ਤੋਂ ਬਿਨਾਂ ਜਿਤਨੇ ਵੀ ਰੰਗ ਤੇ ਸਵਾਦ ਹਨ, ਉਹ ਸਭ ਝੂਠੇ ਹਨ। ਨਾਮ ਰਤਨ ਤੋਂ ਬਿਨਾਂ ਸਾਰਾ ਸੰਸਾਰ ਲੁਟਿਆ ਜਾ ਰਿਹਾ ਹੈ ॥੨॥੮॥੨੭॥

**ਟੋਡੀ ਮਹਲਾ ੫ ॥ (ਪੰਨਾ ੭੧੭)**

**ਸਾਧ ਸੰਗਿ ਹਰਿ ਹਰਿ ਨਾਮੁ ਚਿਤਾਰਾ ॥**

**ਸਹਜਿ ਅਨੰਦੁ ਹੋਵੈ ਦਿਨੁ ਰਾਤੀ ਅੰਕੁਰੁ ਭਲੋ ਹਮਾਰਾ ॥ਰਹਾਉ॥**

ਸੰਤਾਂ ਦੀ ਸੰਗਤ ਕਰਕੇ ਅਸਾਂ ਪ੍ਰਮੇਸ਼ਰ ਦੇ ਨਾਮ ਨੂੰ ਜਪਿਆ ਹੈ। ਇਸ ਕਰਕੇ ਰਾਤ ਦਿਨ ਸਾਨੂੰ ਆਤਮਕ ਅਨੰਦ ਮਿਲਦਾ ਹੈ। ਸਾਡਾ ਪਿਛਲੇ ਜਨਮ ਦਾ ਚੰਗਾ ਕਰਮ ਹੁਣ ਫੁੱਟ ਪਿਆ ਹੈ ਤੇ ਪੂਰਾ ਗੁਰੂ ਮਿਲ ਗਿਆ ਹੈ। ਇਸ ਕਰਕੇ ਗੁਰਾਂ ਨੇ ਹੱਥ ਦੇ ਕੇ ਦਾਸ ਨੂੰ ਸੰਸਾਰ ਸਮੁੰਦ੍ਰ ਵਿਚੋਂ ਕਢ ਲਿਆ ਹੈ। ਹੁਣ ਉਸ ਮਾਲਕ ਦੀ ਸ਼ਰਨ ਫੜੀ ਹੈ ਤੇ ਉਸਨੂੰ ਨਮਸਕਾਰ ਕਰਦੇ ਹਾਂ ॥੨॥੯॥੨੮॥

**ਟੋਡੀ ਮਹਲਾ ੫ ॥ (ਪੰਨਾ ੭੧੭)**

**ਮਾਈ ਮੇਰੇ ਮਨ ਕੋ ਸੁਖੁ ॥**

**ਕੋਟਿ ਅਨੰਦ ਰਾਜ ਸੁਖੁ ਭੁਗਵੈ ਹਰਿ ਸਿਮਰਤ ਬਿਨਸੈ ਸਭ ਦੁਖੁ ॥੧॥ਰਹਾਉ॥**

ਹੇ ਮਾਈ ! ਮੇਰੇ ਮਨ ਨੂੰ ਹੁਣ ਸੁਖ ਮਿਲ ਗਿਆ ਹੈ। ਜੇ ਕਰੋੜਾਂ ਸੁਖ ਰਾਜ ਆ ਕੇ ਮਿਲ ਜਾਣ ਤਾਂ ਜੋ ਸੁਖ ਮਿਲਦਾ ਹੈ ਉਸ ਦਾ ਅਨੰਦ ਸਾਨੂੰ ਮਿਲਿਆ ਹੈ। ਕਿਉਂਕਿ ਪ੍ਰਮੇਸ਼ਰ ਦੇ ਸਿਮਰਨ ਨਾਲ ਸਾਰੇ ਦੁਖ ਨਾਸ ਹੋ ਗਏ ਹਨ। ਪ੍ਰਭੂ ਦੇ ਦਰਸ਼ਨ ਕਰਨ ਨਾਲ ਸਭ ਪਦਾਰਥਾਂ ਦੀ ਭੁੱਖ ਉਤਰ ਗਈ ਹੈ। ਹੁਣ ਸੁਖਾਂ ਦੇ ਸਾਗਰ ਦੀ ਸ਼ਰਨ ਫੜੀ ਹੈ ਤੇ ਚਾਰ ਪਦਾਰਥ ਪ੍ਰਾਪਤ ਹੋ ਗਏ ਹਨ ॥੨॥੧੦॥੨੯॥

**ਟੋਡੀ ਮਹਲਾ ੫ ॥ (ਪੰਨਾ ੭੧੮)**

**ਹਰਿ ਹਰਿ ਚਰਨ ਰਿਦੈ ਉਰਧਾਰੇ ॥**

**ਸਿਮਰਿ ਸੁਆਮੀ ਸਤਿਗੁਰੁ ਅਪੁਨਾ ਕਾਰਜ ਸਫਲ ਹਮਾਰੇ ॥੧॥ਰਹਾਉ॥**

ਹੇ ਭਾਈ ! ਅਸਾਂ ਵਿਸ਼ੇਸ਼ ਕਰਕੇ ਪ੍ਰਮੇਸ਼ਰ ਦੇ ਚਰਨ ਕਮਲਾਂ ਨੂੰ ਹਿਰਦੇ ਵਿਚ ਧਾਰਿਆ ਹੈ ਅਤੇ ਆਪਣਾ ਸਤਗੁਰ ਮਾਲਕ ਸਿਮਰਿਆ ਹੈ, ਜਿਸ ਕਰਕੇ ਸਾਡੇ ਸਾਰੇ ਕਾਰਜ ਸਫਲ ਹੋ ਗਏ ਹਨ। ਉਸ ਮਾਲਕ ਦੇ ਗੁਣ ਗਾ ਕੇ ਸੁਖ ਪਾਇਆ ਹੈ। ਉਸ ਪ੍ਰਮੇਸ਼ਰ ਦਾ ਰਤਨ ਨਾਮ ਗੁਰਾਂ ਤੋਂ ਸੁਣਿਆ ਹੈ ਤੇ ਜਪਿਆ ਹੈ, ਜੋ ਸਾਡਾ ਰਖਵਾਲਾ ਹੈ ॥੨॥੧੧॥੩੦॥

**ਟੋਡੀ ਮਹਲਾ ੯ ॥ (ਪੰਨਾ ੭੧੮)**

**ਕਹਉ ਕਹਾ ਅਪਨੀ ਅਧਮਾਈ ॥**

**ਉਰਝਿਓ ਕਨਕ ਕਾਮਨੀ ਕੇ ਰਸ ਨਹ ਕੀਰਤਿ ਪ੍ਰਭ ਗਾਈ ॥੧॥ਰਹਾਉ॥**

ਹੇ ਪ੍ਰਭੂ ! ਮੈਂ ਤੇਰੇ ਅਗੇ ਆਪਣੀ ਨੀਚਤਾ ਬਾਰੇ ਕੀ ਆਖਾਂ। ਮੇਰਾ ਮਨ ਤਾਂ ਇਸਤ੍ਰੀ ਤੇ ਸੋਨੇ ਦੇ ਅਨੰਦ ਵਿਚ ਹੀ ਲਗਾ ਹੋਇਆ ਹੈ। ਹੇ ਮਾਲਕ ! ਇਸ ਪਾਪੀ ਮਨ ਨੇ ਤੈਨੂੰ ਭੁਲਾ ਦਿੱਤਾ ਹੈ। ਦਿਨ ਰਾਤ ਮਾਇਆ ਦੇ ਮੋਹ ਵਿਚ ਫਸ ਕੇ ਇਹ ਇਨਸਾਨ ਖੋਟੀ ਮਤ ਧਾਰਨ ਕਰਦਾ ਹੈ। ਤੇਰੀ ਸ਼ਰਨ ਤੋਂ ਬਿਨਾਂ ਸਾਨੂੰ ਮੁਕਤੀ ਹੋਰ ਕਿਤੇ ਨਹੀਂ ਮਿਲਦੀ ॥੨॥੧॥੩੧॥

**ਟੋਡੀ ਬਾਣੀ ਭਗਤਾਂ ਕੀ ॥ (ਪੰਨਾ ੭੧੮)**

**ੴ ਸਤਿਗੁਰ ਪ੍ਰਸਾਦਿ ॥**

**ਕਾਂਇ ਰੇ ਬਕਬਾਦੁ ਲਾਇਓ ॥**

**ਜਿਨਿ ਹਰਿ ਪਾਇਓ ਤਿਨਹਿ ਛਪਾਇਓ ॥੧॥ਰਹਾਉ॥**

ਹੇ ਮੂਰਖ ! ਕੋਈ ਪ੍ਰਭੂ ਨੂੰ ਨੇੜੇ ਤੇ ਕੋਈ ਦੂਰ ਬੋਲਦਾ ਹੈ । ਪਰ ਤੁਸੀਂ ਕਿਸ ਵਾਸਤੇ ਇਹ ਬਿਅਰਥ ਝਗੜਾ ਸ਼ੁਰੂ ਕਰ ਦਿੱਤਾ ਹੈ? ਜਿਸ ਨੇ ਵਾਹਿਗੁਰੂ ਨੂੰ ਪਾ ਲਿਆ ਹੈ ਉਸਨੇ ਤਾਂ ਛੁਪਾ ਕੇ ਰਖਿਆ ਹੈ । (ਜਿਸ ਨੂੰ ਪਤਾ ਹੈ ਉਹ ਦਸਦੇ ਨਹੀਂ) । ਪੰਡਤ ਤਾਂ ਵੇਦਾਂ ਦਾ ਵਖਿਆਨ ਕਰਦਾ ਹੈ ਪਰ ਨਾਮਦੇਵ ਮੂਰਖ ਤਾਂ ਪ੍ਰਭੂ ਨੂੰ ਹੀ ਜਾਣਦਾ ਹੈ ॥੨॥੧॥

**ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ ॥ (ਪੰਨਾ ੭੧੮)**

**ਪਤਿਤ ਪਵਿਤ ਭਏ ਰਾਮੁ ਕਹਤ ਹੀ ॥੧॥ਰਹਾਉ॥**

ਹੇ ਭਾਈ ! ਵਾਹਿਗੁਰੂ ਦਾ ਨਾਮ ਜਪਦਿਆਂ ਕਿਸ ਦਾ ਕਲੰਕ ਰਿਹਾ ਹੈ? ਕਿਉਂਕਿ ਪ੍ਰਭੂ ਦਾ ਨਾਮ ਉਚਾਰਕੇ ਪਾਪੀ ਵੀ ਪਵਿਤ੍ਰ ਹੋ ਜਾਂਦੇ ਹਨ । ਹੁਣ ਵਰਤ ਰਖਣੇ ਤੇ ਤੀਰਥਾਂ ਦੇ ਇਸ਼ਨਾਨ ਕਰਨੇ ਛੱਡ ਦਿੱਤੇ ਹਨ ਕਿਉਂਕਿ ਨਾਮ ਵਿਚ ਤਸੱਲੀ ਹੋ ਗਈ ਹੈ । ਜੋ ਵੀ ਗੁਰਾਂ ਦੀ ਸਿਖਿਆ ਲੈ ਕੇ ਰਾਮ ਨਾਮ ਜਪਦਾ ਹੈ ਉਹ ਤਰ ਜਾਂਦਾ ਹੈ ॥੨॥੨॥

**ਤੀਨਿ ਛੰਦੇ ਖੇਲੁ ਆਛੈ ॥੧॥ਰਹਾਉ॥**

ਇਸ ਛੰਦ ਵਿਚ ਤਿੰਨਾਂ ਹਿੱਸਿਆਂ ਦੇ ਚੰਗਾਂ ਪ੍ਰਸੰਗਾਂ ਦਾ ਖੇਲ ਗੁੰਦਿਆ ਹੋਇਆ ਦਿਸੇਗਾ ॥

ਜਿਵੇਂ ਘੁਮਿਆਰ ਦੇ ਘਰ ਭਾਂਡੇ ਤੇ ਰਾਜੇ ਦੇ ਘਰ ਰਾਜਨੀਤੀ ;

ਜਾਂ ਬ੍ਰਾਹਮਣ ਦੇ ਘਰ ਵਿਦਿਆ ਦਾ ਵਿਚਾਰ, ਚੰਗਾ ਲਗਦਾ ਹੈ।

ਇਸੇ ਤਰ੍ਹਾਂ ਸੰਤਾਂ ਦੇ ਘਰ ਵਾਹਿਗੁਰੂ ਦਾ ਜ਼ਿਕਰ ਹੀ ਚੰਗਾ ਲਗਦਾ ਹੈ ਤੇ ਨਾਮਦੇਵ ਦੇ ਘਰ ਪ੍ਰਭੂ ਹਛਾ ਲਗਦਾ ਹੈ ॥੪॥੩॥

**ਰਾਗੁ ਬੈਰਾੜੀ ਮਹਲਾ ੪ ਘਰੁ ੧ ਦੁਪਦੇ ॥ (ਪੰਨਾ ੭੧੯)**

**ੴ ਸਤਿਗੁਰ ਪ੍ਰਸਾਦਿ ॥**

**ਸੁਨਿ ਮਨ ਅਕਥ ਕਥਾ ਹਰਿ ਨਾਮ ॥**

**ਰਿਧਿ ਬੁਧਿ ਸਿਧਿ ਸੁਖ ਪਾਵਹਿ ਭਜੁ ਗੁਰਮਤਿ ਹਰਿ ਰਾਮ ਰਾਮ ॥੧॥ਰਹਾਉ॥**

ਹੇ ਮਨ ! ਅਕਥ ਪ੍ਰਮੇਸ਼ਰ ਦੀਆਂ ਕਥਾ ਨੂੰ ਸੁਣਕੇ ਫਿਰ ਪ੍ਰਮੇਸ਼ਰ ਦੇ ਨਾਮ ਨੂੰ ਜਪੋ । ਜਿਸ ਕਰਕੇ ਸਾਰੀਆਂ ਰਿਧੀਆਂ ਸਿਧੀਆਂ, ਬੁਧੀਆਂ ਤੇ ਸੁਖ ਆਦਿ ਨੂੰ ਪਾ ਲਈਦਾ ਹੈ । ਇਸੇ ਲਈ ਗੁਰਾਂ ਤੋਂ ਸਿਖਿਆ ਲੈ ਕੇ ਪ੍ਰਮੇਸ਼ਰ ਦਾ ਨਾਮ ਜਪੋ । ਜਿਨ੍ਹਾਂ ਉਤੇ ਪ੍ਰਭੂ ਦੀ ਕਿਰਪਾ ਹੋਈ ਹੈ ਉਹ ਪ੍ਰਭੂ ਦਾ ਜਸ ਗਾਂਵਦੇ ਹਨ ਤੇ ਚੰਗੇ ਸੰਤ ਹਨ ॥੨॥੧॥

**ਬੈਰਾੜੀ ਮਹਲਾ ੪ ॥ (ਪੰਨਾ ੭੧੯)**

**ਮਨ ਮਿਲਿ ਸੰਤ ਜਨਾ ਜਸੁ ਗਾਇਓ ॥**

**ਹਰਿ ਹਰਿ ਰਤਨੁ ਰਤਨੁ ਹਰਿ ਨੀਕੋ ਗੁਰਿ ਸਤਿਗੁਰਿ ਦਾਨ ਦਿਵਾਇਓ ॥੧॥ਰਹਾਉ॥**

ਹੇ ਮਨ ! ਸੰਤਾਂ ਨਾਲ ਮਿਲ ਕੇ ਜਿਨ੍ਹਾਂ ਮਨੁੱਖਾਂ ਨੇ ਪ੍ਰਮੇਸ਼ਰ ਦਾ ਜਸ ਗਾਇਆ ਹੈ । ਉਨ੍ਹਾਂ ਨੂੰ ਪ੍ਰਮੇਸ਼ਰ ਨੇ ਸਤਗੁਰਾਂ ਪਾਸੋਂ ਪ੍ਰਮੇਸ਼ਰ ਦਾ ਨਾਮ ਰਤਨ ਦਿਵਾਇਆ ਹੈ ਜੋ ਸਾਰਿਆਂ ਰਤਨਾਂ ਵਿਚੋਂ ਬਹੁਤ ਚੰਗਾ ਰਤਨ ਹੈ । ਜਿਨ੍ਹਾਂ ਨੇ ਮੈਨੂੰ ਨਾਮ ਸੁਣਾਇਆ ਹੈ ਮੈਂ ਉਨ੍ਹਾਂ ਨੂੰ ਆਪਣਾ ਮਨ ਤਨ ਸਭ ਅਰਪਨ ਕਰਦਾ ਹਾਂ । ਜਦੋਂ ਦਾਸ ਨੂੰ ਮਾਲਕ ਨੇ ਕਿਰਪਾ ਕਰਕੇ ਮਿਲ ਲਿਆ ਤਾਂ ਮੇਰੇ ਦੁਖ ਤੇ ਹੰਕਾਰ ਦੂਰ ਹੋ ਗਏ ਹਨ ॥੨॥੨॥

**ਬੈਰਾੜੀ ਮਹਲਾ ੪ ॥ (ਪੰਨਾ ੭੧੯)**

**ਹਰਿ ਜਨ ਰਾਮ ਨਾਮ ਗੁਨ ਗਾਵੈ ॥**

**ਜੇ ਕੋਈ ਨਿੰਦ ਕਰੇ ਹਰਿ ਜਨ ਕੀ ਅਪੁਨਾ ਗੁਨੁ ਨ ਗਵਾਵੈ ॥੧॥ਰਹਾਉ॥**

ਜਿਹੜਾ ਪ੍ਰਮੇਸ਼ਰ ਦਾ ਸੰਤ ਜਨ ਪ੍ਰਮੇਸ਼ਰ ਦੇ ਨਾਮ ਤੇ ਜਸ ਨੂੰ ਗਾਂਦਾ ਹੈ । ਜਿਹੜਾ ਆਦਮੀ ਉਸ ਪ੍ਰਮੇਸ਼ਰ ਦੇ ਦਾਸ ਦੀ ਨਿੰਦਿਆ ਕਰਦਾ ਹੈ, ਉਹ ਸੰਤ ਉਨ੍ਹਾਂ ਉਤੇ ਵੀ ਆਪਣਾ ਉਪਕਾਰ ਦਾ ਗੁਣ ਨਹੀਂ ਗਵਾਂਦਾ । ਆਪਣੇ ਸੰਤਾਂ ਨੂੰ ਸਤਗੁਰ ਆਪੇ ਹੀ ਮੇਲ ਲੈਂਦਾ ਹੈ ਤੇ ਉਨ੍ਹਾਂ ਦਾ ਵਿਕਾਰਾਂ ਦਾ ਝਗੜਾ ਆਪ ਹੀ ਦੂਰ ਕਰ ਦਿੰਦਾ ਹੈ ॥੨॥੩॥

**ਬੈਰਾੜੀ ਮਹਲਾ ੪ ॥ (ਪੰਨਾ ੭੨੦)**

**ਜਪਿ ਮਨ ਰਾਮ ਨਾਮੁ ਨਿਸਤਾਰਾ ॥**

**ਕੋਟ ਕੋਟੰਤਰ ਕੇ ਪਾਪ ਸਭਿ ਖੋਵੈ ਹਰਿ ਭਵਜਲੁ ਪਾਰਿ ਉਤਾਰਾ ॥੧॥ਰਹਾਉ॥**

ਹੇ ਮੇਰੇ ਮਨ ! ਪ੍ਰਮੇਸ਼ਰ ਦਾ ਨਾਮ ਸਿਮਰਨ ਕਰਿਆ ਕਰ ਜਿਸ ਕਰਕੇ ਦੁਨੀਆਂ ਉਤੋਂ ਤੇਰਾ ਨਿਸਤਾਰਾ ਹੋ ਜਾਵੇਗਾ । ਉਹ ਪ੍ਰਮੇਸ਼ਰ ਤੇਰੇ ਕ੍ਰੋੜਾਂ ਜਨਮਾਂ ਦੇ ਪਾਪਾਂ ਨੂੰ ਦੂਰ ਕਰਨ ਵਾਲਾ ਤੇ ਸੰਸਾਰ ਸਮੁੰਦ੍ਰ ਤੋਂ ਪਾਰ ਕਰਨ ਵਾਲਾ ਹੈ । ਉਹ ਪ੍ਰਮੇਸ਼ਰ ਗੁਰਾਂ ਦੁਆਰੇ ਵਿਚਾਰ ਕਰਕੇ ਨੇੜੇ ਹੀ ਨਜ਼ਰ ਆ ਜਾਂਦਾ ਹੈ । ਜਿਸ ਉਤੇ ਉਹ ਮਾਲਕ ਕਿਰਪਾ ਕਰਦਾ ਹੈ, ਉਹ ਹੀ ਮਨੁੱਖ ਨਾਮ ਦਾ ਵਪਾਰ ਕਰਦਾ ਹੈ ॥੨॥੪॥

**ਬੈਰਾੜੀ ਮਹਲਾ ੪ ॥ (ਪੰਨਾ ੭੨੦)**

**ਜਪਿ ਮਨ ਹਰਿ ਨਿਰੰਜਨੁ ਨਿਰੰਕਾਰਾ ॥**

**ਸਦਾ ਸਦਾ ਹਰਿ ਧਿਆਈਐ ਸੁਖਦਾਤਾ ਜਾ ਕਾ ਅੰਤੁ ਨ ਪਾਰਾਵਾਰਾ ॥੧॥ਰਹਾਉ॥**

ਹੇ ਮਨ ! ਪ੍ਰਮੇਸ਼ਰ ਨਿਰੰਕਾਰ ਮਾਇਆ-ਰਹਿਤ ਦਾ ਜਾਪ ਕਰ । ਜਿਸ ਮਾਲਕ ਦੇ ਪਾਰਾਵਾਰ ਦਾ ਅੰਤ ਨਹੀਂ ਹੈ ਉਹ ਸੁਖਾਂ ਦਾ ਦਾਤਾ ਹੈ ਤੇ ਮੈਂ ਉਸ ਨੂੰ ਸਦਾ ਧਿਆਂਵਦਾ ਹਾਂ । ਐਸੇ ਮਾਲਕ ਦੀ ਸੇਵਾ ਕਰੋ ਜੋ ਜਮਾਂ ਤੋਂ ਛੁਟਕਾਰਾ ਦਿਵਾਂਦਾ ਹੈ । ਪ੍ਰਮੇਸ਼ਰ ਦੀ ਕਿਰਪਾ ਨਾਲ ਉਸ ਪ੍ਰਮੇਸ਼ਰ ਦਾ ਜਾਪ ਵੀ ਸਤਗੁਰਾਂ ਤੋਂ ਪਾਈਦਾ ਹੈ । ਮੈਨੂੰ ਤਾਂ ਹੁਣ ਨਾਮ ਦਾ ਹੀ ਆਸਰਾ ਹੈ ॥੨॥੫॥

**ਬੈਰਾੜੀ ਮਹਲਾ ੪ ॥ (ਪੰਨਾ ੭੨੦)**

**ਜਪਿ ਮਨ ਹਰਿ ਹਰਿ ਨਾਮੁ ਨਿਤ ਧਿਆਇ ॥**

**ਜੋ ਇਛਹਿ ਸੋਈ ਫਲੁ ਪਾਵਹਿ ਫਿਰਿ ਦੂਖੁ ਨ ਲਾਗੈ ਆਇ ॥੧॥ਰਹਾਉ॥**

ਹੇ ਮੇਰੇ ਮਨ ! ਹਰ ਰੋਜ਼ ਪ੍ਰਮੇਸ਼ਰ ਦੇ ਨਾਮ ਦਾ ਜਾਪ ਕਰ। ਉਸ ਪ੍ਰਮੇਸ਼ਰ ਦੇ ਨਾਮ ਜਪਣ ਨਾਲ ਜੋ ਇਛਿਆ ਕਰੇਂਗਾ ਉਹ ਫਲ ਪਾਵੇਂਗਾ ਅਤੇ ਫਿਰ ਆ ਕੇ ਕੋਈ ਦੁਖ ਨਹੀਂ ਲਗੇਗਾ। ਹਰੀ ਦੀ ਪ੍ਰੀਤ ਤੋਂ ਬਿਨਾਂ ਬਾਕੀ ਪ੍ਰੀਤ ਝੂਠੀ ਹੈ। ਹੇ ਮਾਲਕ ! ਅਸੀਂ ਤੇਰੀ ਸ਼ਰਨ ਵਿਚ ਆਏ ਹਾਂ, ਜਿਵੇਂ ਤੈਨੂੰ ਚੰਗਾ ਲਗੇ ਤੂੰ ਸੰਸਾਰ ਦੇ ਬੰਧਨਾਂ ਤੋਂ ਛੁਡਾ ਲੈ ॥੨॥੬॥

**ਰਾਗੁ ਬੈਰਾੜੀ ਮਹਲਾ ੫ ਘਰੁ ੧ ॥ (ਪੰਨਾ ੭੨੦)**

**ੴ ਸਤਿਗੁਰ ਪ੍ਰਸਾਦਿ ॥**

**ਸੰਤ ਜਨਾ ਮਿਲਿ ਹਰਿ ਜਸੁ ਗਾਇਓ ॥**

**ਕੋਟਿ ਜਨਮ ਕੇ ਦੂਖ ਗਵਾਇਓ ॥੧॥ਰਹਾਉ॥**

ਹੇ ਭਾਈ ! ਸੰਤਾਂ ਨਾਲ ਮਿਲ ਕੇ (ਸਤਸੰਗਤ ਕਰਕੇ) ਪ੍ਰਮੇਸ਼ਰ ਦਾ ਜਸ ਗਾਉ। ਜੋ ਕ੍ਰੋੜਾਂ ਜਨਮਾਂ ਦੇ ਦੁਖਾਂ ਨੂੰ ਦੂਰ ਕਰਦਾ ਹੈ। ਪ੍ਰਮੇਸ਼ਰ ਨੇ ਕਿਰਪਾ ਕਰਕੇ ਗੁਰਾਂ ਪਾਸੋਂ ਨਾਮ ਦਾਨ ਦਿਵਾਇਆ ਹੈ। ਹੁਣ ਗੁਰਾਂ ਦੀ ਕ੍ਰਿਪਾ ਨਾਲ ਅਸਾਂ ਨਾਮ ਜਾਪ ਦੀ ਸਿਖਿਆ ਪਾਈ ਹੈ ॥੨॥੧॥੭॥

**ਰਾਗੁ ਤਿਲੰਗ ਮਹਲਾ ੧ ਘਰੁ ੧ ॥ (ਪੰਨਾ ੭੨੧)**

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**

**ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**

**ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ ॥**

**ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ ॥੧॥ਰਹਾਉ॥**

ਹੇ ਪ੍ਰਮੇਸ਼ਰ ! ਤੂੰ ਮੇਰੀ ਬੇਨਤੀ ਕੰਨਾਂ ਨਾਲ ਸੁਣ, ਕਿਉਂਕਿ ਤੂੰ ਸਾਰਿਆਂ ਦੀ ਪਾਲਨਾ ਕਰਦਾ ਹੈ। ਅਸੀਂ ਨਿਸ਼ਚੇ ਕਰਕੇ ਇਹ ਗਲ ਜਾਣੀ ਹੈ ਕਿ ਦੁਨੀਆਂ ਵਿਚ ਰਹਿਣਾ ਨਾਸ ਰੂਪ ਹੈ। ਮੇਰੇ ਸਿਰ ਦੇ ਵਾਲ ਅਜਰਾਈਲ ਫ਼ਰਿਸ਼ਤੇ ਨੇ ਫੜੇ ਹੋਏ ਹਨ ਪਰ ਮੇਰੇ ਦਿਲ ਨੇ ਕੁਛ ਨਹੀਂ ਜਾਣੀ। (ਮੌਤ ਸਿਰ ਤੇ ਖੜੀ ਹੈ)। ਬੁਰੀਆਂ ਵਾਸ਼ਨਾਂ ਵਿਚ ਜੀਵਨ ਬੀਤ ਜਾਂਦਾ ਹੈ। ਹੇ ਪ੍ਰਭੂ ! ਮੈਂ ਤਾਂ ਤੇਰੇ ਦਾਸਾਂ ਦੇ ਪੈਰਾਂ ਦੀ ਧੂੜ ਮੰਗਦਾ ਹਾਂ ॥੪॥੧॥

**ਤਿਲੰਗ ਮਹਲਾ ੧ ਘਰੁ ੨ ॥ (ਪੰਨਾ ੭੨੧)**

**ਤਉ ਦਰਸਨ ਕੀ ਕਰਉ ਸਮਾਇ ॥**

**ਮੈ ਦਰਿ ਮਾਗਤੁ ਭੀਖਿਆ ਪਾਇ ॥੧॥ਰਹਾਉ॥**

ਹੇ ਪ੍ਰਭੂ ! ਮੈਂ ਤੇਰੇ ਦਰਸ਼ਨ ਦੀ ਇਛਿਆ ਕਰਦਾ ਹਾਂ। ਮੈਂ ਤੇਰੇ ਦਰ ਤੇ ਮੰਗਤਾ ਹਾਂ, ਸੋ ਮੈਨੂੰ ਦਰਸ਼ਨ ਦੀ ਭਿਖਿਆ ਪਾਉ। ਹੇ ਪ੍ਰਭੂ ! ਜਿਹੜੇ ਤੇਰੇ ਅਗੇ ਨਿਵੇਂ ਹਨ, ਮੈਂ ਉਨ੍ਹਾਂ ਸੰਤਾਂ ਦੁਆਰਾ ਤੇਰੇ ਦਰਸ਼ਨ ਦੀ ਖੈਰ ਮੰਗਦਾ ਹਾਂ ॥੩॥੧॥੨॥

**ਤਿਲੰਗ ਮਹਲਾ ੧ ਘਰੁ ੩ ॥ (ਪੰਨਾ ੭੨੨)**

**ੴ ਸਤਿਗੁਰ ਪ੍ਰਸਾਦਿ ॥**

**ਹੰਉ ਕੁਰਬਾਨੈ ਜਾਉ ਮਿਹਰਵਾਨਾ ਹੰਉ ਕੁਰਬਾਨੈ ਜਾਉ ॥**

**ਹੰਉ ਕੁਰਬਾਨੈ ਜਾਉ ਤਿਨਾ ਕੈ ਲੈਨਿ ਜੋ ਤੇਰਾ ਨਾਉ ॥**

**ਲੈਨਿ ਜੋ ਤੇਰਾ ਨਾਉ ਤਿਨਾ ਕੈ ਹੰਉ ਸਦ ਕੁਰਬਾਨੈ ਜਾਉ ॥੧॥ਰਹਾਉ॥**

ਹੇ ਮੇਰੇ ਮਿਹਰਬਾਨ ਪ੍ਰਭੂ ! ਮੈਂ ਤੇਰੇ ਉਤੋਂ ਮਨ ਤਨ ਕਰਕੇ ਕੁਰਬਾਨ ਜਾਂਦਾ ਹਾਂ। ਜੋ ਤੇਰੇ ਭਗਤ ਤੇਰਾ ਨਾਮ ਲੈਂਦੇ ਹਨ, ਮੈਂ ਉਹਨਾਂ ਉਤੋਂ ਵੀ ਕੁਰਬਾਨ ਜਾਂਦਾ ਹਾਂ। ਜਿਹੜੇ ਤੇਰਾ ਨਾਮ ਲੈਂਦੇ ਹਨ, ਮੈਂ ਤਾਂ ਉਹਨਾਂ ਤੋਂ ਸਦਾ ਹੀ ਵਾਰਨੇ ਜਾਂਦਾ ਹਾਂ। ਜਿਨ੍ਹਾਂ ਜੀਆਂ ਦੇ ਚੋਲੇ ਤੇਰੇ ਪ੍ਰੇਮ ਵਿਚ ਰੰਗੇ ਹੋਏ ਹਨ ਮੈਨੂੰ ਉਨ੍ਹਾਂ ਦੀ ਚਰਨ ਧੂੜ ਦੇਹ। ਜਦੋਂ ਇਹ ਜੀਵ-ਇਸਤ੍ਰੀ ਚੰਗੀ ਲਗਦੀ ਹੈ, ਤੂੰ ਆਪ ਹੀ ਨਾਲ ਮਿਲਾ ਲੈਂਦਾ ਹੈ ॥੪॥੧॥੩॥

**ਤਿਲੰਗ ਮਹਲਾ ੪ ਘਰੁ ੨ ॥ (ਪੰਨਾ ੭੨੩)**

**ੴ ਸਤਿਗੁਰ ਪ੍ਰਸਾਦਿ ॥**

**ਸਾਲਾਹਿਹੁ ਸਚੁ ਸਭ ਊਪਰਿ ਹਰਿ ਧਨੀ ॥**

**ਜਿਸੁ ਨਾਹੀ ਕੋਇ ਸਰੀਕੁ ਕਿਸੁ ਲੇਖੈ ਹਉ ਗਨੀ ॥ਰਹਾਉ॥**

ਸਾਰਾ ਸੰਸਾਰ ਪ੍ਰਮੇਸ਼ਰ ਦੇ ਹੁਕਮ ਵਿਚ ਚਲ ਰਿਹਾ ਹੈ। ਇਸ ਲਈ ਉਸ ਮਾਲਕ ਨੂੰ ਸਲਾਹੋ (ਸਿਫ਼ਤ ਸਾਲਾਹ ਕਰੋ), ਜਿਹੜਾ ਮਾਲਕ ਸਾਰਿਆਂ ਤੋਂ ਵਡਾ ਹੈ। ਉਸਦਾ ਕੋਈ ਸ਼ਰੀਕ ਨਹੀਂ ਹੈ, ਉਸਦੇ ਬਰਾਬਰ ਮੈਂ ਕਿਸੇ ਨੂੰ ਨਹੀਂ ਸਮਝਦਾ। ਸਾਰੇ ਸੰਸਾਰ ਵਿਚ ਉਹ ਮਾਲਕ ਆਪ ਵਰਤ ਰਿਹਾ ਹੈ, ਤਾਂ ਫਿਰ ਝੂਠਾ ਕਿਸ ਨੂੰ ਗਿਣੀਏ ?੨॥੧॥

**ਤਿਲੰਗ ਮਹਲਾ ੪ ॥ (ਪੰਨਾ ੭੨੩)**

**ਐਸਾ ਬਾਜੀ ਸੈਸਾਰੁ ਨ ਚੇਤੈ ਹਰਿ ਨਾਮਾ ॥**

**ਖਿਨ ਮਹਿ ਬਿਨਸੈ ਸਭੁ ਝੂਠੁ ਮੇਰੇ ਮਨ ਧਿਆਇ ਰਾਮਾ ॥ਰਹਾਉ॥**

ਹੇ ਮੇਰੇ ਮਨ ! ਇਹ ਖੇਡ ਰੂਪ ਸੰਸਾਰ ਝੂਠਾ ਹੈ, ਇਹ ਮਨੁੱਖ ਇਸ ਖੇਡ ਵਿਚ ਲਗ ਕੇ ਪ੍ਰਮੇਸ਼ਰ ਦੇ ਨਾਮ ਨੂੰ ਚੇਤੇ ਨਹੀਂ ਕਰਦਾ। ਇਹ ਸਾਰਾ ਸੰਸਾਰ ਇਕ ਛਿਨ ਵਿਚ ਨਾਸ ਹੋ ਜਾਣ ਵਾਲਾ ਜਾਣ ਕੇ ਉਸ ਪ੍ਰਮੇਸ਼ਰ ਨੂੰ ਯਾਦ ਕਰੋ। ਉਹ ਵੇਲਾ ਯਾਦ ਨਹੀਂ ਆਂਵਦਾ ਜਦ ਮੌਤ ਨੇ ਆ ਕੇ ਫੜ ਲੈਣਾ ਹੈ। ਪਰ ਜਿਸ ਉਤੇ ਮਾਲਕ ਦੀ ਕਿਰਪਾ ਹੋਵੇ ਉਹ ਨਾਮ ਹਿਰਦੇ ਵਿਚ ਵਸਾ ਲੈਂਦਾ ਹੈ ॥੨॥੨॥

**ਤਿਲੰਗ ਮਹਲਾ ੫ ਘਰੁ ੧ ॥ (ਪੰਨਾ ੭੨੩)**

**ੴ ਸਤਿਗੁਰ ਪ੍ਰਸਾਦਿ ॥**

**ਬੰਦੇ ਚਸਮ ਦੀਦੰ ਫਨਾਇ ॥**

**ਦੁਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ ॥ਰਹਾਉ॥**

ਹੇ ਬੰਦੇ ! ਜੋ ਕੁਝ ਅਖਾਂ ਨਾਲ ਨਜ਼ਰ ਆਉਂਦਾ ਹੈ, ਉਹ ਸਭ ਨਾਸਵੰਤ ਹੈ। ਇਹ ਸਾਰੀ ਦੁਨੀਆ ਮੋਇਆ ਹੋਇਆ ਡੰਗਰਾਂ ਨੂੰ ਖਾਂਦੀ ਹੈ। (ਹਰਾਮ ਖਾਣਾ ਖਾਂਦੀ ਹੈ)। ਇਹ ਵਾਸ਼ਨਾ ਕਰਕੇ ਖ਼ੁਦਾ ਤੋਂ ਗਾਫਲ ਹੈ, ਤੇ

ਪ੍ਰਮੇਸ਼ਰ ਤੋਂ ਭੁਲੀ ਹੋਈ ਹੈ । ਮਾਇਆ ਨੇ ਇਸ ਆਦਮੀ ਦਾ ਮਨ ਪ੍ਰਭੂ ਵਲੋਂ ਮੋੜਿਆ ਹੋਇਆ ਹੈ । ਸੋ ਪ੍ਰਮੇਸ਼ਰ ਦੇ ਦਾਸਾਂ ਅਗੇ ਅਰਦਾਸ ਕਰੀਏ ਜੋ ਜਮਾਂ ਤੋਂ ਸਾਨੂੰ ਬਚਾ ਲੈਣ ॥੪॥੧॥

**ਤਿਲੰਗ ਘਰੁ ੨ ਮਹਲਾ ੫ ॥ (ਪੰਨਾ ੭੨੪)**

**ਸਭ ਊਪਰਿ ਪਾਰਬ੍ਰਹਮੁ ਦਾਤਾਰੁ ॥**

**ਤੇਰੀ ਟੇਕ ਤੇਰਾ ਆਧਾਰ ॥ਰਹਾਉ॥**

ਹੇ ਪਾਰਬ੍ਰਹਮ ਦਾਤਾਰ ! ਤੂੰ ਸਭ ਤੋਂ ਉੱਤਮ ਤੇ ਸ਼੍ਰੋਮਣੀ ਹੈ । ਇਸ ਲੋਕ ਵਿਚ ਵੀ ਤੇਰੀ ਓਟ ਹੈ ਅਤੇ ਪ੍ਰਲੋਕ ਵਿਚ ਵੀ ਤੇਰਾ ਹੀ ਆਸਰਾ ਹੈ । ਹੇ ਪ੍ਰਮੇਸ਼ਰ ! ਜੋ ਤੈਨੂੰ ਸੇਵਦੇ ਹਨ ਉਨ੍ਹਾਂ ਨੂੰ ਜਨਮ ਮਰਨ ਦਾ ਦੁਖ ਨਹੀਂ ਹੁੰਦਾ । ਜਿਨ੍ਹਾਂ ਤੇ ਤੇਰੀ ਕਿਰਪਾ ਹੁੰਦੀ ਹੈ ਉਹ ਤੇਰਾ ਸਿਮਰਨ ਕਰਦੇ ਹਨ । ਜਿਨ੍ਹਾਂ ਨੇ ਤੈਨੂੰ ਜਪਿਆ ਹੈ, ਉਨ੍ਹਾਂ ਦੀ ਚਰਨ ਧੂੜ ਮੰਗਦੇ ਹਾਂ ॥੪॥੨॥

**ਤਿਲੰਗ ਮਹਲਾ ੫ ਘਰੁ ੩ ॥**

**ਮਿਹਰਵਾਨੁ ਸਾਹਿਬ ਮਿਹਰਵਾਨੁ ॥**

**ਸਾਹਿਬ ਮੇਰਾ ਮਿਹਰਵਾਨੁ ॥**

**ਜੀਅ ਸਗਲ ਕਉ ਦੇਇ ਦਾਨ ॥ਰਹਾਉ॥**

ਮੇਰਾ ਮਾਲਕ ਹਮੇਸ਼ਾਂ (ਹਰ ਵੇਲੇ ਤਿੰਨਾਂ ਸੰਮਿਆਂ ਵਿਚ) ਸਾਡੇ ਤੇ ਮਿਹਰਵਾਨ ਹੈ । ਉਹ ਸਾਰਿਆਂ ਜੀਆਂ ਨੂੰ ਦਾਨ ਦਿੰਦਾ ਹੈ ਤੇ ਮੇਰਾ ਮਾਲਕ ਮਿਹਰਵਾਨ ਹੈ । ਹੇ ਪ੍ਰਾਣੀ ! ਤੂੰ ਕਿਉਂ ਡੋਲਦਾ ਹੈ ਜਦ ਸਿਰਜਨਹਾਰ ਤੇਰੀ ਰਖਿਆ ਕਰੇਗਾ ? ਉਸ ਮਾਲਕ ਦੀ ਸ਼ਕਤੀ ਕਿਸੇ ਨੇ ਨਹੀਂ ਜਾਣੀ । ਹੇ ਪ੍ਰਭੂ ! ਤੇਰੀ ਕਿਰਪਾ ਨਾਲ ਅਸੀਂ ਹਮੇਸ਼ਾਂ ਸੁਖ ਮਾਣਦੇ ਹਾਂ ॥੪॥੩॥

**ਤਿਲੰਗ ਮਹਲਾ ੫ ਘਰੁ ੩ ॥ (ਪੰਨਾ ੭੨੪)**

**ਕਰਤੇ ਕੁਦਰਤੀ ਮੁਸਤਾਕੁ ॥**

**ਦੀਨ ਦੁਨੀਆ ਏਕ ਤੂਹੀ ਸਭ ਖਾਲਕ ਹੀ ਤੇ ਪਾਕੁ ॥ਰਹਾਉ॥**

ਹੇ ਮਾਲਕ ! ਮੇਰੀ ਅਕਲ ਤੇਰੀ ਕੁਦਰਤ ਤੇ ਸ਼ਕਤੀ ਉਤੋਂ ਮੋਹਿਤ ਹੋ ਗਈ ਹੈ । ਦੋਹਾਂ ਲੋਕਾਂ ਵਿਚ ਇਕ ਤੂੰ ਹੀ ਰਾਖਾ ਹੈਂ ਤੇ ਸਾਰੀ ਦੁਨੀਆਂ ਤੋਂ ਇਕ ਤੂੰਹੀ ਪਵਿਤ੍ਰ ਹੈ । ਜਿਹੜੇ ਤੇਰੇ ਸੰਤਾਂ ਦੇ ਦਰਸ਼ਨ ਕਰਦੇ ਹਨ ਉਨ੍ਹਾਂ ਦੇ ਪਾਪ ਬਖ਼ਸ਼ੇ ਜਾਂਦੇ ਹਨ । ਇਹ ਸੰਸਾਰ ਨਾਸਵੰਤ ਹੈ ਸਿਵਾਏ ਤੇਰੇ ਨਾਮ ਦੇ ॥੪॥੪॥

**ਤਿਲੰਗ ਮਹਲਾ ੫ ॥ (ਪੰਨਾ ੭੨੪)**

**ਮੀਰਾਂ ਦਾਨਾਂ ਦਿਲ ਸੋਚ ॥**

**ਮੁਹਬਤੇ ਮਨਿ ਤਨਿ ਬਸੈ ਸਚੁ ਸਾਹ ਬੰਦੀ ਮੋਚ ॥ਰਹਾਉ॥**

ਹੇ ਮੇਰੇ ਚਤੁਰ ਬਾਦਸ਼ਾਹ ! ਮੈਂ ਦਿਲ ਵਿਚ ਹਮੇਸ਼ਾਂ ਤੇਰੇ ਸਰੂਪ ਦੇ ਦਰਸ਼ਨ ਕਰਨ ਨੂੰ ਸੋਚਦਾ ਰਹਿੰਦਾ ਹਾਂ । ਤੇਰੀ ਪ੍ਰੀਤੀ ਮੇਰੇ ਮਨ ਤਨ ਵਿਚ ਵਸਦੀ ਹੈ, ਤੂੰ ਸਚਾ ਮਾਲਕ ਹੈਂ ਤੇ ਸਾਡੀਆਂ ਬੰਧਨ ਦੀਆਂ ਬੇੜੀਆਂ ਕੱਟਣ ਵਾਲਾ ਹੈ । ਅਸੀਂ ਸਦਾ ਤੇਰੀ ਓਟ ਪਕੜੀ ਹੈ ਕਿਉਂਕਿ ਤੂੰ ਸਾਰੀ ਦੁਨੀਆਂ ਦਾ ਮਾਲਕ ਹੈਂ ॥੨॥੫॥

### ਤਿਲੰਗ ਮਹਲਾ ੧ ਘਰੁ ੨ ॥ (ਪੰਨਾ ੭੨੫)

**ੴ ਸਤਿਗੁਰ ਪ੍ਰਸਾਦਿ ॥**

**ਰਾਇਸਾ ਪਿਆਰੇ ਕਾ ਰਾਇਸਾ ਜਿਤੁ ਸਦਾ ਸੁਖੁ ਹੋਈ ॥ਰਹਾਉ॥**

ਜਿਸ ਮਾਲਕ ਨੇ ਜਗਤ ਦੀ ਪੈਦਾਇਸ਼ ਕੀਤੀ ਹੈ, ਉਹ ਹੀ ਇਸ ਦੀ ਪਾਲਣਾ ਵੀ ਕਰਦਾ ਹੈ। ਉਸ ਪਿਆਰੇ ਨੂੰ ਜਿਸ ਵੇਲੇ ਮੈਂ ਮਨ ਬਾਣੀ ਨਾਲ ਯਾਦ ਕਰਾਂਗਾ ਤਾਂ ਉਸ ਤੋਂ ਸਦਾ ਸੁਖ ਹੋਵੇਗਾ। ਜਿਨ੍ਹਾਂ ਸਖੀਆਂ ਨੇ ਮਾਲਕ ਨੂੰ ਪ੍ਰਾਪਤ ਕਰ ਲਿਆ ਹੈ, ਉਨ੍ਹਾਂ ਪਾਸੋਂ ਰਸਤਾ ਪੁਛਾਂਗੀ। ਉਸ ਦਾ ਹੁਕਮ ਪਛਾਣ ਕੇ ਤੇ ਚੰਗੇ ਗੁਣ ਧਾਰਨ ਕਰਕੇ ਮਾਲਕ ਨਾਲ ਮੇਲ ਹੋ ਸਕਦਾ ਹੈ। ਸੋ ਗੁਰਾਂ ਦਾ ਉਪਦੇਸ਼ ਲੈ ਕੇ ਸਹਜੇ ਹੀ ਅਮਰ ਪਦਵੀ ਪਾਈਦੀ ਹੈ ॥੧੦॥੧॥

### ਤਿਲੰਗ ਮਹਲਾ ੪ ॥ (ਪੰਨਾ ੭੨੫)

**ਆਇ ਮਿਲੁ ਗੁਰ ਸਿਖ ਆਇ ਮਿਲੁ ਤੂ ਮੇਰੇ ਗੁਰੂ ਕੇ ਪਿਆਰੇ ॥ਰਹਾਉ॥**

ਪ੍ਰਮੇਸ਼ਰ ਦੀਆਂ ਕਥਾ ਕਹਾਣੀਆਂ ਗੁਰੂ ਮਿਤ੍ਰ ਨੇ ਸੁਣਾਈਆਂ ਹਨ। ਹੇ ਮੇਰੇ ਗੁਰੂ ਦੇ ਪਿਆਰੇ ਗੁਰ ਸਿਖ ! ਹੁਣ ਮੈਨੂੰ ਛੇਤੀ ਨਾਲ ਆ ਕੇ ਮਿਲ ਕਿਉਂਕਿ ਤੁਸੀਂ ਮੇਰੇ ਗੁਰੂ ਦੇ ਪਿਆਰੇ ਹੋ। ਜਿਨ੍ਹਾਂ ਨੇ ਗੁਰਾਂ ਦੀ ਸੇਵਾ ਕੀਤੀ ਹੈ ਮੈਂ ਉਨ੍ਹਾਂ ਤੋਂ ਕੁਰਬਾਨ ਹਾਂ। ਸੋ ਸੇਵਾ ਤੋਂ ਨਾਮ ਦੀ ਪ੍ਰਾਪਤੀ ਕਰਕੇ ਅਸੀਂ ਸੰਸਾਰ ਤੋਂ ਤਰ ਸਕਦੇ ਹਾਂ। ਗੁਰਾਂ ਨੇ ਮੈਨੂੰ ਪ੍ਰਮੇਸ਼ਰਦੇ ਮਿਲਣ ਦਾ ਰਸਤਾ ਦਸਿਆ ਹੈ। ਜੋ ਗੁਰਮੁਖ ਨਾਮ ਜਪਦੇ ਹਨ, ਉਹ ਆਤਮਕ ਅਨੰਦ ਮਾਣਦੇ ਹਨ। ਗੁਰਾਂ ਦੀ ਰਸਨਾ ਹਮੇਸ਼ਾਂ ਅੰਮ੍ਰਿਤ ਰੂਪ ਨਾਲ ਬੋਲਦੀ ਹੈ ਤੇ ਜੋ ਉਸ ਉਪਦੇਸ਼ ਨੂੰ ਮੰਨਦੇ ਹਨ ਉਹ ਤ੍ਰਿਪਤ ਹੋ ਜਾਂਦੇ ਹਨ। ਆਪ ਹੀ ਪ੍ਰਮੇਸ਼ਰ ਇਕ ਰੂਪ ਹੈ ਤੇ ਆਪ ਹੀ ਸਰਗੁਣ ਸਰੂਪ ਹੈ, ਸੋ ਜੋ ਪ੍ਰਮੇਸ਼ਰ ਨੂੰ ਭਾਂਦੀ ਹੈ ਉਹ ਹੀ ਗਲ ਚੰਗੀ ਹੈ ॥੨੨॥੨॥

### ਤਿਲੰਗ ਮਹਲਾ ੯ ਕਾਫੀ ॥ (ਪੰਨਾ ੭੨੬)

**ੴ ਸਤਿਗੁਰ ਪ੍ਰਸਾਦਿ ॥**

**ਚੇਤਨਾ ਹੈ ਤਉ ਚੇਤ ਲੈ ਨਿਸਿਦਿਨਿ ਮੈ ਪ੍ਰਾਨੀ ॥**

**ਛਿਨ ਛਿਨ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥੧॥ਰਹਾਉ॥**

ਹੇ ਪ੍ਰਾਣੀ ! ਜੇ ਤੂੰ ਪ੍ਰਮੇਸ਼ਰ ਦਾ ਨਾਮ ਸਿਮਰਨ ਕਰਨਾ ਚਾਹੁੰਦਾ ਹੈ ਤਾਂ ਹੁਣ ਰਾਤ ਦਿਨ ਕਰ ਲੈ ਕਿਉਂਕਿ ਤੇਰੀ ਉਮਰ ਤਾਂ ਛਿਨ ਛਿਨ ਵਿਚ ਬੀਤਦੀ ਜਾਂਦੀ ਹੈ ਜਿਸ ਤਰ੍ਹਾਂ ਟੁੱਟੇ ਘੜੇ ਵਿਚੋਂ ਪਾਣੀ ਵਗਦਾ ਹੈ। ਅਜੇ ਵੀ ਕੁਝ ਨਹੀਂ ਵਿਗੜਿਆ ਸੋ ਹੁਣ ਵੀ ਪ੍ਰਭੂ ਦੇ ਗੁਣ ਗਾ ਕੇ ਤੇ ਭਜਨ ਕਰਕੇ ਤੂੰ ਪਰਮ ਪਦਵੀ ਨੂੰ ਪਾ ਸਕਦਾ ਹੈ।੨॥੧॥

### ਤਿਲੰਗ ਮਹਲਾ ੯ ॥ (ਪੰਨਾ ੭੨੬)

**ਜਾਗਿ ਲੇਹੁ ਰੇ ਮਨਾ ਜਾਗਿ ਲੇਹੁ ਕਹਾ ਗਾਫਲ ਸੋਇਆ ॥**

**ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗ ਨ ਹੋਇਆ ॥੧॥ਰਹਾਉ॥**

ਹੇ ਮਨ ! ਉਸ ਪ੍ਰਮੇਸ਼ਰ ਦੇ ਭਜਨ ਕਰਨ ਲਈ ਤੂੰ ਸੁਚੇਤ ਹੋ ਜਾ (ਜਾਗ ਪਉ) ਉਸ ਮਾਲਕ ਤੋਂ ਗਾਫਲ ਹੋ ਕੇਕਿਉਂ ਗਫ਼ਲਤ ਦੀ ਨੀਂਦ ਸੁਤਾ ਹੋਇਆ ਹੈ। ਜਿਹੜਾ ਸਰੀਰ ਤੇਰੇ ਨਾਲ ਪੈਦਾ ਹੋਇਆ ਸੀ, ਮਰਨ ਵੇਲੇ

ਉਹ ਵੀ ਤੇਰਾ ਸਾਥ ਛੱਡ ਦੇਵੇਗਾ । ਜੀਂਵਦਿਆਂ ਤਕ ਹੀ ਜਗਤ ਦੇ ਸਰਬੰਧੀ ਤੇਰੇ ਨਾਲ ਹਨ ਸੋ ਪ੍ਰਮੇਸ਼ਰ ਦੇ ਗੁਣ ਗਾ ਕਿਉਂਕਿ ਉਸ ਮਾਲਕ ਤੋਂ ਬਿਨਾ ਹੋਰ ਸਭ ਪਦਾਰਥ ਨਾਸਵੰਤ ਤੇ ਝੂਠੇ ਹਨ ॥੨॥੨॥

**ਤਿਲੰਗ ਮਹਲਾ ੯ ॥ (ਪੰਨਾ ੭੨੬)**

**ਹਰਿ ਜਸੁ ਰੇ ਮਨਾ ਗਾਇਲੈ ਜੋ ਸੰਗੀ ਹੈ ਤੇਰੋ ॥**

**ਅਉਸਰੁ ਬੀਤਿਓ ਜਾਤੁ ਹੈ ਕਹਿਓ ਮਾਨਿ ਲੈ ਮੇਰੋ ॥੧॥ਰਹਾਉ॥**

ਹੇ ਮਨਾ ! ਪ੍ਰਮੇਸ਼ਰ ਦੇ ਜਸ ਗਾ, ਜੋ ਤੇਰਾ ਸਾਥੀ ਹੈ । ਇਸ ਮਨੁੱਖਾ ਦੇਹੀ ਦਾ ਸਮਾਂ ਬੀਤਿਆ ਜਾਂਦਾ ਹੈ ਸੋ ਮੇਰਾ ਕਹਿਣਾ ਮੰਨ ਕੇ ਉਸ ਮਾਲਕ ਨੂੰ ਯਾਦ ਕਰ ਲੈ । ਤੂੰ ਪਾਪ ਕਰਦਾ ਹੋਇਆ ਸੰਕੋਚ ਨਹੀਂ ਕੀਤਾ ਤੇ ਨਾ ਹੀ ਹੰਕਾਰ ਨੂੰ ਦੂਰ ਕੀਤਾ । ਸੋ ਹੁਣ ਉਸ ਮਾਲਕ ਦੀ ਸ਼ਰਨ ਫੜ ਕੇ ਗੁਰਾਂ ਦਾ ਉਪਦੇਸ਼ ਸੁਣ ਤੇ ਅਮਲ ਕਰ (ਤਾਂ ਜੋ ਜੀਵਨ ਸਫ਼ਲ ਹੋ ਜਾਏ) ॥੩॥੩॥

**ਤਿਲੰਗ ਬਾਣੀ ਭਗਤਾਂ ਕੀ ਕਬੀਰ ਜੀ ॥ (ਪੰਨਾ ੭੨੭)**

**੧ੴ ਸਤਿਗੁਰ ਪ੍ਰਸਾਦਿ ॥**

**ਬੰਦੇ ਖੋਜ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ ॥**

**ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ ॥੧॥ਰਹਾਉ॥**

ਹੇ ਇਨਸਾਨ ! ਤੂੰ ਵਾਹਿਗੁਰੂ ਨੂੰ ਹਰ ਰੋਜ਼ ਆਪਣੇ ਹਿਰਦੇ ਵਿਚ ਖੋਜ ਅਤੇ ਸੰਸੇ ਸ਼ੱਕ ਵਿਚ ਨਾ ਪਵੀਂ । ਇਹ ਜੋ ਦੁਨੀਆਂ ਇਕ ਮਦਾਰੀ ਦਾ ਤਮਾਸ਼ਾ ਨਜ਼ਰ ਆਂਵਦਾ ਹੈ, ਇਸ ਵਿਚ ਹੱਥ ਵਿਚ ਫੜਨ ਨੂੰ ਕੁਝ ਨਹੀਂ ਹੈ । ਤੂੰ ਸਚ ਮਨੀ ਕਿ ਪ੍ਰਮੇਸ਼ਰ ਖ਼ਲਕਤ ਵਿਚ ਹੀ ਹੈ ਤੇ ਕੋਈ ਖਾਸ ਮੂਰਤ ਨਹੀਂ । ਵਾਹਿਗੁਰੂ ਹਰ ਇਕ ਜਗ੍ਹਾ ਹੈ ਤੇ ਪਵਿਤ੍ਰ ਤੋਂ ਪਵਿਤ੍ਰ ਹੈ । ਸ਼ੱਕ ਤਾਂ ਕਰੀਏ ਜੇ ਕੋਈ ਦੂਜਾ ਹੋਵੇ । ਜਿਸ ਉਤੇ ਮਾਲਕ ਕਿਰਪਾ ਕਰਦਾ ਹੈ ਉਹ ਹੀ ਉਸ ਨੂੰ ਜਾਣਦਾ ਹੈ ॥੪॥੧॥

**ਨਾਮਦੇਵ ਜੀ ॥ (ਪੰਨਾ ੭੨੭)**

**ਮੈਂ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥**

**ਮੈ ਗਰੀਬ ਮੈ ਮਸਕੀਨ ਤੇਰਾ ਨਾਮ ਹੈ ਅਧਾਰਾ ॥੧॥ਰਹਾਉ॥**

ਹੇ ਪ੍ਰਭੂ ! ਮੈਂ ਅੰਨ੍ਹੇ ਦੀ ਓਟ ਤੇਰਾ ਨਾਮ ਹੀ ਹੈ ਤੇ ਨਾਮ ਹੀ ਮੇਰਾ ਆਸਰਾ ਹੈਂ । ਮੈਂ ਤਾਂ ਗਰੀਬ ਤੇ ਬਹੁਤ ਨਿਮਾਣਾ ਮਸਕੀਨ ਹਾਂ, ਮੈਨੂੰ ਤੇਰੇ ਨਾਮ ਦਾ ਹੀ ਆਸਰਾ ਹੈ । ਹੇ ਪ੍ਰਭੂ ! ਤੂੰ ਦਰਿਆ ਰੂਪ ਤੇ ਦਾਤਾ ਹੈਂ ਜੋ ਸਭ ਨੂੰ ਦੇਣ ਵਾਲਾ ਹੈ । ਮੈਂ ਕੀ ਵੀਚਾਰ ਕਰਾਂ ਕਿਉਂਕਿ ਤੂੰ ਦਾਨਾਂ ਤੇ ਸਭ ਕੁਝ ਦੇਖ ਰਿਹਾ ਹੈ ਤੇ ਨਾਮਦੇਵ ਨੂੰ ਬਖ਼ਸ਼ਸ਼ ਕਰਨ ਵਾਲਾ ਹੈਂ ॥੩॥੧॥੨॥

**ਹਲੇ ਯਾਰਾਂ ਹਲੇ ਯਾਰਾਂ ਖੁਸਿ ਖਬਰੀ ॥ (ਪੰਨਾ ੭੨੭)**

**ਬਲਿ ਬਲਿ ਜਾਉ ਹਉ ਬਲਿ ਬਲਿ ਜਾਉ ॥**

**ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ ॥੧॥ਰਹਾਉ॥**

ਹੇ ਮਿਤ੍ਰ ! ਆਪਣੀ ਖੁਸ਼ਖਬਰ ਸੁਣਾਓ ? ਆਪ ਪ੍ਰਸੰਨ ਹੋ? ਮੈਂ ਤਾਂ ਆਪ ਤੋਂ ਕੁਰਬਾਨ ਜਾਂਦਾ ਹਾਂ । ਇਹ ਤੇਰੀ ਵਿਗਾਰ ਵੀ ਮੈਨੂੰ ਚੰਗੀ ਲਗਦੀ ਹੈ ਤੇ ਤੇਰਾ ਨਾਮ ਵੀ ਚੰਗਾ ਲਗਦਾ ਹੈ । ਹੇ ਦਵਾਰਕਾ ਨਗਰੀ ਦੇ ਵਾਸੀ ! ਮੈਨੂੰ ਸਚ ਦਸੋ ਕਿ ਇਥੇ ਮੁਗਲ ਕਿਥੋਂ ? ਨਾਮੇ ਦਾ ਸੁਆਮੀ ਵਾਹਿਗੁਰੂ ਸਾਰਿਆਂ ਦਾ ਪਾਤਸ਼ਾਹ ਹੈ ॥੪॥੨॥੩॥